ਹਰਿ ਕੀ ਚਾਨਣੀ ਜੋਤਿ ਦੇਖਣੇ ਕਾ

# ਗਿਆਨ ਨੇਤ੍ਰ ਗ੍ਰੰਥ

"ਸਰਜੀਵਨੀ ਆਤਮ ਗਿਆਨ"



ਰਚਿਤ

ਸੰਤ ਜੋਤਿ ਪ੍ਰਕਾਸੀ ਧਿਰਤ ਰਾਮ ਬੇਦੀ ਬੰਸ

ਗੁਰੂ ਅੰਸ ਮ:੧ ॥

੧ੴ ਸਤਿਗੁਰ ਪ੍ਰਸਾਦਿ॥

## ਹਰਿ ਕੀ ਚਾਨਨੀ ਜੋਤਿ ਦੇਖਣੇ

## ਕਾ

# ਗਿਆਨ ਨੇਤ੍ਰ ਗ੍ਰੰਥ

"ਸਰਜੀਵਨੀ ਆਤਮ ਗਿਆਨ" (ਮੁਰਦਾ ਰੂਹਾਂ ਕੋ ਜ਼ਿੰਦਾ ਕਰਨੇ ਵਾਲਾ)

ਰਚਿਤ

## ਸੰਤ ਜੋਤਿ ਪ੍ਰਕਾਸ਼ੀ ਧਿਰਤ ਰਾਮ ਬੇਦੀ ਬੰਸ

ਗੁਰੂ ਅੰਸ ਮ: ੧॥

ਨਿਵਾਸੀ ਡੇਹਰਾ ਬਾਬਾ ਨਾਨਕ ਦੇਵ ਜੀ ਕਾ ਨਿਜ ਆਸ਼ਰਮ ਪੱਕੀ ਮੰਡੀ




ਪ੍ਰਕਾਸ਼ਕ

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

ISBN : 81-7601-699-3
ਪਹਿਲੀ ਸੋਧੀ ਹੋਈ ਐਡੀਸ਼ਨ : ਮਈ 2005
ਭੇਟਾ : 600-00

(ਪੁਰਾਤਨ ਗ੍ਰੰਥ ਦਾ ਉਤਾਰਾ)

ਗੁਰ ਭਾਈ ਸੰਤ ਮੀਹਾਂ ਸਿੰਘ, ਬਾਬਾ ਗੁਰਦਿਤ ਸਿੰਘ ਤੇ ਰਾਏ ਸਾਹਿਬ ਲਾਲਾ ਕਿਰਪਾ ਰਾਮ ਜੀ ਆਦਿਕਾਂ ਕੀ ਪ੍ਰੇਰਨਾ ਦੁਆਰੇ ਆਮ ਸੱਜਣਾਂ ਕੇ ਲਾਭ ਉਠਾਣੇ ਵਾਸਤੇ ਇਸ ਗ੍ਰੰਥ ਕੀ ਪ੍ਰੇਮ ਰਸੀਲੀ ਕਥਾ ਕੋ ਗੁਰਬਾਣੀ ਵਿਚੋਂ ਰਚਕੇ ਸਤਿਗੁਰ ਲਾਲ ਪ੍ਰਕਾਸ਼ੀ ਜੀ ਕੀ ਤਾਕਤ ਸੇ ਤਿਆਰ ਕੀਆ ਹੈ ॥
ਸੰਮਤ ਬਿਕ੍ਰਮੀ ੧੯੭੭, ਸੰਨ ੧੯੨੦, ਸੰਮਤ ਨਾਨਕਸ਼ਾਹੀ ੪੫੨ ਮਿਤੀ ਫਗਣ ਪਹਿਲੀ

ਸੰਤ ਬਾਬਾ ਜੈ ਸਿੰਘ ਸਪੁੱਤਰ ਸੰਤ ਬਾਬਾ ਮੀਆਂ ਸਿੰਘ
ਗੁਰਦੁਆਰਾ ਪਰੋ ਸਾਹਿਬ
ਪਿੰਡ ਤੇ ਡਾਕਖਾਨਾ : ਸੁਧਾਰ, ਤਹਿਸੀਲ : ਅਜਨਾਲਾ, ਜ਼ਿਲ੍ਹਾ : ਅੰਮ੍ਰਿਤਸਰ।




ਪ੍ਰਕਾਸ਼ਕ:-
**ਭਾ. ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ/ਫੈਕਸ : 91-183-2542346, 2547974, 2557973
E.Mail : csjs@vsnl.com, csjsexports@vsnl.com
Web site: www.csjs.com

Printed in India

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

ੴ ਸਤਿਗੁਰ ਪ੍ਰਸਾਦਿ ॥

# (ਗ੍ਰੰਥ ਕਾ ਤਤਕਰਾ ਨੰਬਰ ਵਾਰ ਲਿਖਜਤੇ)

ਗਰੰਥ ਕਾ ਦੂਸਰਾ ਨਾਮ ਯੇਹ ਹੈ

"ਸਰਜੀਵਨੀ ਆਤਮ ਗਿਆਨ" (ਮੁਰਦਾ ਰੂਹਾਂ ਕੋ ਜ਼ਿੰਦਾ ਕਰਨੇ ਵਾਲਾ)

ਸ਼ਲੋਕ

ਬੇਦੀ ਬੰਸ ਗੁਰ ਅੰਸ ਹੀ ਮਮਿ ਗੁਰ ਆਤਮਦ੍ਰਸ਼ੀ ਦਿਆਲ॥

ਸੋਬਤ ਸ਼ਾਹਪੁਰ ਨਗਰ ਮੇਂ ਤਿਨ ਕਰਣਾ ਸੇ ਰਚੂੰ ਗ੍ਰੰਥ ਕੀ ਚਾਲ॥

# ਗ੍ਰੰਥ ਕੀ ਭੂਮਿਕਾ ਸ਼ੁਰੂ ਕਰਤੇ ਹੈਂ

ਸਭਿ ਸਜਨ ਮਿਤ੍ਰ ਪੁਰਸ਼ਾਂ ਕੇ ਪ੍ਰਤੀ ਪ੍ਰਗਟ ਹੋਏ ਕੇ ਜੋਤਿ ਪ੍ਰਕਾਸ਼ੀ ਜਗਤ ਸੁਧਾਰ ਇਸ ਗ੍ਰੰਥ ਰਚਨੇ ਕਾ ਮੁਖ ਕਾਰਣ ਕਿਆ ਹੈ। ਸੋ ਪਹਿਲੇ ਸੂਖਮ ਵਿਚਾਰੁ ਦੁਆਰੈ ਸੁਣਹੁ। ਅਨੰਤ ਰਵਿ ਸੇ ਅਧਿਕ ਪ੍ਰਕਾਸ਼ ਮਈ ਕੁਲ ਸ਼ਕਤੀਓ ਕਾ ਮਾਲਿਕ ਚਿਤੰਨ ਹੀਰਾ ਲਾਲ ਜੋ ਨਿਰ ਅਧਾਰ ਸਚੁ ਖੰਡੀ ਦਰਬਾਰ ਕੇ ਤਖਤ ਊਪਰ ਸੁਭਾਏਮਾਂਨ ਇਸਥਿਤੁ ਰੂਪ ਹੈ। ਤਿਸੁ ਸਰਬਗੁ ਆਦਿ ਸਨਾਤਨ ਕਰਤੇ ਰੂਪ ਕੇ ਸਾਥ ਇਸ ਜੀਵ ਆਤਮਾ ਕੀ ਜਿੰਦ ਜੋਤ ਕੋ ਮਿਲਾਣੇ ਕੇ ਵਾਸਤੇ ਯੇਹ ਗੁਰ ਉਪਦੇਸ਼ ਰੂਪੀ ਗ੍ਰੰਥ ਲਿਖਿਆ ਹੈ। ਅਬ ਵਿਸਥਾਰ ਪੂਰਬਕ ਸੇ ਗ੍ਰੰਥ ਕੀ ਰਚਨਾ ਜਾਹਰ ਕਰਤੇ ਹੈ। ਏਕ ਬੜੇ ਰਮਣੀਕ ਬਚਿਤ੍ਰ ਸੁਹਾਵਣੇ ਜੰਗਲ ਕੇ ਏਕੰਤ ਇਸਥਾਨ ਵਿਖੇ ਮਨਿ ਕੀ ਇਸਥਿਤੀ ਵਾਸਤੇ ਜੋਤ ਪ੍ਰਕਾਸ਼ੀ ਗੁਰ ਭਾਈਓ ਕੀ ਸੰਤ ਮੰਡਲੀ ਬੈਠ ਕਰਕੇ ਆਪਸ ਵਿਖੇ ਗਿਯਾਨ ਚਰਚਾ ਕੇ ਬਚਨ ਬਿਲਾਸ ਕਰ ਸੁਣ ਰਹਿ ਥੇ। ਉਨ ਮੇਂ ਸੇ ਏਕ ਗੁਰ ਭਾਈ ਸੰਤ ਮੀਹਾਂ ਸਿੰਘ ਜੀ ਬੋਲੇ ਐ ਮੇਰੇ ਜੋਤਿ ਪ੍ਰਕਾਸ਼ੀ ਸਾਧੋ ਅਬ ਇਸ ਕਲੂਕਾਲ ਕੇ ਭਿਆਨਕ ਸਮੇਂ ਵਿਖੇ ਪਿਛਲੇ ਜਮਾਨੇ ਕੇ ਦੇਵੀ ਦੇਵਤਾਂਓ ਔਰ ਅਵਤਾਰੋਂ ਵਾ ਸਿਧ ਸਾਧਿਕੋ ਵਾ ਰਿਖੀਓ ਮੁਨੀਓ ਕਾ ਤੇਜ ਪ੍ਰਤਾਪ ਮਧਮ ਹੂਆ ਹੈ। ਔਰ ਸ੍ਰੀ ਗੁਰੂ ਨਾਨਕ ਜੀ ਕਾ ਮਿਸ਼ਨ ਰੂਪੀ ਤੇਜ ਪ੍ਰਤਾਪ ਸੂਰਜ ਕੀ ਮਾਨਿੰਦੁ ਚਮਕ ਦਮਕ ਰਹਿਆ ਹੈ। ਔਰ ਉਨਕੀ ਉਪਦੇਸ਼ ਰੂਪੀ ਗੁਰਬਾਣੀ ਕਾ ਸਦਾ ਬ੍ਰਿਤਿ ਸਭੁ ਅਸਥਾਨੋ ਵਿਖੇ ਚਲ ਰਹਿਆ ਹੈ। ਔਰ ਸਭ ਜਗਤ ਭੀ ਉਨਕੇ ਉਪਕਾਰ ਕੀਏ ਹੂਏ ਕਾ ਧੰਨਵਾਦ ਕਰਿ ਸੁਣ ਰਹਿਆ ਹੈ। ਇਤਨੇ ਬਚਨਿ ਸੁਣਿ ਕਰਿ ਫਿਰ ਦੂਸਰੇ ਗੁਰ ਭਾਈ ਬਾਬਾ ਗੁਰਦਿਤ ਸਿੰਘ ਜੀ ਕਹਿਣੇ ਲੱਗੇ ਐ ਮੇਰੇ ਪਿਆਰੇ ਹਿਤੂ ਅੰਗੁ ਯੇਹੁ ਬਚਨ ਤੋ ਆਪ ਨੇ ਠੀਕ ਹੀ ਕਹੇ ਹੈ। ਪਰ ਦੀਰਗ ਅੰਦਰੂਨੀ ਵਿਚਾਰ ਦੁਆਰਾ ਸੋਚਿਆ ਜਾਵੇ ਤੋ ਸਭੀ ਜਗਤ ਕੇ ਲੋਗ ਬਾਹਰ ਮੁਖੀ ਦੇਖਾ ਦੇਖੀ ਗੁਰੂ ਕਾ ਯਸ ਔਰ ਗਿਆਨ ਧਿਆਨ ਵਾ ਕਥਾ ਕੀਰਤਨ ਕੋ ਕਰ ਸੁਣਿ ਰਹੇ ਹੈਂ। ਐਸੇ ਆਪ ਸੁਆਰਥੀ ਗਿਯਾਨੀ ਵਖਿਯਾਨੀ ਗੁਰੂ ਗ੍ਰੰਥ ਸਾਹਿਬ ਕੀ ਕਥਾ ਵਿਖੇ ਭੀ ਕਈ ਬਾਹਰ ਮੁਖੀ ਕੇ ਅਨੁਘੜਤੁ ਹੀ ਦ੍ਰਿਸ਼ਟਾਂਤ ਪ੍ਰਮਾਣ ਦੇਤੇ ਹੈਂ। ਔਰ ਮਨ ਵਿਖੇ ਇਛਿਆ ਮਾਇਆ ਲਾਲਿਚ ਕੀ ਕਲਪਤੇ ਰਹਿਤੇ ਹੈ। ਇਸੀ ਵਾਸਤੇ ਯਥਾ ਰਥ ਸਿਧਾਂਤ ਨਾ ਪ੍ਰਗਟ ਹੋਣੇ ਕਰਕੇ ਸ੍ਰੋਤਾ ਜਨਾਂ ਕੋ ਭੀ ਕਿਛਹੂ ਲਾਭ ਪ੍ਰਾਪਤ ਨਹੀਂ ਹੋਤਾ। ਔਰ ਅਸਲ ਮੇਂ ਗੁਰਾਂ ਕਾ ਅੰਤ੍ਰੀਵ ਸਿਧਾਂਤ ਕੋਟਨ ਮੈਂ ਕੋਈ ਵਿਰਲਾ ਹੀ ਗੁਰਮੁਖ ਪੁਰਸ਼ ਜਾਣਤਾ ਹੋਵੇਗਾ। ਜੋ ਗੁਰੂ ਗ੍ਰੰਥ ਸਾਹਿਬ ਕੀ ਬਾਣੀ ਵਿਖੇ ਦਰਜ ਕੀਆ ਹੂਆ ਹੈ। ਅਬ ਐਸਾ ਕੋਈ ਸਿਧਾਂਤੀ ਜੁਗਤੀ ਕਾ ਗੁਰਬਾਣੀ ਵਿਚੋਂ ਕਥਾ ਕਰਨੇ ਵਾਲਾ ਗ੍ਰੰਥਿ ਹੋਣਾ ਚਾਹੀਏ। ਜਿਸਕੇ ਪ੍ਰਸ਼ਨ ਉਤ੍ਰ ਵਿਖੇ ਦ੍ਰਿਸ਼ਟਾਂਤ ਪ੍ਰਮਾਂਣ ਗੁਰਬਾਣੀ ਕੇ ਹੋਵੇ। ਫਿਰੁ ਦੁਬਾਰਾ ਸੰਤ ਮੀਹਾਂ ਸਿੰਘ ਜੀ ਬੋਲੇ ਐ ਬਾਬਾ ਧਿਰਤ ਰਾਮ ਜੀ

ਜੋ ਆਪਨੇ ਸਤਿਗੁਰ ਲਾਲ ਪ੍ਰਕਾਸ਼ੀ ਜੀ ਕੀ ਕ੍ਰਿਪਾ ਸੇ ਗਿਆਨ ਪ੍ਰਾਪਤ ਕੀਆ ਹੈ। ਤਿਸੁ ਉਤ੍ਰ ਪ੍ਰਸ਼ਨ ਵਾਲੇ ਗਿਆਨ ਕੀਤਾਕਤ ਦੋਆਰੇ ਗੁਰਬਾਣੀ ਵਿਚੋਂ ਕਥਾ ਕਰਨੇ ਵਾਲਾ ਏਕ ਗ੍ਰੰਥ ਜਰੂਰੀ ਤਿਆਰ ਕਰੋ ਜੀ। ਜਿਸੁ ਸੇ ਆਮ ਪਬਲਕ ਕੋ ਫੈਦਾ ਪਹੁੰਚੇ। ਯੇਹ ਬਚਨ ਆਪਨੇ ਦੇਸ਼ ਕਾਲੀ ਗੁਰ ਭਾਈਓ ਕੇ ਸੁਣ ਕਰਕੇ ਖਾਕਸਾਰ ਬਾਬਾ ਧਿਰਤ ਰਾਮ ਜੀ ਬੋਲੇ। ਐ ਮੇਰੇ ਸਿਰਤਾਜ ਮਿਤ੍ਰੋ ਮੈਂ ਆਪਕੀ ਸੁਫ਼ਾਰਸ਼ ਕੋ ਮਨਜੂਰ ਕਰਕੇ ਗ੍ਰੰਥ ਰਚਨੇ ਕਾ ਪ੍ਰੇਮ ਕੇ ਸਹਤ ਉਦਮ ਕਰਤਾ ਹੂੰ ਫਿਰ ਆਪਣੇ ਮਾਲਕ ਸਰਬ ਸ਼ਕਤੀ ਮਾਨ ਅਕਾਲ ਲਾਲ ਕੀ ਤਾਕਤ ਔਰ ਪ੍ਰੇਰਨਾ ਰੂਪੀ ਮਦਦ ਸੇ ਔਰ ਸਤਗੁਰੋ ਕੀ ਦਿਯਾਲਤਾ ਸੇ ਦੋ ਸਾਲ ਕੇ ਅਰਸੇ ਬਾਦ ਇਸ ਗ੍ਰੰਥ ਕੋ ਤਿਆਰ ਕੀਆ ਹੈ। ਜਿਸਕਾ ਨਾਮ ਜੋਤ ਪ੍ਰਕਾਸ਼ੀ ਗੁਰ ਗਿਆਨ ਦਰਪਨ ਔਰ ਗੁਰਉਪਕਾਰ ਭੀ ਰਖਿਆ ਹੈ। ਵਿਸ਼ੇਸ਼ਨ ਭਾਵ ਇਸਕਾ ਯੇਹ ਹੈ। ਕੇ ਯੁਗਿਆਸੀ ਜਨੋ ਕੀ ਜੋਤ ਆਤਮਾ ਕਾ ਸਰੂਪ ਪ੍ਰਗਟ ਕਰਨੇ ਕੇ ਲੀਏ ਗੁਰਬਾਣੀ ਕੇ ਉਪਦੇਸ ਕਾ ਉਪਕਾਰ ਜਗਤ ਸੁਧਾਰ ਰੂਪ ਹੈ। ਜਿਸ ਕੋ ਪ੍ਰਸ਼ਨ ਉਤ੍ਰ ਸੇ ਗੁਰਬਾਣੀ ਕੇ ਦ੍ਰਿਸ਼ਟਾਂਤ ਪ੍ਰਮਾਣੋ ਦੁਆਰੇ ਲਿਖਾ ਗਿਆ ਹੈ। ਅਬ ਇਸ ਗ੍ਰੰਥ ਕੇ ਨਿਯਮੀ ਕਾਨੂਨ ਸੁਨਹੁ ਜੀ। ਪਹਿਲਾ ਨਿਯਮ ਯੇਹ ਹੈ ਕਿ ਜਿਸੁ ਪ੍ਰਕਾਰ ਕੇ ਸ਼ੰਸ਼ੇ ਬ੍ਰਿਤੀ ਵਾਲੇ ਸਿੱਖ ਨੇ ਆਪਣੇ ਸਤਗੁਰੋ ਕੇ ਸਨਮੁਖ ਪ੍ਰਸ਼ਨ ਕੀਏ ਹੈਂ। ਔਰ ਆਗੇ ਉਨਕੇ ਸਤਗੁਰੋਂ ਨੇ ਭੀ ਉਸੀ ਪ੍ਰਸ਼ਨੋਂ ਕੇ ਅਨੁਸਾਰ ਹੀ ਗੁਰਬਾਣੀ ਕੇ ਪ੍ਰਮਾਣਕ ਸਬਦੋ ਦੁਆਰੇ ਉਤ੍ਰਦੀਆ ਹੈ। ਔਰ ਉਨਕੇ ਅਗਿਆਨ ਤਿਮਰੁ ਕੋ ਦੂਰ ਕਰਕੇ ਰੌਸ਼ਨ ਜਮੀਰ ਕੀਯਾ ਹੈ। ਔਰ ਦੂਸਰਾ ਨਿਯਮ ਯੇਹ ਹੈ। ਏਕ ਏਕ ਪ੍ਰਸ਼ਨ ਕੇ ਉਤ੍ਰ ਵਿਖੇ ਨਿਸਚੇ ਹੋਣੇ ਕੀ ਪੁਸਟੀ ਵਾਸਤੇ ਬਹੁਤ ਬਹੁਤ ਹੀ ਗੁਰਬਾਣੀ ਸੇ ਪ੍ਰਮਾਣਕ ਸ਼ਬਦ ਦੇਕਰ ਕੇ ਲਿਖੇ ਹੈਂ। ਔਰ ਤੀਸਰਾ ਨਿਯਮ ਯੇਹ ਹੈ। ਕੇ ਏਕ ਪਖ ਗੁਰਮੁਖ ਪੁਰਸ ਕਾ ਹੈ। ਔਰ ਦੂਸਰਾ ਪਖਿ ਮਨਮੁਖ ਪੁਰਸ਼ ਕਾ ਹੈ। ਗੁਰਮੁਖ ਕਾ ਪਖ ਮੰਡਨ ਕੀਆ ਹੈ। ਔਰ ਮਨਮੁਖ ਕਾ ਪਖ ਖੰਡਨ ਕੀਆ ਹੈ। ਗੁਰਮੁਖ ਆਪਣੀ ਅਨਭਵੀ ਆਤਮਾ ਜੋਤ ਕੇ ਦੇਖਣੇ ਵਾਲਾ ਪਰਮ ਗਿਆਨੀ ਪੁਰਸ਼ ਹੋਤਾ ਹੈ। ਔਰ ਪ੍ਰਕਾਸ਼ ਮੰਡਲ ਵਿਖੇ ਉਨਕੀ ਬ੍ਰਿਤਿ ਇਸਥਿਤੁ ਰਹਤੀ ਹੈ। ਔਰ ਮਨਮੁਖ ਸਰੂਪ ਅਵਰਣਿ ਅਗਿਯਾਨੀ ਪੁਰਸ ਹੋਤਾ ਹੈ। ਔਰ ਬ੍ਰਿਤ ਉਸਕੀ ਸੰਸੇ ਰੂਪੀ ਤਮ ਮੰਡਲ ਵਿਖੇ ਇਸਥਿਤ ਰਹਤੀ ਹੈ। ਗੁਰਮੁਖ ਔਰ ਮਨਮੁਖ ਕੇ ਇਨ ਦੋਨੋ ਪਖੋ ਪਰ ਇਸ ਗ੍ਰੰਥ ਕੀ ਸਮਾਪਤੀ ਹੈ। ਔਰ ਇਕ ਸੌ ਚਾਲੀ ਪਰਸਨੋਂ ਕੇ ਸਿਧਾਂਤ ਗੁਰਬਾਣੀ ਕੇ ਪ੍ਰਮਾਣਕ ਸਬਦੋਂ ਦੁਆਰੇ ਇਸ ਗ੍ਰੰਥ ਵਿਖੇ ਲਿਖੇ ਹੈ। ਨਿਰਪਖ ਸਿਧਾਂਤੀ ਦੀਰਗ ਵਿਚਾਰ ਵਾਲੇ ਸੱਜਣ ਪੁਰਸ਼ ਤੋ ਇਸਕੋ ਪੜ ਕਰ ਪ੍ਰਸੰਨ ਚਿਤ ਹੋਵੇਂਗੇ। ਔਰ ਸਾਰ ਰੂਪੀ ਅੰਮ੍ਰਿਤ ਕੋ ਪਾਨ ਕਰਨਗੇ। ਔਰ ਦੂਸਰੇ ਈਰਖਾਵਾਦ ਵਾਲੇ ਬੇ ਪਛਾਣ ਨੁਕਤਾ ਚੀਨੀਏ ਸਜਨ ਪੁਰਸ਼ ਇਸਕੋ ਪੜਿ ਕਰ ਸੈਦ ਪ੍ਰਸਨਚਿਤ ਨਾ ਹੋਵੇਂਗੇ। ਕਿਉਂਕੇ ਸੁੰਦਰ ਮੰਦਰ ਕੀ ਚੀਟੀਵਤ ਛਿਦਰ ਕਾ ਖੋਜਨਾ ਹੀ ਉਨਕਾ ਸੁਭਾਵ ਹੋਤਾ ਹੈ। ਔਰ ਹਸਦਰੂਪੀ ਬਿਖ ਕੋ ਪਾਨ ਕਰਤੇ ਹੈ।

॥ਇਤੀ ਭੂਮਕਾ ਸਮਾਪਤੰ॥



ੴ ਸਤਿਕਰਤਾਰ॥

ਸਲੋਕ- ਵਿਗਣਿ ਹਰਨਿ ਅਤਿ ਤੇਜੁਤਾ ਕ੍ਰਿਪਾ ਨਿਧ ਬ੍ਰਹਮ ਲਾਲ।
ਭਗਤ ਦਾਨ ਵਰ ਦਿਓ ਮਮ ਪਗ ਸੰਤ ਰੇਣ ਲਗੇ ਭਾਲ॥

# ਸ੍ਰੀ ਗੁਰੂ ਨਾਨਕ ਦੇਵ ਜੀ ਕੀ ਉਸਤਤ

ਜੋਤ ਪ੍ਰਕਾਸ਼ੀ ਸਤਿਗੁਰ ਨਾਨਕ ਨੇਤ੍ਰੀ ਖੁਲੀ ਜਗ ਆਇਆ ਹੈ।
ਮਾਇਆ ਅਵਰਣ ਨਹੀਂ ਤਿਮਰੁ ਹੂਆ ਜਿਸ ਕੋਟ ਭਾਨ ਰੁਸ਼ਨਾਇਆ ਹੈ॥੧॥
ਨਉਨਿਧ ਨਾਮ ਕੇ ਰਸਤੇ ਸਤਿਗੁਰ ਆਪਣੀ ਜੋਤ ਭੂ ਮੰਡਲ ਧਰੀ।
ਨਉ ਨਿਧ ਨਾਮ ਹੈ ਨਉ ਜੋਤ ਸਬਦ ਕਾ ਨਉ ਪ੍ਰਕਾਸ਼ ਪ੍ਰਚੰਡਲ ਕਰੀ।
ਗਿਯਾਨ ਕੀ ਮੂਰਤ ਉਪਜੇ ਸਤਗੁਰ ਮਾਇਆ ਤਿਮਰ ਜਿਨ ਖੰਡਲ ਕਰੀ।
ਕਾਂਮ ਕ੍ਰੋਧ ਪੰਜ ਤਸ ਕਰ ਭਾਰੀ ਤਿਨ ਕੌ ਮਾਰ ਭਗਾਇਆ ਹੈ॥ ੧॥
ਜੋਤ ਪ੍ਰਕਾਸ਼ੀ ਮੰਤਰ ਚਲਾ ਕੇ ਅਨੰਹਦ ਸ਼ਬਦ ਸੁਣਾਇਆ ਜਿਨ।
ਸਰਬ ਜਗਤ ਮੇਂ ਕਰੀ ਰੁਸ਼ਨਾਈ ਨਿਰਗੁਣ ਲਾਲ ਦਿਖਾਇਆ ਤਿਨ।
ਪੰਡਤ ਮੁਲਾਂ ਔਰ ਸਿਧ ਸਾਧ ਕਾ ਸ਼ਬਦ ਕਲਾ ਸੇ ਨਿਵਾਇਆ ਛਿਨ।
ਕਰਤਾ ਛੋਡ ਨਹੀਂ ਕ੍ਰਿਤੁਮ ਮਾਨੋਂ ਜਿਨ ਯੇਹੀ ਉਪਦੇਸ਼ ਚਲਾਇਆ ਹੈ॥੨॥
ਭੇਖ ਮਜਬ ਔਰ ਕਰਮ ਕਾਂਡ ਕੀ ਜਗ ਸੇ ਰੇਖ ਮਿਟਾਤੇ ਥੇ।
ਜੰਤ੍ਰ ਮੰਤ੍ਰ ਔਰ ਜਾਦੂ ਕਾ ਟੂਣਾ ਇਨਕਾ ਤਿਮਰ ਘਟਾਤੇ ਥੇ।
ਰਿਧ ਸਿਧ ਔਰ ਕਰਾ ਮਾਤ ਕੀ ਇਨ ਕਰਨੀ ਸੇ ਚਿਤ ਹਟਾਤੇ ਥੇ।
ਹਰ ਦਰਸ ਬਿਨਾਂ ਸਭ ਮਿਥਿਆ ਸਮਝੈ ਯੇਹੀ ਖਿਆਲ ਮਨ ਭਾਇਆ ਹੈ॥੩॥

ਆਏ ਦੇਵੀ ਦੇਵ ਅਵਤਾਰ ਜੋ ਪਹਲੇ ਇਕ ਗਲਤੀ ਮੇਂ ਗ੍ਰਿਫਤਾਰ ਹੂਏ।
ਕਰਤਾ ਛੋਡਿ ਆਪ ਈਸ਼ਰ ਬਣ ਗਏ ਇਸ ਬਿਧ ਕਾਲ ਸਿਕਾਰ ਹੂਏ।
ਹਰ ਤੇਜਾ ਸੀ ਉਨਹ ਨਾਂਮ ਜਪਾਵਨ ਵੁਹ ਬਪੁਰੇ ਆਪ ਉਚਾਰ ਮੂਏ।
ਇਕ ਦਾਸ ਭਾਵ ਕਰ ਨਾਨਕ ਆਏ ਜਿਨ ਹਰਕਾ ਨਾਮ ਜਪਾਇਆ ਹੈ॥੪॥
ਸਭ ਧਰਨੀ ਕਾ ਕਰ ਸੈਲ ਗੁਰੂ ਜੀ ਫਿਰ ਸਿਖੀ ਕੀ ਪੁਣਿ ਛਾਨ ਕਰੇ।
ਜਾਂ ਸੋਧਿਆ ਅੰਗਦ ਪਿਆਰਾ ਹੈ ਗੁਰ ਗਾਧੀ ਤਿਲਕ ਨਸ਼ਾਨ ਕਰੇ।
ਦਸਾਂ ਗੁਰਾਂ ਤਕਜੋਤ ਜਗੀ ਹੈ। ਫਿਰ ਬਾਣੀ ਮੇਂ ਬ੍ਰਹਮ ਗਿਯਾਨ ਭਰੇ।
ਗੁਰਬਾਣੀ ਕੁੰਜੀ ਪ੍ਰਦਖ ਗੁਰੂ ਹਥ ਯੇਹੀ ਆਪਿ ਗੁਰਾਂ ਫੁਰਮਾਇਆ ਹੈ॥੫॥
ਬਾਣੀ ਰਚੀ ਗੁਰਾਂ ਮੁਕਤ ਪੰਥ ਲਈ ਲਾਲਚੀਆਂ ਪੜ ਮੁਲ ਲਿਆ।
ਤਤੁ ਵਸਤੂ ਕੀ ਸਾਰ ਨ ਜਾਣੇ ਸਭ ਪੇਟ ਪਾਲਣ ਮੇਂ ਭੁਲ ਗਿਆ।
ਏਕ ਆਧੇ ਕੀ ਕਿਆ ਮੈਂ ਕਹੂੰ ਸਾਰਾ ਬੂਟਾ ਹੀ ਝੁਲ ਗਿਆ।
ਐਸੀ ਅਕਲ ਕੇ ਚਾਨਣ ਦੇਖੇ ਨਿਤ ਪੜਤੇ ਭੇਦ ਨਾਂ ਪਾਇਆ ਹੈ॥੬॥
ਇਤ੍ਰ ਜੀਵ ਜੋ ਜਗ ਮਹਿ ਆਏ ਦਿਬੁ ਦ੍ਰਿਸਟੀ ਕੇ ਨੇਤ੍ਰ ਬੰਧ ਰਹੇ।
ਕਰਮੁ ਬੰਧੁ ਹੋਏ ਦਿਹੁਰੀ ਕੋ ਧਾਰੇ ਜੋਤ ਸਬਦ ਸੇ ਅੰਧ ਰਹੇ।
ਵਿਸ਼ੇ ਵਿਕਾਰੀ ਭੋਗ ਗ੍ਰਸੇ ਹੈਂ ਮਾਇਆ ਜਾਲ ਮੇਂ ਮਹਿ ਫੰਦ ਰਹੇ।
ਇਨ ਬਿਧ ਸਾਰੇ ਅਗਿਆਨ ਤਿਮ੍ਰ ਮਹਿ ਜੂਨ ਚੋਰਾਸ ਰੁਲਾਇਆ ਹੈ॥੭॥
ਆਦਿ ਗੁਰੂ ਨਾਨਕ ਜੀ ਕੋ ਬੰਧਨ ਕਰੂੰ ਕਰ ਜੋਰੀ ਮੈਂ।
ਦਸ ਗੁਰਾਂ ਕੇ ਚਰਨ ਕਵਲ ਮਹਿ ਚਿਤ ਲਗੀ ਰਹਿ ਪ੍ਰੇਮ ਡੋਰੀ ਮੇਂ।
ਬੁਧੀ ਦਾਨ ਦਿਉ ਗ੍ਰੰਥ ਲਿਖਣ ਕਉ ਯੇਹ ਭਿਖਿਆ ਗੁਰਾਂ ਤੋਂ ਲੋਰੀ ਮੈਂ।
ਜਨਧਿਰਤ ਰਾਮ ਕਹਿ ਅੰਸੁ ਤੁਮਾਰੀ ਹੋਏ ਪੂਰਨ ਕਾਜ ਜੋ ਚਾਇਆ ਹੈ॥੮॥
ਸਲੋਕ॥ ਵੈਰਾਗ ਦਿਛਾ ਸਿਖ ਆਪਣੀ ਨਿਜ ਭਾਖੇ ਗੁਰਾਂ ਅਗਾਰੀ ਜਾਏ।
ਗੁਰ ਤਾਰਕ ਹੋ ਭਵ ਸਿੰਧ ਕੇ ਮੋਹੇ ਦਿਉ ਸਹਾਰੀ ਆਏ॥

ਸਿੱਖ ਕੀ ਵੈਰਾਗ ਮਈ ਬੇਨਤੀ ਸਤਿਗੁਰ ਆਤਮ ਦਰਸ਼ੀ ਕੇ ਆਗੇ—

ਸਤਗੁਰ ਸ਼ਰਨ ਤੁਮਾਰੀ ਆਇਓ ਕਹੂੰ ਦੁਖੜੇ ਦਰਦ ਸੁਣਾਕੇ।
ਜੋ ਕੁਛ ਗੁਜਰੀ ਸਈਓ ਆਖਾਂ ਤੁਸੀਂ ਸੁਣੀਓ ਧਿਆਨ ਲਗਾਕੇ॥੧॥
ਮਾਨਸ ਜਨਮ ਜਗਤ ਚਮਣ ਵਿਚ ਸੈਲ ਕਰਨ ਕਿਉਂ ਆਇਆ।
ਸਰੀਰ ਤਰੂ ਯੇਹ ਪੁਛਪੀ ਫਲਿਆ ਬਾਸ ਲੈਣ ਚਿਤ ਚਾਇਆ॥੨॥
ਯਾਂ ਮੈਂ ਹਿਰਸ ਘਨੇਰੀ ਕੀਤੀ ਭੋਗ ਫੂਲਾਂ ਨੂੰ ਫੜਿਆ।
ਹੰਗਤਾ ਸਰਪ ਇਕ ਦ੍ਰਿਸ਼ਟੀ ਆਇਆ ਪਾਏ ਕੁੰਡਲ ਜੋ ਦੜਿਆ॥੩॥
ਹੰਗ ਸਰਪਨੇ ਡਸਿਓ ਭਾਰੀ ਜਿਨ ਸਰੂਪ ਅਵਰਣ ਡੰਗ ਮਾਰਾ।
ਜਨਮ ਮਰਨ ਬਿਖ ਪਸੁਰੀ ਭਾਰੀ ਅਬ ਕਿਆ ਕਰੂੰ ਮੈਂ ਚਾਰਾ॥੪॥
ਵਾਸ਼ਨਾਂ ਦਰਦ ਉਠੈ ਦਿਨ ਰਾਤੀ ਰਹਹਿ ਪੀੜਤ ਹਿਰਦਾ ਮੇਰਾ।
ਅਨੁਭਵ ਹੋਸ਼ ਗਈ ਸਭ ਤਨ ਕੀ ਦੂਖ ਅਘਉ ਨੇ ਪਾਇਆ ਘੇਰਾ॥੫॥
ਵਿਸ਼ੇ ਵਿਕਾਰੀ ਦੁਰਗੰਧੀ ਆਵੈ ਜਬ ਮੁਰਦਾ ਰੂਹ ਹੋਈ ਮੇਰੀ।
ਸ਼ੁਭ ਗੁਣ ਕਰਾਂਤ ਹਰੀ ਸਭ ਮਨ ਕੀ ਬੁਧ ਮਲੀਣ ਮਖੀ ਭਿੰਨ ਕੇਰੀ॥੬॥
ਅਵਿਦਅ ਸ਼ਾਹੀ ਵਰਤੀ ਤਨਤੇ ਗਿਆਨ ਮਿਤ੍ਰ ਸਭ ਭਾਗੇ।
ਚੋਰਾਸੀ ਨਦੀ ਰੁੜਾਵਨ ਕਾਰਨਿ ਰਿਪੁ ਕਾਂਮ ਕ੍ਰੋਧੀ ਜਾਗੇ॥੭॥
ਹਰਖ ਸੋਗ ਔਰ ਉਸਤਤ ਨਿਦਿਆ ਮਿਲੁ ਮਿਲੁ ਪੜੋਸੀ ਆਵਨ।
ਮਤਸਰ ਈਰਖਾ ਮਤਾ ਪਕਾਕੇ ਦਾਹਿ ਤੀਨੋ ਤਾਪ ਲਗਾਵਨ॥੮॥
ਆਸ਼ਾ ਤ੍ਰਿਸ਼ਨਾ ਚਿਖਾ ਜਲਾਵਹਿ ਤਿਸਕੋ ਬੇਗ ਬੁਝਾਵਹੁ।
ਆਤਮ ਸ਼ਕਤ ਸਰ ਜੀਵਨ ਦੇਅ ਕਰ ਮੇਰੀ ਮੁਰਦਾ ਰੂਹ ਕੋ ਜਵਾਵਹੁ॥੯॥
ਉਪਦੇਸ਼ ਅਮੀ ਕਰ ਸੰਕਟ ਟਾਰਹੁ ਹੋਏ ਅਮਰ ਆਤਮਾ ਮੇਰੀ।
ਜਨਮ ਮ੍ਰਿਤੁ ਕੇ ਸਰੀਰਾਂ ਅੰਦਰ ਨਾ ਫਿਰ ਆਵਾਂ ਫਿਰ ਫਿਰ ਫੇਰੀ॥੧੦॥
ਪੂਰਬ ਰੂਪ ਦਿਸੇ ਅਬ ਮੇਰਾ ਜਿਸ ਆਦ ਸਨਾਤਨ ਕਹਿਦੇ।

ਅਰਬ ਖਰਬ ਕਈ ਕੋਟ ਭਾਂਨ ਸਸ ਜਾਂਕੀ ਤਾਬ ਨ ਸਹਿਦੇ॥੧੧॥
ਕਲਪ੍ਰਤਰੂ ਸੋਨਹੁ ਸਤਗੁਰ ਮੇਰੇ ਬ੍ਰਹਮ ਵਿਦਿਆ ਕਾ ਫਲ ਦੇਣਾ।
ਉਤ੍ਰ ਪ੍ਰਸ਼ਨ ਕੀ ਵਾਕ ਗ੍ਰਿਹਾ ਕੋ ਜਨ ਧਿਰਤ ਰਾਮ ਸਮਝੇਣਾ॥੧੨॥

ਸਲੋਕ-ਧਿਰਤ ਰਾਮ ਸਿਖ ਭਾਵ ਹੋਏ ਕਰੇ ਪ੍ਰਸ਼ਨ ਗੁਰਾਂ ਕੇ ਸਮੀਪ।
ਬ੍ਰਿਤ ਜੀਵ ਕੰਗਾਨੀ ਹਨਨ ਕਉ ਚਾਹਿ ਬ੍ਰਹਮ ਵਿਦਿਆ ਕੀ ਧਨੀਪ॥੧॥

ਸਲੋਕ-ਜੋਤ ਪ੍ਰਕਾਸ਼ੀ ਗੁਰ ਗਿਆਨ ਕੀ ਲਿਖੂਗਾਥਾ ਅਮੀ ਨਿਚੋੜ।
ਗੁਰ ਸਿਖ ਪ੍ਰੇਮ ਹੁਲਾਸ ਕੇ ਕਰੂ ਉਤ੍ਰ ਪ੍ਰਸ਼ਨ ਕੇ ਜੌੜ॥ ੨॥

ਸਲੋਕ-ਮਨੁ ਇਛਤ ਜਿਮ ਪ੍ਰਸ਼ਨ ਕਰੈਗੋ ਅਛ ਪ੍ਰੇਮੀ ਸਿਖ ਪ੍ਰਬੀਨ।
ਤਿਮ ਆਗੇ ਉਤ੍ਰ ਕਹਿਗੇ ਗੁਰ ਦਾਤੇ ਤਤ ਪ੍ਰਚੀਨ॥ ੩॥

ੴ ਸਤਿਕਰਤਾਰ॥

ਅਬ ਗੁਰਸਿਖ ਕੇ ਪ੍ਰਸ਼ਨ ਉਤ੍ਰ ਕਰਨੇ ਵਾਲੀ ਕਥਾ ਚਲਣੇ ਕਾ ਪ੍ਰਾਰੰਭ ਕਰਨਾ ਲਿਖਤੇ ਹੈਂ।

ਸਿਖੋਵਾਚ- ਐ ਮੇਰੇ ਨਿਹਕਲੰਕੀ ਕ੍ਰਿਪਾਲੂ ਸਚੇ ਪਿਤਾ ਜੋਤ ਪ੍ਰਕਾਸੀ ਸ੍ਰੀ ਸਤਗੁਰ ਦੇਵ ਜੀ ਮੈਂ ਆਪ ਕੇ ਚਰਨ ਕਵਲੋਂ ਕੀ ਸਰਨਾਂਗਤ ਵਿਖੇ ਨਿਜਸੇਵਕ ਜਨ ਹੋਏ ਕਰਕੇ ਆਇਆ ਹੂੰ। ਔਰ ਆਪਣੀ ਅਵਿਦਕ ਸੰਸੈ ਰੂਪੀ ਅਗਣੀ ਕੋ ਸਾਂਤੀ ਕਰਨੇ ਕੇ ਲੀਏ ਤੁਮਾਰੀ ਉਪਦੇਸ ਰੂਪੀ ਅੰਮ੍ਰਿਤ ਮਈ ਸੀਤਲ ਵਰਖਾ ਕੋ ਚਾਹਤਾ ਹੂੰ। ਜਿਸਸੇ ਮੇਰੇ ਹਿਰਦੇ ਕੀ ਤਪਤ ਦੂਰ ਹੋਵੇ ਜੀ। ਸੋ ਅਬ ਆਪ ਕੇ ਆਗੇ ਬੇਨਤੀ ਪੂਰਬਕ ਏਕ ਪ੍ਰਸਨ ਕਰਤਾ ਹੂੰ ਸੋ ਸੁਣੀਏ ਜੀ। ਔਰ ਯੇਹ ਪੰਜ ਭੂਤਕ ਤਰੈ ਗੁਣੀ ਮਾਇਕ ਜਗਤ ਜੋ ਅਨੇਕ ਪ੍ਰਕਾਰ ਕੇ ਰੂਪ ਰੰਗੋ ਵਾਲਾ ਚਾਰ ਖਾਣੀ ਰੂਪੀ ਨਜਰੀ ਆਵਤਾ ਹੈ। ਸੋ ਚਾਰ ਖਾਣੀ ਰੂਪੀ ਯੇਹ ਜਗਤ ਪ੍ਰਪੰਚ ਜੋ ਹੈ। ਇਸਕਾ ਪ੍ਰਵਾਂਹ ਹਮੇਸ਼ਾਂ ਇਸੀ ਤ੍ਰਾਂਹ ਸੇ ਹੀ ਆਦ ਸਨਾਤਨ ਅਨਾਦੀ ਪਰਮ ਪਰਾਸੇ ਚਲਾ ਆਇਆ ਹੈ ਯਾਂ ਕੇ ਕਿਸੀ ਕਾਲ ਵਿਖੇ ਪਹਲੇ ਨਹੀਂ ਉਪਜਿਆ ਥਾ। ਇਸ ਮੇਰੇ ਪ੍ਰਸ਼ਨ ਕਾ ਉਤ੍ਰ ਆਪ ਕ੍ਰਿਪਾ ਕਰਕੇ ਕਹੋ ਜੀ ਕੈਸੇ ਹੈ॥ ਸਤਗੁਰ ਜੋਤ ਪ੍ਰਕਾਸ਼ੀਓ ਵਾਚ॥ ਹੇ ਮੇਰੇ ਪਰਮ ਪਿਆਰੇ

ਸਪੁਤ੍ਰ ਸਿਖ ਯੇਹ ਤੈਨੇ ਬਹੁਤ ਹੀ ਦੀਰਗ ਵਿਚਾਰ ਵਾਲਾ ਸਰਬ ਕਾ ਬੀਜ ਰੂਪੀ ਅਤੀ ਉਤਮ ਔਰ ਵਿਸ਼ੇਸ਼ ਪ੍ਰਸ਼ਨ ਕੀਆ ਹੈ। ਇਸ ਤੇਰੇ ਉਪਕਾਰੀ ਪ੍ਰਸ਼ਨ ਕੇ ਉਤ੍ਰ ਵਿਖੇ ਸਭ ਯੁਗਿਆਸਾ ਕੋ ਲਾਭ ਕਾਰੀ ਫ਼ਲ ਪ੍ਰਾਪਤ ਹੋਵੇਗਾ। ਹੇ ਸਿੱਖ ਯੇਹ ਜੋ ਨਾਹਨਾ ਪ੍ਰਕਾਰ ਕਾ ਬਹੁਰੰਗੀ ਪੰਚ ਭੂਤਕ ਜਗਤ ਅਕਾਰ ਤੁਜੇ ਨਦਰੀ ਆਤਾ ਹੈ ਸੋ ਪੈਹਲੇ ਉਤਪਤ ਨਹੀ ਹੂਆ ਥਾ ਕਰਤੇ ਰੂਪੀ ਕਾਰਣ ਕੇ ਪਾਛੇ ਉਤਪਤ ਹੂਆ ਹੈ ਇਸ ਵਾਸਤੇ ਮਾਇਕ ਰੂਪੀ ਪੰਚਭੂਤਕ ਜਗਤ ਅਨਾਦੀ ਨਹੀਂ ਬਣ ਸਕਤਾ।

ਸਿਖੋ ਵਾਚ— ਹੇ ਮੇਰੇ ਦਿਆਲੂ ਕ੍ਰਿਪਾਲੂ ਸਤਗੁਰ ਦੇਵ ਜੀ ਮੇਰੀ ਦ੍ਰਿੜਤਾ ਹੋਣੇ ਕੇ ਲੀਏ ਆਪ ਕਿਸੀ ਔਰ ਮਹਾਤਮਾਨ ਪੁਰਸ਼ੋ ਕੇ ਰਚਤ ਗ੍ਰੰਥ ਕੇ ਪ੍ਰਮਾਣੋ ਦੁਆਰਾ ਸਿਧ ਕਰਕੇ ਕਹੋ ਜੀ ਜਿਸ ਸੇ ਮੇਰਾ ਨਿਸਚਾ ਪ੍ਰਪਕ ਹੋਵੈ॥

ਸਤਗੁਰ ਆਤਮ ਦਰਸ਼ੀਓ ਵਾਚ॥ ਐ ਮੇਰੇ ਸਰਧਾਲੂ ਪਿਆਰੇ ਸਿਖ ਜੋਤੀ ਜੋਤ ਮਿਲਾਣੇ ਵਾਲੀ ਬ੍ਰਹਮ ਦਰਸ਼ਨੀ ਜੋ ਗੁਰੂਬਾਣੀ ਗੁਰੂ ਗ੍ਰੰਥ ਸਾਹਿਬ ਵਿਖੇ ਪ੍ਰਕਾਸ਼ਤ ਰੂਪ ਹੈ ਤਿਸ ਗੁਰਬਾਣੀ ਕੇ ਪਵਿੱਤ੍ਰ ਉਪਦੇਸ਼ ਰੂਪੀ ਪ੍ਰਮਾਣਕ ਸ਼ਬਦੋ ਦੁਆਰਾ ਤੇਰੇ ਪ੍ਰਸਨ ਕਾ ਉਤ੍ਰ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਇਕਾਗਰ ਚਿਤ ਹੋਏ ਕਰਕੇ ਸੁਣੋ॥

ਗੁਜਰੀ ਕੀ ਵਾਰ॥ ਪਉੜੀ॥ *(ਅੰਗ ੫੦੯)*

**ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥**
**ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥**
**ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥**
**ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥**
**ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥੧॥**

***ਅਰਥ***—ਸ੍ਰੀ ਗੁਰੂ ਕਹਿ ਹੈਂ। ਜਿਸ ਵਕਤ ਨਿਰੰਕਾਰੀ ਚਿਤੰਨ ਹੀਰੇ ਲਾਲ ਰੂਪੀ ਖੁਦ ਇਕ ਰੂਪ ਨੇ ਆਪਨੇ ਆਪ ਕੇ ਨਿਜ ਸਰੂਪ ਸੇ ਅਸਥੂਲ ਰੂਪ ਕੋ ਪ੍ਰਗਟ ਕਰਨਾ ਚਾਇਆ। ਤਬ ਉਸ ਵਕਤ ਏਕ ਰੂਪ ਕੇ ਬਿਨਾਂ ਦੂਸਰਾ ਅਕਾਰ ਕਉ ਨਹੀਂ ਥਾ। ਮਤਾ ਮਸ਼ਵਰਾ ਔਰ ਸਿਖ ਸਲਾਹਾ ਆਪਣੇ ਆਪ ਕੇ ਨਿਜ ਸਰੂਪ ਸੇ ਜੋ ਕਰਨਾ ਚਾਹਿਆ ਸੋ ਕੀਆ। ਤਧਹੁ ਤਿਸ ਵਕਤ ਨ ਪੁਲਾੜ ਰੂਪੀ ਅਕਾਸ਼ ਹੀ ਥਾ। ਔਰ ਨਾ ਪ੍ਰਿਥਵੀ ਕਾ ਤਲਾ ਪਤਾਲ ਹੀ ਥਾ ਔਰ ਨਾ ਤਰੈ ਲੋਕੀ ਕਾ ਕਹੀ ਨਾਂਮ ਨਿਸ਼ਾਨ ਹੀ ਥਾ। ਤਧਹੁ ਤਿਸ ਵਕਤ ਆਪੇ ਆਪ ਇਕ

ਚਿਤੰਨ ਰੂਪੀ ਨਿਰੰਕਾਰੀ ਅਨੰਤ ਪ੍ਰਕਾਸ਼ ਮਈ ਹੀਰਾ ਲਾਲ ਹੀ ਖੁਦ ਰੂਪ ਥਾ। ਮਾਇਆ ਮਈ ਸ੍ਰਿਸ਼ਟੀ ਕਾ ਕੋਈ ਅਕਾਰ ਉਤਪਤ ਨਹੀਂ ਹੂਆ ਥਾ। ਜਿਸ ਪ੍ਰਕਾਰ ਕੀ ਉਸ ਬ੍ਰਹਮਲਾਲ ਕੋ ਆਪਣੀ ਇਛਿਆ ਰੂਪੀ ਭਾਵਨਾਂ ਹੂਈ। ਸੋ ਵੋਹੀ ਕੀਆ ਤਿਸ ਇਕ ਰੂਪ ਸੇ ਬਿਨਾਂ ਔਰ ਅਵਰ ਕੋਈ ਦੂਵੈਤ ਰੂਪ ਨਹੀਂ ਥਾ॥

ਗਉੜੀ ਸੁਖਮਨੀ ਮ: ੫ ॥ਅਸਟਪਦੀ॥ *(ਅੰਗ ੨੯੧/੩)*

**ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥ ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥**
**ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥ਤਬ ਕਵਨ ਨਿਡਰੁ ਕਵਨ ਕਤ ਡਰੈ ॥**
**ਆਪਨ ਚਲਿਤ ਆਪਿ ਕਰਨੈਹਾਰ ॥ ਨਾਨਕ ਠਾਕੁਰ ਅਗਮ ਅਪਾਰ ॥ ੨ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਜਬ ਏਕੋ ਏਕ ਨਿਰਗੁਣ ਚਿਤੰਨ ਹੀਰਾ ਲਾਲ ਪ੍ਰਭੂ ਆਪਣੇ ਨਿਜ ਸਰੂਪੀ ਅਨੰਤ ਪ੍ਰਕਾਸ਼ ਮਈ ਸਹਿਜ ਸੁਭਾਇ ਵਿਖੇ ਅਚਲ ਇਸਥਿਤ ਥਾਹ। ਤਬ ਉਸ ਵਕਤ ਤਿਸੁ ਇਕ ਰਸੀ ਬ੍ਰਹਮ ਸਰੂਪ ਵਿਖੇ ਸਿਵ ਰੂਪੀ ਜੀਵ ਆਤਮਾ ਔਰ ਸ਼ਕਤ ਮਾਇਆ ਕਿਸ ਅਸਥਾਨ ਵਿਖੇ ਥੇ ਅਥਵਾ ਯੇਹ ਦੋਨੋਂ ਹੀ ਨਹੀਂ ਥੇ। ਜਿਸ ਵਕਤ ਖੁਦ ਆਪੇ ਆਪ ਹੀ ਬ੍ਰਹਮ ਲਾਲ ਆਪਣੀ ਨਿਜ ਸਰੂਪੀ ਜੋਤ ਸਰੂਪੀ ਧਾਰਨਾ ਵਿਖੇ ਇਸਥਿਤ ਥਾ। ਤਬ ਉਸ ਵਕਤ ਕਵਨ ਕਿਸੀ ਕੇ ਭੈਥੀ ਰੈਹਤ ਹੋਏ ਕਰਕੇ ਨਿਡਰ ਰੂਪ ਹੂਆ ਥਾ। ਔਰ ਕਵਨ ਕਿਸੀ ਸੇ ਡਰਤਾ ਥਾ। ਅਥਵਾ ਨਿਡਰ ਔਰ ਡਰ ਵਾਲੀ ਯੇਹ ਦੋਨੋਂ ਕੀ ਸੰਗਿਆ ਨਹੀਂ ਥੀ। ਸੋ ਐਸੇ ਅਦੋਵੈਤ ਰੂਪੀ ਵਿਸ਼ੇਸੁਨੋ ਵਾਲਾ ਇਕਰਸੀ ਨਿਰੰਕਾਰ ਜੋ ਹੈ ਵੁਹ ਆਪਣੇ ਕੁਦਰਤ ਕਾਨੂਨੀ ਚਿਲਤਾ ਕੋ ਆਪੇ ਹੀ ਕਰ ਰਹਿਆ ਹੈ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈ। ਐਸਾ ਗੁਪਤ ਰੂਪੀ ਅਗਮ ਹੀਰਾ ਲਾਲ ਚਿਤੰਨ ਠਾਕਰ ਪਾਰਾ ਵਾਰ ਥੀ ਰਹਿਤ ਅਪਾਰ ਰੂਪ ਹੈ॥

ਜਪੁਜੀ॥ *(ਅੰਗ ੧/੪)*

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

*ਅਰਥ*—ਸ੍ਰਿਸ਼ਟੀ ਨਾ ਉਤਪਤ ਹੋਣੇ ਕੇ ਪੈਹਲੇ ਆਦ ਸਨਾਤਨ ਕਾਲ ਵਿਖੇ ਭੀ ਏਕ ਨਿਰੰਕਾਰ ਹੀ ਅਬਿਨਾਸ਼ੀ ਸਚੁ ਰੂਪ ਸੁਤੇ ਪ੍ਰਕਾਸ਼ਮਾਨ ਥਾ। ਔਰ ਚਹੋ ਜੁਗੋ ਕੀ ਮ੍ਰਿਜਾਦਾ ਵਾਲੇ ਜਗਤ ਕੇ ਉਤਪਤ ਕਾਲ ਵਿਖੇ ਭੀ ਇਕ ਸੁਤੇ ਪ੍ਰਕਾਸ਼ੀ ਚਿਤੰਨ ਨਿਰੰਕਾਰ ਹੀ ਅਬਿਨਾਸ਼ੀ ਸਚ ਰੂਪ ਹੈ। ਔਰ ਅਬ ਵਰਤਮਾਂਨ ਕਾਲ ਵਿਖੇ ਭੀ ਵੁਹੀ ਨਿਰੰਕਾਰ ਅਬਨਾਸ਼ੀ



ਸ੍ਰੀ ਗੁਰੂ ਨਾਨਕ ਦੇਵ ਜੀ

ਸਚ ਰੂਪ ਇਸਥਿਤ ਜਿਉਂ ਕਾ ਤਿਉਂ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈ। ਫਿਰ ਸ੍ਰਿਸ਼ਟੀ ਬਿਨਾਸ਼ ਕਾਲ ਕੇ ਅੰਤ ਵਿਖੇ ਭੀ ਵੁਹ ਇਕੋ ਹੀ ਸੁਤੇ ਪ੍ਰਕਾਸ਼ ਮਾਨ ਨਿਰੰਕਾਰੀ ਚਿਤੰਨ ਹੀਰਾ ਲਾਲ ਅਬਿਨਾਸ਼ੀ ਸਚੁ ਰੂਪ ਹੀ ਰਹਿਗਾ। ਅਥਵਾ ਤੀਨੋ ਕਾਲ ਵਿਖੇ ਹੀ ਅਬਿਨਾਸੀ ਸਚ ਰੂਪ ਸੁਤੇ ਪ੍ਰਕਾਸ਼ ਮਾਨ। ਨਿਰੰਕਾਰ ਸਦਾ ਇਕ ਰਸੁ ਅਚਲ ਇਸਥਿਤ ਰਹਿ ਹੇ। ਕਭੀ ਆਪਣੇ ਸਚ ਸਰੂਪ ਸੇ ਬਦਲਤਾ ਨਹੀ ਹੈ ਪ੍ਰਨਾਮੀ ਹੋਏ ਕਰਕੇ॥

ਮਾਰੂ ਸੋ: ਮ: ੧॥ *(ਅੰਗ ੧੦੨੬/੧੪)*

## ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥
## ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥ ੧॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸ੍ਰਿਸ਼ਟੀ ਨਾ ਉਤਪਤ ਕਾਲ ਕੇ ਪੈਹਲੇ ਉਸ ਨਿਰੰਕਾਰ ਨਿਰਗੁਣ ਹੀਰੇ ਲਾਲ ਨੇ। ਕਿਤਨਿਆਂ ਹੀ ਜੁਗਾ ਤਕ ਧੁੰਦ ਗੁਬਾਰ ਹੀ ਵਰਤਾਏ ਛਡਿਆ ਥਾ। ਔਰ ਆਪ ਅਪਰੁ ਅਪਾਰ ਅਨੰਤ ਲਾਲ ਰੂਪ ਨੇ ਆਪਣੇ ਆਪ ਕੇ ਨਿਜ ਪ੍ਰਕਾਸ਼ ਮਈ ਚਿਤੰਨ ਸਰੂਪ ਵਿਖੇ ਤਾੜੀ ਲਗਾਈ ਹੂਈ ਥ਼ੀ। ਫਿਰ ਵੋਹੀ ਅਨੰਤ ਸ਼ਕਤ ਬ੍ਰਹਮ ਲਾਲ ਕੈਸੀ ਤਾੜੀ ਵਿਖੇ ਥਾ। ਜੋ ਧੁੰਧਿ ਗੁਬਾਰ ਸੇ ਨਿਆਰਾ ਆਪਨੇ ਸਚ ਖੰਡੀ ਪ੍ਰਕਾਸ਼ ਮਈ ਦਰਬਾਰ ਵਿਖੇ ਬੈਠਾ ਥਾ। ਔਰ ਤਿਸ ਵਕਤ ਕੋਈ ਮਾਇਕੇ ਸ੍ਰਿਸ਼ਟੀ ਕਾ ਪਸਾਰਾ ਰੂਪੀ ਧੰਧਾ ਨਹੀਂ ਅਰੰਭਿਆ ਹੂਆ ਥਾ॥ ੧॥ ਜ: ੭॥

ਮਾਰੂ ਸੋ: ਮ: ੧॥ *(ਅੰਗ ੧੦੩੫/੯)*

## ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
## ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ ੧॥

***ਅਰਥ***—ਸ੍ਰੀ ਗੁਰੂ ਨਾਨਕ ਜੀ ਕਹਿ ਕਹਿ ਹੈ। ਉਸ ਨਿਰੰਕਾਰ ਚਿਤੰਤ ਸਰਬ ਸ਼ਕਤੀ ਮਾਨ ਹੀਰੇ ਲਾਲ ਜੀ ਨੇ ਸ੍ਰਿਸ਼ਟੀ ਨਾ ਉਤਪਤ ਕਾਲ ਕੇ ਪਹਿਲੇ ਕਈ ਅਰਬ ਖਰਬ ਜੁਗੋ ਤਕ ਅਥਵਾ ਅਗਿਣਤ ਹੀ ਕਈ ਜੁਗੋ ਕੀ ਗਿਣਤੀ ਵਾਲੀ ਮਰਜਾਦਾ ਤਕਿ ਧੁੰਕੂ ਕਾਰ ਕਾ ਗੁਬਾਰ ਹੀ ਵਰਤਾਇ ਛੋਡਿਆ ਹੂਆ ਥਾ। ਔਰ ਉਸ ਵਕਤ ਪ੍ਰਿਥਵੀ ਤਤੁ ਕਾ ਅਕਾਰ ਭੀ ਉਪਜਾ ਨਹੀਂ ਥਾ। ਔਰ ਨਾ ਅਕਾਸ਼ ਉਪਜਿਆ ਹੂਆ ਥਾ। ਔਰ ਨਾ ਕੋਈ ਕੁਦਰਤ ਕਾਨੂਨੀ ਹੁਕਮ ਥਾ ਅਪਾਰ ਰੂਪ ਕਾ ਕਿਸੀ ਕੇ ਊਪਰ। ਔਰ ਨਾ ਦਿਨ ਕਾ ਪ੍ਰਕਾਸ਼ਕ ਕਹੀ ਸੂਰਜ ਹੀ ਥਾ। ਔਰ ਨਾ ਰਾਤ੍ਰਿ ਕਾ ਪ੍ਰਕਾਸਕ ਤਾਰਿਓ ਕੇ ਸਹਤੁ ਕਹੀ ਚੰਦ੍ਰਮਾਂ ਹੀ ਥਾ। ਅਥਵਾ- ਦਿਨ

ਰਾਤ੍ਰੀ ਕੀ ਭੀ ਕੋਈ ਮਰਜਾਦਾ ਨਹੀ ਥੀ ਇਕ ਸਚਖੰਡੀ ਦਰਬਾਰ ਕੇ ਨੀਚੇ ਤੀਸਰੇ ਦਰਜੇ ਕੇ ਸੁੰਨਿ ਜੋਤ ਵਾਲੇ ਚਿਤੰਨ ਸਰੂਪ ਵਿਖੇ ਜੋਤੀ ਜੋਤ ਮਿਲਾਏ ਕਰਕੇ ਸੁਨ ਸਮਾਧਿ ਲਗਾਇ ਰਹਿਆ ਥਾ ਬ੍ਰਹਮ ਲਾਲ॥

**ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥ ੨॥**

*(ਅੰਗ ੧੦੩੫/੧੧)*

***ਅਰਥ***—ਔਰ ਨਾ ਉਸ ਵਕਤ ਚਾਰੋ ਖਾਣੀਓ ਕਾ ਕਹੀ ਰੂਪ ਪ੍ਰਗਟ ਥਾ। ਸੋ ਖਾਣੀਆਂ ਕੌਣ ਸੀ ਹੈ। ਜੇਰਜ ਖਾਣਿ ਜਿਉਰ ਥੀ ਮਾਨੁਖ ਪਸ਼ੂ ਚੋਪਾਇਓ ਕੀ ਉਤਪਤ॥ ੧॥ ਅੰਡਜੁ ਖਾਣ ਆਂਡਿਆਂ ਸੇ ਪੰਛੀ ਆਦੀ ਅਨੇਕ ਭਾਂਤ ਕੇ ਜੀਵਉ ਕੀ ਉਤਪਤ॥ ੨॥ ਸੇਤਜ ਖਾਣ ਮੁੜਕੇ ਬੜਾਸ ਦੁਆਰੇ ਅਨੇਕ ਪ੍ਰਕਾਰ ਕੇ ਜੀਵਉ ਕੀ ਉਤਪਤ॥ ੩॥ ਉਤ ਭੁਜ ਖਾਣ ਉਗ ਕਰ ਊਪਰ ਕੀ ਤਰਫ ਜਾਣੇ ਵਾਲੇ ਬ੍ਰਿਛ ਖੇਤੀ ਅਨੇਕ ਪ੍ਰਕਾਰ ਕੀ ਬਨਾਸਪਤੀ ਕੀ ਉਤਪਤ ਹੋਣੀ ਸੋ ਇਨ ਚਾਰੋ ਖਾਣੀਓ ਕਾ ਰੂਪ ਭੀ ਨਹੀਂ ਥਾ। ਔਰ ਚਾਰੋ ਬਾਣੀ ਕੌਣ ਸੀ ਹੈ ਸੋ ਸੁਣੋ। ਪਰਾ ਅਨਾਹਦ ਨਿਹੁ ਅਖਰੁ ਰੂਪ ਬਾਣੀ॥ ੧॥ ਭਸੰਤੀ ਫੁਰਨੇ ਰੂਪ ਕੀ ਭਾਸ਼ ਬਾਣੀ॥੨॥ ਮਧਮਾ ਕੰਠ ਅਸਥਾਨ ਕੀ ਬ੍ਰੀਕ ਬਾਣੀ॥ ੩॥ ਬੈਖਰੀ ਰਸਨਾ ਦੁਆਰੇ ਮੁਖ ਸੇ ਬਾਹਰ ਅਸਥੂਲ ਅਨੇਕ ਪ੍ਰਕਾਰ ਕੀ ਰਾਗ ਆਦੀ ਲਿਖਰਵੀ ਬਾਣੀ ਬੋਲਣੀ॥ ੪॥ ਸੋ ਯੇਹ ਚਾਰੋ ਬਾਣੀ ਭੀ ਨਹੀਂ ਥੀ। ਔਰ ਨਾ ਪਵਣ ਤਤ ਹੀ ਥਾ। ਔਰ ਨਾ ਜਲ ਤਤ ਹੀ ਥਾ। ਔਰ ਨਾ ਕਿਛ ਉਤਪਤ ਹੀ ਥਾ। ਔਰ ਨਾ ਕਿਛੂ ਨਸ਼ਟ ਹੋਤਾ ਥਾ। ਔਰ ਨਾ ਕਹੀ ਸੇ ਜੀਵ ਕੋਈ ਆਤਾ ਥਾ। ਔਰ ਨ ਕਹੀ ਕ਼ੋਈ ਜਾਤਾ ਥਾ। ਔਰ ਨਾ ਨਉਖੰਡ ਪ੍ਰਿਥਵੀ ਕੇ ਨਉ ਹਿਸੇ ਹੀ ਥੇ। ਔਰ ਨਾ ਪਤਾਲ ਹੀ ਥੇ। ਔਰ ਨਾ ਸਤ ਸਮੁੰਦਰ ਹੀ ਥੇ। ਔਰ ਨਾ ਨਦੀਓ ਕਾ ਕਹੀ ਜਲ ਹੀ ਚਲਾਤਾ ਥਾ।

**ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥**
**ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥ ੩॥**

*(ਅੰਗ ੧੦੩੫/੧੨)*

***ਅਰਥ***—ਔਰ ਉਸ ਵਕਤ ਨਾ ਕੋਈ ਸੁਵਰਗ ਹੀ ਲੋਕ ਥਾ। ਔਰ ਨ ਮਾਤ ਲੋਕ ਹੀ ਥਾ। ਔਰ ਨ ਮਛਿ ਪਤਾਲ ਲੋਗ ਹੀ ਥਾ। ਔਰ ਨ ਤੁਰਕੀ ਬੋਲੀ ਵਾਲਾ ਕਹੀ ਦੋਜਕ ਹੀ ਥਾ। ਔਰ ਨਾ ਭਿਸਤ ਹੀ ਨੇਕ ਪੁਰਸ਼ੋ ਵਾਲਾ ਕਹੀ ਥਾ। ਔਰ ਨ ਕਹੀ ਮਾਰਨੇ ਵਾਲਾ ਖੈ ਰੂਪੀ

ਕਾਲ ਹੀ ਥਾ। ਔਰ ਨ ਕਹੀ ਪਾਪੀ ਜੀਵ ਕਾ ਨਰਕ ਹੀ ਥਾ। ਔਰ ਨਾ ਕਹੀ ਪੁਨੀ ਜੀਵੋ ਕਾ ਸੁਵਰਗ ਹੀ ਥਾ। ਔਰ ਨਾ ਕੋਈ ਜਨਮ ਲੇਕਰ ਕਹੀ ਸੇ ਆਤਾ ਥਾ। ਔਰ ਨਾ ਮਰਕੇ ਕਹੀ ਕੋਈ ਜਾਤਾ ਥਾ॥

**ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥**
**ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥ ੪॥**

*(ਅੰਗ ੧੦੩੫/੧੩)*

*ਅਰਥ*—ਔਰ ਨਾ ਕਹੀ ਬ੍ਰਹਮਾ ਹੀ ਥਾ ਉਤਪਤ ਕਰਨੇ ਵਾਲਾ। ਔਰ ਨ ਕਹੀ ਬਿਸਨ ਹੀ ਥਾ ਪਾਲਣਾ ਕਰਨੇ ਵਾਲਾ। ਔਰ ਨਾ ਕਹੀ ਮਹੇਸ ਹੀ ਥਾ ਸੰਘਾਰ ਕਰਨੇ ਵਾਲਾ। ਅਵਰ ਦੁਵੈਤ ਰੂਪੀ ਕੋਈ ਦੂਸਰਾ ਅਕਾਰ ਨਹੀਂ ਥਾ। ਇਕ ਅਨੰਤ ਨਿਰਾਲਮ ਪ੍ਰਕਾਸ਼ ਮਈ ਚਿਤੰਨ ਹੀਰੇ ਲਾਲ ਰੂਪੀ ਨਿਰੰਕਾਰ ਕੇ ਖੁਦ ਰੂਪ ਬਿਨਾਂ। ਔਰ ਨਾ ਕਹੀਂ ਕੋਈ ਇਸਤ੍ਰੀ ਕਾ ਹੀ ਅਕਾਰ ਥਾ। ਔਰ ਨਾ ਪੁਰਖ ਕਾ ਕੋਈ ਅਕਾਰ ਥਾ। ਔਰ ਨਾ ਊਚ ਨੀਚ ਜਾਤੀ ਜਨਮੋ ਕੀ ਕੋਈ ਸੰਗਿਆ ਕਲਪਣਾ ਥੀ। ਔਰ ਨਾ ਕੋਈ ਪਾਪੀ ਜੀਵ ਦੁਖ ਪਾਵਣੇ ਵਾਲਾ ਥਾ। ਔਰ ਨਾ ਕੋਈ ਪੁੰਨ ਆਤਮਾ ਜੀਵ ਸੁਖ ਭੋਗਣੇ ਵਾਲਾ ਥਾ॥

**ਨਾ ਤਦਿ ਜਤੀ ਸਤੀ ਬਨਵਾਸੀ॥ ਨਾ ਤਦਿ ਸਿਧ ਸਾਧਿਕ ਸੁਖਵਾਸੀ॥**
**ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ॥ ੫॥**

*(ਅੰਗ ੧੦੩੫/੧੪)*

*ਅਰਥ*—ਔਰ ਨਾ ਉਸ ਵਕਤ ਕੋਈ ਬੀਰਜ ਕੋ ਇਸਥਿਤ ਰਖਨੇ ਵਾਲਾ ਜਤੀ ਕਾ ਰੂਪ ਥਾ। ਔਰ ਨਾ ਕੋਈ ਸਤਿਵਾਦੀ ਸਤਿ ਬੋਲਣੇ ਵਾਲਾ ਰੂਪ ਥਾ। ਔਰ ਨਾ ਕੋਈ ਬਨਵਾਸੀ ਤਪੀ ਏਕਾ ਕੋਈ ਰੂਪ ਥਾ। ਔਰ ਨਾ ਉਸ ਵਕਤ ਕੋਈ ਸਿਧ ਹੀ ਥਾ ਸਿਧੀਆਂ ਕੇ ਸਾਧਨੇ ਵਾਲਾ। ਔਰ ਨਾ ਉਸ ਵਕਤ ਕੋਈ ਸਰਬ ਸੁਖੋਂ ਕੇ ਭੋਗਣੇ ਵਾਲਾ ਸੁਖ ਵਾਸੀ ਥਾ। ਔਰ ਨ ਕੋਈ ਜੋਗ ਕੇ ਸਾਧਨੇ ਵਾਲਾ ਜੋਗੀ ਥਾ। ਔਰ ਨਾ ਕੋਈ ਜੰਗਮ ਕਾ ਰੂਪ ਥਾ। ਔਰ ਨਾ ਕੋਈ ਭੇਖੀਓ ਕਾ ਕੋਊ ਭੇਖ ਰੂਪ ਥਾ॥

**ਜਪ ਤਪ ਸੰਜਮ ਨਾ ਬ੍ਰਤ ਪੂਜਾ॥ ਨਾ ਕੋ ਆਖਿ ਵਖਾਣੈ ਦੂਜਾ॥**
**ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ॥ ੬॥**

*(ਅੰਗ ੧੦੩੫/੧੫)*

***ਅਰਥ***—ਅਰ ਨਾ ਉਸ ਵਕਤ ਕੋਈ ਜਪ ਕਰਨੇ ਵਾਲਾ ਜਪੀਆ ਰੂਪ ਥਾ। ਅਰ ਨਾ ਉਸ ਵਕਤ ਕੋਈ ਤਪਸਿਆ ਕੇ ਸਾਧਨੇ ਵਾਲਾ ਤਪੀ ਰੂਪ ਥਾ ਅਰ ਨਾ ਕੋਈ ਇੰਦਰੈ ਰੂਪ ਥਾ। ਅਰ ਨਾ ਕੋਈ ਉਨ ਕੋ ਰੋਕਣੇ ਵਾਲਾ ਸੰਥਮੀ ਰੂਪ ਥਾ। ਅਰ ਨਾ ਕੋਈ ਬ੍ਰਿਤਿ ਕਾ ਰੂਪ ਬ੍ਰਿਤਿ ਧਾਰੀ ਥਾ। ਅਰ ਨ ਕੋਈ ਪੂਜਾ ਕਰਨੇ ਵਾਲਾ ਪੂਜਕ ਰੂਪ ਥਾ। ਅਰ ਨ ਕੋਈ ਆਪਣੇ ਆਪ ਕੋ ਦੂਸਰਾ ਕਹਿਲਾਣੇ ਵਾਲਾ ਕਊ ਰੂਪ ਥਾ। ਵੁਹ ਨਿਰਗੁਣ ਬ੍ਰਹਮ ਲਾਲ ਆਪਣੇ ਆਪ ਕੇ ਨਿਜ ਸਰੂਪ ਕੋ ਪ੍ਰਗਟ ਕਰਕੇ। ਆਪੇ ਹੀ ਆਪਣੇ ਰੂਪ ਕੋ ਦੇਖ ਕਰਕੇ ਪ੍ਰਸੰਨ ਹੋਏ ਕਰ ਕਰ ਪ੍ਰਫਲਤਾ ਹੋਵੇ ਹੈਂ। ਅਰ ਆਪੇ ਹੀ ਆਪਣੀ ਅਨੰਤ ਸ਼ਕਤ ਕੀ ਆਦ ਅਨਾਤਨੀ ਚੇਤੰਨ ਤਾ ਕੋ। ਅਰ ਅਜਰ ਅਮਰ ਅਬਨਾਸ਼ੀ ਰੂਪ ਤਾਕਤ ਕੋ। ਅਰ ਸੁਤੇ ਪ੍ਰਕਾਸ਼ੀ ਅਰ ਜਨਮਾ ਰੂਪ ਕੀ ਊਚੀ ਕੀਮਤ ਕੋ। ਆਪੇ ਹੀ ਪਾਏ ਕਰ ਆਪੇ ਹੀ ਜਾਣੇ ਹੈਂ॥

**ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨ ਨ ਗਊ ਗੋੁਆਲਾ॥**
**ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ॥ ੭॥**

*(ਅੰਗ ੧੦੩੫/੧੬)*

***ਅਰਥ***— ਅਰ ਨਾ ਉਸ ਵਕਤ ਕੋਈ ਸੁਚ ਪਵਿਤ੍ਰਤਾ ਕੇ ਸੰਥਮ ਕਰਨੇ ਵਾਲਾ ਰੂਪ ਥਾ। ਅਰ ਕਹੀਂ ਤੁਲਸੀ ਕੀ ਮਾਲਾ ਫੇਰਨੇ ਵਾਲਾ ਕੋਈ ਰੂਪ ਥਾ। ਅਰ ਨ ਕਹੀਂ ਗੋਪੀਆਂ ਕਾ ਰੂਪ ਥਾ। ਅਰ ਨਾ ਕਹੀ ਕਾਨ ਕ੍ਰਿਸ਼ਨ ਕਾ ਰੂਪ ਥਾ। ਅਰ ਨਾ ਕੋਈ ਗੁਆਲਿਓ ਕਾ ਕਹੀ ਰੂਪ ਥਾ। ਅਰ ਨਾ ਕੋਈ ਤੰਤ੍ਰ ਮੰਤ੍ਰ ਕੀ ਪਖੰਡੀ ਵਿਦਿਆ ਕਾ ਕਹੀ ਰੂਪ ਥਾ। ਅਰ ਨਾ ਕੋਈ ਬੰਸਰੀ ਕੇ ਬਜਾਨੇ ਵਾਲਾ ਰੂਪ ਥਾ। ਅਥਵਾ ਨਾ ਕਹੀਂ ਵਾਸ਼ਨਾ ਰੂਪੀ ਵੰਸ ਕੇ ਵਜਾਨੇ ਵਾਲਾ ਕੋਈ ਮਨ ਕਾ ਰੂਪ ਥਾ॥

**ਕਰਮ ਧਰਮ ਨਹੀ ਮਾਇਆ ਮਾਖੀ॥ ਜਾਤਿ ਜਨਮੁ ਨਹੀ ਦੀਸੈ ਆਖੀ॥**
**ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ॥ ੮॥**

*(ਅੰਗ ੧੦੩੫/੧੮)*

***ਅਰਥ***—ਅਰ ਨਾ ਉਸ ਵਕਤ ਕੋਈ ਕਿਸੀ ਕਿਸਮ ਕਾ ਕਰਮ ਵਾ ਧਰਮ ਕਾ ਨਾਮ ਨਿਸ਼ਾਨ ਥਾ। ਔਰ ਨਾ ਉਸ ਵਕਤ ਕੋਈ ਵਾਸ਼ਨਾਂ ਰੂਪੀ ਦੁਰਗੰਧੀ ਕੇ ਊਪਰ ਬੈਠਣੇ ਵਾਲੀ ਦੁਵੈਤ ਰੂਪੀ ਮਾਇਆ ਮਖੀ ਕਹੀਂ ਨਦਰੀ ਨਾ ਆਵਤੀ ਥੀ॥ ਅਰ ਨਾ ਉਸ ਵਕਤ ਕੋਈ ਜਾਤੀ ਔਰ ਜਨਮ ਕੀ ਸੰਗਿਆ ਕਹੀ ਨਦਰ ਵਿਖੇ ਦ੍ਰਿਸ਼ਟ ਆਵਤੀ ਥੀ। ਅਥਵਾ ਭੇਦ ਭਾਵ

ਵਾਲੀ ਦੁਵੈਤ ਦ੍ਰਿਸ਼ਟੀ ਕੇ ਕਹੀ ਨੇਤ੍ਰ ਨਹੀਂ ਥੇ। ਅਰ ਨਾ ਉਸ ਵਕਤ ਮਮਿਤਾ ਮੋਹ ਕੀ ਕਾਲ ਰੂਪੀ ਜਾਲੀ ਵਿਖੇ ਫਸਾਵਣੇ ਵਾਲੇ ਕਿਸੀ ਕੇ ਮਥੇ ਊਪ੍ਰ ਸ਼ੁਭ ਅਸ਼ੁਭ ਕਰਮ ਲਿਖੇ ਹੂਏ ਥੇ। ਅਰ ਨਾ ਕੋਈ ਇਨ ਕਰਮੋਂ ਸੇ ਛੂਟਨੇ ਕੇ ਵਾਸਤੇ ਕਿਸੀ ਕੋ ਧਿਆਵਤਾ ਥਾ॥

**ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ॥ ਨਾ ਤਦਿ ਗੋਰਖੁ ਨਾ ਮਾਛਿੰਦੋ॥**
**ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ॥ ੯॥**

*(ਅੰਗ ੧੦੩੫/੧੯)*

***ਅਰਥ***—ਔਰ ਨਾ ਉਸ ਵਕਤ ਕੋਈ ਕਿਸੀ ਕੀ ਨਿੰਦਿਆ ਕਰਨੇ ਵਾਲਾ ਰੂਪ ਥਾ। ਅਥਵਾ ਨਾ ਉਸ ਵਕਤ ਕੋਈ ਨਿੰਦ੍ਰਾ ਕਾ ਰੂਪ ਥਾ। ਔਰ ਨਾ ਕੋਈ ਬਿੰਦੁ ਕੇ ਰਸਤੇ ਜੀਵਉ ਕੀ ਜਿੰਦ ਕਾ ਰੂਪ ਪ੍ਰਗਟਿਆ ਥਾ। ਅਰ ਨਾ ਉਸ ਵਕਤ ਕੋਈ ਗੋਰਖ ਨਾਥ ਕਾ ਰੂਪ ਪ੍ਰਗਟ ਥਾ। ਔਰ ਨਾ ਮਛੰਦ੍ਰ ਨਾਥ ਕੋਈ ਰੂਪ ਥਾ। ਅਰ ਨਾ ਉਸ ਵਕਤ ਕੋਈ ਗਿਆਨ ਵਾ ਧਿਆਨ ਕਰਨੇ ਵਾਲਾ ਕਹੀ ਰੂਪ ਪ੍ਰਗਟ ਥਾ। ਨਾ ਕੋਈ ਕਿਸੀ ਕੀ ਕੁਲ ਊਚ ਨੀਚ ਵਾਲੀ ਉਤਪਤ ਥੀ। ਅਰ ਨਾ ਕੋਈ ਕੁਲ ਕੀ ਬੰਸਾਵਲੀ ਗਿਣਨੇ ਵਾਲਾ ਕਊ ਰੂਪ ਪ੍ਰਗਟ ਥਾ॥

ਮਾਰੂ ਮਹਲਾ ੫॥ *(ਅੰਗ ੧੦੮੧/੧੮)*

**ਕੇਤੜਿਆ ਦਿਨ ਗੁਪਤ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥**
**ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ॥ ੧੨॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਸ੍ਰਿਸ਼ਟੀ ਨਾ ਉਤਪਤ ਹੋਣੇ ਕੇ ਪਹਿਲੇ ਕਾਲ ਵਿਖੇ। ਕਿਤਨਿਆ ਹੀ ਜੁਗਾ ਕੇ ਦਿਨਾ ਤਕ ਉਸ ਨਿਰੰਕਾਰੀ ਚਿਤੰਨ ਹੀਰੇ ਲਾਲ ਨੇ ਆਪਣੇ ਆਪ ਕੇ ਖੁਦ ਨਿਰਗੁਣ ਸਰੂਪ ਕੋ ਗੁਪਤ ਹੀ ਕਹਾਇਆ ਹੈ। ਔਰ ਫਿਰ ਕਿਤਨੀਆਂ ਹੀ ਜੁਗੋ ਕੇ ਦਿਨਾ ਤਕ ਤੀਸਰੇ ਦਰਜੇ ਕੀ ਸੁੰਨ ਕਲਾ ਵਾਲੀ ਜੋਤ ਵਿਖੇ ਜੋਤੀ ਜੋਤ ਮਿਲਾਏ ਕਰਕੇ ਸਮਾਇਆ ਔਰ ਕਿਤਨੇ ਹੀ ਜੁਗਾ ਰੂਪੀ ਦਿਨੋ ਕੇ ਪ੍ਰਮਾਣੋਂ ਤਕ ਧੰਧੂਕਾਰ ਹੀ ਵਰਤਾਇ ਛੋਡਿਆ ਹੂਆ ਥਾ। ਫਿਰ ਆਪੇ ਹੀ ਆਪਣੀ ਸੁੰਨ ਕਲਾ ਕੀ ਜੋਤ ਕੇ ਰੂਪ ਵਿਚਹੁ ਆਪੇ ਹੀ ਨਿਰੰਕਾਰੀ ਕਰਤਾ ਰੂਪ ਨੇ ਇਸ ਜਗਤ ਕੇ ਰੂਪ ਕੋ ਪ੍ਰਗਟ ਕੀਆ॥

ਗਉੜੀ ਸੁਖਮਨੀ ਮਃ ੫॥ *(ਅੰਗ ੨੭੬/੧੩)*

**ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ ੭॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਉਸ ਨਿਰੰਕਾਰੀ ਚਿਤੰਨ ਹੀਰੇ ਲਾਲ ਨੇ

ਅਨੇਕਾਂ ਹੀ ਬਾਰ ਬਾਰੰਬਾਰ ਵਿਖੇ ਇਸ ਜਗਤ ਕੋ ਉਪਜਾਏ ਕਰਕੇ ਪਸਾਰਾ ਕੀਆ ਹੈ। ਔਰ ਆਪ ਕਰਤਾ ਰੂਪ ਸਦਾ ਸਦਾ ਹੀ ਇਕ ਰਸ ਅਚਲ ਏਕੰਕਾਰ ਖੁਦ ਰੂਪ ਇਸਥਿਤ ਰਹਿਤਾ ਹੈ॥

ਸਿਖੋਵਾਚ॥ ਐ ਮੇਰੇ ਮਹਾਂ ਪਰ ਉਪਕਾਰੀ ਸ੍ਰੀ ਸਤਿਗੁਰ ਦੇਵ ਜੀ ਆਪ ਕੇ ਨਿਜ ਸੇਵਕ ਨੇ ਇਸ ਜਗਤ ਕੋ ਨਾਸਤਕ ਮਤ ਵਾਲਿਓ ਕੀ ਨਿਆਈ ਅਨਾਦੀ ਜੋ ਸੰਮਜਿਆ ਹੂਆ ਥਾ। ਸੋ ਅਬ ਜਗਤ ਕੇ ਅਨਾਦੀ ਪੁਣੇ ਕਾ ਸੰਸਾ ਮੇਰਾ ਦੂਰ ਹੂਆ ਹੈ। ਜੋ ਆਪਣੇ ਜਗਤ ਕੇ ਨਾਂ ਉਤਪਤ ਹੋਣੇ ਵਾਲੇ ਪ੍ਰਮਾਨਕ ਸਬਦ ਗੁਰੂ ਬਾਣੀ ਵਿਚੋਂ ਸੁਣਾ ਕਰਕੇ ਮੇਰੇ ਹਿਰਦੇ ਕੋ ਗਧ ਗਧ ਪ੍ਰਸੰਨਤਾ ਸੇ ਪਰਫੁਲਤ ਕੀਆ ਹੈ। ਅਬ ਮੈਨੇ ਜਾਨਿਓ ਹੈ ਪ੍ਰਪਕ ਨਿਸਚੇ ਕਰਕੇ ਜੋ ਇਸ ਜਗਤ ਕੇ ਉਤਪਤ ਕਰਨੇ ਵਾਲਾ ਕੋਈ ਕਾਰਣ ਔਰ ਕਰਤਾ ਰੂਪ ਭੀ ਹੈ। ਜਿਸ ਸੇ ਕਾਰਜ ਰੂਪ ਜਗਤ ਉਤਪਤ ਹੂਆ ਹੈ। ਅਬ ਆਗੇ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਆਪ ਕੇ ਸਨਮੁਖ ਪ੍ਰਗਟ ਕਰਕੇ ਕਹਿਤਾ ਹੂੰ। ਤਿਸਕੋ ਸੁਣੀਏ ਜੀ। ਹੇ ਸਤਿਗੁਰੋ ਪੈਹਲੇ ਉਸ ਬ੍ਰਹਮ ਤਤ ਕੇ ਨਿਰਗੁਣੀ ਲਖਣ ਕਹੋ ਜੀ। ਫਿਰ ਜੋ ਨਿਰਗੁਣ ਸਰੂਪ ਸੇ ਸਰਗੁਣੀ ਵੈਰਾਠ ਅਨੇਕ ਰੰਗੋਂ ਕਾ ਅਸਥੂਲ ਰੂਪ ਹੂਆ ਹੈ। ਜਿਸਕੋ ਜਗਤ ਰੂਪ ਕਹਿਤੇ ਹੈਂ। ਸੋ ਵਸੇਸ਼ਨ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈਂ॥ ਸਤਗੁਰ ਆਤਮ ਦਰਸ਼ੀਓ ਵਾਚ॥ ਹੇ ਸਿਖ ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਹ੍ਹਾਂ ਪਵਿਤ੍ਰ ਸ੍ਰੀ ਮੁਖ ਸੇ। ਬ੍ਰਹਮ ਲਾਲ ਕੇ ਨਿਜ ਰੂਪ ਕਾ ਵਸੇਸ਼ਨ ਜਪੁਜੀ ਸਾਹਿਬ ਕੇ ਆਦ ਪ੍ਰਿਥਮੈ ਮੰਗਲਾਚਰਨ ਵਿਖੇ ਕੁਲ ਬਾਣੀ ਕਾ ਸੂਖਮ ਬੀਜ ਰੂਪ ਕਰਕੇ ਜੋ ਕਹਾ ਹੈ। ਸੋ ਤੇਰੇ ਪ੍ਰਤੀ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸੁਣੋ ਜੀ॥

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ (੧/੧)

ਸਿਖੋ ਵਾਚ॥ ਹੇ ਮੇਰੇ ਕ੍ਰਿਪਾਲੂ ਸਤਗੁਰ ਦੇਵ ਜੀ। ਇਹ ਜੋ ਮਹਾਂ ਮੰਤ੍ਰ ਰੂਪੀ ਮੰਗਲਾ ਚਰਨ ਵਿਖੇ ਬ੍ਰਹਮ ਲਾਲ ਕੇ ਨਿਜ ਰੂਪਕ ਵਸੇਸ਼ਨ ਇਕਾਂਗੇ ਅੰਗ ਥੀ ਆਦ ਲੈ ਕਰਕੇ ਗੁਰਪ੍ਰਸਾਦਿ ਤਕ ਕਹਿ ਹੈਂ। ਸੋ ਇਨਕੇ ਸਭ ਨਿਆਰੇ ਨਿਆਰੇ ਪਦੋ ਕਾ ਨਿਰਨਾ ਕਿਸੀ ਪ੍ਰਮਾਣਕ ਸ਼ਬਦੋ ਦੁਆਰੇ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥ ਸਤਗੁਰੋ ਵਾਚ॥ ਹੇ ਮੇਰੇ ਪਿਆਰੇ ਸਿਖ ਅਬ ਤੁਮੇ ਗੁਰਬਾਣੀ ਕੇ ਪ੍ਰਮਾਣਕ ਸ਼ਬਦੋ ਦੁਆਰੇ ਹੀ ਇਸ ਸਰੂਪਕ ਲਖਣੋ ਵਾਲੇ ਮਹਾਂ ਮੰਤ੍ਰ ਰੂਪੀ ਮੰਗਲਾ ਚਰਨ ਕੇ ਨਿਆਰੇ ਨਿਆਰੇ ਪਦੋ ਕਾ ਨਿਰਨਾ ਸੁਣੋਂ। ਅਬ ਪਹਿਲੇ ਏਕੜੇ ਰੂਪੀ ਇਕਾਂਗੇ ਪਦ ਕਾ ਨਿਰਨਾ ਪ੍ਰਗਟ ਕਰਕੇ ਕਹਤੇ ਹੈਂ। ਤੁਮ ਇਕਾਗਰ ਚਿਤ ਹੋਏ

ਕਰਕੇ ਸੁਣੋਂ॥

ਮਾਝ ਮਃ ੫॥ *(ਅੰਗ ੧੩੧/੧੩)*

ਸਗਲੀ ਬਣਤ ਬਣਾਈ ਆਪੇ॥ਆਪੇ ਕਰੇ ਕਰਾਏ ਥਾਪੇ॥

ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ॥੯॥

***ਅਰਥ***—ਉਸ ਨਿਰੰਕਾਰੀ ਚਿਤੰਨ ਹੀਰੇ ਲਾਲ ਨੇ ਇਸ ਜਗਤ ਕੇ ਸਗਲੇ ਖੰਡ ਬ੍ਰਹਮੰਡੋਂ ਕੀ ਬਣਤ ਰੂਪੀ ਰਚਨਾ ਆਪੇ ਹੀ ਬਣਾਈ ਹੈ। ਔਰ ਆਪੇ ਹੀ ਨੇਤ ਰੂਪੀ ਕੁਦਰਤ ਕਾਨੂਨੀ ਅਡੰਬਰ ਕਰਕੇ ਜਗਤ ਕੇ ਕਾਰਕ ਅਥਾ ਪੁਨ ਕੀਏ ਔਰ ਉਨਸੇ ਜਗਤ ਕੀ ਕਾਰ ਕਰਵਾਈ। ਵੁਹ ਨਿਰੰਕਾਰੀ ਚਿਤੰਨ ਹੀਰਾ ਲਾਲ ਇਕ ਰੂਪ ਸੇ ਜਗਤ ਰੂਪੀ ਅਨੰਤ ਰੂਪ ਹੋਤਾ ਭਇਆ। ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਮਹਾਂ ਪ੍ਰਲੈ ਕਾਲ ਕੇ ਪੀਛੇ ਫਿਰ ਨਿਰੰਕਾਰੀ ਇਕ ਰੂਪ ਵਿਖੇ ਹੀ ਅਨੰਤ ਜਗਤ ਸਮਾਏ ਜਾਵੇ ਹੈਂ॥

ਮਾਝ ਕੀ ਵਾਰ॥ ਪਉੜੀ॥ *(ਅੰਗ ੧੩੯/੫)*

ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ॥

ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ॥

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਹੇ ਮੇਰੇ ਸ਼ਕਤਿਮਾਨ ਅਕਾਲ ਲਾਲ ਜੀ ਤੂੰ ਹਮੇਸ਼ਾਂ ਹੀ ਆਦਿ ਅੰਤ ਸਦਾ ਸਦਾ ਇਕ ਅਚਲ ਰੂਪ ਹੈਂ। ਤੁਮਨੇ ਹੀ ਦੁਵੈਤ ਰੂਪੀ ਜਗਤ ਕਾ ਖੇਲ ਰਚਾਇਆ ਹੂਆ ਹੈ। ਔਰ ਹਉਮੈਂ ਰੂਪੀ ਹੰਕਾਰ ਉਤਪਤ ਕਰਕੇ ਤੂਨੇ ਹੀ ਲੋਭ ਲਹਰ ਕੋ ਜੀਵ ਜੰਤੋ ਕੇ ਹਿਰਦੇ ਅੰਤ੍ਰ ਵਿਖੇ ਪਾਇਆ ਹੈ॥

ਗਉੜੀ ਮਃ ੩॥ *(ਅੰਗ ੧੬੦/੧੦)*

ਏਕਸੁ ਤੇ ਸਭਿ ਰੂਪ ਹਹਿ ਰੰਗਾ॥
ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ॥
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ॥ ੧॥
ਏਕੁ ਅਚਰਜੁ ਏਕੋ ਹੈ ਸੋਈ॥
ਗੁਰਮੁਖਿ ਵੀਚਾਰੇ ਵਿਰਲਾ ਕੋਈ॥ ੧ ॥

***ਅਰਥ***—ਤੀਸਰੇ ਗੁਰੂ ਜੀ ਕਹ ਹੈਂ॥ ਇਕ ਨਿਰਗੁਣੀ ਚਿਤੰਨ ਹੀਰੇ ਲਾਲ ਕੇ ਰੂਪ

ਵਿਚਹੁ ਹੀ ਕੁਲ ਸ੍ਰਿਸ਼ਟੀ ਕੇ ਰੂਪ ਔਰ ਰੰਗ ਉਤਪਤ ਹੂਏ ਹੈਂ। ਪਵਣ ਔਰ ਪਾਣੀ ਅਗਨੀ ਔਰ ਪ੍ਰਿਥਵੀ ਔਰ ਪਹਾੜ ਆਦੀ ਜੋ ਨਦਰੀ ਆਤੇ ਹੈਂ ਸੋ ਸਭੀ ਭਿੰਨ ਭਿੰਨ ਹਰ ਪ੍ਰਭ ਕੇ ਰੰਗ ਹੀ ਪਸਾਰੇ ਹੂਏ ਦੇਖੇ ਹੈਂ। ਏਕ ਅਸਚਰਜ ਰੂਪ ਜੋ ਚਿਤੰਨ ਲਾਲ ਨਾਮ ਹੈ ਤਿਸ ਏਕਤਾ ਰੂਪੀ ਹੀਰੇ ਲਾਲ ਕੇ ਚਿਤੰਨ ਰੂਪ ਕੋ ਕੋਈ ਗੁਰਮੁਖ ਪੁਰਸ਼ ਵਿਰਲਾ ਹੀ ਦੇਖ ਕਰਕੇ ਵੀਚਾਰ ਕਰੇ ਹੈ॥

ਆਸਾਵਰੀ ਮਃ ੫॥ *(ਅੰਗ ੪੦੯/੧੧)*

**ਅੰਤਰਿ ਏਕ ਪਿਰ ਹਾਂ॥ ਬਾਹਰਿ ਅਨੇਕ ਧਰਿ ਹਾਂ॥**
**ਰਾਜਨ ਜੋਗੁ ਕਰਿ ਹਾਂ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ॥੨॥**

*ਅਰਥ*—ਅੰਤ੍ਰਮੁਖੀ ਆਤਮਕ ਜੋਤ ਪ੍ਰਕਾਸ਼ੀ ਨੇਤ੍ਰੋਂ ਸੇ ਦੇਖਣੇ ਕਰਕੇ ਤੋ ਇਕ ਬ੍ਰਹਮ ਲਾਲ ਹੀ ਚਿਤੰਨ ਪਤੀ ਨਜਰੀ ਆਤਾ ਹੈ। ਔਰ ਬਾਹਰ ਮੁਖੀ ਚਰਮ ਦ੍ਰਿਸ਼ਟੀ ਕੇ ਨੇਤ੍ਰੋਂ ਵਿਖੇ ਦੇਖਣੇ ਸੇ। ਅਨੇਕ ਪ੍ਰਕਾਰ ਕੀ ਜਗਤ ਰਚਨਾ ਰਚ ਧਰੀ ਹੂਈ ਹੈ। ਜੋਤੀ ਜੋਤ ਮਿਲਾਵਣੇ ਵਾਲੀ ਜੁਗਤੀ ਦੁਆਰੇ ਹਮ ਰਾਜ ਵਿਖੇ ਜੋਗ ਕਰ ਰਹੇ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਸ ਜਗਤ ਕੋ ਹਮ ਅਬਗਤ ਰੂਪ ਕਰਕੇ ਦੇਖ ਰਹ ਹੈਂ। ਹੇ ਸੰਤ ਰੂਪੀ ਪਿਆਰੀ ਸਖੀ॥

ਬਿਲਾਵਲ ਮਃ ੫॥ *(ਅੰਗ ੮੦੩/੧੨)*

**ਅਨਿਕ ਰੰਗ ਨਿਰਗੁਨ ਇਕ ਰੰਗਾ॥**
**ਆਪੇ ਜਲੁ ਆਪ ਹੀ ਤਰੰਗਾ॥੨॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈ। ਸਰਗੁਣ ਵੈਰਾਠ ਸਰੂਪ ਕੇ ਤੋ ਅਨੇਕ ਰੰਗ ਔਰ ਰੂਪ ਅਨੰਤ ਵਿਸਥਾਰ ਵਾਲੇ ਨਜਰੀ ਆਤੇ ਹੈਂ। ਔਰ ਨਿਰਗੁਣ ਚਿਤੰਨ ਹੀਰਾ ਲਾਲ ਜੋ ਹੈ ਸੋ ਹਮੇਸ਼ਾਂ ਹੀ ਇਕ ਰੰਗ ਰਹਿਤਾ ਹੈ। ਕਭੀ ਪ੍ਰਨਾਮੀ ਹੋਏ ਬਦਲਤਾ ਨਹੀਂ॥

*ਦ੍ਰਿਸ਼ਟਾਂਤ* — ਵੁਹ ਆਪ ਹੀ ਨਿਰਗੁਣ ਚਿਤੰਨ ਹੀਰਾ ਲਾਲ ਜਲ ਕੀ ਸਦਰਸ਼ ਹੈ। ਔਰ ਆਪ ਹੀ ਜਗਤ ਰੂਪੀ ਤੁਰੰਗੋਂ ਕੀ ਮਨਿੰਦ ਹੈ॥

ਬਿਲਾਵਲ ਮਃ ੩॥ *(ਅੰਗ ੮੪੨/੮)*

**ਏਕਸੁ ਤੇ ਸਭੁ ਦੂਜਾ ਹੂਆ॥ ਏਕੋ ਵਰਤੈ ਅਵਰੁ ਨ ਬੀਆ॥**
**ਦੂਜੇ ਤੇ ਜੇ ਏਕੋ ਜਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥**

ਸਤਿਗੁਰ ਭੇਟੇ ਤਾ ਏਕੋ ਪਾਏ॥ ਵਿਚਹੁ ਦੂਜਾ ਠਾਕਿ ਰਹਾਏ॥ ੩॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਇਕ ਰੂਪ ਚਿਤੰਨ ਹੀਰੇ ਲਾਲ ਕੇ ਵਿਚਹੁ ਹੀ ਦੂਸਰਾ ਸ੍ਰਿਸ਼ਟੀ ਕਾ ਭਾਸ਼ ਉਤਪਤ ਹੂਆ ਹੈ। ਔਰ ਇਸ ਜਗਤ ਕੇ ਅੰਤ੍ਰ ਬਾਹਰ ਭੀ ਏਕੋ ਹੀ ਬ੍ਰਹਮ ਲਾਲ ਵਰਤ ਰਹਿਆ ਹੈ। ਉਸ ਕੇ ਬਿਨਾਂ ਅਵਰ ਦੂਸਰਾ ਕੋਈ ਨਹੀਂ ਹੈ। ਔਰ ਜੋ ਦੁਵੈਤ ਰੂਪੀ ਜਗਤ ਵਿਚੋਂ ਦ੍ਰਿਸ਼ਟੀ ਉਠਾਏ ਕਰਕੇ ਫਿਰ ਬ੍ਰਹਮ ਲਾਲ ਏਕੋ ਰੂਪ ਕੋ ਦੇਖ ਕਰ ਜਾਂਣੇਗਾਂ। ਉਸਕੋ ਸਤਗੁਰਾਂ ਕੇ ਉਪਦੇਸ਼ ਰੂਪੀ ਅਨਹਦ ਸਬਦ ਦੁਆਰੇ। ਹਰਿ ਕੇ ਸਚ ਖੰਡੀ ਦਰਬਾਰ ਵਾਲੇ ਦਰਵਾਜੇ ਕਾ ਨਿਸਾਨ ਨਦਰੀ ਆਵੇਗਾ। ਯੇਹ ਜੀਵ ਜਬ ਪ੍ਰੇਮ ਕੇ ਸਾਥ ਸਤਿਗੁਰਾਂ ਕੋ ਮਿਲ ਕਰ ਉਨਕਾ ਉਪਦੇਸ਼ ਧਾਰਨ ਕਰੇਗਾ। ਤਾਂ ਏਕੋ ਰੂਪ ਬ੍ਰਹਮ ਲਾਲ ਕੋ ਪਾਵੇਗਾ। ਪਰ ਜੇਕਰ ਆਪਣੇ ਵਿਚੋਂ ਦੁਵੈਤ ਭਾਵਨਾਂ ਕੋ ਹਟਾਏ ਰਖੇਗਾ ਤਾਂ ਬ੍ਰਹਮ ਲਾਲ ਇਕ ਰੂਪ ਕੋ ਪਾਵੇਗਾ॥

ਸੂਹੀ ਮਃ ੫ ॥ *(ਅੰਗ ੭੪੦/੧੧)*

ਦੂਸਰ ਹੋਆ ਨਾ ਕੋ ਹੋਈ॥ ਜਪਿ ਨਾਨਕ ਪ੍ਰਭ ਏਕੋ ਸੋਈ॥ ੪॥

*ਅਰਥ*—ਉਸ ਬ੍ਰਹਮ ਲਾਲ ਸੇ ਬਿਨਾਂ ਦੂਸਰਾ ਨਾ ਕੋ ਹੋਇਆ ਹੈ ਔਰ ਨਾ ਉਸ ਕੇ ਬਿਨਾਂ ਕੋਈ ਹੋਵੇਗਾ। ਤਾਂ ਤੇ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਤਿਸ ਇਕ ਆਦਿ ਸਨਾਤਨੀ ਬ੍ਰਹਮ ਲਾਲ ਕਰਤੇ ਰੂਪ ਕਾ ਨਾਮ ਹੀ ਜਪਾ ਕਰੋ ਜੀ॥

ਰਾਮਕਲੀ ਮਃ ੧ ॥ ਅਸਟਪਦੀ॥ *(ਅੰਗ ੯੦੭/੯)*

ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ॥ ੫॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਏਕ ਬ੍ਰਹਮ ਲਾਲ ਕੇ ਸਰੂਪ ਅੰਦਰ ਹੀ ਸਰਬ ਜਗਤ ਕੀ ਰਚਨਾਂ ਇਸਥਿਤ ਹੈ ਅਰ ਸਰਬ ਜਗਤ ਕੇ ਸਰੂਪ ਅੰਦਰ ਭੀ ਏਕ ਬ੍ਰਹਮ ਲਾਲ ਕਾ ਰੂਪ ਇਸਥਿਤ ਹੈ। ਇਸ ਬ੍ਰਹਮ ਲਾਲ ਇਕ ਰੂਪ ਕੋ ਆਪ ਸਤਗੁਰਾਂ ਨੇ ਦੇਖਾ ਔਰ ਦੂਸਰੇ ਹਿਤਕਾਰੀ ਜੁਗਿਯਾਸੀ ਪੁਰਸ਼ਾਂ ਕੋ ਦਿਖਾਇਆ॥

ਦਖਣੀ ਓਅੰਕਾਰੁ॥ ਰਾਮਕਲੀ ਮਃ ੧ ॥ *(ਅੰਗ ੯੩੦/੧੮)*

ਇਸੁ ਏਕੇ ਕਾ ਜਾਣੈ ਭੇਉ॥ ਆਪੇ ਕਰਤਾ ਆਪੇ ਦੇਉ॥ ੮॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਾ ਹੈ। ਇਸ ਏਕੇ ਰੂਪੀ ਚਿਤੰਨ ਬ੍ਰਹਮ ਲਾਲ ਕੋ ਜੋ ਦੇਖ

ਕਰਕੇ ਜਾਨਣੇ ਵਾਲਾ ਹੈ। ਸੋ ਵੁਹੀ ਪੁਰਸ਼ ਕਰਤੇ ਕਾ ਰੂਪ ਹੈ ਔਰ ਵੁਹੀ ਦੇਵਨ ਕਾ ਪਰਮ ਦੇਵ ਹੈ॥

ਪਰਭਾਤੀ ਮਃ ੩ ॥ *(ਅੰਗ ੧੩੩੪)*

**ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥**
**ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ॥ ੫॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਏਕੋ ਹੀ ਅਨਹਦ ਸ਼ਬਦ ਸਭਨੋਂ ਵਿਖੇ ਇਸਥਿਤ ਹੈਂ। ਔਰ ਏਕੋ ਹੀ ਹੀਰਾ ਲਾਲ ਪ੍ਰਭੂ ਸਭਨੋਂ ਵਿਖੇ ਪ੍ਰਕਾਸ਼ਤ ਰੂਪ ਹੋਏ ਕਰਕੇ ਵਰਤ ਰਹਿਆ ਹੈ। ਔਰ ਸਭ ਸ੍ਰਿਸਟੀ ਕੀ ਉਤਪਤੀ ਭੀ ਏਕੋ ਬ੍ਰਹਮ ਲਾਲ ਕੇ ਰੂਪ ਸੇ ਹੋਤੀ ਚਲੀ ਆਈ ਹੈ। ਸ੍ਰੀ ਗੁਰੂ ਜੀ ਕਹਿ ਹੈਂ ਜੋਤ ਪ੍ਰਕਾਸੀ ਗੁਰਮੁਖ ਪੁਰਸ ਜੋ ਆਪ ਇਕ ਰੂਪ ਕੇ ਸਾਥ ਮਿਲੇ ਹੈਂ। ਸੋ ਵੁਹੀ ਇਕ ਰੂਪ ਕੇ ਸਾਥ ਦੂਸਰੇ ਯੁਗਿਆਸੀਓਂ ਕੋ ਭੀ ਮਿਲਾਏ ਲੇਤੇ ਹੈਂ। ਐਸੇ ਲਖਣੋ ਵਾਲੇ ਗੁਰਮੁਖ ਪੁਰਸ਼ ਹੀਰੇ ਲਾਲ ਰੂਪੀ ਹਰ ਰੂਪ ਕੇ ਸਾਥ ਜੋਤੀ ਜੋਤ ਮਿਲਾਏ ਕਰਕੇ ਜਾਏ ਰਲੇ ਅਥਵਾ ਹਰਿ ਕਾ ਰੂਪ ਹੀ ਹੂਏ॥

ਬਸੰਤੁ ਮਹਲਾ ੪ ॥ *(ਅੰਗ ੧੧੭੭/੧੪)*

**ਏਕੋ ਹਰਿ ਰਵਿਆ ਸ੍ਰਬ ਥਾਇ॥**
**ਗੁਰ ਸਬਦੀ ਮਿਲੀਐ ਮੇਰੀ ਮਾਇ॥ ੧॥ ਰਹਾਉ॥**
**ਘਟਿ ਘਟਿ ਅੰਤਰਿ ਏਕੋ ਹਰਿ ਸੋਇ॥**
**ਗੁਰਿ ਮਿਲਿਐ ਇਕੁ ਪ੍ਰਗਟੁ ਹੋਇ॥ ੨॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਏਕੋ ਰੂਪ ਜੋ ਹਰ ਹੀਰਾ ਲਾਲ ਹੈ। ਸੋ ਸਰਬ ਅਸਥਾਨੋਂ ਵਿਖੇ ਪਰੀ ਪੂਰਨ ਹੋਏ ਕਰ ਰਵਿ ਰਹਿਆ ਹੈ। ਤਿਸਕੋ ਲਾਲ ਪ੍ਰਕਾਸੀ ਗੁਰਾਂ ਕੀ ਉਪਦੇਸ ਰੂਪੀ ਕ੍ਰਿਪਾ ਦ੍ਰਿਸਟੀ ਦੁਆਰੇ ਮਿਲੀ ਬੀਤਾ ਹੈ। ਹੇ ਮੇਰੀ ਨਿਰਵਰਤੀ ਰੂਪੀ ਮਾਏ। ਹਰ ਇਕ ਸਰੀਰ ਰੂਪੀ ਘਟ ਘਟ ਕੇ ਅੰਤਰਗਤ ਵਿਖੇ ਹੀਰਾ ਲਾਲ ਰੂਪੀ ਹਰ ਏਕੋ ਹੀ ਪ੍ਰਕਾਸ ਮਾਨ ਹੋਇ ਰਹਿਆ ਹੈ। ਸਤਗੁਰਾਂ ਕੇ ਮਿਲਣੇ ਕਰਕੇ ਹੀ ਇਕ ਰੂਪ ਹਰ ਹੀਰਾ ਲਾਲ ਪ੍ਰਗਟ ਹੋਤਾ ਹੈ॥ ਸਿਖੋਵਾਚ॥ ਹੇ ਮੇਰੇ ਪਿਤਾ ਸਤਗੁਰ ਦੇਵ ਜੀ ਆਪ ਕੇ ਨਿਜ ਸੇਵਕ ਜਨ ਨੇ। ਇਕ ਰੂਪੀ ਇਕਾਂਗੇ ਅੰਗ ਕੇ ਪ੍ਰਥਾਂਏ ਗੁਰਬਾਣੀ ਕੇ ਪ੍ਰਮਾਣਕ ਸਬਦ ਸੁਣ ਕਰ ਧਾਰਨ ਕੀਏ ਹੈਂ। ਅਬ ਆਗੇ ਕ੍ਰਿਪਾ ਕਰਕੇ ਇਸ ਇਕਾਂਗੇ ਰੂਪੀ ਏਕੜੇ ਕਾ ਨਿਜ ਰੂਪ ਔਰ

ਨਾਮ ਭੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈਂ॥ ਸਤਿਗੁਰ ਆਤਮ ਦਰਸੀਓ ਵਾਚ॥ ਹੇ ਮੇਰੇ ਪਰਮ ਪਿਆਰੇ ਹਿਤੂ ਅੰਗ ਸਿਖ ਇਸ ਏਕੜੇ ਕਾ ਨਾਮ ਗੁਰੂ ਨਾਨਕ ਦੇਵ ਜੀ ਨੇ ਲਾਲ ਨਾਮ ਕਹਾ ਹੈ। ਸੋ ਅਬ ਉਨਕੀ ਬਾਣੀ ਕੇ ਪ੍ਰਮਾਣਕ ਸਬਦੋ ਦੁਆਰੇ ਪ੍ਰਗਟ ਕਰਕੇ ਕਹਿਤੇ ਹੈਂ। ਤੁਮ ਧਿਆਨ ਦੇ ਕਰਕੇ ਸੁਣੋ॥

ਸਿਰੀ ਰਾਗੁ ਮਹਲਾ ੧ ॥ *(ਅੰਗ ੨੨/੮)*

ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥ ੪॥

***ਅਰਥ***—ਇਸ ਮਨ ਕੇ ਰੂਪ ਅੰਦਰ ਹੀ ਨਿਰਗੁਣ ਪ੍ਰਕਾਸ ਰੂਪ ਚਿਤੰਨ ਮਾਣਕ ਰੂਪੀ ਲਾਲ ਨਾਮ ਵਾ ਰਤਨ ਪਦਾਰਥ ਵਾ ਹੀਰਾ ਰੂਪੀ ਕੇਵੜਾ ਵਿਆਪਕ ਹੈ। ਐਸਾ ਸਚਾ ਵਖਰ ਜੋ ਨਾਂਮ ਰੂਪੀ ਧਨਿ ਹੈ। ਸੋ ਸ੍ਰੀਰ ਰੂਪੀ ਹਰ ਏਕ ਘਟ ਘਟ ਕੇ ਅੰਤ੍ਰ ਗਤ ਵਿਖੇ ਇਕ ਰਸ ਗਹਿਰ ਗੰਭੀਰ ਇਸਥਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸੋਈ ਜੋਤ ਪ੍ਰਕਾਸ਼ੀ ਗੁਰਮੁਖ ਪੁਰਸ ਤਿਸਕਾ ਦਰਸ਼ਨ ਪਾਵਤਾ ਹੈ। ਜਿਸਕੇ ਊਪਕ ਦਇਆ ਦ੍ਰਿਸ਼ਟੀ ਕਰਤਾ ਹੈ ਹਰਿ ਰੂਪੀ ਹੀਰਾ ਲਾਲ॥

ਮਾਝ ਮਹਲਾ ੩ ॥ *(ਅੰਗ ੧੧੨/੯)*

ਅੰਦਰਿ ਹੀਰਾ ਲਾਲੁ ਬਣਾਇਆ॥ ਗੁਰ ਕੈ ਸਬਦਿ ਪਰਖਿ ਪਰਖਾਇਆ॥
ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ॥ ੧॥

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਇਸ ਪੰਜ ਭੂਤਕ ਅਸਕੂਲ ਸਰੀਰ ਕੇ ਅੰਦਰ ਚੇਤੰਨ ਸਾਖੀ ਰੂਪ ਜੋ ਪ੍ਰੇਰਕ ਸੂਖਮ ਹੀਰਾ ਲਾਲ ਹੈ ਤਿਸਕਾ ਰੂਪ ਦੇਖਣੇ ਵਿਖੇ ਬਣ ਆਇਆ। ਸਤਗੁਰਾਂ ਕੇ ਉਪਦੇਸ ਰੂਪੀ ਅਨਹਦ ਸਬਦ ਦੁਆਰਾ ਆਪ ਪਰਖਿਆ ਔਰ ਦੂਸਰੇ ਹਿਤਕਾਰੀ ਯੁਗਿਆਸੀ ਪੁਰਸ਼ੋਂ ਕੋ ਪ੍ਰਖਾਇਆ। ਜਿਨਹੁ ਜੋਤ ਪ੍ਰਕਾਸ਼ੀ ਗੁਰਮੁਖ ਪੁਰਸ਼ੋਂ ਕੋ ਹੀਰਾ ਲਾਲ ਰੂਪੀ ਸਦੁ ਨਾਂਮ ਪਲੇ ਹੈ। ਸੋ ਵੁਹੀ ਸਚੇ ਉਪਦੇਸ ਕਾ ਵਖਿਆਣ ਇਸ ਸੰਸਾਰ ਵਿਖੇ ਉਚਾਰਨ ਕਰਤੇ ਹੈਂ। ਔਰ ਜੁਗਿਆਸੀਓ ਕੀ ਅਜਮੈਸ਼ ਕੇ ਲੀਏ ਪਰਖ ਰੂਪੀ ਸਚੀ ਘਸਵਟੀ ਕੋ ਲਗਾਵਤੇ ਹੈਂ॥

ਸੂਹੀ ਮਹਲਾ ੧ ॥ਅਸਟਪਦੀ॥ *(ਅੰਗ ੭੫੨/੧੩)*

**ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ॥**
**ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ॥ ੭॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪ੍ਰਕਾਸ ਰੂਪੀ ਚਿਤੰਨ ਜੋ ਲਾਲ ਰਤਨ ਹਰ ਕਾ ਨਾਂਮ ਹੈ। ਸੋ ਸਤਿਗੁਰਾਂ ਕੀ ਉਪਦੇਸ ਰੂਪੀ ਜੋਤ ਮੰਤ੍ਰ ਵਾਲੀ ਸੁਰਤੀ ਦੁਆਰੇ ਗਿਯਾਤ ਹੋਤੀ ਹੈ। ਅਥਵਾ ਪਛਾਣ ਹੋਤੀ ਹੈ। ਯੇਹ ਪੁਰਸ ਨਿਸਕਾਂਮ ਬ੍ਰਿਤਿ ਵਿਖੇ ਸਦਾ ਇਸਥਿਤ ਤਬੀ ਰਹ ਸਕੇਗਾ। ਜਬ ਸਤਗੁਰਾਂ ਕੀ ਉਪਦੇਸ਼ ਰੂਪੀ ਮਤ ਕੋ ਪ੍ਰਾਪਤ ਹੋਵੇਗਾ॥

ਕਾਨੜਾ ਮਹਲਾ ੪ *(ਅੰਗ ੧੨੯੬/੧੨)*

**ਮਨ ਜਾਪਹੁ ਰਾਮ ਗੁਪਾਲ॥ ਹਰਿ ਰਤਨ ਜਵੇਹਰ ਲਾਲ॥**
**ਹਰਿ ਗੁਰਮੁਖਿ ਘੜਿ ਟਕਸਾਲ॥ਹਰਿ ਹੋ ਹੋ ਕਿਰਪਾਲ॥੧ ॥ਰਹਾਉ॥**
**ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ**
**ਰਾਮ ਰਾਮ ਰਾਮ ਰਾਮ ਲਾਲ॥੧ ॥**

***ਅਰਥ***—ਚੌਥੇ ਗੁਰੂ ਜੀ ਕਹਿ ਹੈਂ। ਹੇ ਮੇਰੇ ਮਨ ਆਪਣੇ ਪ੍ਰੇਰਕ ਰੂਪੀ ਕਰਤਾ ਰੂਪ ਪ੍ਰਕਾਸ਼ ਮਈ ਰਾਂਮ ਗੋਪਾਲ ਲਾਲ ਕੋ ਪ੍ਰਦਖ ਦੇਖ ਕਰਕੇ ਜਪਨਾ ਕਰਹੁ। ਕੈਸੇ ਵਿਸੇਸ਼ਣੋ ਵਾਲਾ ਨਾਮ ਹੈ ਸੋ ਸੁਣੋਂ। ਹੀਰੇ ਰੂਪੀ ਹਰ ਕਾ ਨਾਮ ਚਿਤੰਨ ਰਤਨ ਜੁਵਾਹਰ ਲਾਲ ਜੋ ਕੋਟ ਸੂਰਜਾਂ ਕੇ ਪ੍ਰਕਾਸ ਮਾਂਨ ਹੈ। ਹਰਿ ਨਾਂਮ ਰੂਪੀ ਅਨਹਦ ਸ਼ਬਦ ਕੀ ਟਕਸਾਲ ਗੁਰਮੁਖ ਪ੍ਰਕਾਸ ਜੋਤੀ ਜੋਤ ਮਿਲਾਏ ਕਰਕੇ ਆਪਣੇ ਅਨਭਵ ਵਿਖੇ ਘਟਤੇ ਹੈਂ। ਹੋਰ ਹੀਰਾ ਲਾਲ ਰੂਪੀ ਹਰਿ ਭੀ ਤਿਨਹੁ ਕੇ ਊਪਰ ਕ੍ਰਿਪਾਲੂ ਹੋਵੈ ਹੈ। ਹੇ ਮੇਰੇ ਬ੍ਰਹਮ ਲਾਲ ਜੀ ਤੇਰੇ ਅਨੰਤ ਸ਼ਕਤਿ ਰੂਪੀ ਗੁਣ ਜੋ ਹੈ ਸੋ ਅਗਮ ਗੁਪਤ ਹੈ। ਔਰ ਅਗੋਚਰ ਇੰਦ੍ਰੀਓ ਸੇ ਅਵਿਸ਼ੇ ਹੈ। ਯੇਹ ਏਕ ਤੁਛ ਜੀਵ ਕੈਸੇ ਤੇਰਾ ਬੀਚਾਰ ਕਥਨ ਕਰੇ। ਫਿਰ ਤੂੰ ਕੈਸਾ ਹੈ। ਜੋ ਤੂੰ ਚਹੁ ਜੁਗੋ ਵਿਖੇ ਇਕ ਰਸ ਸਦਾ ਹੀ ਰਾਂਮ ਰਾਂਮ ਰਾਂਮ ਲਾਲ ਰੂਪ ਹੀ ਰਹਿਤਾ ਹੈ। ਔਰ ਕਭੀ ਪ੍ਰਨਾਮੀ ਭਾਵ ਕੋ ਨਹੀਂ ਪ੍ਰਾਪਤ ਹੋਤਾ॥

ਮਾਰੂ ਕੀ ਵਾਰ ਸਲੋਕ ਮਹਲਾ ੧ ॥ *(ਅੰਗ ੧੦੮੯/੩)*

**ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ॥**

**ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ॥ ੧॥**

*ਅਰਥ*—ਨਿਰਗੁਣਿ ਨਿਰੰਕਾਰ ਕੇ ਰੂਪਕ ਵਸੇਸ਼ਨ ਬਰਨਨਿ ਕਰੇ ਹੈਂ। ਵੁਹ ਚਿਤੰਨ ਨਿਰਗੁਣ ਬ੍ਰਹਮ ਲਾਲ ਕੈਸਾ ਹੈ। ਜੋ ਤੀਨ ਗੁਣੋਂ ਕੀ ਮਾਇਕ ਮਲਨ ਵਾਸ਼ਨੋਂ ਕੀ ਮੈਲ ਸੇ ਨਿਆਰਾ ਔਰ ਨਿਰਲੇਪ ਰੂਪ ਹੈ। ਅਥਵਾ ਇਸ ਮਾਇਕ ਵਾਸ਼ਨੋਂ ਕੀ ਮੈਲ ਜਿਸ ਵਿਖੇ ਨਹੀਂ ਹੈ। ਇਸ ਕਰਕੇ ਵੁਹ ਬ੍ਰਹਮ ਲਾਲ ਮੈਲਾ ਕਹਣਾ ਭੀ ਨਹੀਂ ਬਣਤਾ। ਔਰ ਮਾਇਆ ਅਵਰਨ ਕੀ ਧੁੰਧ ਗੁਬਾਰ ਸੇ ਢਪਾ ਹੂਆ ਭੀ ਨਹੀਂ ਹੈ। ਅਥਵਾ ਸ਼ੁਭ ਅਸ਼ੁਭ ਕਰਮੋਂ ਕੀ ਧੁੰਧ ਗੁਬਾਰ ਜਿਸ ਵਿਖੇ ਨਹੀਂ ਹੈ। ਔਰ ਨਾ ਭਗਵਾ ਰੰਗ ਹੈ ਜਿਸਕਾ। ਅਥਵਾ ਨਿਜ ਸਰੂਪ ਸੇ ਬਦਲ ਕਰਕੇ ਭੰਗ ਪਾਵਣੇ ਵਾਲੇ ਜਨਮੋਂ ਵਿਖੇ ਨਹੀਂ ਆਤਾ। ਔਰ ਨਾ ਕਚ ਕਾ ਰੂਪ ਹੈ। ਅਥਵਾ ਕਚ ਸ੍ਰੀਖਾ ਜੋ ਮਾਇਕ ਪਦਾਰਥ ਹੈ। ਤਿਨਹੁ ਵਿਖੇ ਪਵਿਤ੍ਰ ਨਹੀਂ ਹੋਤਾ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਅਨੰਤ ਪ੍ਰਕਾਸ਼ ਰੂਪੀ ਕੁਲ ਮਾਲਕ ਵੁਹ ਲਾਲਨ ਕਾ ਲਾਲ ਸਚਾ ਸਰੂਪ ਜੋ ਹੈ। ਸੋ ਗੁਰਮੁਖ ਪੁਰਸ਼ ਤਿਸੁ ਸਚੇ ਬ੍ਰਹਮ ਲਾਲ ਕੇ ਸਰੂਪ ਵਿਚ ਜੋਤੀ ਜੋਤ ਮਿਲਾਏ ਕਰਕੇ ਰਤੇ ਹੈਂ। ਸੋ ਵੁਹੀ ਸਚੇ ਬ੍ਰਹਮ ਲਾਲ ਕਾ ਰੂਪ ਹੋਏ ਜਾਵੇਗਾ॥

ਰਾਮਕਲੀ ਮਹਲਾਂ ੫ ਅਸਟਪਦੀ॥ *(ਅੰਗ ੯੧੬/੮)*

**ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ॥੨॥**
**ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ॥ ੩॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਅਸਾਂ ਨੇ ਇਸ ਭੂਤਕ ਸ੍ਰੀਰ ਕੇ ਵਿਚੋਂ ਹੀ ਖੋਜ ਖੋਜ ਕਰਕੇ ਜੋਤ ਪ੍ਰਕਾਸ਼ੀ ਨੇਤ੍ਰੋਂ ਕੇ ਰਸਤੇ ਇਕ ਪ੍ਰਕਾਸ ਰੂਪੀ ਚਿਤੰਨ ਲਾਲ ਦੇਖਾ ਔਰ ਪਾਇਆ ਹੈ। ਤਿਸ ਚਿਤੰਨ ਬ੍ਰਹਮ ਲਾਲ ਕੀ ਮਾਇਕ ਪਦਾਰਥੋਂ ਕਰਕੇ ਕਿਛੁ ਕੀਮਤ ਨਹੀਂ ਬਰਨਨ ਕਰ ਸਕਤੇ ਹੇ ਸੰਤ ਜਨਹੁ। ਅਬ ਹਮਾਰਾ ਉਸ ਬ੍ਰਹਮ ਲਾਲ ਕੇ ਚਾਨਨ ਰੂਪੀ ਚਰਨ ਕਮਲੋਂ ਵਿਖੇ ਧਿਯਾਨ ਲਾਗ ਰਹਿਆ ਹੈ। ਔਰ ਜੋਤੀ ਜੋਤ ਮਿਲਾਏ ਕਰਕੇ ਬ੍ਰਹਮ ਲਾਲ ਕੇ ਸਚੇ ਦਰਸ਼ਨ ਵਿਖੇ ਸਮਾਏ ਰਹਿ ਹੈਂ। ਅਥਵਾ ਤਧਾਕਾਰ ਹੋਏ ਕਰਕੇ ਅਭੇਦ ਰੂਪ ਹੂਏ ਹੈਂ। ਹੇ ਸੰਤ ਜਨਹੁ

ਮਾਰੂ ਕੀ ਵਾਰ ਡਖਣੇ ਮਹਲਾ ੫॥ *(ਅੰਗ ੧੦੯੬/੧੪)*

**ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥**
**ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ॥ ੩॥**

***ਅਰਥ***—ਇਸ ਪੰਜ ਭੂਤਕ ਸਰੀਰ ਵਿਖੇ ਦੂਧ ਘ੍ਰਿਤੁ ਕੀ ਨਿਆਈ ਜੋ ਗੁਪਤ ਲਾਲ ਨਾਮ ਥਾ। ਸੋ ਤਿਸੁ ਗੁਪਤ ਬ੍ਰਹਮ ਲਾਲ ਕੋ ਸਤਗੁਰਾਂ ਨੇ ਹਮਾਰੇ ਮਸਤਕ ਕੇ ਵਿਚੋਂ ਹੀ ਜੋਤ ਪ੍ਰਕਾਸ਼ੀ ਨੇਤ੍ਰੋਂ ਕੇ ਰਸਤੇ ਪ੍ਰਗਟ ਕਰਕੇ ਦਿਖਲਾਇ ਦੀਆ ਹੈ। ਇਸ ਸੰਸਾਰ ਵਿਖੇ ਸੋਈ ਸਰੀਰ ਰੂਪੀ ਹਿਰਦੇ ਕਾ ਅਸਥਾਨ ਸੋਭਨੀਕ ਹੈ ਜਿਸ ਸਰੀਰ ਰੂਪੀ ਹਿਰਦੇ ਕਾ ਅਸਥਾਨ ਵਿਖੇ ਮੇਰੇ ਪਤੀ ਬ੍ਰਹਮ ਲਾਲ ਜੀ ਤੂੰ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰਗਟਹੁ ਯੁਗ ਆਹੈ। ਆਸੀ ੳ ਕੇ ਪ੍ਰਤੀ।

ਸਿਖੋਵਾਚ॥ ਹੇ ਪਤਤ ਪਾਵਨ ਸਤਿਗੁਰ ਦੇਵ ਜੀ ਉਸ ਵਾਚਕ ਇਕਾਂਗੇ ਅੰਗ ਕਾ ਨਿਜ ਰੂਪਕ ਲਾਲ ਨਾਮ ਜੋ ਆਪਣੇ ਮੇਰੇ ਪ੍ਰਤੀ ਗੁਰਬਾਣੀ ਕੇ ਪ੍ਰਮਾਣਕ ਸਬਦੋਂ ਦੁਆਰੇ ਬਰਨਨ ਕੀਆ ਹੈ ਸੋ ਮੈਨੇ ਜਾਨਿਓ ਹੈਂ ਅਬ ਲਾਲ ਨਾਮ ਕਾ ਰੰਗ ਰੂਪ ਭੀ ਪ੍ਰਗਟ ਕਰਕੇ ਕਹੋ ਕੈਸੇ ਹੈਂ। ਕਿਉਕੇ ਔਰ ਸ਼ਾਸਤ੍ਰ ਕਾਰੋ ਨੇ ਤੋ ਬ੍ਰਹਮ ਕਾ ਕੋਈ ਰੂਪ ਰੰਗ ਨਹੀਂ ਬਰਨਨ ਕੀਆ ਵੁਹ ਕੈਹਤੇ ਹੈਂ ਕੇ ਬ੍ਰਹਮ ਅਰੂਪ ਵਸਤੁ ਹੈ। ਉਸ ਨਿਰਗੁਣ ਸਰੂਪ ਕਾ ਕੋਈ ਰੰਗ ਵਰਨ ਨਹੀਂ ਹੈ। ਆਪ ਕ੍ਰਿਪਾ ਕਰਕੇ ਜਿਉਕਾ ਤਿਉ ਹੀ ਅਸਲੀ ਰੂਪ ਰੰਗ ਕਹੋ ਜੀ ਕੈਸੇ ਹੈਂ॥ ਸਤਗੁਰ ਆਤਮ ਦਰਸ਼ੀਓ ਵਾਚ॥ ਹੇ ਸੁਪਾਤ੍ਰ ਸਿਖ ਉਪਰਲੈ ਸਬਦੋ ਵਿਖੇ ਹੀ ਵਾਚਕ ਇਕਾਂਗੇ ਅੰਗ ਕਾ ਜੋ ਲਾਲ ਨਾਮ ਬਰਨਨ ਕੀਯਾ ਹੈ। ਸੋ ਉਸਕਾ ਯੇਹੀ ਰੂਪ ਹੀ ਕਥਨ ਕੀਆ ਹੈ। ਅਛਾ ਅਬ ਤੇਰੇ ਕਹਿਣੇ ਸੇ ਤਥਾ ਪੀ ਕਿਛ ਲਾਲ ਨਾਮ ਕਾ ਰੰਗ ਰੂਪ ਗੁਰਬਾਣੀ ਕੇ ਪ੍ਰਮਾਣੋਂ ਸੇ ਕਹਿਤੇ ਹੈਂ। ਤੁਮ ਇਕਾਗਰ ਚਿਤ ਹੋਏ ਕੇ ਸੁਣੋਂ॥

ਗਉੜੀ ਮਹਲਾ ੫ ॥ *(ਅੰਗ ੧੯੪/੫)*

**ਰਾਮ ਰੰਗੁ ਕਦੇ ਉਤਰਿ ਨ ਜਾਇ॥ ਗੁਰੁ ਪੂਰਾ ਜਿਸੁ ਦੇਇ ਬੁਝਾਇ॥**
**ਹਰਿ ਰੰਗਿ ਰਾਤਾ ਸੋ ਮਨੁ ਸਾਚਾ॥ ਲਾਲ ਰੰਗ ਪੂਰਨ ਪੁਰਖੁ ਬਿਧਾਤਾ॥੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਅਨੰਤੁ ਪ੍ਰਕਾਸ਼ ਰੂਪੀ ਜੋ ਰਾਮ ਕਾ ਨਿਰਗੁਣ ਰੰਗ ਹੈ ਸੋ ਕਭੀ ਨਹੀਂ ਗੁਰਮੁਖ ਪੁਰਸ਼ੋਂ ਕੇ ਨਿਰਮਲ ਹਿਰਦੇ ਸੇ ਪ੍ਰਨਾਮੀ ਭਾਵ ਹੋਕੇ ਉਤ੍ਰ ਕਰ ਕਹੀ ਨਹੀਂ ਜਾਤਾ। ਪਰ ਐਸਾ ਅਬਨਾਸ਼ੀ ਅਚਲ ਰਾਮ ਕਾ ਸੁਵੈ ਸਰੂਪੀ ਰੰਗ ਜੋ ਲਾਲ ਹੈ ਉਸੀ ਕੋ ਪ੍ਰਾਪਤ ਹੋਵੇਗਾ। ਜਿਸਕੋ ਜੋਤ ਪ੍ਰਕਾਸੀ ਪੂਰਨ ਗੁਰੂ ਦਿਭ ਦ੍ਰਿਸਟੀ ਕੇ ਨੇਤ੍ਰੋਂ ਦੁਆਰੇ ਦਿਖਾਏ ਕਰਕੇ ਸੋਝੀ ਕਰਵੇਗਾ। ਆਪਣੇ ਗੁਰਾਂ ਕੇ ਜੋਤਿ ਪ੍ਰਕਾਸ਼ੀ ਉਪਦੇਸ਼ ਦੁਆਰਾ ਜੋ ਪੁਰਸ਼ ਪ੍ਰਕਾਸ ਰੂਪੀ ਹਰਿ ਕੇ ਲਾਲ ਰੰਗ ਵਿਖੇ ਰਤਿਆ ਹੂਆ ਹੈ। ਉਸੀ ਕਾ ਮਨ ਨਿਰਮਲ ਔਰ ਸਾਚਾ ਹੈ। ਔਰ ਸਰਬ ਸ਼ਕਤੀਓ ਸੇ ਪੂਰਨ ਪੁਰਖ ਬਿਧਾਤਾ ਜੋ ਅਕਾਲ ਪੁਰਖ ਹੈ

ਤਿਸਕਾ ਨਿਜ ਸਰੂਪ ਪ੍ਰਕਾਸ ਰੂਪੀ ਲਾਲ ਰੰਗ ਹੈ॥

ਸ੍ਰੀ ਰਾਗ ਮਹਲਾ ੧ ॥ *(ਅੰਗ ੧੮/੧੧)*

**ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥**
**ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥ ੧॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਦ੍ਰਿਸਟਾਂਤ ਦੁਆਰਾ। ਜੈਸੇ ਸੁਵਰਨ ਧਾਂਤ ਕੇ ਅਨੇਕਾਂ ਹੀ ਭਿੰਨ ਭਿੰਨ ਸੰਗਿਆ ਵਾਲੇ ਭੂਖਨ ਢਲ ਕਰਕੇ ਏਕ ਰੈਣੀ ਕੰਚਲ ਧਾਂਤੂ ਹੀ ਹੋਏ ਜਾਤੀ ਹੈ ਔਰ ਭੂਖਣ ਨਾਮ ਕੀ ਸੰਗਿਆ ਮਿਟ ਜਾਤੀ ਹੈ ਤੈਸੇ ਹੀ ਸਿਫਤੀ ਰੂਪ ਬ੍ਰਹਮ ਲਾਲ ਕੇ ਨਿਜ ਸਰੂਪ ਵਿਖੇ ਸਿਫਤ ਕਰਨੇ ਵਾਲਾ ਭਗਤ ਜਨ ਪੁਰਸ਼ ਜੋਤੀ ਜੋਤ ਮਿਲਾਏ ਕਰਕੇ ਸੁਮਾਏ ਜਾਤਾ ਹੈ। ਅਥਵਾ ਅਭੇਦ ਰੂਪ ਹੋਏ ਜਾਤਾ ਹੈ। ਤਾਂਤੇ ਹੇ ਯੁਗਿਆਸੀ ਜਨ ਪੁਰਸੋ ਤੁਮ ਭੀ ਜੋਤ ਪ੍ਰਕਸੀ ਸਤਗੁਰੋਂ ਕਾ ਜੋਤ ਮੰਤ੍ਰੀ ਉਪਦੇਸ ਧਾਰਨ ਕਰਕੇ ਨਿਰੰਕਾਰੀ ਲਾਲ ਗੁਲਾਲ ਗਾਹੜਾ ਅਬਿਨਾਸੀ ਔਰ ਅਜਨਮਾ ਰੂਪ ਰੰਗੁ ਆਪਣੇ ਮਨ ਕਉ ਝੜਾਵਉ। ਤਬ ਅਭੇਦ ਰੂਪ ਪਦਵੀ ਕੋ ਪਾਵਹੁਗੇ॥

ਬਿਲਾਵਲ ਮਹਲਾ ੫ ॥ *(ਅੰਗ ੮੦੭/੧੭)*

**ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ॥**
**ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ॥ ੨॥**

***ਅਰਥ***—ਸਤ ਸਰੂਪ ਕੇ ਦਿਖਾਣੇ ਵਾਲੇ ਸਚੇ ਬਚਨ ਯੁਗਿਆਸੀ ਕੇ ਪ੍ਰਤੀ ਜੋਤ ਪ੍ਰਕਾਸੀ ਸਾਧੂ ਜਨ ਹੀ ਕਹਿ ਹੈਂ। ਕੇ ਐ ਮੇਰੇ ਮਿਤ੍ਰੋ ਤੁਮ ਨਿਤ ਹੀ ਆਪਣੇ ਪਾਲਣਾਂ ਕਰਨੇ ਵਾਲੇ ਗੋਪਾਲ ਲਾਲ ਕੇ ਨਾਮ ਕੋ ਜਪਨਾ ਕਰੋ। ਤਾਂ ਤੁਮ ਭੀ ਤਰੋਗੇ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੈਸੇ ਹਮ ਪ੍ਰਕਾਸ ਰੂਪੀ ਹਰ ਰੂਪ ਕੇ ਲਾਲ ਰੰਗ ਕੋ ਸਿਮਰ ਸਿਮਰ ਕਰਕੇ ਤਰੇ ਹੈਂ। ਵੈਸੇ ਔਰ ਭੀ ਯੁਗਿਆਸੀ ਪੁਰਸ ਪ੍ਰਕਾਸ ਰੂਪੀ ਹਰ ਲਾਲ ਰੰਗ ਕੋ ਦੇਖ ਕਰ ਔਰ ਸਿਮਰਨ ਕਰਕੇ ਇਸ ਭਵ ਸੰਸਾਰ ਸੇ ਤਰੇਂਗੇ॥

ਰਾਗ ਮਾਰੂ ਮਹਲਾ ੫ ਅਸਟਪਦੀ॥ *(ਅੰਗ ੧੦੧੮/੭)*

**ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥**
**ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ॥ ੮॥**

*ਅਰਥ*—ਚਾਨਨ ਰੂਪੀ ਚਰਨ ਕਮਲੋਂ ਕੀ ਸਰਨਾਗਤ ਵਿਖੇ ਆਇਆ ਹੂਆ ਯੇਹ ਮਨ ਤਬ ਹੀ ਤਰੇਗਾ ਸਫੁਲਾ ਹੋਏ ਕਰਕੇ ਜਬ ਪ੍ਰਕਾਸ ਰੂਪੀ ਕਰਕੇ ਲਾਲ ਰੰਗ ਵਿਖੇ ਜੋਤੀ ਜੋਤ ਮਿਲਾਏ ਕਰਕੇ ਰਤੇਗਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਤਾਂਤੇ ਹੇ ਯੁਗਿਆਸੀ ਜਨੋਂ ਜਬ ਤੁਮ ਸਚੇ ਦਿਲ ਸੇ ਗੁਪਾਲ ਸ੍ਰਿਸਟੀ ਪਾਲਣ ਕਰਨੇ ਵਾਲੇ ਕੇ ਨਿਤ ਹੀ ਯਸੁ ਰੂਪੀ ਗੁਣਾਵਾਦ ਗਾਵੋਗੇ। ਤਬ ਤੁਮਾਰੇ ਊਪਰ ਵੁਹ ਪ੍ਰਭੂ ਬ੍ਰਹਮ ਲਾਲ ਭੀ ਕ੍ਰਿਪਾਲੂ ਰੂਪ ਕ੍ਰਿਪਾ ਦ੍ਰਿਸਟੀ ਕਰੇਗਾ। ਅਥਵਾ ਜੈਸੇ ਹਮਾਰੇ ਉਪਰ ਪ੍ਰਭੂ ਜੀ ਨੇ ਕ੍ਰਿਪਾ ਦ੍ਰਿਸਟੀ ਕਰੀ ਹੈ ਉਸਕੇ ਗੁਣਾਂਵਾਦ ਗਾਵਣੇ ਕਰਕੇ॥

ਮਾਝ ਮਹਲਾ ੫ ॥ *(ਅੰਗ ੯੭/੧੪)*

**ਜੇਹਾ ਡਿਠਾ ਮੈ ਤੇਹੋ ਕਹਿਆ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ॥**
**ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ॥੪॥**

*ਅਰਥ*—ਗੁਰੂ ਜੀ ਕਹਿ ਹੈਂ। ਜੋਤ ਪ੍ਰਕਾਸ਼ੀ ਦ੍ਰਿਭ ਦ੍ਰਿਸਟ ਨੇਤ੍ਰੋਂ ਕੇ ਰਤਸੇ ਉਸ ਕੁਲ ਮਾਲਕ ਅਨੰਤੁ ਸਕਤ ਨਿਰੰਕਾਰੀ ਹੀਰੇ ਲਾਲ ਕਾ ਰੂਪ ਰੰਗ ਜੈਸਾ ਮੈਨੇ ਦੇਖਿਆ ਹੈ। ਉਸੀ ਤਰਾਂਹ ਕਾ ਲਾਲ ਰੰਗ ਪ੍ਰਭੂ ਕਾ ਸ਼ਬਦੋਂ ਵਿਖੇ ਮੈਨੇ ਕਹ ਦੀਯਾ ਹੈ। ਉਸ ਨਿਰੰਕਾਰੀ ਲਾਲ ਰੰਗ ਕੇ ਜਪਨੇ ਔਰ ਦੇਖਣੇ ਕਾ ਬ੍ਰਹਮ ਅਨੰਦ ਰਸ ਤਿਸੀ ਕੋ ਹੀ ਆਇਆ ਹੈ। ਜਿਸ ਗੁਰਮੁਖ ਪੁਰਸ ਨੇ ਬ੍ਰਹਮ ਦਰਸੀ ਗੁਰੂ ਕੋ ਮਿਲ ਕਰਕੇ ਜੋਤ ਪ੍ਰਕਾਸ਼ੀ ਦਿਭ ਦ੍ਰਿਸਟੀ ਕੇ ਨੇਤ੍ਰੋਂ ਕੋ ਖੋਲਣੇ ਵਾਲਾ ਉਪਦੇਸ਼ ਰੂਪੀ ਭੇਦ ਲਿਆ ਹੈ। ਫਿਰ ਉਸ ਬ੍ਰਹਮ ਭੇਤੀ ਗੁਰਮੁਖ ਪੁਰਸ਼ ਕੀ ਜੀਵਆਤਮਾ ਜੋਤ ਨਿਰੰਕਾਰੀ ਜੋਤ ਕੇ ਸਾਥ ਜੋਤ ਜਬ ਮਿਲੀ। ਤਬ ਅਭੇਦ ਰੂਪੀ ਅਜਰ ਅਮਰ ਅਬਨਾਸੀ ਸੁਖ ਕੋ ਪਾਇਆ। ਸ੍ਰੀ ਪੰਚਮ ਨਾਨਕ ਦਾਸ ਜੀ ਕਹਿ ਹੈਂ। ਐਸੇ ਜੀਵਨ ਮੁਕਤ ਗੁਰਮੁਖ ਜਨ ਸਰੀਰ ਕੀ ਇਸਥਤੀ ਤਕ ਇਕ ਬ੍ਰਹਮ ਲਾਲ ਕੋ ਹੀ ਸਾਰੇ ਪਸਾਰਿਆ ਹੂਆ ਦੇਖਤੇ ਹੈਂ॥

ਸਿਖੋ ਵਾਚ॥ ਹੇ ਮੇਰੇ ਭਵ ਤਾਰਕ ਰੂਪੀ ਜਹਾਜ ਸਤਗੁਰ ਦੇਵ ਜੀ। ਆਪ ਕੇ ਦਾਸ ਨੇ ਬ੍ਰਹਮ ਸਰੂਪ ਲਾਲ ਰੰਗ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਜਾਨਿਆ ਹੈ। ਆਗੇ ਯੇਹ ਕਹੋ ਜੀ। ਇਸ ਲਾਲ ਰੂਪ ਕਾ ਵਾਚਕ ਇਕਾਂਗਾ ਪਦ ਜੋ ਗੁਰਾਂ ਨੇ ਕਹਾ ਹੈ ਤਿਸ ਏਕੜੇ ਅੰਗ ਕੇ ਆਗੇ ਓਪਦ ਜੋ ਹੈ ਉਸਕਾ ਧਾਂਮ ਔਰ ਰੂਪ ਕਿਆ ਹੈ॥

ਆਤਮ ਦਰਸ਼ੀ ਸਤਗੁਰੋ ਵਾਚ॥ ਹੇ ਉਜਲ ਬੁਧ ਸਿਖ ਇਕਾਂਗੇ ਅੰਗ ਕੇ ਆਗੇ ਓਪਦ

ਕਾ ਅਖਰ ਜੋ ਗੁਰਾਂ ਨੇ ਕਥਨ ਕੀਆ ਹੈ। ਸੋ ਤਿਸਓ ਕਾ ਨਾਮ ਓਅੰਕਾਰ ਹੈ। ਔਰ ਤਿਸ ਓਅੰਕਾਰ ਕੇ ਪ੍ਰਥਾਏ ਆਗੇ ਗੁਰਬਾਦੀ ਕੇ ਪ੍ਰਮਾਣਕ ਸ਼ਬਦ ਤੇਰੀ ਦ੍ਰਿੜਤਾ ਕੇ ਵਾਸਤੇ ਕਹਿਤੇ ਹੈਂ ਤੁਮ ਸੁਣੋਂ॥

ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ ਕੀ॥ *(ਅੰਗ ੩੪੦/੮)*

**ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥**
**ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ ਮੇਟਣਾ ਨ ਹੋਈ॥ ੬॥**

***ਅਰਥ***—ਸ੍ਰੀ ਕਬੀਰ ਜੀ ਕਹਿ ਹੈਂ। ਸਭ ਸ੍ਰਿਸ਼ਟੀ ਕਾਆਦ ਮੂਲ ਰੂਪ ਨਿਹ ਅਖਰ ਜੋ ਜੋਤ ਸਰੂਪ ਓਅੰਕਾਰ ਹੈ ਤਿਸ ਕੋ ਦਿਬੁ ਦ੍ਰਿਸਟੀ ਕੇ ਨੇਤ੍ਰੋਂ ਸੇ ਦੇਖ ਕਰਕੇ ਮੈਨੇ ਜਨਿਓ ਹੈ। ਔਰ ਜੋ ਅਖਰੋਂ ਕੀ ਲਿਖਣੇ ਮੇਟਣੇ ਵਾਲੀ ਓਅੰਕਾਰੀ ਜੜ ਸ਼ਕਲ ਹੈ। ਤਿਸ ਅਖਰ ਰੂਪੀ ਓਅੰਕਾਰੀ ਜੜ ਵਸਤੂ ਕੋ ਮੈਂ ਨਹੀਂ ਮਾਨਤਾ। ਔਰ ਹੋਰ ਭੀ ਸਜਨ ਪੁਰਸ਼ ਜੋ ਉਸ ਓਅੰਕਾਰੀ ਸ਼ਕਲ ਕੋ ਦੇਖਣਾ ਚਾਹਤਾ ਹੈ। ਤੋ ਨਿਹੁ ਅਖਰ ਜੋਤ ਸਰੂਪੀ ਓਅੰਕਾਰ ਕੀ ਨਿਰਗੁਣੀ ਸ਼ਕਲ ਕੋ ਦੇਖ ਕਰਕੇ ਲਖਹੁ। ਜੋ ਲਿਖਣੇ ਔਰ ਮੇਟਨੇ ਵਿਖੇ ਨਹੀਂ ਆਤੀ॥

ਰਾਮਕਲੀ ਮਹਲਾ ੫॥ *(ਅੰਗ ੮੮੫/੧)*

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥**
**ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥ ੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤ ਸਰੂਪੀ ਓਅੰਕਾਰ ਕੀ ਅਨਹਦ ਸਬਦ ਰੂਪੀ ਧੁਨ ਭੀ ਏਕੋ ਹੀ ਉਠਤੀ ਹੈ। ਔਰ ਘੰਟੇ ਕੀ ਨਿਆਈ ਬ੍ਰਹਮ ਅਨੰਦੀ ਅਸਚਰਯ ਰਾਗ ਭੀ ਏਕੋ ਹੀ ਅਲਾਪਣ ਹੋਤਾ ਰਹਿਤਾ ਹੈ। ਔਰ ਅਨੰਤ ਸਕਤ ਪ੍ਰਕਾਸ ਰੂਪੀ ਤੁਰੀਯਾ ਕਾ ਦੇਸ ਭੀ ਨਿਰ ਅਧਾਰ ਰੂਪ ਏਕੋ ਹੀ ਹੈ। ਔਰ ਬਿਜਲੀ ਕੀ ਤਰਾਂਹ ਚਮਕਤੀ ਹੂਈ ਓਅੰਕਾਰੀ ਸੁਨੈਹਰੀ ਜੋਤ ਭੀ ਏਕੋ ਹੀ ਦੇਖਣੇ ਵਿਖੇ ਨਜਰੀ ਆਤੀ ਹੈ। ਔਰ ਏਕੋ ਹੀ ਜੋਤ ਸਰੂਪੀ ਓਅੰਕਾਰ ਸਰਬ ਖੰਡ ਬ੍ਰਹਮੰਡੋ ਵਿਖੇ ਬਿਆਪ ਰਹਿਆ ਹੈ। ਔਰ ਜੋਤ ਸ਼ਬਦ ਕੇ ਜਾਨਣੇ ਵਾਲੀ ਸੁਰਤ ਰੂਪੀ ਬ੍ਰਹਮਾਕਾਰ ਬ੍ਰਿਤ ਭੀ ਏਕੋ ਹੀ ਹੈ। ਔਰ ਸਭਨੋਂ ਸੇ ਅਧਿਕ ਵਸੇਖ ਸੇਵਾ ਜੋ ਹੈ ਸੋ ਏਕੋ ਹੀ ਪੂਰਨ ਗੁਰੂ ਕੀ ਹੈ। ਜਿਸ ਪੂਰਨ ਗੁਰੂ ਕੇ ਉਪਦੇਸ਼ ਸੇ ਭੀ ਕੁਲ ਮਾਲਕ ਨਦਰੀ ਆਵੇ ਹੈਂ॥

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ *(ਅੰਗ ੯੨੯/੧੯)*

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧ ॥
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ ੧ ॥ ਰਹਾਉ ॥

*ਅਰਥ*—ਸ੍ਰੀ ਗੁਰੂ ਨਾਨ਼ਕ ਦੇਵ ਜੀ ਕਹਿ ਹੈਂ। ਨਿਹੁ ਅਖਰੁ ਓਅੰਕਾਰੀ ਜੋ ਸੁਨੈਹਰੀ ਰੰਗ ਜੋਤ ਕੇ ਰੂਪ ਵਿਚੋਂ ਬ੍ਰਹਮਾ ਉਤਪਤ ਹੂਆ ਹੈ। ਔਰ ਓਅੰਕਾਰੀ ਸੁਨੈਹਰੀ ਰੰਗ ਜੋਤਿ ਕੇ ਰੂਪ ਵਿਚੋਂ ਬ੍ਰਹਮਾ ਉਤਪਤ ਹੂਆ ਹੈ। ਔਰ ਸੁਨੈਹਰੀ ਰੰਗ ਜੋਤ ਕੇ ਰੂਪ ਵਿਚੋਂ ਚਿਤ ਕਲਾ ਕੀ ਫੁਰਣਾ ਸ਼ਕਤ ਉਪਜੀ ਹੈ। ਅਥਵਾ ਬ੍ਰਹਮਾ ਨੇ ਚਿਤ ਕਲਾ ਦੁਆਰੇ ਓਅੰਕਾਰ ਕੀ ਅਰਾਧਨਾ ਕਰੀ। ਅਰ ਓਅੰਕਾਰੀ ਜੋਤ ਕੇ ਰੂਪ ਵਿਚੋਂ ਹੀ ਚਾਰੇ ਜੁਗ ਔਰ ਪਰਬਤ ਅਰ ਅਸਥਾਵਰ ਜੰਗਮ ਹੂਏ ਹੈਂ। ਅਰ ਓਅੰਕਾਰੀ ਜੋਤ ਕੇ ਰੂਪ ਵਿਚੋਂ ਹੀ ਸ਼ੁਭ ਇਸ ਪੰਦ ਰੂਪੀ ਚਾਰੋਂ ਬੇਦ ਉਤਪਤ ਹੂਏ ਹੈਂ। ਔਰ ਓਅੰਕਾਰੀ ਜੋਤ ਕਾ ਅਨਹਦ ਸਬਦ ਸੁਣ ਕਰਕੇ ਹੀ ਉਧਾਰ ਹੋਤਾ ਹੈ। ਅਥਵਾ ਓਅੰਕਾਰੀ ਜੋਤ ਮੰਤ੍ਰ ਕਾ ਸ਼ਬਦ ਹੀ ਉਧਾਰ ਰੂਪ ਹੈ। ਅਰ ਓਅੰਕਾਰੀ ਜੋਤ ਸਰੂਪ ਕੇ ਸਾਥ ਗੁਰਮੁਖ ਪੁਰਸ਼ੋ ਕੀ ਆਤਮਾ ਜੋਤੀ ਜੋਤ ਮਿਲਾਏ ਕਰਕੇ ਤਰਨਾ ਕਰੇ ਹੈਂ। ਐ ਮੇਰੇ ਸਜਣੋਂ ਤੁਮ ਜੋਤ ਸਰੂਪੀ ਨਿਜ ਸਰੂਪ ਕਾ ਜੋ ਲਖਾਇਕ ਓਨਮ ਅਖਰ ਹੈ। ਤਿਸਕਾ ਗੁਰ ਉਪਦੇਸ ਦੁਆਰਾ ਬੀਚਾਰ ਕਰੋ। ਯੇਹ ਜੋਤ ਸਰੂਪੀ ਓਨਮ ਅਖਰ ਤੀਨੋਂ ਭਵਣੋਂ ਵਿਖੇ ਦੇਖਣੇ ਔਰ ਜਪਨੇ ਵਾਲਾ ਸਾਰਤਥ ਰੂਪ ਹੈ। ਸ੍ਰੀ ਗੁਰੂ ਜੀ ਕਹਿ ਹੈਂ ਹੇ ਪਾਂਡੇ ਤੁਮ ਸੁਣੋਂ ਹਮਾਰੇ ਸਚੇ ਪਵਿਤ੍ਰ ਉਪਦੇਸ ਕੋ ਯੇਹ ਤੁਮ ਕਿਆ ਤਰੈਗੁਣੀ ਮਾਇਕ ਸ਼ੁਭ ਅਸ਼ੁਭ ਕਰਮੋਂ ਕੇ ਜੰਜਾਲ ਲਿਖ ਪੜ ਰਹਿਆ ਹੈਂ। ਯੇਹ ਤੇਰੀ ਕਰਮ ਰੂਪੀ ਜੰਜਾਲੋਂ ਕੀ ਲਿਖਤ ਪੜਤ ਜਨਮ ਜਨਮਾਂਤ੍ਰੋਂ ਵਿਖੇ ਭਟਕਾਨੇ ਵਾਲੀ ਹੈ। ਜੇਕਰ ਲਿਖਣਾ ਹੈ ਤਾਂ ਪ੍ਰਕਾਸ ਰੂਪੀ ਰਾਮ ਨਾਮ ਕਾ ਸਚਾ ਉਪਦੇਸ ਲਿਖਹੁ। ਗੁਪਾਲ ਲਾਲ ਕੇ ਉਪਾਸਕ ਗੁਰਮੁਖ ਪੁਰਸਾਂ ਕੇ ਪਾਸੋਂ॥

ਰਾਗ ਕਾਨੜਾ ਮਹਲਾ ੪ ॥ ਅਸਟਪਦੀ ॥ *(ਅੰਗ ੧੩੧੦/੮)*

ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥

**ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥੪ ॥**
**ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ ॥**
**ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ ॥੫ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਓਅੰਕਾਰੀ ਸੁਨੈਹਰੀ ਰੰਗ ਜੋਤ ਕਾ ਇਕ ਰੂਪ ਹੀ ਸਾਰੇ ਖੰਡ ਬ੍ਰਹਮੰਡਹੁ ਵਿਖੇ ਰਵ ਰਹਿਆ ਹੈ। ਫਿਰ ਸਭੀ ਸ੍ਰਿਸਟੀ ਕਾ ਰੂਪ ਇਕ ਓਅੰਕਾਰੀ ਜੋਤ ਸਰੂਪ ਵਿਖੇ ਹੀ ਸਮਾਇ ਜਾਵੇਗਾ। ਆਪੇ ਹੀ ਨਿਰਗੁਣ ਜੋਤ ਸਰੂਪੀ ਓਅੰਕਾਰ ਇਕ ਰੂਪ ਹੈ। ਔਰ ਆਪੇ ਹੀ ਸਰਗੁਣ ਵੈਰਾਠ ਸਰੂਪ ਬਹੁਰੰਗੀ ਹੂਆ ਹੈ। ਔਰ ਸੁਵਾਸੋਂ ਕੀ ਪਵਨ ਦੁਆਰੇ ਸਭੀ ਚੇਤੰਨ ਜੀਵੋਂ ਸੇ ਇਕੋ ਹੀ ਵਾਕ ਗਿਰਾਹ ਰੂਪੀ ਬਚਨ ਕਢਾਵੇ ਹੈਂ। ਅਥਵਾ ਸਭੀ ਕਹਤੇ ਹੈਂ ਇਕ ਪ੍ਰਮੇਸ਼ਰ ਹੈ। ਪਰ ਇਸ ਇਕ ਪ੍ਰਮੇਸ਼ਰ ਕੇ ਰੂਪ ਕੋ ਕਿਸੇ ਵਿਰਲੇ ਜੋਤ ਪ੍ਰਕਾਸੀ ਗੁਰਮੁਖ ਪੁਰਸ ਨੇ ਪਛਾਤਾ ਔਰ ਦੇਖਿਆ ਹੈ। ਔਰ ਜੋ ਗੁਰਮੁਖ ਪੁਰਸ਼ ਹੀ ਹੋਵੇਗਾ। ਸੋ ਆਪ ਭੀ ਬ੍ਰਹਮ ਜੋਤ ਕੋ ਦੇਖ ਕਰ ਲਖੇਗਾ। ਔਰ ਸੰਸਾਰ ਵਿਖੇ ਭੀ ਉਪਦੇਸ ਕੇ ਦੁਆਰਾ ਬ੍ਰਹਮ ਜੋਤ ਕੋ ਲਿਖਵੇਗਾ। ਔਰ ਗੁਰਮੁਖ ਪੁਰਸ਼ੋਂ ਕੀ ਜੋਤ ਆਤਮਾ ਆਪਣੇ ਸਾਥ ਅਨਹਦ ਸ਼ਬਦ ਬਜਾਤੀ ਹੂੰਈ ਜਾਇ ਮਿਲੇਗੀ। ਅਥਵਾ ਅਭੇਦ ਰੂਪ ਹੋਏ ਜਾਵੇਗੀ ਜਲ ਤੁਰੰਗ ਕੀ ਨਿਆਈਂ॥

ਸਾਰਗ ਮਹਲਾ ੫ ॥ *(ਅੰਗ ੧੨੧੩/੬)*

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਲਰੀਆ ॥**
**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤ ਸਰੂਪੀ ਓਅੰ ਸ਼ਬਦ ਜੋ ਹਮਾਰਾ ਪਤੀ ਹੈ। ਤਿਸਕੀ ਪ੍ਰੇਮਾ ਪ੍ਰੀਤ ਮਹਿਡੇ ਚਿਤ ਵਿਖੇ ਪਹਿਲੇ ਥੋਂ ਪੁਰਾਤਨ ਹੀ ਚਲੀ ਆਈ ਹੈ। ਪਰ ਜਬ ਮੇਰੇ ਜੋਤ ਪ੍ਰਕਾਸ਼ੀ ਸਤਗੁਰ ਦੇਵ ਜੀ ਨੇ ਆਪਣੇ ਮੁਝੇ ਜੋਤ ਮੰਤ੍ਰੀ ਉਪਦੇਸ਼ ਕਾ ਬਚਨ ਦੀਆ ਥਾ। ਤਬ ਸੇ ਹੀ ਮੈਂ ਸ਼ੁਭ ਗੁਣੋਂ ਕਰਕੇ ਸਾਜੀ ਸ਼ੰਗਾਰੀ ਗਈ ਹਾਂ। ਅਥਵਾ ਗੁਰ ਗਾਧੀ ਪਰ ਸਾਜੇ ਗਏ ਹਾਂ॥

ਸਿਖੋਵਾਚ॥ ਐ ਮੇਰੇ ਗਿਯਾਨ ਅਮੀ ਕੇ ਪਿਲਾਣੇ ਵਾਲੇ ਕ੍ਰਿਪਾ ਸਾਗਰ ਸਤਗੁਰ ਦੇਵ ਜੀ। ਆਪ ਕੇ ਨਿਜ ਸੇਵਕ ਜਨ ਨੇ ੧ਓ ਸ਼ਬਦ ਕਾ ਯਥਾਰਥ ਨਿਰਨਾ ਜਾਨਿਓ ਹੈ ਅਬ ਆਗੇ ਸਤਨਾਮੁ ਕਾ ਭੀ ਸਿਧਾਤੂ ਪ੍ਰਗਟ ਨਿਰਨਾ ਕਹੋ ਜੀ ਕੈਸੇ ਹੈ॥ ਸਤਿਗੁਰ ਆਤਮ

ਦਰਸੀਓ ਵਾਚ॥ ਹੇ ਸਿਖ ਸਤਿਨਾਮ ਜੋ ਹੈ ਸੋ ਤਿਸਕੇ ਸਤ ਸਰੂਪੀ ਹੈ। ਜੋਤ ਸਰੂਪੀ ਔਰ ਪ੍ਰਕਾਸ਼ ਸਰੂਪੀ ਔਰ ਸ਼ਬਦ ਸਰੂਪੀ ਇਨ ਤੀਨ ਕਿਸਮੋਂ ਕੇ ਸਤਿ ਸਰੂਪ ਨਾਮੀ ਬ੍ਰਹਮ ਲਾਲ ਕੇ ਸਰੂਪ ਵਿਚੋਂ ਉਪਜੇ ਹੈਂ। ਜਿਸ ਕੋ ਪੈਹਲੇ ੧ਓ ਲਿਖਾ ਗਿਆ ਹੈ। ਸੋ ਤਿਸ ਸਤਿਨਾਮੁ ਕਾ ਸਤ ਸਰੂਪ ਭਿੰਨ ਭਿੰਨ ਰੂਪ ਆਗੇ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਕਹਿਗੇ ਤੁਮ ਚਿਤ ਦੇ ਕਰ ਸੁਣੋਂ॥

ਗਉੜੀ ਸੁਖਮਨੀ ਮਹਲਾ ੫ ॥ *(ਅੰਗ ੨੮੪/੧੭)*

**ਸਤਿ ਨਾਮੁ ਪ੍ਰਭ ਕਾ ਸੁਖਦਾਈ ॥**
**ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥੬ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ ਮਈ ਸਤਿ ਸਰੂਪੀ ਜੋ ਪ੍ਰਭੂ ਕਾ ਸਤਿਨਾਮੁ ਹੈ ਸੋ ਅਤਿਸੈ ਕਰਕੇ ਸਮੂਹ ਸੁਖਾਂ ਕਾ ਦਾਤਾ ਹੈ। ਇਸ ਸਤਿਨਾਮੁ ਕੇ ਜਪਣੇ ਔਰ ਦੇਖਣੇ ਕਾ ਸਚਾ ਨਿਸਚਾ ਜੋਤ ਪ੍ਰਕਾਸੀ ਪੂਰਨ ਗੁਰੂ ਕੇ ਉਪਦੇਸ ਦੁਆਰਾ ਪ੍ਰਾਪਤ ਹੋਤਾ ਹੈ। ਸ੍ਰੀ ਪੰਚਮ ਨਾਨਕ ਜੀ ਨੇ ਐਸੇ ਬਰਨਨ ਕੀਆ ਹੈ॥

ਗਉੜੀ ਸੁਖਮਨੀ ਮਹਲਾ ੫ ॥ *(੨੮੫/੯)*

**ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥**
**ਜਾ ਕੈ ਰਿਦੈ ਬਿਸ੍ਵਾਸੁ ਪ੍ਰਭੁ ਆਇਆ ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**
**ਭੈ ਤੇ ਨਿਰਭਉ ਹੋਇ ਬਸਾਨਾ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥੨ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ। ਜੋਤਿ ਰੂਪੀ। ਔਰ ਸ਼ਬਦ ਰੂਪੀ ਜੋ ਸਤਿ ਸਰੂਪੀ ਸਤਿਨਾਮੁ ਹੈ ਇਸਕੋ ਜਿਸ ਪੁਰਸ ਨੇ ਆਪਣੇ ਹਿਰਦੇ ਵਿਖੇ ਦੇਖ ਕਰਕੇ ਮੰਨਿਆ ਹੈ। ਉਸੀ ਨੇ ਹੀ ਕਰਨੇ ਕਰਾਵਣੇ ਵਾਲਾ ਜੋ ਮੂਲ ਰੂਪ ਬ੍ਰਹਮ ਲਾਲ ਹੈ ਤਿਸਕੋ ਦੇਖ ਕਰ ਪਛਾਣਿਆ ਹੈ। ਜਿਸ ਯੁਗਿਆਸੀ ਪੁਰਸ ਕੇ ਹਿਰਦੇ ਵਿਖੇ ਪ੍ਰਭ ਕੇ ਦੇਖਣੇ ਵਾਲਾ ਸਚਾ ਬਿਸਵਾਸ ਰੂਪੀ ਨਿਸਚਾ ਹੂਆ ਹੈ। ਤਿਸ ਕੋ ਗੁਰੂ ਕੇ ਉਪਦੇਸ ਰੂਪੀ ਜੋਤ ਮੰਤ੍ਰ ਦੁਆਰੇ ਤਤ ਵਸਤੂ ਕਾ ਗਿਯਾਨ ਨਿਜ ਸਰੂਪੀ ਪ੍ਰਗਟ ਹੂਆ ਫਿਰ ਜਨਮ ਮਰਨ ਕੇ ਭੈ ਸੇ ਰਹਿਤ ਹੋਏ ਕਰਕੇ ਨਿਰਭੈ ਰੂਪ ਹੋਏ ਬਸਨੇ ਲਗਾ। ਔਰ ਜਿਸ ਬ੍ਰਹਮ ਜੋਤ ਸੇ ਉਪਜਿਆ ਥਾ। ਫਿਰ ਉਸੀ ਬ੍ਰਹਮ ਜੋਤ ਵਿਖੇ ਜਲ ਤੁਰੰਗ ਕੀ ਨਿਆਈ ਸਮਾਇਆ। ਅਜਰ ਅਬਨਾਸੀ ਵਾਲੇ

ਅਚਲ ਸੁਖ ਕੋ ਪਾਵਹੁਗੇ। ਜੋ ਕਭੀ ਪ੍ਰਨਾਮੀ ਨਹੀਂ ਹੋਣੇ ਵਾਲਾ॥

ਮਾਰੂ ਸੋਹਲਾ ੫ ॥ *(ਅੰਗ ੧੦੮੩/੧੦)*

**ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥**
**ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ॥ ੨੦॥**

***ਅਰਥ***—ਸਰਗੁਣੀ ਸਰੂਪਹੁ ਕੇ ਕ੍ਰਿਤਮੀ ਕਥਨ ਕੀਏ ਹੂਏ ਜੋ ਅਨੇਕਾਂ ਨਾਮ ਹੈ ਤੇਰੇ ਸੋ ਹਮਾਰੀ ਪ੍ਰੇਰਕ ਜਿਹਬਾ ਨੇ ਕਥਨ ਕੀਏ ਹੈਂ। ਔਰ ਜੋ ਨਿਹ ਅਖਰੁ ਅਕ੍ਰਿਤੁਮ ਨਿਰਗੁਣ ਪਦ ਵਾਲਾ ਜੋਤ ਸਰੂਪੀ। ਔਰ ਪ੍ਰਕਾਸ ਰੂਪੀ ਔਰ ਅਨਹਦ ਸਬਦ ਰੂਪੀ ਸਪਤ ਸਰੂਪ ਵਾਲਾ ਜੋ ਸਤਨਾਮ ਹੈ। ਸੋ ਹੇ ਅਕਾਲ ਪੁਰਖ ਯੇਹ ਜੋ ਤੇਰਾ ਸਤਿਨਾਮ ਹੈ। ਏਹ ਆਦਿ ਸਨਾਤਨ ਹੀ ਪਰਮ ਪੁਰਾਤਨ ਚਲਾ ਆਇਆ ਹੈ। ਅਥਵਾ ਅਕ੍ਰਿਤੁਮ ਰੂਪ ਕਿਸੀ ਕਾ ਕਥਨ ਕੀਆ ਹੂਆ ਨਹੀਂ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹੇ ਕੁਲ ਮਾਲਕ ਸਤਿਨਾਮ ਰੂਪੀ ਬ੍ਰਹਮ ਲਾਲ ਜੀ ਹਮ ਭਗਤ ਜਨ ਤੇਰੀ ਸ਼ਰਨਾਗਤਿ ਵਿਖੇ ਪੜੇ ਹੈਂ। ਤੁਮ ਦਿਹੋ ਦਰਸ਼ਨ ਤਬੀ ਹਮਾਰੇ ਮਨ ਕੋ ਜੋਤੀ ਜੋਤਿ ਮਿਲਾਣੇ ਵਾਲਾ ਰੰਗ ਲਗੇਗਾ॥

ਕਾਨੜੇ ਕੀ ਵਾਰੁ॥ ਮਃ ੫ ॥ *(੧੩੧੫/੫)*

**ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ**
**ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ॥ ੫॥**

***ਅਰਥ***—ਹੇ ਮੇਰੇ ਪ੍ਰੇਮੀ ਸਜਣ ਪੁਰਸ਼ੋਂ ਤੁਮ ਸਭੀ ਮਿਲ ਕਰਕੇ ਧਿਆਵਨਾ ਅਰਾਧਨਾਂ ਕਰੋ ਸੋ ਕੈਸਾ ਹੈ ਸਤਿਨਾਮੁ ਜੋ ਇਸ ਉਤਪਤਿ ਸ੍ਰਿਸ਼ਟੀ ਕੇ ਆਦਿ ਪੈਹਲੇ ਭੀ ਸਤਰੂਪ ਥਾ। ਔਰ ਚਹੋ ਜੁਗੋਂ ਕੇ ਉਤਪਤ ਕਾਲ ਮੇਂ ਭੀ ਸਤਿਰੂਪ ਹੈ। ਔਰ ਸਮਾਧੀ ਕਾਲ ਕੇ ਵਕਤ ਭੀ ਪ੍ਰਤਖ ਹਾਜਰਾ ਹਜੂਰ ਸਤਿਰੂਪ ਹੈ। ਅਥਵਾ ਸਰਬ ਕਾਲੋਂ ਵਿਖੇ ਭੀ ਔਰ ਕਾਲੋਂ ਕੀ ਮ੍ਰਿਜਾਦਾ ਸੇ ਰਹਿਤ ਭੀ ਸਦਾ ਸਦਾ ਹੀ ਅਚਲ ਸਤਿ ਸਰੂਪ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹੇ ਸਤਿ ਸਰੂਪੀ ਬ੍ਰਹਮ ਲਾਲ ਜੀ ਮੈਂ ਤੇਰੇ ਦਾਸਨ ਕਾ ਦਾਸ ਹੀ ਹੋਵਾਂ ਜੋ ਤੈਨੂੰ ਪਿਆਰੇ ਹੈਂ॥

ਧਨਾਸਰੀ ਮਹਲਾ ੪ ॥ *(ਅੰਗ ੬੭੦/੧)*

**ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥**
**ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥**

***ਅਰਥ***—ਸ੍ਰੀ ਚੌਥੇ ਗੁਰ ਨਾਨਕ ਦੇਵ ਜੀ ਕਹਿ ਹੈਂ। ਹੇ ਮੇਰੇ ਪਿਆਰੇ ਮਨਾਂ ਤੁਮ ਜਪਨਾਂ ਕਰੋ ਜੋ ਸਤਿ ਸਰੂਪੀ ਪ੍ਰਕਾਸ਼ਮਈ ਅਕ੍ਰਿਤੁਮ ਸਤਿਨਾਮੁ ਹੈ। ਤਿਸ ਐਸੇ ਪਵਿਤ੍ਰ ਸਤਿਨਾਮੁ ਕੋ ਜੋਤੀ ਜੋਤਿ ਮਿਲਾਏ ਕਰਕੇ ਸਦਾ ਹੀ ਆਠੋਂ ਯਾਂਮੁ ਜਪਨਾ ਚਾਹੀਐ। ਇਸ ਸਤਿਨਾਮੁ ਕੇ ਪ੍ਰਤਾਪ ਕਰਕੇ ਲੋਕ ਪਰਲੋਕ ਵਿਖੇ ਯਸੁ ਕੀਰਤੀ ਰੂਪੀ ਔਰ ਮਾਨ ਵਡਿਆਈ ਰੂਪੀ ਜਲ ਕਰਕੇ ਉਜਲਾ ਮੁਖ ਹੋਤਾ ਹੈ। ਤਾਂਤੇ ਬਿਨਾਂ ਡੇਰੀ ਸੇ ਨਿਤ ਹੀ ਧਿਆਨ ਦੁਆਰੇ ਧਿਆਵਨਾਂ ਕਰੋ ਜੋ ਪ੍ਰਕਾਸ਼ ਰੂਪੀ ਪੁਰਖ ਨਿਰੰਜਨ ਮਾਇਆ ਸੇ ਨਿਆਰਾ ਰੂਪ ਹੈ॥

ਸਿਖੋਵਾਚ॥ ਹੇ ਮੇਰੇ ਸਿਵ ਰੂਪੀ ਨਿਹਕਲੰਕੀ ਸਤਿਗੁਰ ਦੇਵ ਜੀ ਆਪ ਕੇ ਨਿਜ ਸੇਵਕ ਜਨ ਨੇ ਸਤਿ ਸਰੂਪੀ ਨਿਰਗੁਣੀ ਜੋ ਸਤਿਨਾਮੁ ਪ੍ਰਭ ਕਾ ਅਨਾਦੀ ਔਰ ਅਕ੍ਰਿਤੁਮ ਰੂਪ ਨਾਮੁ ਹੈ ਤਿਸ ਕੋ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਮੈਨੇ ਜਾਨਿਓ ਹੈ। ਅਬ ਆਗੇ ਮੇਰੇ ਤਾਈਂ ਯੇਹ ਨਿਰਨਾ ਕਰਕੇ ਕਹੋ ਜੀ ਜੋ ਸਤਿ ਸਰੂਪੀ ਸਤਿਨਾਮੁ ਕੇ ਆਗੇ ਕਰਤਾਪੁਰਖ ਪਦ ਗੁਰਾਂ ਨੇ ਕਹਾ ਹੈ। ਤਿਸਕੇ ਪ੍ਰਥਾਇ ਭੀ ਕਿਛੁ ਸਿਧਾਂਤੀ ਪ੍ਰਮਾਣ ਪ੍ਰਗਟ ਕਰੋ ਜੀ ਕੈਸੇ ਹੈ॥ ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਨਾਂਮੁ ਰਸੁ ਕੇ ਪੀਣੇ ਵਾਲੇ ਪ੍ਰੇਮੀ ਸਿਖ ਪੀਛੇ ਜੋ ਸਤਿ ਪ੍ਰਕਾਰ ਕੇ ਰੂਪ ਵਾਲਾ ਸਤਿਨਾਮੁ ਜੋਤ ਰੂਪੀ ਔਰ ਪ੍ਰਕਾਸ਼ ਰੂਪੀ ਔਰ ਸ਼ਬਦ ਰੂਪੀ ਤੇਰੇ ਤਾਈਂ ਬਰਨਨ ਕਰਕੇ ਕਹਾ ਹੈ। ਅਬ ਕਰਤੇ ਪੁਰਖ ਕਾ ਸਿਧਾਂਤ ਸੁਣੋਂ। ਜਿਸ ੧ਓ ਲਾਲ ਰੂਪ ਨੇ ਆਪਣੇ ਇਕ ਰੂਪ ਵਿਚੋਂ ਜੋਤਿ ਰੂਪੀ ਔਰ ਪ੍ਰਕਾਸ਼ ਰੂਪੀ ਔਰ ਨਿਹ ਅਖਰ ਅਨਹਦ ਸ਼ਬਦ ਰੂਪੀ ਸਤਿ ਸਰੂਪੀ ਸਤਿਨਾਮੁ ਆਪਣੇ ਨਿਜ ਰੂਪ ਹੀ ਪ੍ਰਗਟ ਕਰਨੇ ਕਰਕੇ ਅਥਵਾ ਜਗਤ ਕੋ ਉਤਪਤ ਕਰਨੇ ਕਰਕੇ ਤਿਸਕਾ ਨਾਮੁ ਕਰਤਾਪੁਰਖ ਸਤਗੁਰ ਨੇ ਕਥਨ ਕੀਆ ਹੈ। ਅਬ ਆਗੇ ਗੁਰਬਾਣੀ ਕੇ ਪ੍ਰਮਾਣੋਂ ਸੇ ਕਰਤੇ ਪੁਰਖ ਕੇ ਲਖਣ ਕਹਿਤੇ ਹੈਂ ਤੁਮ ਸੁਣੋਂ॥

ਵਾਰ ਮਾਝ ਕੀ ਮਹਲਾ ੧ ॥ *(ਅੰਗ ੧੩੮/੫)*

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥ ੧॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹੇ ਸੁਤੇ ਪ੍ਰਕਾਸ਼ ਰੂਪੀ ਕਰਤਾ ਪੁਰਖ ਹੀਰੇ ਲਾਲ ਜੀ ਤੂੰ ਮਨੁ ਕੀ ਗੰਮਕਾ ਸੇ ਰਹਿਤ ਗੁਪਤ ਅਗੰਮ ਰੂਪ ਹੈਂ। ਤੂੰ ਆਪੇ ਹੀ ਪ੍ਰਕਾਸ਼ ਰੂਪੀ ਓਅੰਕਾਰੀ ਸ਼ਬਦ ਕਲਾ ਸੇ ਸ੍ਰਿਸ਼ਟੀ ਕੋ ਉਤਪਤਿ ਕੀਆ ਹੈ। ਸੋ ਕੈਸੀ ਹੈ ਸ੍ਰਿਸ਼ਟੀ ਜੋ

ਅਨੇਕਾਂ ਹੀ ਰੰਗ ਬਰੰਗਾਂ ਕੇ ਜੀਆ ਜੰਤ ਬਹੁ ਭਾਂਤੋਂ ਕੇ ਉਪਜਾਏ ਹੈਂ। ਜਿਨਹੁ ਕਾ ਕਿਛੁ ਅੰਤ ਸ਼ੁਮਾਰ ਨਹੀਂ ਆਤਾ। ਤਾਂਤੇ ਹੇ ਅਕਾਲ ਪੁਰਖ ਜੀ ਤੂੰ ਆਪਣੇ ਖੇਤ ਤਮਾਸ਼ੇ ਕੋ ਤੂੰ ਆਪੇ ਹੀ ਜਾਣਤਾ ਹੈ। ਜਿਸਨੇ ਜਗਤ ਰਚਨਾ ਕੋ ਰਚਿਆ ਹੂਆ ਹੈ॥

ਗਉੜੀ ਕੀ ਵਾਰ ਮਹਲਾ ੪ ॥ *(ਅੰਗ ੩੦੧/੧੩)*

ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ॥
ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ॥
ਤੂ ਘਟਿ ਘਟਿ ਇਕੁ ਵਰਤਦਾ ਗੁਰਮੁਖਿ ਪਰਗੜੀਐ॥
ਤੂ ਸਚਾ ਸਭਸ ਦਾ ਖਸਮੁ ਹੈ ਸਭ ਦੂ ਤੂ ਚੜੀਐ॥
ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ॥ ੩॥

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਹੇ ਅਨੰਤ ਸ਼ਕਤ ਕੇ ਮਾਲਕ ਕਰਤਾ ਪੁਰਖ ਜੀ ਤੂੰ ਮਨ ਫੁਰਨੇ ਕੀ ਗੰਮਤਾ ਸੇ ਰਹਿਤ ਗੁਪਤਿ ਅਗੰਮ ਰੂਪ ਹੈ। ਕਿਸਕੇ ਸਾਥ ਤੁਝੇ ਮਿਲਾਏ ਕਰਕੇ ਤੇਰੀ ਉਪਮਾ ਵਡਿਆਈ ਕਰੀਐ ਜੀ। ਕਿਉਕੇ ਤੇਰੇ ਸਦ੍ਰਸ਼ ਕੋਈ ਹੋਰ ਵਡਾ ਹੋਵੈ ਤਾਂ ਕਹੀਐ। ਤਾਂਤੇ ਤੇਰੇ ਜੈਸਾ ਤੁਝੇ ਹੀ ਕਹਿ ਕਰਕੇ ਆਪਣੇ ਮਨੁ ਕੋ ਵੀਚਾਰ ਦੁਆਰਾ ਭੜਾਵਤੇ ਹੈਂ। ਤੂੰ ਸਭਨੋਂ ਸੂਖਮ ਅਸਥੂਲ ਸਰੀਰੋ ਕੇ ਘਟਿ ਘਟਿ ਵਿਖੇ ਇਕੋ ਰੂਪ ਹੀ ਵਰਤ ਰਹਿਆ ਹੈ। ਔਰ ਪ੍ਰਗਟ ਤੂੰ ਇਕ ਗੁਰਮੁਖ ਪੁਰਸ਼ੋਂ ਕੇ ਹਿਰਦੇ ਵਿਖੇ ਹੀ ਹੋਤਾ ਹੈ। ਅਗਿਆਤ ਪੁਰਸ਼ੋਂ ਕੋ ਨਹੀਂ ਹੋਤਾ। ਹੇ ਬ੍ਰਹਮ ਲਾਲ ਕਰਤਾ ਪੁਰਖ ਜੀ ਤੂੰ ਹੀ ਸਚਾ ਰੂਪ ਸਭਨੋਂ ਕਾ ਖਸਮ ਮਾਲਕ ਹੈ। ਔਰ ਸਭਨੋਂ ਸੇ ਉਚਾ ਬੜਾ ਦਰਜਾ ਮੁਰਾਤਬਾ ਭੀ ਤੇਰਾ ਹੀ ਹੈ। ਹੇ ਸਰਬ ਕਲਾ ਸਮਰਥ ਸਚੇ ਪਿਤਾ ਜੀ ਤੂੰ ਕਰਹਿ ਸੋ ਵੋਹੀ ਹੋਏ ਸਕਤਾ ਹੈ ਤਾਂ ਹਮ ਕਿਸ ਬਾਤ ਕਾ ਫਿਕਰ ਹੰਦੇਸ਼ਾ ਕਰਨਾ ਹੈ॥

ਵਡਹੰਸ ਕੀ ਵਾਰ ਮਹਲਾ ੩ ॥ *(ਅੰਗ ੫੯੧/੧੯)*

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ॥
ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ॥
ਪੁਰਖੈ ਸੇਵਹਿ ਸੇ ਪੁਰਖੇ ਹੋਵਹਿ ਜਿਨੀ ਹਉਮੈ ਸਬਦਿ ਜਲਾਈ॥

ਤਿਸੁ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥
ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ॥
ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ॥
ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ॥ ੨ ॥

*ਅਰਥ*—ਇਸ ਤਰੈ ਗੁਣੀ ਮਾਇਕ ਜਗਤ ਕੀ ਰਚਨਾ ਵਿਖੇ ਪੁਰਖ ਏਕ ਨਿਰਗੁਣ ਰੂਪ ਬ੍ਰਹਮ ਲਾਲ ਹੀ ਹੈ। ਹੋਰ ਜਿਤਨੇ ਮਾਇਆ ਸਬਲ ਵਿਖੇ ਖੰਡ ਬ੍ਰਹਮੰਡ ਕੇ ਸੂਖਮ ਅਸਥੂਲ ਸਰੀਰ ਧਾਰੀ ਹੈ। ਸੋ ਸਭੀ ਸਰੀਰ ਧਾਰੀ ਜੀਵ ਇਸਤ੍ਰੀ ਰੂਪ ਕਾ ਹੀ ਵਾਚਕ ਸ਼ਬਦ ਹੈ। ਅਥਵਾ ਸਭੀ ਇਸਤ੍ਰੀ ਰੂਪ ਹੈਂ। ਔਰ ਵੁਹ ਅਕਾਲ ਪੁਰਖ ਲਾਲਨ ਕਾ ਲਾਲ ਜੋ ਹੈ। ਸੋ ਸੂਰਜ ਕੀ ਨਿਆਈ ਵਿਆਪਕਤਾ ਸ਼ਕਤ ਦੁਆਰੇ ਸਭ ਸਰੀਰ ਰੂਪੀ ਘਟੋ ਵਿਖੇ ਭੋਗਤਾ ਹੂਆ ਭੀ ਨਿਰਲੇਪ ਕਾ ਨਿਰਲੇਪ ਹੀ ਰਹਿਤਾ ਹੈ ਐਸੇ ਅਲਖ ਰੂਪ ਕੀ ਅਸਚਰਜ ਗਤੀ ਕੋ ਲਖਿਆ ਨਹੀਂ ਜਾਤਾ। ਸੋ ਐਸੇ ਕੁਲ ਮਾਲਕ ਕਰਤੇ ਪੁਰਖ ਕਾ ਦਰਸ਼ਨ ਹਮਕੋ ਹਮਾਰੇ ਲਾਲ ਪ੍ਰਕਾਸ਼ੀ ਪੂਰੇ ਸਤਿਗੁਰਾਂ ਨੇ ਜੋਤ ਪ੍ਰਕਾਸੀ ਦਿਭ ਨੇਤ੍ਰੋਂ ਕੇ ਦੁਆਰੇ ਦਿਖਾਲਿਆ ਹੈ। ਔਰ ਉਨਕੇ ਉਪਦੇਸ਼ ਰੂਪੀ ਅਨਹਦ ਸਬਦ ਦੁਆਰੇ ਹਮਕੋ ਸਭ ਸੋਝੀ ਹੂਈ ਹੈ। ਔਰ ਜੋ ਉਸ ਬ੍ਰਹਮ ਲਾਲ ਪੁਰਖ ਕੋ ਗੁਰਾਂ ਕੇ ਉਪਦੇਸ ਦੁਆਰਾ ਜੋਤੀ ਜੋਤਿ ਮਿਲਾਏ ਕਰਕੇ ਸੇਵੇਂਗਾ। ਸੋ ਵੁਹੀ ਬ੍ਰਹਮ ਲਾਲ ਪੁਰਖ ਕਾ ਰੂਪ ਹੋਏ ਜਾਵੇਗਾ ਪਰ ਕੈਸੇ ਹੋਵੇਗਾ। ਜਿਨਹੁ ਨੇ ਅਨਹਦ ਸ਼ਬਦ ਵਿਖੇ ਲੀਣ ਹੋਏ ਕਰਕੇ ਸ੍ਰੀਰਕ ਜਾਤ ਬਰਨ ਕੀ ਹਉਮੈਂ ਕੋ ਜਲਾਇਆ ਹੈ ਸੋਈ ਪੁਰਖ ਕਾ ਰੂਪ ਹੋਵੇਗਾ। ਔਰ ਉਸ ਬ੍ਰਹਮ ਲਾਲ ਕਰਤੇ ਪੁਰਖ ਕਾ ਕੋਈ ਸਰੀਕ ਭੀ ਨਹੀਂ ਹੈਂ। ਔਰ ਨ ਕੰਟਕ ਕੀ ਤਰਹਾ ਦੁਖ ਦੇਣੇ ਵਾਲਾ ਵੈਰੀ ਦੁਸਮਨ ਹੈ ਉਸਕਾ। ਉਸ ਕੁਲ ਮਾਲਕ ਕਾ ਅਨੰਤ ਸ਼ਕਤ ਪ੍ਰਕਾਸ਼ ਰੂਪੀ ਕੁਦਰਤ ਕਾਨੂੰਨੀ ਰਾਜ ਸਦਾ ਨਿਹਚਲ ਇਕ ਰਸੁ ਰਹਿਤਾ ਹੈ। ਔਰ ਵੋਹ ਆਪਣੇ ਨਿਜ ਸਰੂਪ ਸੇ ਬਦਲ ਕਰਕੇ ਜਨਮ ਮਰਨ ਵਿਖੇ ਨਹੀਂ ਆਤਾ ਜਾਤਾ। ਜੋ ਗੁਰਮੁਖ ਪੁਰਸ ਉਸਕੇ ਸੇਵਕ ਜਨ ਹੋਤੇ ਹੈਂ ਸੋ ਨਿਤਾ ਪ੍ਰਤੀ ਰਾਤ੍ਰ ਦਿਨੇ ਹੀ ਹਭਿਯਾਸ ਰੂਪੀ ਸੇਵਾ ਕਰਤੇ ਹੈਂ ਔਰ ਸਚੇ ਅਕਾਲ ਪੁਰਖ ਕੇ ਗੁਣਾਂਵਾਦ ਗਾਵਤੇ ਹੈਂ ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ। ਮੈਂ ਉਸ ਸਚੇ ਬ੍ਰਹਮ ਲਾਲ ਕੀ ਵਡਿਆਈ ਉਪਮਾ ਕੋ ਦੇਖ ਕਰਕੇ ਕਮਲ ਕੀ ਨਿਆਈ ਪ੍ਰਸੰਨਤਾ ਸੇ ਪ੍ਰਫੁਲਤ ਹੂੰ॥

ਮਾਰੂ ਸੋਹ: ਮਹਲਾ ੧ ॥ (ਅੰਗ ੧੦੩੮/੧੫)

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ॥**
**ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ॥ ੩॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹੇ ਅਨੰਤ ਸ਼ਕਤ ਸੁਤੇ ਪ੍ਰਕਾਸ਼ੀ ਅਕਾਲ ਪੁਰਖ ਚਿਤੰਨ ਲਾਲ ਜੀ ਤੇਰੇ ਸਿਰ ਊਪਰ ਕਾਲ ਮਾਰਨੇ ਵਾਲਾ ਕੋਈ ਨਹੀਂ ਹੈ। ਅਥਵਾ ਕਾਲ ਕਲਪਣਾ ਸੇ ਰਹਿਤ ਤੂੰ ਅਕਾਲ ਪੁਰਖ ਹੈਂ। ਫਿਰ ਤੂੰ ਕੈਸਾ ਹੈਂ ਜੋ ਜਨਮ ਜਨਮਾਤ੍ਰੋਂ ਵਿਖੇ ਭਰਮਾਣੇ ਵਾਲੇ ਸ਼ੁਭ ਅਸ਼ੁਭ ਕਰਮੋਂ ਕੀ ਲੇਖ ਰੂਪੀ ਲਿਖਤ ਸੇ ਰਹਿਤ ਅਲੇਖ ਰੂਪ ਅਗੰਮ ਨਿਰਾਲਾ ਹੈ। ਔਰ ਸਤਿ ਸੰਤੋਖ ਕੇ ਦੇਣੇ ਵਾਲਾ ਜੋ ਅਤਿ ਸੀਤਲ ਰੂਪ ਅਨਹਦ ਸ਼ਬਦ ਹੈ। ਤਿਸੁ ਸ਼ਬਦ ਵਿਖੇ ਹਮਨੇ ਸਹਿਜ ਸੁਭਾਏ ਹੀ ਸੁਰਤ ਰੂਪੀ ਲਿਵ ਲਗਾਈ ਹੈ॥

ਮਾਰੂ ਕੀ ਵਾਰ ਮਹਲਾ ੫ ॥ (ਅੰਗ ੧੦੯੬/੨)

**ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥**
**ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ॥**
**ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ॥**
**ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ॥**
**ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ॥ ੫॥**

*ਅਰਥ*—ਸਰਬ ਅਨੰਦੋ ਕਾ ਭੰਡਾਰ ਇਕ ਤੂੰ ਹੀ ਅਨੰਦੀ ਪੁਰਖ ਅਨੰਤ ਸ਼ਕਤੀਓ ਕਾ ਮਾਲਕ ਬ੍ਰਹਮ ਲਾਲ ਹੈ ਔਰ ਤੁਮਾਰੀ ਓਅੰਕਾਰੀ ਜੋਤਿ ਸਰਬ ਅਸਥਾਨੋਂ ਵਿਖੇ ਸਮਾਈ ਹੂਈ ਹੈ। ਤੂੰ ਸਭੀ ਤੇਤੀਸ ਕਰੋੜੀ ਦੇਵਤੋ ਮੇਂ ਮਹਾਂ ਦੇਵਨ ਕਾ ਦੇਵ ਪੁਰਖ ਬਿਧਾਤਾ ਨਿਰਗੁਣਿ ਲਾਲ ਹੈ। ਸਭ ਕੀ ਬਿਧੀ ਲਿਖ ਜਾਨਣੇ ਵਾਲਾ। ਅਥਵਾ ਸਰਬ ਨਰੋ ਕੇ ਸਿਰ ਮਹਾਂ ਨਰ ਹਰੀ ਤੂੰ ਹੀ ਹੈਂ। ਯੇਹ ਏਕ ਤੁਛਿ ਜਿਹਵਾ ਵਾਕ ਬਾਣੀ ਕਰਕੇ ਕਿਆ ਤੁਝੇ ਅਰਾਧ ਸ਼ਕਤੀ ਹੈ। ਔਰ ਤੂੰ ਅਬਿਨਾਸ਼ੀ ਅਪਰ ਅਪਾਰੁ ਤੀਨ ਗੁਣੋਂ ਕੀ ਗੰਮਤਾ ਸੇ ਪਰੇ ਹੈਂ। ਪਰ ਜਿਸ ਕੋ ਤੂੰ ਆਪਣੀ ਕ੍ਰਿਪਾ ਸੇ ਬ੍ਰਹਮ ਦਰਸ਼ੀ ਪੂਰਨ ਗੁਰੂ ਮਿਲਾਵੇ ਹੈਂ ਉਸਕੀ ਸਰਬ ਕੁਲਾਂ ਤਰ ਜਾਤੀ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਅਕਾਲ ਪੁਰਖ ਜੀ ਤੇਰੇ ਸਚੁ ਖੰਡੀ ਦਰਬਾਰ ਕੇ ਦਰਵਾਜੇ ਵਿਖੇ। ਕਈ ਸੇਵਕ ਭਗਤ ਜਨ ਅਭਿਆਸ ਰੂਪੀ ਨਾਮ ਜਪਣੇ ਵਾਲੀ ਸੇਵਾ ਕਰਿ ਰਹੇ ਹੈਂ॥

ਸਿਖੋਵਾਚ॥ ਹੇ ਮੇਰੇ ਸਰਬ ਗੁਣੋਂ ਕੀ ਖਾਣ ਸਤਿਗੁਰ ਦੇਵ ਜੀ ਕਰਤੇ ਪੁਰਖ ਕੇ ਵਿਸੇਸ਼ਨ ਲਖਣਿ ਜੋ ਆਪਨੇ ਕਹਿ ਹੈਂ ਸੋ ਮੈਨੇ ਸੁਣੇ ਹੈਂ। ਅਬ ਆਗੇ ਨਿਰਉਭ ਨਿਰਵੈਰ ਰੂਪ ਕੇ ਲਖਣ ਮੇਰੇ ਤਾਈਂ ਬਰਨਨ ਕਰਕੇ ਕਹੁ ਜੀ ਕੈਸੇ ਹੈਂ॥ ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਸਰਦਾ ਭੂਖਣ ਕੇ ਸੰਜੁਕਤ ਸਿਖ ਤੇਰੇ ਪ੍ਰੇਮ ਕੇ ਕਾਰਣ ਅਬ ਨਿਰਭਉ ਨਿਰਵੈਰੁ ਰੂਪ ਕੇ ਪ੍ਰਥਾਂਏ ਗੁਰਬਾਣੀ ਕੇ ਬਾਗ ਵਿਚੋਂ ਪ੍ਰਮਾਣਕ ਸਬਦ ਰੂਪੀ ਫੂਲ ਤੇਰੇ ਚਿਤ ਰੂਪੀ ਭਵਰੇ ਕੋ ਸੁਗੰਧੀ ਕ੍ਰਿਤ ਉਤ੍ਰ ਦੇਤੇ ਹੈਂ। ਤੁਮ ਸੁਣੋਂ॥

ਮਾਝ ਮਹਲਾ ੫ ॥ *(ਅੰਗ ੯੯/੬)*

## ਦੁਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥
## ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥ ੨ ॥

***ਅਰਥ***—ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਨਾਮੁ ਰੂਪ ਕੇ ਲਖਣ ਐਸੇ ਹੈ। ਜਨਮ ਮਰਨ ਸੇ ਆਦਿ ਲੈ ਕਰਕੇ ਅਨੇਕ ਪ੍ਰਕਾਰ ਕੇ ਦੁਖੋਂ ਕਾ ਨਾਸ਼ ਕਰਨੇ ਵਾਲਾ ਪ੍ਰਕਾਸ਼ ਰੂਪੀ ਨਾਮ ਧਨ ਕੀਮਤ ਸੇ ਰਹਿਤ ਅਮੋਲਕ ਰੂਪ ਹੈ। ਔਰ ਨਾਮੀ ਰੂਪੀ ਬ੍ਰਹਮ ਲਾਲ ਕੈਸਾ ਹੈ। ਭੈ ਥੀ ਰਹਿਤ ਨਿਰਭੈ ਰੂਪ ਹੈ। ਔਰ ਵੈਰ ਭਾਵ ਥੀ ਰਹਿਤ ਨਿਰਵੈਰੁ ਰੂਪ ਹੈ। ਔਰ ਤੋਲਣੇ ਮਿਲਣੇ ਵਾਲੀ ਗਿਣਤੀ ਸੇ ਰਹਿਤ ਅਥਾਉ ਅਤੋਲ ਰੂਪ ਹੈ। ਔਰ ਮ੍ਰਿਤੂ ਕਾਲ ਹੋਣੇ ਸੇ ਰਹਿਤ ਅਕਾਲ ਮੂਰਤ ਬ੍ਰਹਮ ਲਾਲ ਇਸਥਿਤ ਰੂਪ ਹੈ। ਔਰ ਜਨਮ ਮਰਨੇ ਵਾਲੀ ਚੌਰਾਸੀ ਲਾਖ ਜੂਨੀਓ ਸੇ ਰਹਿਤ ਅਜੂਨੀ ਅਜਮਾ ਸੁਤੇ ਪ੍ਰਕਾਸ਼ ਰੂਪ ਹੈ। ਐਸੇ ਅਸਚਰਯ ਰੂਪ ਬ੍ਰਹਮ ਲਾਲ ਕੋ ਸਿਮਰਨ ਕਰਨੇ ਸੇ ਮੇਰਾ ਤਪਤ ਮਨ ਠੰਢਾ ਸ਼ਾਂਤ ਸਰੂਪ ਹੂਆ ਹੈ॥

ਸੋਰਠ ਮਹਲਾ ੧ ॥ *(ਅੰਗ ੫੯੬/੧੧)*

## ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ॥
## ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ॥ ੪ ॥

***ਅਰਥ***—ਇਸ ਜਗਤ ਵਿਖੇ ਡਰਿ ਭੈ ਥੀ ਰਹਿਤ ਨਿਰਭਉ ਨਿਰੰਕਾਰੁ ਹੀਰਾ ਲਾਲ ਜੋ ਹੈ। ਔਰ ਵੈਰ ਭਾਵ ਥੀ ਰਹਿਤ ਨਿਰਵੈਰੁ ਰੂਪ ਜੋ ਪੂਰਨ ਜੋਤਿ ਹੈ। ਸੋ ਸਗਲੇ ਖੰਡ ਬ੍ਰਹਮੰਡੋ ਵਿਖੇ ਤਾਣੇ ਪੇਟੇ ਕੀ ਨਿਆਈ ਸਮਾਈ ਹੂਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਬ੍ਰਹਮ ਦਰਸ਼ੀ ਪੂਰਨ ਗੁਰੂ ਕੇ ਉਪਦੇਸ ਸੇ ਬਿਨਾਂ ਅਗਿਯਾਨ ਰੂਪੀ ਜਨਮ ਮਰਨੇ ਕਾ ਸੰਹਿਸਾ ਭਰਮ ਨਹੀਂ ਦੂਰ ਹੋਇ ਸਕਤਾ ਔਰ ਨਾ ਗੁਰ ਉਪਦੇਸ ਸੇ ਬਿਨਾਂ ਸਚੇ ਨਾਮ ਕੀ ਜੋਤੀ ਜੋਤਿ

ਮਿਲਾਣੇ ਵਾਲੀ ਵਡਿਆਈ ਮਿਲੇਗੀ॥

ਸੋਰਠ ਮਹਲਾ ੫ ॥ (ਅੰਗ ੬੦੮/੪)

ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥
ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥
ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵਿ ਨਿਧਿ ਦੇਸੀ॥੧॥

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਸਰਬ ਸਕਤੀਓ ਕੇ ਭੰਡਾਰ ਬ੍ਰਹਮ ਲਾਲ ਜੀ ਮੈਂ ਤੇਰੇ ਬਿਨਾਂ ਇਸ ਜਗਤ ਵਿਖੇ ਔਰ ਕਿਸਕੇ ਆਗੇ ਜਾਏ ਕਰਕੇ ਜਾਚਨਾਂ ਦੁਆਰੇ ਮੰਗਾ ਮੁਕਤ ਭੁਗਤ ਕੋ ਅਥਵਾ ਨਾਮ ਦਾਨ ਕੋ ਅਰਾਧਨਾਂ ਭੀ ਮੈਂ ਤੇਰੇ ਬਿਨਾਂ ਕਿਸ ਕੀ ਕਰੋ। ਕਿਉਂਕਿ ਸਭਿ ਕ੍ਰਿਤੁਮ ਰੂਪ ਤੁਮਾਰੀ ਹੀ ਵਿਸਵ ਰਚੀ ਹੂਈ ਹੈ। ਔਰ ਇਸ ਸੰਸਾਰ ਵਿਖੇ ਜੋ ਬੜੇ ਬੜੇ ਨਾਂਮੀ ਗ੍ਰਾਮੀ ਦੇਵੀ ਦੇਵਤਾ ਅਵਤਾਰ ਔਰ ਸਿਧ ਸਾਧਿਕ ਪੀਰ ਪੈਗੰਬਰ ਜੋ ਹੂਏ ਹੈਂ। ਸੋ ਸਭੀ ਕਾਲ ਕੇ ਬਸ ਹੋਏ ਕਰਕੇ ਖਾਕ ਰੂਪ ਹੋਏ ਗਏ ਹੈਂ ਅਥਵਾ ਹੋਵੇਗੇ। ਔਰ ਏਕ ਤੂੰ ਹੀ ਭੈ ਔਰ ਭੰਡਰ ਸੇ ਰਹਿਤ ਨਿਰਭਉ ਨਿਰੰਕਾਰ ਅਚਲ ਅਬਿਨਾਸ਼ੀ ਰੂਪ ਪ੍ਰਕਾਸ਼ ਰੂਪੀ ਨਉ ਨਿਧ ਨਾਂਮ ਕਾ ਸਰਬ ਸੁਖ ਦੇਣੇ ਵਾਲਾ ਹੈ। ਔਰ ਆਪਣੇ ਨਿਜ ਸੇਵਕਾਂ ਨੇ ਅਨੇਕ ਪ੍ਰਕਾਰ ਕੇ ਦੁਖਾਂ ਕੋ ਖੰਡਨ ਭੀ ਤੂੰ ਹੀਂ ਕਰਤਾ ਹੈ॥

ਮਾਰੂ ਸੋਹਿਲਾ ਮਹਲਾ ੧ ॥ (ਅੰਗ ੧੦੪੨/੧੦)

ਨਿਰਭਉ ਸੋ ਸਿਰਿ ਨਾਹੀ ਲੇਖਾ॥ਆਪਿ ਅਲੇਖੁ ਕੁਦਰਤਿ ਹੈ ਦੇਖਾ॥
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ॥੧੨॥
ਅੰਤਰ ਕੀ ਗਤਿ ਸਤਿਗੁਰੁ ਜਾਣੈ॥ਸੋ ਨਿਰਭਉ ਗੁਰ ਸਬਦਿ ਪਛਾਣੈ॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ॥੧੩॥
ਨਿਰਭਉ ਸੋ ਅਭ ਅੰਤਰਿ ਵਸਿਆ॥ ਅਹਿਨਿਸਿ ਨਾਮਿ ਨਿਰੰਜਨ ਰਸਿਆ॥
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ॥੧੪॥

*ਅਰਥ*—ਨਿਰਭਉ ਸਰੂਪ ਕੇ ਲਖਣ ਗੁਰੂ ਜੀ ਬਰਨਨ ਕਰੇ ਹੈਂ। ਡਰਿ ਭੈ ਥੀ ਰਹਿਤ ਨਿਰਭਉ ਸਰੂਪ ਸੋ ਇਕ ਨਿਰਗੁਣ ਬ੍ਰਹਮ ਲਾਲ ਹੀ ਹੈ। ਜਿਸਕੇ ਸਿਰ ਊਪਰ ਸ਼ੁਭ ਅਸ਼ੁਭ ਕਰਮੋਂ ਕੀ ਲਿਖਤ ਕਾ ਲੇਖ ਰੂਪੀ ਲੇਖਾ ਨਹੀਂ ਹੈ। ਅਥਵਾ ਇਸ ਜਗਤ ਵਿਖੇ ਅਲੇਖ ਔਰ

ਨਿਰਭੈ ਰੂਪ ਇਕ ਨਿਰੰਕਾਰੀ ਕੁਲ ਮਾਲਕ ਹੀਰਾ ਲਾਲ ਆਪ ਹੀ ਹੈ। ਜਿਸ ਕੀ ਜੋਤ ਸ਼ਬਦ ਰੂਪੀ ਕੁਦਰਤ ਦੁਆਰੇ ਹਮਨੇ ਦੇਖਾ ਹੈ। ਔਰ ਜਿਤਨਾ ਤਰੈਗੁਣੀ ਕ੍ਰਿਤਮ ਜਗਤ ਹੈ ਸੋ ਜਨਮ ਮਰਨ ਵਿਖੇ ਭਰਮੇ ਹੈ। ਔਰ ਵੁਹ ਆਪ ਜੋ ਕਰਤਾ ਰੂਪ ਬ੍ਰਹਮ ਲਾਲ ਹੈ ਸੋ ਤਰੈਗੁਣਿ ਅਤੀਤ ਜੂਨਾਂ ਥੀ ਰਹਿਤ ਅਜੂਨੀ ਰੂਪ ਸੁਤੇ ਪ੍ਰਕਾਸ਼ਮਾਨ ਹੈ। ਐਸਾ ਅਨੰਤ ਸ਼ਕਤ ਨਿਆਰਾ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਅਸਾਂ ਨੇ ਸਤਗੁਰੀ ਕੀ ਉਪਦੇਸ਼ ਰੂਪੀ ਮਤ ਦੁਆਰੇ ਪਾਇਆ ਹੈ। ਨਿਜ ਸਰੂਪ ਦੇਖਣੇ ਵਾਲੀ ਅੰਦਰੂਨੀਗਤਾਂ ਕਾ ਭੇਦ ਬ੍ਰਹਮ ਦਰਸ਼ੀ ਸਤਗੁਰੂ ਹੀ ਜਾਣਤਾ ਹੈ। ਇਸ ਸੰਸਾਰ ਵਿਖੇ ਜਨਮ ਮਰਨੇ ਥੀਂ ਰਹਿਤ ਹੋਏ ਕਰ ਸੋਈ ਪੁਰਸ਼ ਨਿਰਭਉ ਸਰੂਪ ਕੋ ਪ੍ਰਾਪਤ ਹੋਇ ਸਕਤਾ ਹੈ। ਜੋ ਸਤਿਗੁਰਾਂ ਕਾ ਉਪਦੇਸ਼ ਰੂਪੀ ਅਨਹਦ ਸ਼ਬਦ ਸੁਣਕੇ ਪਛਾਣੇਗਾ। ਐਸੇ ਨਿਰਭੈ ਰੂਪ ਕੋ ਸਤਿਗੁਰਾਂ ਕੇ ਉਪਦੇਸ ਦੁਆਰੇ ਪੈਹਲੇ ਅਪਨੇ ਸਰੀਰ ਕੇ ਅੰਦਰ ਹੀ ਦੇਖੇ ਫਿਰ ਸਭਿ ਸੰਸਾਰੀ ਜੀਵਹੁ ਕੇ ਅੰਦਰ ਵਿਆਪਕ ਦੇਖੇ। ਔਰ ਕਿਸੀ ਹੋਰ ਦੁਵੈਤ ਕਲਪਣਾਂ ਵਿਖੇ ਆਪਣੇ ਮਨ ਕੋ ਨ ਡੁਲਾਵੇ। ਸੋ ਭੈ ਡਰ ਥੀ ਰਹਿਤ ਨਿਰਭਉ ਪ੍ਰਕਾਸ਼ ਰੂਪੀ ਅਕ੍ਰਿਤਮ ਨਾਮ ਅਬ ਹਮਾਰੇ ਹਿਰਦੇ ਕੇ ਅੰਦਰ ਵਸਿਆ ਹੈ। ਮੈਂ ਤਿਸੁ ਨਿਰੰਜਨੀ ਨਾਮ ਕੇ ਅੰਮ੍ਰਤ ਰਸ ਵਿਖੇ ਹੀ ਰਾਤ੍ਰ ਦਿਨੇ ਰਚੁ ਰਹਿਆ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਐਸਾ ਅਮੋਲਕ ਹਰਿਯਸੁ ਨਾਮ ਬ੍ਰਹਮ ਦਰਸ਼ੀ ਸੰਤ ਜਨੋਂ ਕੀ ਸਤਿ ਸੰਗਤ ਸੇ ਪ੍ਰਾਪਤ ਹੋਤਾ ਹੈ। ਫਿਰ ਨਾਮ ਰਟਨ ਕਰਨੇ ਕੇ ਹਭਿਯਾਸ ਦੁਆਰਾ ਸਹਿਜੇ ਹੀ ਹਰਿ ਸਹਿਜ ਸਰੂਪ ਕਾ ਦਰਸ਼ਨ ਮਿਲ ਜਾਤਾ ਹੈ। ਅਥਵਾ ਪ੍ਰਕਾਸ਼ ਰੂਪੀ ਹਰਿ ਆਪਣੇ ਸਹਿਜ ਸਰੂਪ ਵਿਖੇ ਸੈਹਜੇ ਹੀ ਮਿਲਾਏ ਲੇਤਾ ਹੈ॥

ਰਾਗ ਸਾਰੰਗ ਮਹਲਾ ੪ ॥ *(ਅੰਗ ੧੨੦੧/੧੫)*

**ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥**
**ਨਿਰਵੈਰੁ ਅਕਾਲ ਮੂਰਤਿ॥ ਅਜੂਨੀ ਸੰਭਉ॥**
**ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ॥ ੧ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ ਹੇ ਮੇਰੇ ਪਿਆਰੇ ਮਨ ਤੂੰ ਆਪਣੇ ਸਿਰਜਨ ਹਾਰ ਬ੍ਰਹਮ ਲਾਲ ਕਾ ਭੈ ਥੀ ਰਹਿਤ ਜੋ ਨਿਰਭਉ ਨਾਮ ਹੈ ਤਿਸਕੋ ਜਪਨਾਂ ਚਰੋਹੂੰ। ਸੋ ਕੈਸੇ ਅਸਚਰਯ ਵਿਸੇਸ਼ਨੋਂ ਵਾਲਾ ਨਾਂਮ ਕਾ ਰੂਪ ਹੈ। ਜੋ ਸ੍ਰਿਸ਼ਟੀ ਕੇ ਪੈਹਲੇ ਆਦ ਵਿਖੇ ਭੀ ਸਤਿ ਸਰੂਪ ਥਾ। ਔਰ ਅਬ ਵਰਤਮਾਨ ਸ੍ਰਿਸ਼ਟੀ ਉਤਪਤਿ ਕਾਲ ਵਿਖੇ ਭੀ ਸਤਿ ਸਰੂਪ ਹੀ ਹੈ।

ਔਰ ਆਗੇ ਹਮੇਸ਼ਾਂ ਹੀ ਸਦਾ ਵਾਸਤੇ ਸਤਿ ਸਰੂਪ ਜਿਉਂਕਾ ਤਿਉਂ ਹੀ ਅਚਲ ਇਸਥਿਤ ਰਹੇਗਾ। ਔਰ ਫਿਰ ਕੈਸਾ ਹੈ। ਵੈਰ ਭਾਵ ਥੀ ਰਹਿਤ ਨਿਰਵੈਰ ਰੂਪ ਹੈ ਔਰ ਮ੍ਰਿਤੂ ਕਾਲ ਥੀ ਰਹਿਤ ਅਕਾਲ ਰੂਪ ਮੂਰਤੀ ਹੈ ਜਿਸਕੀ ਔਰ ਜਨਮ ਨੇ ਮਰਨੇ ਵਾਲੀ ਚੌਰਾਸੀ ਲਾਖ ਜੂਨੀਓਂ ਸੇ ਰਹਿਤ ਅਜੂਨੀ ਸਰੂਪ ਸੁਤੇ ਸਿਧ ਹੀ ਪ੍ਰਕਾਸ਼ ਮਾਨ ਹੈ। ਐ ਮੇਰੇ ਮਨ ਹਰਿ ਰੋਜ ਜੁਰਾਤ੍ਰ ਦਿਨੇ ਹੀ ਜੋਤ ਪ੍ਰਕਾਸ਼ੀ ਦਿਬੁ ਨੇਤ੍ਰੋ ਕੇ ਧਿਆਨ ਦੁਆਰੇ ਧਿਯਾਵਨਾਂ ਕਰੋ ਤਿਸ ਨਿਰੰਕਾਰੀ ਨਿਰੇਹਾਰੀ ਬ੍ਰਹਮ ਲਾਲ ਕੇ ਨਿਜ ਨਾਮ ਕੋ॥

ਸਿਖੋਵਾਚ॥ ਹੇ ਮੇਰੇ ਉਪਦੇਸ ਰੂਪੀ ਸਾਂਤੀ ਸੁਗੰਧੀ ਕੇ ਦੇਣੇ ਵਾਲੇ ਚੰਦਨ ਤਰੂ ਸਤਿਗੁਰ ਦੇਵ ਜੀ। ਨਿਰਭਉ ਨਿਰਵੈਰ ਰੂਪ ਕੇ ਪ੍ਰਥਾਂਏ ਜੋ ਆਪਨੇ ਪ੍ਰਮਾਣਕ ਸਬਦ ਗੁਰਬਾਣੀ ਵਿਚਹੁ ਕਹਿ ਹੈਂ। ਸੋ ਮੈਨੇ ਭੀ ਸੁਣ ਕਰਕੇ ਜਾਣੇ ਹੈਂ। ਅਬ ਆਗੇ ਕ੍ਰਿਪਾ ਕਰਕੇ ਅਕਾਲ ਮੂਰਤ ਕੇ ਪ੍ਰਥਾਏ ਨਿਖਾਲਸ ਵਿਸੇਸਨ ਕਿਛੁ ਔਰ ਭੀ ਪ੍ਰਮਾਣ ਮੇਰੇ ਤਾਈਂ ਕਹੋ ਜੀ। ਜਿਸਸੇ ਸੰਸੇ ਰੂਪੀ ਰਾਤ੍ਰੀ ਦੂਰ ਹੋਏ ਕਰਕੇ ਦ੍ਰਿੜ ਨਿਸਚੇ ਰੂਪੀ ਸੂਰਜ ਉਦੇ ਹੋਵੈ ਜੀ॥ ਸਤਿਗੁਰ ਆਤਮਦਰਸ਼ੀਓ ਵਾਚੁ॥ ਹੇ ਉਪਦੇਸ ਧਾਰੀ ਸੁਪਾਤੇਂ ਸਿਖ। ਅਬ ਅਕਾਲ ਮੂਰਤਿ ਅਜੂਨੀ ਸੈਭੰ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸਬਦ ਤੇਰੇ ਤਾਈਂ ਕਹਿਤੇ ਹੈਂ। ਤੁਮ ਇਸਥਿਤ ਮਨ ਹੋ ਕੇ ਸੁਣੋਂ॥

ਆਸਾ ਕੀ ਵਾਰ ਮਹਲਾ ੧ ॥ *(ਅੰਗ ੪੬੫/੧੯)*

**ਜੋਗੀ ਸੁੰਨਿ ਧਿਆਵਨਿ੍ ਜੇਤੇ ਅਲਖ ਨਾਮੁ ਕਰਤਾਰੁ॥**
**ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ॥ ੧॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਆਤਮ ਦਰਸੀ ਯੋਗੀ ਜਨ ਜਿਤਨੇ ਪੁਰਸ ਹੋਤੇ ਹੈ। ਸੋ ਆਪਣੀ ਨਿਜ ਸਰੂਪੀ ਜੋਤਿ ਆਤਮਾ ਕੋ ਸੁੰਨਿ ਕੀ ਜੋਤ ਵਿਖੇ ਮਿਲਾਏ ਕਰਕੇ ਧਿਆਨ ਕੋ ਲਗਾਇ ਅਰਾਧਨਾਂ ਕਰਤੇ ਹੈਂ। ਅਥਵਾ ਕਿਸ ਵਾਸਤੇ ਅਰਾਧਣਾ ਕਰਤੇ ਹੈਂ। ਸੋ ਸੁਨੋਂ ਚਰਮ ਦ੍ਰਿਸਟੀ ਕੇ ਨੇਤ੍ਰੋ ਸੇ ਗੁਪਤ ਜੋ ਅਲਖ ਨਾਮ ਕਰਤਾਰ ਕਾ ਹੈ ਤਿਸਕੇ ਦਰਸਨ ਕਰਨੇ ਕੇ ਵਾਸਤੇ ਧਿਯਾਨ ਰੂਪੀ ਅਰਾਧਨਾ ਕਰਤੇ ਹੈਂ। ਸੋ ਦਰਸਨ ਕਰਨੇ ਵਾਲਾ ਜੋ ਰੂਪ ਹੈ ਵੁਹ ਸੂਖਮ ਮੂਰਤੀ ਨਿਰੰਜਨੀ ਲਾਲ ਨਾਮ ਕੀ ਅਤਿ ਤੇਜ ਰੂਪ ਹੈ। ਔਰ ਜੋ ਅਸਥੂਲ ਕਾਇਆ ਕਾ ਅਕਾਰ ਭਾਸਤਾ ਹੈ ਸੋ ਯੇਹੀ ਜਲ ਬੂਰ ਕੀ ਨਿਆਈ ਅਵਰਨ ਹੈ॥

ਕੇਦਾਰਾ ਮਹਲਾ ੫ ॥ (ਅੰਗ ੧੧੨੧/੮)

**ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥**
**ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥ ੨॥**

*ਅਰਥ*—ਜੋਤਿ ਰੂਪੀ ਪ੍ਰਕਾਸ਼ ਰੂਪੀ ਔਰ ਸ਼ਬਦ ਰੂਪੀ ਜੋ ਸਤਿ ਸਰੂਪੀ ਸਤਿਪੁਰਖ ਕਾਲ ਕਲਪਣਾਂ ਸੇ ਰਹਿਤ ਅਕਾਲ ਮੂਰਤ ਹੈ। ਤਿਸਕਾ ਜੋਤਿ ਪ੍ਰਕਾਸ਼ੀ ਦਿਭੁ ਨੇਤ੍ਰੋ ਸੇ ਦੇਖ ਕਰਕੇ ਹਿਰਦੈ ਵਿਖੇ ਧਿਆਨ ਕਰੋ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਸ ਸੰਸਾਰ ਵਿਖੇ ਲਾਭ ਦਾਇਕ ਸਾਰ ਵਸਤੂ ਜੋ ਹੈ ਸੋ ਇਕ ਨਿਰਗੁਣੀ ਹੀਰੇ ਲਾਲ ਰੂਪੀ ਨਾਮ ਕਾ ਖਜਾਣਾ ਹੀ ਪ੍ਰਮਾਣੀਕ ਹੈ॥

ਸੋਰਠਿ ਮਹਲਾ ੫ ॥ (ਅੰਗ ੬੦੯/੧੮)

**ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥**
**ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ॥੩॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਇਸ ਸੰਸਾਰ ਵਿਖੇ ਸਭੀ ਫਲ ਦੇਣੇ ਵਾਲਾ ਫਲ ਪਰ ਦਾਤਾ ਸੁਫਲਾ ਦਰਸ਼ਨ ਕੋਣਿ ਹੈ। ਸੋ ਇਕ ਸਫਲਾ ਦਰਸ਼ਨ ਅਕਾਲੋ ਮੂਰਤ ਬ੍ਰਹਮ ਲਾਲ ਕੀ ਹੈਂ। ਜੋ ਸਭਕੋ ਮਨ ਬਾਂਛਤ ਫਲ ਦੇਤਾ ਹੇ। ਵੁਹ ਪ੍ਰਭੂ ਕੈਸਾ ਹਾਜਰ ਨਾਜਰ ਰੂਪ ਹੈ। ਜੋ ਅਬ ਭੀ ਪ੍ਰਦਖ ਹੈ। ਔਰ ਆਗੇ ਹਮੇਸ਼ਾਂ ਕੇ ਵਾਸਤੇ ਭੀ ਵੋਹ ਸਦਾ ਸਦਾ ਹੀ ਹੋਵੇਗਾ। ਔਰ ਬਖਸੀਸ ਵਿਖੇ ਅੰਗ ਕਾ ਪੂਰਾ ਕੈਸਾ ਹੈ ਜੋ ਆਪਣੇ ਨਿਜ ਸੇਵ ਕੋ ਪ੍ਰੀਤੀ ਪਿਆਰ ਕੇ ਸੈਹਤ ਜੋਤੀ ਜੋਤਿ ਮਿਲਾਣੇ ਵਾਲੇ ਆਪਣੇ ਨਿਜ ਸਰੂਪੀ ਕੰਠ ਵਿਖੇ ਲਗਾਏ ਕਰ ਰਖਤਾ ਹੈ। ਔਰ ਕਭੀ ਵਿਛੋੜਾਂ ਨਹੀਂ ਕਰਤਾ॥

ਰਾਮਕਲੀ ਮਹਲਾਂ ੫ ॥ਅਸਟਪਦੀ॥ (ਅੰਗ ੯੧੬/੩)

**ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ॥**
**ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ॥੧੯॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਕਾਲ ਕਲਪਣਾਂ ਥੀ ਰਹਿਤ ਜੋ ਅਕਾਲ ਮੂਰਤ ਬ੍ਰਹਮ ਲਾਲ ਕੀ ਹੈ ਸੋ ਚੌਰਾਸੀ ਲਾਖ ਜੂਨੀਆਂ ਥੀ ਰਹਿਤ ਅਜੂਨੀ ਰੂਪ ਸੁਤੇ ਸਿਧ ਹੀ ਆਪਣੇ ਆਪਥੋ ਪ੍ਰਕਾਸ਼ਮਾਨ ਹੈ। ਐਸਾ ਆਦਿ ਸਨਾਤਨੀ ਅਸਚਰਯ ਰੂਪ ਇਸੁ ਅੰਧੇਰੇ ਕਲੁ

ਕਾਲ ਕੇ ਪੈਹਰੇ ਵਿਖੇ ਸਤਿਗੁਰੋਂ ਕੇ ਉਪਦੇਸ ਦੁਆਰੇ ਹਮ ਕੋ ਅਨੰਤ ਦੀਪਕੋ ਕਾ ਪ੍ਰਕਾਸ ਹੂਆ ਹੈ ਫਿਰ ਐਸਾ ਕ੍ਰਿਪਾਲੂ ਘਟਿ ਘਟਿ ਕੀ ਬਿਰਥਾ ਜਾਨਣੇ ਵਾਲਾ ਅੰਤ੍ਰਯਾਮੀ ਬ੍ਰਹਮ ਲਾਲ ਸਭਨਾਂ ਜੀਆਂ ਕਾ ਦਾਤਾ ਹੈ। ਜਿਸਕੇ ਦੇਖਤ ਹੀ ਬ੍ਰਹਮ ਅਨੰਦ ਤ੍ਰਿਪਤੀ ਪ੍ਰਾਪਤ ਹੋਤੀ ਹੈ ਅਥਵਾ ਦਰਸਨ ਕਰਨੇ ਸੇ ਹੀ ਇਸ ਮਨ ਕੀ ਭੁਖਾਂ ਦੂਰ ਹੋਏ ਜਾਤੀ ਹੈ॥

ਮਾਰੂ ਡਖਣੇ ਕੀ ਵਾਰ ਮਹਲਾ ੫॥ ਪਉੜੀ॥ *(ਅੰਗ ੧੦੯੫/੬)*

ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ॥
ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥
ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ॥
ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ॥
ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ॥ ੩॥

***ਅਰਥ***—ਸ੍ਰੀ ਪੰਚਮ ਗੁਰੂ ਕਹਿ ਹੈਂ। ਹੇ ਤੀਨ ਗੁਣੋਂ ਕੀ ਤ੍ਰਿਪਟੀ ਸੇ ਪਰੇ ਪਾਰਬ੍ਰਹਮ ਪ੍ਰਮੇਸਰ ਚੈਤੰਨ ਲਾਲ ਜੀ ਤੂੰ ਐਸਾ ਨਿਰਲੇਪ ਔਰ ਅਬਿਨਾਸੀ ਰੂਪ ਹੈ। ਜੋ ਆਪ ਜਨਮਨੇ ਔਰ ਮਰਨੇ ਵਾਲੀ ਜੂਨੀਓ ਵਿਖੇ ਨਹੀਂ ਆਤਾ ਔਰ ਤੂੰ ਆਪਣੇ ਸਬਦ ਰੂਪੀ ਕੁਦਰਤ ਕਾਨੂੰਨੀ ਪ੍ਰਕਾਸ ਮਈ ਹੁਕਮ ਦੁਆਰੇ ਸ੍ਰਿਸਟੀ ਕੋ ਉਤਪਤ ਕਰਕੇ ਫਿਰ ਨੇਤ ਰੂਪੀ ਪੂਰਨ ਅਉਦੀ ਕੇ ਬਾਦ ਸੰਘਾਰ ਕਰਕੇ ਆਪਨੇ ਸੁੰਨਿ ਸਰੂਪ ਵਿਖੇ ਸਮਾਏ ਲੇਤਾ ਹੈ। ਔਰ ਜੋ ਤੇਰਾ ਗੁਪਤ ਅਲਖ ਰੂਪ ਹੈ ਸੋ ਬਾਹਰ ਮੁਖੀ ਅਸਥੂਲ ਇੰਦ੍ਰਿਓ ਕੀ ਚਰਮ ਦ੍ਰਿਸਟੀ ਕੇ ਦੁਆਰੇ ਦੇਖਿਆ ਔਰ ਲਖਿਆ ਨਹੀਂ ਜਾਤਾ। ਐਸੇ ਤੇਰੇ ਅਲਖ ਸਰੂਪ ਕੋ ਕਿਸ ਪ੍ਰਕਾਰ ਸੇ ਧਿਯਾਨ ਵਿਖੇ ਲਿਆਏ ਕਰਕੇ ਧਿਆਵੀਐ ਜੀ। ਫਿਰ ਤੂੰ ਕੈਸਾ ਹੈ। ਜੋ ਸਭਨੋ ਸੂਖਮ ਅਸਥੂਨ ਸਰੀਰੋਂ ਵਿਖੇ ਤਾਣੇ ਪੇਟੇ ਕੀ ਨਿਆਈ ਵਿਆਪਕ ਹੋਏ ਕਰਕੇ ਵਰਤ ਰਹਿਆ ਹੈ। ਅਰ ਆਪਣੇ ਨਿਜ ਸੇਵਕੋ ਕਉ ਗੁਰ ਉਪਦੇਸ ਕੇ ਵਸੀਲੇ ਦੁਆਰੇ ਤੂੰ ਆਪਣੀ ਜੋਤਿ ਰੂਪੀ ਸਚੀ ਕੁਦਰਤਿ ਭੀ ਦਿਖਲਾਵਤਾ ਹੈ। ਔਰ ਬਡ ਧਣੀ ਭੀ ਤੂੰ ਐਸਾ ਹੈਂ ਜਿਸ ਕੇ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੇ ਸਚਿਖੰਡ ਰੂਪੀ ਖਜਾਨੇ ਭਰੇ ਹੂਏ ਹੈਂ। ਜਿਨਹੁ ਅਤੁਟ ਭਗਤ ਭੰਡਾਰੋਂ ਕੀ ਕਭੀ ਤੋਟ ਨਹੀਂ ਆਤੀ॥

ਭੈਰਉ ਮਹਲਾ ੫ ॥ *(ਅੰਗ ੧੧੩੬/੨)*

**ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥**
**ਭਰਮਿ ਭੂਲੇ ਨਰ ਕਰਤ ਕਚਰਾਇਣ ॥ ਜਨਮ ਮਰਣ ਤੇ ਰਹਤ ਨਾਰਾਇਣ ॥ਰਹਾਉ॥**
**ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥**
**ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥**
**ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥**

*ਅਰਥ*—ਠਾਕਰਾਂ ਦੀ ਜਨਮ ਅਸਟਮੀ ਕੇ ਪ੍ਰਥਾਏ ਗੁਰੂ ਜੀ ਸ਼ਬਦ ਉਚਾਰਨ ਕਰੇ ਹੈਂ। ਉਸ ਸਰਬ ਸ਼ਕਤੀ ਮਾਨ ਕਰਤਾਪੁਰਖ ਨੇ ਤੋਂ ਪਹਿਲੇ ਹੀ ਸਾਰੀਆਂ ਪੰਦਰਾਂ ਦਿਨ ਵਾਰ ਕੀਆ ਥਿਤਾਂ ਉਤਪਤ ਕਰ ਛੋਡੀਆਂ ਹੂਈ ਥੀ। ਔਰ ਜੋ ਲੋਗ ਕਹਿਤੇ ਹੈਂ ਅਸ਼ਟਮੀ ਥਿਤ ਨੂੰ ਗੋਬਿੰਦ ਪ੍ਰਮਾਤਮ ਨੇ ਜਨਮ ਲੀਆ ਹੈ। ਸੋ ਯੇਹ ਕੈਸੇ ਭਰਮ ਵਿਖੇ ਭੂਲੇ ਹੂਏ ਨਰ ਕਚੀਆਂ ਬਾਤਾਂ ਹਾਂਸੀ ਵਾਲੀਆਂ ਕਰਤੇ ਹੈਂ। ਜੋ ਪੰਦ੍ਰਾਂ ਥਿਤਾਂ ਪਹਿਲੇ ਉਤਪਤਿ ਕਰ ਲੀਨੀ ਔਰ ਪਿਛੋਂ ਅਸ਼ਟਮੀ ਥਿਤ ਨੂੰ ਇਨਕੇ ਰਚਨੇ ਵਾਲਾ ਗੋਬਿੰਦ ਜਨਮਿਆ। ਔਰ ਜੈਸੇ ਕੋਈ ਕਹੇ ਕੇ ਮਕਾਨ ਪਹਿਲੇ ਬਣ ਗਿਆ ਔਰ ਉਨਕੇ ਬਨਾਵਨੇ ਵਾਲਾ ਕਾਰੀਗਰ ਰਾਜ ਪਿਛਹੁ ਜਨਮਿਆਂ। ਇਸ ਪ੍ਰਕਾਰ ਹੀ ਕਚੀਆਂ ਬਾਤਾਂ ਵਾਲੇ ਪੁਰਸ ਗੋਬਿੰਦ ਠਾਕਰ ਕੋ ਜਨਮਿਆ ਹੂਆ ਕਹਿ ਹੈਂ। ਵੁਹ ਕੁਲ ਮਾਲਕ ਜੋ ਨਾਰਾਇਣ ਹੈ ਸੋ ਅਜਨਮਾ ਰੂਪ ਆਪ ਜਨਮ ਮਰਨ ਵਿਖੇ ਕਭੀ ਨਹੀਂ ਆਤਾ। ਸੋ ਨਾਰਾਇਣ ਕੈਸਾ ਹੈ ਜਿਸ ਕਾ ਜੋਤ ਰੂਪੀ ਨੂਰ ਕਾ ਐਣ ਘਰ ਸਰਬ ਨਰੋਂ ਕੇ ਹਿਰਦੇ ਕਮਲ ਵਿਖੇ ਹੈ। ਫਿਰ ਯੇਹ ਅਗਿਯਾਨੀ ਲੋਗ ਆਟੇ ਕੀ ਪੰਜੀਰੀ ਬਣਾਏ ਕਰਕੇ ਮਾਖਣ ਚੋਰ ਕੀ ਮੂਰਤੀ ਕੋ ਭੋਗ ਲਗਵਾਏ ਕਰਕੇ ਫਿਰ ਇਤ੍ਰ ਜੀਵਹੁ ਕੋ ਚਰਨਾਂਮਤਿ ਔਰ ਪੰਜੀਰੀ ਕਾ ਪਰਸ਼ਾਦ ਬਾਂਟਤੇ ਹੈਂ। ਹੇ ਸਾਕਤਿ ਢੋਰ ਪੁਰਸ਼ੋ ਓਹੁ ਅਬਿਨਾਸ਼ੀ ਕਰਤਾ ਬ੍ਰਹਮ ਲਾਲ ਨਾ ਜਨਮਾ ਹੈ ਔਰ ਨਾ ਮਰੇਗਾ। ਔਰ ਜੋ ਸਾਰਿਆਂ ਅਪਰਾਦਾਂ ਦੁਖਾਂ ਦੀ ਭਰੀ ਹੂਈ ਰਕਤ ਬਿੰਦ ਦੇਹੀ ਹੈ। ਇਸ ਦੁਖ ਭਰੀ ਦੇਹੀ ਕੋ ਧਾਰ ਕਰਕੇ ਜੋਨੀ ਕੇ ਰਸਤੇ ਜਨਮਿਆਂ ਹੂਆ ਜੋ ਠਾਕਰ ਕੋ ਕਹਿਤੇ ਹੈਂ। ਸੋ ਐਸੇ ਕਹਿਣੇ ਵਾਲਿਓ ਕਾ ਮੁੱਖ ਜਨਮ ਲੇਕਰ ਆਇਆ ਥਾ ਔਰ ਨਾ ਮਰ ਕਰ ਕਹੀਂ ਕੋ ਗਿਆ ਥਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਐਸੇ ਲਖਣੋਂ ਵਾਲਾ ਹਮਾਰਾ ਸਚਾ ਠਾਕਰ ਪ੍ਰਭੁ ਜੋ ਹੈ ਸੋ ਸਗਲੇ ਖੰਡ ਬ੍ਰਹਮੰਡੋ ਵਿਖੇ ਵਿਆਪਕ ਹੋਏ ਕਰਕੇ ਸਮਾਇ ਰਹਿਆ ਹੈ। ਅਸਲੀ ਤਾਤ ਪਰਯ ਤੋ ਗੁਰਾਂ ਕਾ ਯੇਹੀ

ਹੈ ਕੇ ਨਿਰਗੁਣ ਸਰੂਪ ਜੋ ਅਕਾਲ ਪੁਰਖ ਕੁਲ ਮਾਲਕ ਹੈ ਸੋ ਕਭੀ ਜਨਮ ਨਹੀਂ ਲੇਤਾ। ਔਰ ਮਰਤਾ ਭੀ ਨਹੀਂ ਹੈ। ਔਰ ਯੇਹ ਜੋ ਰਾਮ ਕ੍ਰਿਸ਼ਨ ਆਦੀ ਅਵਤਾਰ ਹੂਏ ਹੈਂ ਸੋ ਕਾਰਕ ਬਿਸ਼ਨ ਕੇ ਅਵਤਾਰ ਹੂਏ ਹੈਂ ਉਸਕਾ ਧਰਮ ਹੈ ਜਗਤ ਕੀ ਬਿਗੜੀ ਹੂਈ ਮਰਜਾਦਾ ਕੋ ਸੁਧਾਰਤਾ ਵਿਖੇ ਅਸਥਾਪਨ ਕਰਨਾ ਔਰ ਯੇਹ ਮੂਰਖ ਲੋਗ ਉਨਕੋ ਪਰਮਾਤਾ ਹੀ ਜ਼ਨਮ ਲੀਆ ਮਾਨਤੇ ਹੈਂ॥

ਰਾਗ ਬਸੰਤ ਮਹਲਾ ੧ ॥ *(ਅੰਗ ੧੧੬੮/੧੪)*

**ਤੇਰੀ ਮੂਰਤਿ ਏਕਾ ਬਹੁਤੁ ਰੂਪ॥ ਕਿਸੁ ਪੂਜ ਝੜਾਵਉ ਦੇਉ ਧੂਪ॥**
**ਤੇਰਾ ਅੰਤੁ ਨ ਪਾਇਆ ਕਹਾ ਪਾਇ ॥ਤੇਰਾ ਦਾਸਨਿ ਦਾਸਾ ਕਹਉ ਰਾਇ ॥੨ ॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਪੂਜਾ ਕਰਨੇ ਕੇ ਪ੍ਰਥਾਏ ਕਹਿ ਹੈਂ। ਕੇ ਹੇ ਅਕਾਲ ਪੁਰਖ ਲਾਲ ਜੀ ਤੇਰੀ ਨਿਰਗੁਣ ਸਰੂਪੀ ਲਾਲ ਰੰਗ ਮੂਰਤੀ ਤੋ ਏਕੋ ਹੀ ਹੈ। ਅਰ ਵੈਰਾਠ ਰੂਪੀ ਸਰਗੁਣੀ ਰੂਪ ਤੋਂ ਬਹੁਤ ਪ੍ਰਕਾਰ ਕੇ ਨਦਰੀ ਆਵਤੇ ਹੈਂ। ਮੈਂ ਤੇਰੇ ਕਿਸ ਰੂਪ ਕੋ ਭੇਟ ਪੂਜਾ ਝੜਾਏ ਕਰਕੇ ਧੂਪ ਧੁਖਾਏ ਦੇਵਾਂ। ਤੇਰੇ ਸਰਗੁਣੀ ਵੈਰਾਠ ਸਰੂਪੋਂ ਕਾ ਕਿਛ ਅੰਤ ਪਾਰਾ ਵਾਰ ਕਿਸੀ ਨੇ ਆਜ ਤਕ ਨਹੀਂ ਪਾਇਆ ਔਰ ਨਾ ਅਬ ਮੇਰੇ ਸੇ ਪਾਇਆ ਜਾਤਾ ਹੈ। ਤੇਰੇ ਦਾਸਨ ਕਾ ਦਾਸ ਕਿਆ ਸਮਾਰੁ ਕਰ ਸਕਤਾ ਹੈ। ਹੇ ਪ੍ਰਕਾਸ ਰੂਪੀ ਮੇਰੇ ਰਾਜਾ ਰਾਮ॥

ਸਿਰੀ ਰਾਗੁ ਕੀ ਵਾਰੁ ਮਹਲਾ ੧ ॥ *(ਅੰਗ ੯੦/੮)*

**ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥**
**ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥**
**ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ॥**
**ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥੨ ॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪ੍ਰਕਾਸ ਰੂਪੀ ਹਰ ਕਾ ਨਾਮ ਜਿਨੀ ਗੁਰਮੁਖ ਪੁਰਸ਼ੋਂ ਨੇ ਜੋਤੀ ਜੋਤਿ ਮਿਲਾਏ ਕਰਕੇ ਅਰਾਧਨਾਂ ਕਰਿਆ ਹੈ ਰਾਤ੍ਰ ਦਨੇ ਪ੍ਰੇਮਾ ਪ੍ਰੇਮਾ ਪ੍ਰੀਤੀ ਕੀ ਲਿਵ ਕੋ ਲਗਾਏ ਕਰਕੇ ਔਰ ਮਾਇਆ ਲਛਮੀ ਜੋ ਅਕਾਲ ਪੁਰਖ ਕੀ ਦਾਸੀ ਹੈ। ਸੋ ਤਿਨਹੁ ਗੁਰਮੁਖ ਪੁਰਸ਼ੋਂ ਕੇ ਆਗੇ ਦਾਸੀ ਹੋਏ ਕਰਕੇ ਸੇਵਾ ਟੈਹਲ ਕੀ ਕਾਰ ਕਮਾਵਣਾ ਕਰੇ ਹੈਂ। ਪੂਰੇ ਸਮਰਥ ਅਕਾਲ ਲਾਲ ਨੇ ਆਪਣੇ ਸੇਵਕ ਭਗਤ ਜਨਉ ਕੋ ਆਪਣੀ ਆਤਮਕ ਤਾਕਤ ਕੀ ਵਡਿਆਈ ਦੇ ਕਰਕੇ ਪੂਰਨ ਕਰ ਛੋਡਿਆ ਹੈ ਔਰ ਨਾਮ ਰੂਪੀ

ਆਪਣੇ ਹੁਕਮ ਸੇ ਹੀ ਸੁਆਰਨਾ ਕਰੇ ਹੈਂ ਬ੍ਰਹਮ ਦਰਸ਼ੀ ਗੁਰਾਂ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਜਿਨਹੁ ਪੁਰਸ਼ੋਂ ਨੇ ਬ੍ਰਹਮ ਲਾਲ ਕੋ ਦੇਖ ਕਰਕੇ ਜਾਣਿਆਂ ਪਛਾਣਿਆ ਹੈ ਤਿਨੋਂ ਨੇ ਹੀ ਸਚ ਖੰਡੀ ਦਰਬਾਰ ਕੀ ਜੋਤੀ ਜੋਤਿ ਮਿਲਾਣੇ ਵਾਲੀ ਮੁਕਤੀ ਦੁਆਰ ਕੋ ਪਾਇਆ ਹੈ॥ ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਸਿਖ ਅਬ ਸਾਰੇ ਬੀਜ ਮੰਤ੍ਰੀ ਮੰਗਲਾਚਰਨ ਕਾ ਸੰਖੇਪ ਸੇ ਅਰਥ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸੁਣੋਂ॥

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

*ਅਰਥ*—ਮਨੁ ਬਾਣੀ ਸੇ ਪਰੇ ਨਿਹੁ ਅਖਰੁ ਅਵਾਚੁ ਪਦੁ ਜੋ ਨਿਰਗੁਣਿ ਨਾਂਮੀ ਵਸੇਸ਼ ਰੂਪ ਬ੍ਰਹਮ ਲਾਲ ਹੈ। ਤਿਸਕੇ ਜਾਹਰ ਕਰਨੇ ਵਾਲੇ ਵਿਸੇਸ਼ਨਾਂ ਕੋ ਵਾਚ ਰੂਪੀ ਅਖਰੋਂ ਕੀ ਬਾਣੀ ਦੁਆਰੇ ਬੀਜ ਮੰਤ੍ਰ ਰੂਪੀ ਇਕ ਮੰਗਲਾ ਚਰਨ ਕੋ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਨ ਕਰੇ ਹੈਂ ਯੁਗਿਆਸੀ ਜਨੋਂ ਕੇ ਉਪਦੇਸ਼ ਕਰਨੇ ਕੇ ਵਾਸਤੇ। ਇਕ ਜੋ ਅਦੁਤੀ ਅਨੰਤ ਪ੍ਰਕਾਸ਼ੀ ਅਵਾਚੁ ਰੂਪ ਨਿਰਗੁਣ ਚਿਤੰਨ ਬ੍ਰਹਮ ਲਾਲ ਹੈ। ਸੋ ਪੰਜ ਤਤੋਂ ਕੇ ਆਸਰੇ ਥੀ ਰਹਿਤ ਨਿਰ ਅਧਾਰੁ ਸਚੁ ਖੰਡੀ ਦਰਬਾਰ ਵਿਖੇ ਬਿਰਾਜਮਾਂਨ ਹੈਂ। ਫਿਰ ਤਿਸੁ ਅਨੰਤ ਬ੍ਰਹਮਤ ਲਾਲ ਹੈ। ਸ਼ਕਤਿ ਪ੍ਰਕਾਸ਼ ਰੂਪੀ ਇਕਾਂਗੇ ਬ੍ਰਹਮ ਲਾਲ ਨੇ ਆਪਣੇ ਨਿਜ ਸਰੂਪ ਕੇ ਵਿਚੋਂ ਓਅੰਕਾਰ ਕੀ ਜੋਤ ਔਰ ਪਰਾ ਅਨਹਦ ਬਾਣੀ ਕੇ ਸ਼ਬਦ ਕੋ ਪ੍ਰਗਟ ਕੀਆ। ਜਿਸ ਕੋ ਤੁਰੀਯਾ ਪਦ ਭੀ ਕਹਿਹੇ ਹੈਂ। ਫਿਰ ਵੋਹੀ ਓਅੰਕਾਰੀ ਜੋਤ ਸਰੂਪ ਹੀ ਸਤਿ ਸਰੂਪੀ ਸਨਿਾਮ ਕਾ ਰੂਪ ਹੂਆ ਸੋ ਸਤਿ ਸਰੂਪੀ ਸਤਿਨਾਮ ਕੇ ਰੂਪ ਯੇਹ ਹੈਂ। ਸਤਿ ਜੋਤਾਂ ਕੇ ਸਤਿ ਪ੍ਰਕਾਸ਼ ਹੈ ਔਰ ਸਤ ਪ੍ਰਕਾਸੋਂ ਕੇ ਸਤ ਹੀ ਸਬਦ ਹੈ। ਤਿਸ ਸਤ ਸਰੂਪੀ ਸਤਿਨਾਮ ਕੇ ਰੂਪ ਵਿਚੋਂ ਬ੍ਰਹਮਾ ਬਿਸ਼ਨ ਰੁਦਰ ਕੇ ਸਹਤ ਕੁਲ ਜਗਤ ਕੇ ਪ੍ਰਗਟ ਕਰਨੇ ਕਰਕੇ ਤਿਸ ਏਕੜੇ ਬ੍ਰਹਮ ਲਾਲ ਕਾ ਨਾਮ ਕਰਤਾ ਪੁਰਖ ਸ਼ਬਦ ਹੂਆ ਹੈ। ਸੋ ਕੁਲ ਮਾਲਕ ਇਕ ਜੋ ਕਰਤਾ ਪੁਰਖ ਬ੍ਰਹਮ ਲਾਲ ਹੈ ਵੁਹ ਕੈਸੇ ਅਸਚਰ ਵਿਸੇਸ਼ਨੋ ਵਾਲਾ ਹੈ ਸੋ ਸੁਣੋ। ਡਰ ਔਰ ਭੈ ਥੀ ਰਹਿਤ ਨਿਰਭਉ ਰੂਪ ਹੈ। ਔਰ ਵੈਰ ਭਾਵ ਥੀ ਰਹਿਤ ਨਿਰਵੈਰ ਰੂਪ ਹੈ। ਅਥਵਾ ਭੈ ਦੇਣੇ ਵਾਲਾ ਔਰ ਵੈਰ ਭਾਵ ਕਰਨੇ ਵਾਲਾ ਉਸਕੇ ਸਿਰ ਊਪਰ ਦੂਸਰਾ ਕੋਈ ਨਹੀਂ ਹੈ। ਔਰ ਮੌਤ ਰੂਪੀ ਕਾਲ ਸੇ ਰਹਿਤ ਅਥਵਾ ਦੇਸ਼ ਕਾਲ ਥੀ ਰਹਿਤ ਅਕਾਲ ਮੂਰਤ ਹੈ। ਔਰ ਜਨਮਨੇ ਮਰਨੇ ਵਾਲੀ ਚੌਰਾਸੀ ਲਾਖ ਜੂਨੀਓ ਸੇ ਰਹਤ ਅਜਨਮਾ ਅਜੂਨੀ ਰੂਪ ਸੂਤੇ ਪ੍ਰਕਾਸ਼ੀ ਅਸਚਰਯ ਰੂਪ ਹੈ। ਸੋ ਯੇਹ ਐਸਾ ਬ੍ਰਹਮ ਲਾਲ ਕਾ ਨਿਰਗੁਣੀ ਸਰੂਪ ਜੋਤੀ ਜੋਤ ਮਿਲਾਵਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰਾਂ ਕੇ ਪ੍ਰਸ਼ਾਦ

ਰੂਪੀ ਕ੍ਰਿਪਾ ਦ੍ਰਿਸ਼ਟੀ ਕੇ ਉਪਦੇਸ ਦੁਆਰੇ ਦੇਖਿਆ ਔਰ ਪਾਇਆ ਜਾਤਾ ਹੈ॥

ਸਿਖੋਵਾਚ॥ ਹੇ ਗਿਯਾਨ ਬੋਧ ਕੇ ਪਾਰਸ ਸਤਿਗੁਰ ਦੇਵ ਜੀ ਜੋ ਆਪਨੇ ਬੀਜ ਮੰਤ੍ਰ ਰੂਪੀ ਮੰਗਲਾ ਚਰਨ ਕਾ ਸਿਧਾਂਤੀ ਅਰਥ ਮੇਰੇ ਤਾਈਂ ਬਰਨਨ ਕੀਆ ਹੈ। ਸੋ ਆਪ ਕੇ ਦਾਸ ਨੇ ਭੀ ਸੁਣਿਆ ਔਰ ਧਾਰਨ ਕੀਤਆ ਹੈ। ਅਬ ਆਗੇ ਬੇਨਤੀ ਪੂਰਬਕ ਸੇ ਏਕ ਔਰ ਪ੍ਰਸਨ ਕਰਤਾ ਹੂੰ ਸੋ ਸੁਣੀਏ ਜੀ। ਯੇਹ ਜੋ ਏਕੜਾ ਨਿਰਗੁਣ ਚਿਤੰਨ ਬ੍ਰਹਮ ਲਾਲ ਓਅੰਕਾਰ ਕੇ ਪਹਿਲੇ ਸਤਿਗੁਰਾਂ ਨੇ ਕਥਨ ਕੀਆ ਹੂਆ ਹੈ। ਸੋ ਯੇਹ ਚਿਤੰਨ ਹੀਰਾ ਲਾਲ ਕਿਤਨੀ ਕੁ ਮੁਕਤ ਕਾ ਪ੍ਰਗਟ ਹੂਆ ਹੈ। ਔਰ ਕਿਸਨੇ ਇਸੇ ਉਪਜਾਇਆ ਹੈ। ਇਸਦਾ ਉਤ੍ਰ ਕਹੋ ਜੀ ਕੈਸੇ ਹੇ॥

ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਸਿਖ ਯੇਹ ਪ੍ਰਸ਼ਨ ਤੈਨੇ ਕੈਸੇ ਬਾਲਕੋਂ ਜੈਸਾ ਹਾਂਸੀ ਕੇ ਆਣੈ ਵਾਲਾ ਕੀਆ ਹੈ। ਅਥਵਾ ਵਟੰਦਾਂ ਵਾਧ ਕੀਆ ਹੈ। ਅਛਾ ਦਇਆ ਦ੍ਰਿਸਟੀ ਕਰਣਾਂ ਸੰਤੋਂ ਕਾ ਸੁਭਾਵ ਹੈ। ਤਥਾਂਪੀ ਕਿਛੁ ਉਤ੍ਰ ਤੇਰੇ ਪ੍ਰਸ਼ਨ ਕਾ ਕਹਿ ਹੈਂ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਤੁਮ ਸੁਣੋਂ। ਇਕ ਅਦੁਤੀ ਜੋ ਆਦ ਸਨਾਤਨੀ ਸੁਤੇ ਪ੍ਰਕਾਸੀ ਬ੍ਰਹਮ ਲਾਲ ਅਜਨਮਾ ਰੂਪ ਹੈ। ਸੋ ਆਪਣੇ ਆਪ ਥੋਂ ਆਪੇ ਹੀ ਪ੍ਰਕਾਸ਼ਮਾਨ ਹੈ। ਉਸ ਕੇ ਉਪਜਾਵਣੇ ਵਾਲਾ ਹੋਰ ਦੂਸਰਾ ਕੋਈ ਨਹੀਂ ਹੈ। ਵੂਹ ਖੁਦ ਮੁਖਤਾਰ ਆਪ ਸਭ ਕੇ ਉਪਜਾਵਨੇ ਵਾਲਾ ਕਰਤਾ ਰੂਪ ਹੈ। ਅਬ ਇਸ ਕੇ ਊਪਰ ਪ੍ਰਮਾਣ ਪ੍ਰਗਟ ਕਰਤੇ ਹੈਂ॥

ਜਪੁਜੀ ਮਹਲਾ ੧ ॥ *(ਜਪੁਜੀ ਸਾਹਿਬ, ਅੰਗ ੨/੬)*

**ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥**
**ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ਨਾਨਕ ਗਾਵੀਐ ਗੁਣੀ ਨਿਧਾਨੁ॥੫॥**

*ਅਰਥ*—ਵੂਹ ਕੁਲ ਮਾਲਕ ਨਿਰਗੁਣਿ ਚਿਤੰਨ ਬ੍ਰਹਮ ਲਾਲ ਅਨੰਤ ਸ਼ਕਤ ਰੂਪ ਕੈਸੇ ਵਸੇਸ਼ਨੋ ਵਾਲਾ ਹੈ। ਜਿਸਕੋ ਕਿਸੀ ਨੇ ਭੀ ਅਸਥਾਪਨ ਨਹੀਂ ਕੀਆ ਜੋ ਕਦ ਕਾ ਪ੍ਰਗਟ ਹੂਆ ਹੈ। ਕਿਉਕਿ ਉਤਪਤ ਕੀਏ ਹੂਏ ਜੀਵ ਉਸ ਕਰਤਾ ਕੀ ਅਸਥਾਪਨਾਂ ਕੈਸੇ ਕਰ ਸਕਤੇ ਹੈਂ। ਜੈਸੇ ਬਣਾਈ ਹੂਈ ਵਸਤੂ ਕਾਰੀਗਰ ਕੀ ਉਤਪਤ ਨਹੀਂ ਕਹਿ ਸਕਤੀ ਤੈਸੇ ਵੂਹ ਬ੍ਰਹਮ ਲਾਲ ਕਿਸੀ ਕਾ ਥਾਪਿਆ ਹੂਆ ਨਹੀਂ ਹੈ। ਅਥਵਾ ਥਾਪਣੇ ਥੀਂ ਰਹਿਤ ਅਥਾਪ ਰੂਪ ਹੈ। ਔਰ ਕਿਸੀ ਦੂਸਰੀ ਕਰਤੇ ਕਾ ਉਤਪਤ ਕੀਆ ਹੂਆ ਭੀ ਨਹੀਂ ਹੈ। ਵੂਹ ਆਦ ਸਨਾਤਨ ਆਪੇ ਆਪ ਹੀ ਸੁਤੇ ਪ੍ਰਕਾਸ਼ ਮਾਂਨ ਨਰਿੰਜਨ ਸਰੂਪ ਮਾਇਆ ਥੀ ਰਹਿਤ ਨਿਰਲੇਪ ਹੈ ਜਿਸ

ਕਿਸੀ ਗੁਰਮੁਖਿ ਪੁਰਸ ਨੇ ਜੋਤੀ ਜੋਤਿ ਮਿਲਾਵਣੇ ਵਾਲੇ। ਹਭਿਯਾਸ ਰੂਪੀ ਸੇਵਾ ਕਰਕੇ ਬ੍ਰਹਮ ਲਾਲ ਕੋ ਸੇਵਿਆ ਪੂਜਿਆ ਹੈ। ਉਸੀ ਨੇ ਹੀ ਸਚਖੰਡੀ ਦਰਬਾਰ ਕੀ ਸਚੀ ਦਰਗਾਹ ਵਿਖੇ ਮਾਨ ਪ੍ਰਤਿਸ਼ਟਾ ਕੋ ਪਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਤਿਸ ਸਮੂਹ ਗੁਣਾਂ ਕੇ ਖਜਾਨੇ ਵਾਲੇ ਬ੍ਰਹਮ ਲਾਲ ਕੇ ਯਸ ਕੀਰਤ ਰੂਪੀ ਨਾਮ ਕੋ ਗਾਵਣਾ ਕਰੋ ਹੇ ਪਿਆਰੇ ਸਜਣੋਂ॥

ਗਉੜੀ ਸੁਖਮਨੀ ਮਹਲਾ ੫ ॥ *(ਅੰਗ ੨੮੪/੫)*

**ਜਾ ਕੀ ਲੀਲਾ ਕੀ ਮਿਤਿ ਨਾਹਿ॥ ਸਗਲ ਦੇਵ ਹਾਰੇ ਅਵਗਾਹਿ॥**
**ਪਿਤਾ ਕਾ ਜਨਮੁ ਕਿ ਜਾਨੈ ਪੂਤੁ॥ ਸਗਲ ਪਰੋਈ ਅਪੁਨੈ ਸੂਤਿ॥ ੩॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜਿਸ ਬ੍ਰਹਮ ਲਾਲ ਕੀ ਅਨੰਤ ਸ਼ਕਤ ਰੂਪੀ ਊਚੀ ਲੀਲਾ ਕੀ ਕੀਮਤ ਨਹੀਂ ਪਾਈ ਜਾਤੀ। ਸਗਲੇ ਤੇਤੀ ਕਰੋੜ ਦੇਵਤਾ ਭੀ ਅੰਤ ਲੈਣੇ ਕੇ ਵਾਸਤੇ ਖੋਜ ਖੋਜ ਕੇ ਹਾਰ ਗਏ ਪਰ ਤਿਸ ਬ੍ਰਹਮ ਲਾਲ ਕਾ ਆਦ ਅੰਤ ਨਾ ਪਾਏ ਸਕੇ ਜੋ ਕਬਿ ਕਾ ਹੈ॥ ਦ੍ਰਿਸ਼ਟਾਂਤ॥ ਜੈਸੇ ਪਿਤਾ ਕੇ ਜਨਮ ਧਾਰਨੇ ਵਾਲੇ ਵਕਤ ਕੋ ਦੇਖ ਕਰਕੇ ਜਾਨਣੇ ਵਾਲੇ ਭੇਦ ਕਉ ਉਸ ਕਾ ਪੁਤ੍ਰ ਨਹੀਂ ਜਾਣ ਸਕਦਾ ਜੋ ਕਿਸ ਪ੍ਰਕਾਰ ਜਨਮਿਆ ਹੈ। ਤੈਸੇ ਉਸ ਅਦੁਤੀ ਅਜਨਮਾ ਰੂਪ ਬ੍ਰਹਮ ਲਾਲ ਕੇ ਉਪਜਨੇ ਕਾ ਭੇਦ ਯੇਹ ਉਸਕੇ ਉਤਪਤ ਕੀਏ ਹੂਏ ਜੀਵ ਕੈਸੇ ਜਾਣ ਸਕਤੇ ਹੈਂ ਉਸ ਸਰਬ ਸ਼ਕਤੀਮਾਨ ਅਕਾਲ ਪੁਰਖ ਲਾਲ ਨੇ ਇਸ ਸਭ ਸ੍ਰਿਸ਼ਟੀ ਕੇ ਸਰੀਰ ਰੂਪੀ ਮਣਕਿਉਂ ਵਿਖੇ ਆਪਣੀ ਚਿਤੰਨ ਜੋਤਿ ਰੂਪੀ ਸੂਤਰ ਸੇ ਪਰੋਇਆ ਹੂਆ ਹੈ। ਫਿਰ ਯੇਹ ਕ੍ਰਿਤਮ ਜੀਵ ਕੈਸੇ ਉਸਕੇ ਅੰਤ ਕੋ ਜਾਣੇ॥

ਤੁਖਾਰੀ ਮਹਲਾ ੫ ॥ *(੧੧੧੭/੧੭)*

**ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ॥**
**ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ॥**
**ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ॥**
**ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ॥ ੪॥**

*ਅਰਥ*—ਅਕਾਲ ਪੁਰਖੁ ਕੇ ਆਗੇ ਗੁਰੂ ਜੀ ਬੇਨਤੀ ਕਰੇ ਹੈਂ। ਆਪਣੇ ਦਾਸ ਕੇ ਪੜਦੇ ਕਦਣੇ ਵਾਲੇ ਮੇਰੇ ਪ੍ਰਭੂ ਜੀ ਤੂੰ ਕੈਸਾ ਕ੍ਰਿਪਾਲੂ ਹੈਂ। ਜੋ ਹਮਾਰੇ ਜੀਅ ਔਰ ਪ੍ਰਾਣਾਂ ਕਉ ਸੁਖ ਦੇਣੇ ਵਾਲਾ ਇਕ ਤੂੰਹੀਂ ਦਾਤਾ ਹੈਂ। ਫਿਰ ਤੂੰ ਕੈਸੇ ਅਸਚਰਯ ਵਸੇਸ਼ਨੋ ਵਾਲਾ ਹੈ। ਜੋ ਨਾਸ਼

ਹੋਣੇ ਥੀ ਰਹਿਤ ਅਬਿਨਾਸ਼ੀ ਰੂਪ ਹੈ। ਔਰ ਮਨ ਬਾਣੀ ਕੀ ਲਖਣੇ ਵਾਲੀ ਗੰਮਤਾ ਸੇ ਰਹਿਤ ਅਬਿਗਤਿ ਰੂਪ ਹੈ। ਔਰ ਹੇ ਸੁਆਮੀਂ ਪੁਰਖ ਬਿਧਾਤੇ ਤੂੰ ਸਰਬ ਖੰਡ ਬ੍ਰਹਮੰਡੋ ਵਿਖੇ ਪਰੀ ਪੂਰਨ ਹੋਏ ਰਹਿਆ ਹੈਂ। ਇਸ ਖਾਕੀ ਜਿਬਾਂ ਸੇ ਤੁਮਾਰੀ ਬਿਅੰਤ ਮਹਿਮਾਂ ਕੀ ਉਸਤਤਿ ਨਹੀਂ ਕਰੀ ਜਾਤੀ ਔਰ ਤੁਮਾਰਾ ਉਤਪਤ ਕੀਆ ਹੂਟਾ ਕੌਣ ਦੇਵਤਾ ਯਾਂ ਨਰ ਕਹਿ ਸਕਤਾ ਹੈ। ਜੋ ਬ੍ਰਹਮ ਲਾਲ ਅਮੁ ਕੇ ਵਕਤ ਕਾ ਪ੍ਰਗਟ ਹੈ ਅਥਵਾ ਕੋਈ ਨਹੀਂ ਕਹਿ ਸਕਤਾ ਤੂੰ ਕਦਿ ਕਾ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹੇ ਅਕਾਲ ਪੁਰਖ ਜੀ ਅਸੀਂ ਸੇਵਕ ਜਨ ਤੇਰੇ ਉਪਰੋਂ ਬਲਿਹਾਨੇ ਵਾਰਨੇ ਜਾਤੇ ਹੈਂ। ਤੁਮ ਆਪਣਾ ਐਸਾ ਦ੍ਰਿੜ ਚਿਤ ਕਰਨੇ ਵਾਲਾ ਨਾਮ ਦਿਓ ਜੋ ਏਕ ਨਿਮਖ ਮਾਤ੍ਰ ਭੀ ਨਹੀਂ ਬਿਸਾਰੇ॥

ਸਵੈਯੇ ਮਹਲਾ ੪ ਕੇ॥ *(ਅੰਗ ੧੪੦੩/੧੨)*

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥
ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥ ੧॥

*ਅਰਥ*—ਹੇ ਬ੍ਰਹਮ ਲਾਲ ਜੀ ਤੂੰ ਆਪਣੇ ਸੇਵਕੋ ਭਗਤੋਂ ਕੇ ਹਿਰਦੇ ਵਿਖੇ ਲਾਲ ਨਾਮ ਕੇ ਔਰ ਜੋਤਿ ਸ਼ਬਦ ਕੇ ਪ੍ਰਕਾਸ ਰੂਪੀ ਭਰਪੂਰ ਭੰਡਾਰੇ ਹਰਿ ਏਕ ਜੁਗ ਜੁਗ ਮੇਂ ਕਰਤਾ ਚਲਾ ਆਇਆ ਹੈ। ਪਰ ਹੇ ਅਸਚਰਯ ਰੂਪੀ ਪ੍ਰਕਾਸ਼ ਗੁਰੂ ਵਾਹਿਗੁਰੂ ਜੀ ਜਿਸਕੋ ਤੇਰੇ ਨਾਮ ਕਾ ਭਰਪੂਰ ਗਿਯਾਨ ਭੰਡਾਰ ਮਿਲਿਆ ਹੈ। ਸੋ ਸਭੁ ਤੇਰੀ ਬਖਸ਼ਸ਼ ਕਾ ਸਦਕਾ ਹੀ ਮਿਲਾ ਹੈ। ਫਿਰ ਕੈਸੇ ਅਸਚਰਯ ਵਿਸੇਸਨੋ ਤੂੰ ਵਾਲਾ ਨਿਰੰਕਾਰ ਹੈ। ਜੋ ਆਦਿ ਜੁਗਾਦੀ ਇਕ ਰਸੁ ਸਦਾ ਇਸਥਿਤ ਸਰਜੀਤ ਰਹਿਤਾ ਹੈ ਤੂੰ ਪ੍ਰਭੂ ਔਰ ਇਸ ਤੇਰੇ ਰਚੇ ਹੂਏ ਖੰਡ ਬ੍ਰਹਮੰਡੋ ਮੇ ਸੇ ਕਉਣ ਦੇਵੀ ਦੇਵਤਾ ਯਾ ਮਨੁਸ਼ ਕਹਿ ਸਕਤਾ ਹੈ ਕਿ ਬ੍ਰਹਮ ਲਾਲ ਆਮ ਕੇ ਵਕਤ ਕਾ ਉਪਜਾ ਹੈ। ਅਥਵਾ ਤੇਰੀ ਕ੍ਰਿਤਮ ਕਾ ਰਚਾ ਹੂਆ ਕਊ ਭੀ ਨਹੀਂ ਕਹਿ ਸਕਤਾ ਕੇ ਤੂੰ ਕਬ ਕਾ ਹੈਂ। ਔਰ ਗਿਣਤੀ ਮਿਣਤੀ ਸੇ ਰਹਿਤ ਅਨਗਿਣਤ ਹੀ ਬ੍ਰਹਮਾ ਬਿਸ਼ਨ ਮਹੇਸ਼ ਆਦੀ ਤੀਨੋ ਦੇਵਤੋਂ ਕੀ ਤ੍ਰਿਪੁਟੀਆਂ ਤੂਨੇ ਉਪਜਾਈਆਂ ਹੈਨ। ਔਰ ਤਿਨਹੁ ਬ੍ਰਹਮਾ ਬਿਸ਼ਨ ਆਦੀ ਦੇਵਤੋਂ ਕੋ ਆਪੋ ਆਪਣੇ ਸ੍ਰੀਰਕ ਮੋਹ ਰੂਪ ਕਾ ਮਾਂਨ ਮਧੁ ਰੂਪੀ ਹੰਕਾਰ ਉਤਪਤ ਹੂਆ। ਕੇ

ਹਮ ਹੀ ਖੁਦ ਮੁਖਤਾਰ ਇਸ ਸ੍ਰਿਸ਼ਟੀ ਕੇ ਉਤਪਤ ਪਾਲਣਾਂ ਔਰ ਸੰਘਾਰ ਕਰਨੇ ਵਾਲੇ ਮਾਲਕ ਈਸ਼ਰ ਹੈਂ। ਹਮ ਸੇ ਬਿਨਾਂ ਔਰ ਕਰਤਾ ਕੋਈ ਨਹੀਂ ਹੈ। ਔਰ ਵੁਹ ਬਖੜੇ ਯੇਹ ਨਹੀਂ ਜਾਨਤੇ ਕੇ ਕਿਸ ਕਰਨ ਹਾਰ ਕੁਲ ਮਾਲਕ ਅਕਾਲ ਪੁਰਖ ਨਿਰਗੁਣ ਲਾਲ ਨੇ ਹਮੇ ਔਰ ਕੁਲ ਚਵਰਾਸੀ ਲਾਖ ਜੀਆ ਜੂਨ ਕੋ ਜਬ ਕਾ ਉਤਪਤ ਕੀਆ ਹੂਆ ਹੈ ਤਬ ਕਾ ਹੀ ਖਾਂਨ ਪਾਂਣ ਆਦੀ ਰਿਜਕ ਸਭਨਾਂ ਕੋ ਦੀਆ ਹੈ॥

ਸਿਖੋਵਾਚ॥ ਐ ਮੇਰੇ ਭਵ ਖੰਡਨ ਸਤਿਗੁਰ ਦੇਵ ਜੀ। ਇਸ ਤੁਮਾਰੇ ਕਥਨ ਦੁਆਰਾ ਮੈਨੇ ਜਾਨਿਓ ਹੈ। ਕੇ ਉਸ ਅਕਾਲ ਪੁਰਖ ਨਿਰਗੁਣਿ ਲਾਲ ਕਾ ਕੋਈ ਦੂਸਰਾ ਉਪਜਾਵਣੇ ਵਾਲਾ ਕਰਤਾ ਨਹੀਂ ਹੈ। ਅਰ ਨਾ ਉਸਕੇ ਉਪਜਨੇ ਕਾ ਕੋਈ ਵੇਲਾ ਵਕਤ ਹੈ। ਅਥਵਾ ਵੁਹ ਆਪਣੇ ਭੇਦ ਕੋ ਆਪੇ ਹੀ ਜਾਣਤਾ ਹੈ। ਅਰ ਦੂਸਰਾ ਕੋਈ ਨਹੀਂ ਜਾਣਨੇ ਵਾਲਾ ਤਾਂਤੇ ਮਾਤਾ ਪਿਤਾ ਥੀ ਰਹਤ ਵੁਹ ਲਾਏ ਸ਼ਰੀਕ ਹੀ ਸਿਧ ਹੂਆ ਭਾਸਤਾ ਹੈ॥ ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਮੇਰੇ ਪਿਆਰੇ ਸਿਖ ਠੀਕ ਹੀ ਮਾਤਾ ਪਿਤਾ ਸੇ ਰਹਿਤ ਲਾਇਕ ਸ਼ਰੀਕ ਬ੍ਰਹਮਲਾਲ ਅਕ੍ਰਿਤੁਮ ਰੂਪ ਹੈ। ਅਛਾ ਅਬ ਤੇਰੀ ਦ੍ਰਿੜਤਾ ਪੁਸ਼ਟੀ ਹੋਣੇ ਕੇ ਲੀਏ ਹਮ ਭੀ ਲਾਇ ਸਰੀਕ ਪਦ ਕੇ ਊਪਰ ਗੁਰਬਾਣੀ ਕੇ ਦ੍ਰਿਸਟਾਂਤ ਪ੍ਰਮਾਨ ਤੇਰੇ ਪ੍ਰਤੀ ਕਹਿਤੇ ਹੈਂ। ਤੁਮ ਚਿਤ ਦੇ ਕਰਕੇ ਸੁਣਹੁ॥

ਵਡਹੰਸ ਕੀ ਵਾਰ ਮਹਲਾ ੩ ॥ *(ਅੰਗ ੫੯੨/੨)*

**ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥**
**ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ॥੨॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ। ਤਿਸ ਨਿਰਗੁਣ ਇਕ ਸਰੂਪੀ ਬ੍ਰਹਮ ਲਾਲ ਕਾ ਕੋਈ ਦੂਸਰਾ ਸਰੀਕ ਨਹੀਂ ਹੈ ਸ਼ਰਕਤ ਕਰਨੇ ਵਾਲਾ। ਔਰ ਨਾ ਤਿਸਕਾ ਕੋਈ ਵੈਰ ਭਾਵ ਕਰਨੇ ਵਾਲਾ ਦੂਸਰਾ ਵੈਰੀ ਹੈ ਕੰਟਕ ਕੀ ਨਿਆਈ ਦੁਖ ਦੇਣੇ ਵਾਲਾ। ਔਰ ਤਿਸ ਬ੍ਰਹਮਲਾਲ ਕਾ ਨਿਰਗੁਣਿ ਸਰੂਪੀ ਸਚਿ ਖੰਡੀ ਰਾਜ ਆਦ ਸਨਾਤਨੀ ਸਦਾ ਇਕ ਰਸ ਅਚਲ ਇਸਥਤ ਰਹਿਤਾ ਹੈ। ਕਭੀ ਪ੍ਰਨਾਮੀ ਹੋਏ ਕਰਕੇ ਆਪਣੇ ਨਿਜ ਸਰੂਪ ਸੇ ਬਦਲਤਾ ਨਹੀਂ। ਅਥਵਾ ਨਾ ਜਨਮ ਵਿਖੇ ਆਵੇ ਹੈ ਨਾ ਮਰ ਕਰਕੇ ਕਹੀਂ ਜਾਵੇ ਹੈ॥

ਸੋਰਠਿ ਮਹਲਾ ੧ ॥ *(ਅੰਗ ੫੯੭/੪)*

**ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥**

ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥੧॥
ਸਾਚੇ ਸਚਿਆਰ ਵਿਟਹੁ ਕੁਰਬਾਣੁ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸ਼ਬਦਿ ਨੀਸਾਣੁ॥ਰਹਾਉ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ॥੨॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਬ੍ਰਹਮਲਾਲ ਕੇ ਅਨੰਤ ਸ਼ਕਤ ਵਿਸੇਸ਼ਨ ਬਰਨਨ ਕਰਕੇ ਕਹਿ ਹੈਂ। ਕੈਸਾ ਹੈ ਅਨੰਤਪ੍ਰਕਾਸ਼ੀ ਬ੍ਰਹਮਲਾਲ ਜੋ ਮਨ ਬਾਣੀ ਕੀ ਅਸਥੂਲ ਬ੍ਰਿਤੀ ਕੇ ਲਖਣੇ ਥੀਂ ਰਹਿਤ ਅਲਖ ਰੂਪ ਹੈ ਔਰ ਆਦਿ ਅੰਤ ਕੇ ਪਾਰਾਵਾਰਥੀਂ ਰਹਿਤ ਅਪਾਰ ਰੂਪ ਹੈ। ਔਰ ਦੁਵੈਤ ਰੂਪੀ ਹਉਮੈ ਕੀ ਚਰਮ ਦ੍ਰਿਸ਼ਟੀ ਕੇ ਦੇਖਣੇ ਸੇ ਗੁਪਤ ਅਗੰਮ ਰੂਪ ਹੈ। ਔਰ ਇੰਦ੍ਰੀਓ ਕੀ ਲਖ ਅਵਿਸ਼ੇ ਹੋਣੇ ਕਰਕੇ ਅਗੋਚਰ ਰੂਪ ਹੈ। ਐਸੇ ਅਸਰਯ ਲਖਣੋ ਵਾਲਾ ਜੋ ਨਿਰੰਕਾਰੀ ਨਿਰਗੁਣ ਚਿੰਤਨ ਹੀਰਾ ਲਾਲ ਹੈ ਉਸਕੇ ਸਰੂਪ ਕੋ ਨ ਕਾਲ ਸੁਪਰਸ਼ ਕਰਤਾ ਹੈ। ਔਰ ਨ ਸ਼ੁਭ ਅਸ਼ੁਭ ਕਰਮੋਂ ਕੀ ਲਿਖਤ ਕਾ ਸਪਰਸ ਹੈ। ਔਰ ਸਰੀਰਕ ਜਾਤ ਬਰਨ ਕੀ ਕਲਪਣਾਂ ਸੇ ਰਹਿਤ ਨਿਰਜਾਤ ਰੂਪ ਹੈ। ਔਰ ਜਨਮ ਮਰਨੇ ਵਾਲੀ ਚੌਰਾਸੀ ਲਾਖ ਜੂਨੀਓ ਸੇ ਰਹਿਤ ਅਜਨਮਾ ਰੂਪ ਸੁਤੇ ਸਿਧ ਕੀ ਪ੍ਰਕਸਮਾਂਨ ਹੈ। ਔਰ ਡਰ ਭੈ ਥੀ ਰਹਤ ਨਿਰਭਉ ਰੂਪ ਹੈ। ਔਰ ਸੁਤੇ ਸਿਧ ਹੀ ਪ੍ਰਕਾਸਮਾਨ ਹੈ। ਔਰ ਦਵੈਤ ਰੂਪੀ ਅਵਿਧਕ ਭਰਮੁ ਸੇ ਰਹਿਤ ਨਿਰਭਰਮ ਅਨੰਤ ਪ੍ਰਕਾਸ ਰੂਪ ਹੈ। ਐਸੇ ਆਦਿ ਜੁਗਾਦੀ ਸਾਚੇ ਨਿਰੰਕਾਰੀ ਸਚਿਆਰ ਰੂਪ ਤੋਂ ਮੈਂ ਵਾਰਨੇ ਕੁਰਬਾਨ ਜਾਵਾਂ। ਜੋ ਜਿਸ ਨਿਰਗੁਣਿ ਬ੍ਰਹਮਲਾਲ ਕਾ ਨਾ ਕੋਈ ਤਰੈਗੁਣੀ ਸਰੀਰ ਅਕਾਰ ਕੇ ਅੰਗੋਂ ਵਾਲਾ ਰੂਪ ਹੈ। ਔਰ ਨਾ ਤਿਸਕਾ ਮਾਇਕ ਰੰਗੋ ਵਾਲਾ ਕੋਈ ਬਰਨ ਹੈ। ਔਰ ਨਾ ਤਿਸ ਵਿਖੇ ਮਾਇਕ ਕਰਮੋਂ ਕੀ ਫੁਰਨੇ ਰੂਪੀ ਕੋਈ ਰੇਖਾ ਕਾ ਅਖਰ ਚੇਹਨ ਹੈ। ਅਥਵਾ ਕਿਆ ਸਰੂਪ ਹੈ ਸੋ ਸੁਣੋਂ। ਇਕ ਅਨੰਤ ਪ੍ਰਕਾਸ ਰੂਪੀ ਨਿਹ ਅਖਰ ਜੋਤਿ ਸਬਦ ਕਾ ਸਚਾ ਨਿਸਾਨ ਹੈ॥ ਰਹਾਉ॥ ਔਰ ਫਿਰ ਕੈਸਾ ਹੈ ਬ੍ਰਹਮ ਲਾਲ ਜੋ ਨਾਂ ਤਿਸਕੀ ਕੋਈ ਜਣਨੇ ਵਾਲੀ ਮਾਤਾ ਹੈ ਔਰ ਨਾ ਕੋਈ ਬੀਰਜ ਦਾਨੀ ਪਾਲਣੇ ਵਾਲਾ ਪਿਤਾ ਹੈ ਤਿਸਕਾ। ਔਰ ਨਾ ਤਿਸਕਾ ਕੋਈ ਪੁਤਰ ਜਣਿਆ ਹੂਆ ਹੈ। ਔਰ ਨਾ ਤਿਸਕਾ ਕੋਈ ਬੰਧੂ ਜਨ ਅੰਗ ਸਾਕ ਵਾਲਾ ਸਜਣ ਮਿਤਰ ਹੈ। ਔਰਨਾ ਤਿਸਕੋ ਕੋਈ ਕਾਂਮ ਸੁਪਰਸ਼ ਕੀ ਚੇਸ਼ਟਾ ਹੈ। ਔਰ ਨਾਂ ਤਿਸਕੀ ਕੋਈ ਕਾਂਮਨਣੀ ਇਸਤਰੀ ਹੈ। ਅਥਵਾ ਸੰਸਾਰਕ ਕੁਲਾਂ ਕੀ ਕਲਪਣਾ ਸੇ ਨਿਆਰਾ

ਜੋ ਅਕੁਲ ਨਿਰੰਜਨ ਹੈ। ਸੋ ਪੁਰਾਤਨਿ ਸਨਾਤਨ ਪਰੇ ਸੇ ਪਰੇ ਚਿੰਤਨ ਨਿਰਗੁਣ ਬ੍ਰਹਮਲਾਲ ਹੈ। ਤਿਸਕੀ ਨਿਜ ਸਰੂਪੀ ਓਅੰਕਾਰੀ ਜੋਤਿ ਆਤਮਾ ਹੀ ਸਗਲੇ ਖੰਡ ਬ੍ਰਹਮੰਡੋਂ ਵਿਖੇ ਸਰਬ ਰਸ ਰੂਪ ਹੋਏ ਕਰਕੇ ਪਸਰ ਰਹੀ ਹੈ॥

ਬਿਹਾਗੜੇ ਦੀ ਵਾਰ ਮਹਲਾ ੩ ॥ *(ਅੰਗ ੫੪੯/੬)*

**ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ॥**
**ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ॥**
**ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ॥**
**ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ॥**
**ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ॥ ੨॥**

*ਅਰਥ*—ਤੀਸਰੇ ਗੁਰੂ ਜੀ ਕਹਿ ਹੈਂ। ਹੇ ਮੇਰੇ ਸੁਆਮੀ ਬ੍ਰਹਮਲਾਲ ਜੀ ਸੂਖਮ ਅਸਥੂਲ ਜਿਤਲੇ ਜੀਅ ਜੰਤ ਹੈਂ ਸੋ ਸਭ ਤੇਰੇ ਹੀ ਉਤਪਤਿ ਕੀਏ ਹੂਏ ਹੈਂ। ਔਰ ਤੂੰ ਸਭਨਾਂ ਜੀਆਂ ਜੰਤਾਂ ਨੂੰ ਸਤਾ ਸਫੁਰਤੀ ਦੇਣੇ ਵਾਲਾ ਇਕ ਜੋਤਿ ਰੂਪੀ ਰਾਸ ਹੈ। ਅਥਵਾ ਭਗਤੀ ਦਾਨ ਕੀ ਰਾਸ ਦੇਣੇ ਵਾਲਾ ਤੂੰਹੀਂ ਇਕ ਦਾਤਾ ਹੈਂ। ਔਰ ਜਿਸ ਪੁਰਸ਼ ਕੋ ਤੂੰ ਗੁਰਉਪਦੇਸ਼ ਦੁਆਰੇ ਆਪਣੀ ਜੋਤਿ ਮੰਤ੍ਰੀ ਰਾਸੁ ਦੇਵੇ ਹੈਂ। ਤਿਸਕੋ ਮੁਕਤ ਭੁਗਤ ਸਭੁ ਕਿਛ ਮਿਲੇ ਹੈ। ਔਰ ਹੋਰ ਕੋਈ ਦੂਸਰਾ ਸਰੀਕ ਤੇਰੇ ਪਾਸ ਨਹੀਂ ਹੈ। ਜੋ ਤੇਰੇ ਕੋ ਬਖਸ਼ਸ਼ ਦਾਨ ਕਰਨੇ ਸੇ ਰੁਕਾਵਟ ਕਰੇ। ਔਰ ਤੂੰ ਸਭਨਾਂ ਖੰਡ ਬ੍ਰਹਮੰਡਾਂ ਕੋ ਜੋਤਿ ਰੂਪੀ ਮੁਕਤ ਭੁਗਤ ਕੇ ਨਾਮ ਦਾਨ ਦੇਣੇ ਵਾਲਾ ਇਕੋ ਹੀ ਦਾਤਾ ਹੈ। ਔਰ ਸਭਨਾਂ ਸੰਤਾਂ ਭਗਤਾਂ ਕੀ ਅਰਜ ਰੂਪੀ ਅਰਦਾਸ ਤੇਰੇ ਹੀ ਆਗੇ ਹੈ। ਹੇ ਮੇਰੇ ਕਰਤਾ ਰੂਪ ਬ੍ਰਹਮ ਲਾਲ ਜੀ ਜਿਸ ਸੇਵਕ ਕੀ ਅਰਦਾਸ ਤੈਨੂੰ ਭਾਂਵਦੀ ਹੈ ਉਸੇ ਕੀ ਹੀ ਤੂੰ ਮਨਜ਼ੂਰ ਕਰ ਲੇਤਾ ਹੈ। ਤੇਰੇ ਮਨਜ਼ੂਰ ਕੀਏ ਹੂਏ ਸੇਵਕ ਕੋ ਇਸ ਜਗਤ ਵਿਖੇ ਭੀ ਇਜਤ ਔਰ ਸ਼ਹਿਬਾਸ ਕੀ ਲਿਖਵਤ ਮਿਲਤੀ ਹੈ ਹੇ ਸਚੇ ਪਿਤਾ ਅਕਾਲ ਪੁਰਖ ਜੀ ਇਸ ਜਗਤ ਕੇ ਖੇਲ ਜੋ ਰਚੇ ਹੈਂ ਸੋ ਸਭੀ ਤੇਰੇ ਹੀ ਚੋਜ ਰੂਪੀ ਚੋਹਲ ਤਮਾਸ਼ੇ ਵਰਤ ਰਹੇ ਹੈਂ। ਔਰ ਸਭਨੋਂ ਕੀ ਦੁਖ ਸੁਖ ਵਾਲੀ ਬਿਰਥਾ ਰੂਪੀ ਪ੍ਰਾਰਥਨਾਂ ਤੇਰੇ ਹੀ ਪਾਸ ਹੈ। ਔਰ ਤੂੰ ਸਚਾ ਨਿਆਏ ਕਾਰੀ ਆਦਲ ਹੈਂ॥

ਬਿਹਾਗੜੇ ਕੀ ਵਾਰੁ॥ *(ਅੰਗ ੫੪੯/੧੨)*

**ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ॥**

**ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥੩॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹੇ ਅਕਾਲ ਪੁਰਖ ਚਿੰਤਨ ਲਾਲ ਜੀ ਤੇਰੇ ਆਦਿਸਨਾਤਨੀ ਅਜਨਮਾਂ ਰੂਪ ਕੀ ਅਨੰਤ ਸ਼ਕਤ ਰੂਪੀ ਊਚੀ ਵਡਿਆਈ ਕੀ ਮਹਿਮਾਂ ਕੋ ਤੂੰ ਆਪ ਹੀ ਜਾਣਤਾ ਹੈਂ ਔਰ ਤੇਰੇ ਜੈਸਾ ਦੂਸਰਾ ਅਵਰ ਕੋਈ ਬੜਾ ਨਹੀਂ ਹੈ। ਔਰ ਤੁਮਾਰੇ ਜੈਸੇ ਬੜਾ ਹੋਰ ਕੋਈ ਤੇਰਾ ਸਰੀਕ ਹੋਵੈ ਤਾਂ ਕਹੀਐ। ਅਥਵਾ ਤੂੰ ਲਾਇਕ ਸਰੀਕ ਰੂਪ ਹੈਂ। ਔਰ ਤੇਰੇ ਜੈਸਾ ਬੜਾ ਤੂੰ ਆਪੇ ਹੀ ਹੈਂ॥

ਸਾਰੰਗ ਕੀ ਵਾਰ ਸਲੋਕ ਮਹਲਾ ੧ ॥ *(ਅੰਗ ੧੨੪੨/੬)*

**ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ॥**
**ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ॥**
**ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ॥**
**ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ॥ ੧ ॥**

***ਅਰਥ***—ਹੇ ਮੇਰੇ ਰਚਨ ਹਾਰ ਅਕਾਲ ਲਾਲ ਜੀ ਤੂੰ ਆਦਿ ਸਨਾਤਨ ਸਦਾ ਇਕ ਰੂਪ ਹੀ ਇਸਥਿਤ ਰਹਿਤਾ ਹੈ। ਔਰ ਹੋਰ ਕੋਈ ਦੂਸਰਾ ਤੇਰਾ ਸ਼ਰੀਕ ਤੇਰੇ ਸ਼ਾਨੀ ਹੋਵੈ ਤਾਂ ਤਿਸ ਕੇ ਆਗੇ ਤੇਰੀ ਉਪਮਾ ਵਡਿਆਈ ਕੋ ਆਖਾਂ। ਅਥਵਾ ਤੇਰੀ ਉਪਮਾਂ ਸਿਫ਼ਤ ਕੀ ਵਡਿਆਈ ਕੋ ਤੇਰੇ ਹੀ ਆਗੇ ਕਰਤਾ ਹੂੰ। ਕਿਉਂਕਿ ਮੈਂ ਅੰਧਲੇ ਸੇਵਕ ਕੋ ਤੇਰਾ ਹੀ ਪ੍ਰਕਾਸ਼ ਰੂਪੀ ਲਾਲ ਨਾਮ ਸੁਜਾਖਾ ਕਰਨੇ ਵਾਲਾ ਹੈ ਔਰ ਜਿਤਨੀ ਜੁਬਾਨ ਕੇ ਰਸਤੇ ਸ਼ਬਦਿ ਦੁਆਰੇ ਸਲਾਹਿਤਾ ਕਰਨੀ ਹੈ ਅਨੇਕ ਪ੍ਰਕਾਰ ਕੀ ਭਾਖਿਆ ਬਾਣੀਓ ਕਰਕੇ ਸੋ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਨ ਸਭਸੇ ਵਿਸ਼ੇਸ਼ ਬਹੁਤ ਕਹਣਾ ਜੋ ਹੈ ਤੋ ਅਕਾਲ ਪੁਰਖ ਕੀ ਸਚੀ ਵਡਿਆਈ ਕਰਨੇ ਕਾ ਹੀ ਹੈ। ਅਥਵਾ ਸਭ ਕਰਨੀਓ ਸੇ ਸ੍ਰਿਸ਼ਟ ਕਰਨੀ ਜੋ ਹੈ ਤੋ ਬ੍ਰਹਮ ਲਾਲ ਕੇ ਨਾਮ ਕੀ ਉਸਤਤ ਵਡਿਆਈ ਕਰਨੀ ਹੀ ਸਾਰ ਵਸਤੂ ਹੈ॥

ਸਿਖੋਵਾਚ॥ ਹੇ ਮੇਰੇ ਤ੍ਰਿਕਾਲਗੁ ਜੋਤਿਦਰਸ਼ੀ ਸਤਿਗੁਰ ਦੇਵ ਜੀ ਅਜਨਮਾ ਔਰ ਲਾਇ ਸਰੀਰਕ ਬ੍ਰਹਮ ਲਾਲ ਕਾ ਹੋਣਾ ਜੋ ਆਪਨੇ ਗੁਰਬਾਣੀ ਕੋ ਪ੍ਰਮਾਣਕ ਸਬਦ ਦੁਆਰੇ ਮੇਰੇ ਪ੍ਰਤੀ ਬਰਨਨ ਕੀਆ ਹੈ ਸੋ ਮੈਨੇ ਜਾਨਿਓ ਹੈ। ਅਬ ਆਗੇ ਏਕ ਔਰ ਮੇਰੇ ਪ੍ਰਸ਼ਨ ਕਾ ਉਤ੍ਰ ਕਹੋ ਜੀ। ਕੇ ਉਸ ਏਕਾ ਏਕੀ ਨਿਰਗੁਣਿ ਬ੍ਰਹਮਲਾਲ ਨੇ ਆਪਣੇ ਅਚਲ ਅਡੋਲ ਅਫ਼ਰ ਸੌ ਭਾਵ ਸੇ ਉਥਾਨ ਹੋਏ ਕਰਕੇ ਇਸ ਦੁਵੈਤ ਰੂਪੀ ਜਗਤ ਜਾਲ ਕੋ ਕਿਓ ਉਤਪਤ ਕੀਆ ਹੈ।

ਇਸਕੇ ਉਪਜਾਵਣੇ ਕਾ ਕਿਆ ਕਾਰਣ ਹੈ ਆਪ ਇਸਕਾ ਨਿਰਨਾ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਸਾਰਗ੍ਰਾਹੀ ਸਿਖ ਯੇਹ ਪ੍ਰਸ਼ਨ ਤੈਨੇ ਬਹੁਤ ਹੀ ਵਿਸੇਸ਼ ਕੀਆ ਹੈ। ਅਬਿ ਇਸ ਤੇਰੇ ਪ੍ਰਸ਼ਨ ਪਰ ਪੈਹਲੇ ਏਕ ਦ੍ਰਿਸਟਾਂਤ ਕਹਿਤੇ ਹੈਂ। ਫਿਰ ਆਗੇ ਔਰ ਕਿਛ ਕਹਿਗੇ॥

ਦ੍ਰਿਸ਼ਟਾਂਤ॥ ਜੈਸੇ ਕੋਈ ਉਜਲ ਬੇ ਕੀਮਤਾ ਬਹੁ ਗੁਣੀਹੀਰਾ ਕਿਸੀ ਗੁਪਤ ਅਸਥਾਨ ਵਿਖੇ ਪੜਾ ਹੂਆ ਹੋਵੈ। ਔਰ ਉਸ ਬਹੁ ਗੁਣੀ ਬੇ ਕੀਮਤ ਹੀਰੇ ਕੀ ਕਦਰ ਸਿਨਾਸ ਕਰਨੇ ਵਾਲਾ ਕੋਈ ਦੂਸਰਾ ਪੁਰਸ਼ ਹੋਣਾ ਚਾਹੀਐ। ਔਰ ਜੇਕਰ ਕਦਰ ਸ਼ਨਾਸ਼ੀ ਕਰਨੇ ਵਾਲਾ ਦੂਸਰਾ ਪੁਰਸ਼ ਨਾ ਹੋਵੇ ਤਾਂ ਉਸ ਗੁਪਤ ਹੀਰੇ ਕੇ ਗੁਣ ਔਰ ਜੌਹਰ ਬ੍ਰਿਥਾ ਹੀ ਜਾਤੇ ਹੈਂ। ਤੈਸੇ ਹੀ ਉਸ ਅਨੰਤ ਸਕਤੀਓ ਕੇ ਭੰਡਾਰ ਆਦਿ ਸਨਾਤਨੀ ਅਜਨਮਾ ਨਿਰਗੁਣਿ ਸਰੂਪੀ ਬ੍ਰਹਮਲਾਲ ਨੇ ਆਪਣੇ ਸੋਵੈ ਸਰੂਪ ਕੀ ਅਨੰਤ ਪ੍ਰਕਾਸੀ ਤਾਕਤੋਂ ਕੀ ਵਡਿਆਈਆਂ ਕੋ ਪ੍ਰਗਟ ਕਰਨੇ ਕੇ ਵਾਸਤੇ ਇਕ ਪੰਚ ਭੂਤਕ ਸਰੀਰ ਰੂਪੀ ਸਰਗੁਣੀ ਵੈਰਾਠ ਵਪ ਉਤਪਤ ਕੀਆ ਔਰ ਤਿਸੁ ਵੈਰਾਠ ਸਰੀਰ ਕੋ ਚੈਤੰਨ ਕਰਨੇ ਕੇ ਵਾਸਤੇ ਉਸ ਵਿਖੇ ਆਪਣੀ ਓਅੰਕਾਰੀ ਚੇਤੰਨ ਜੋਤ ਕੋ ਦਾਖਲ ਕੀਆ। ਜਿਸਸੇ ਆਪਣਾ ਆਪ ਨਿਜ ਸਰੂਪ ਜਾਹਿਰ ਕਰਨਾ ਚਾਹਿਆ। ਕਿਉਂ ਕੇ ਇਸ ਮਾਨੁਸ਼ ਤਨ ਰੂਪੀ ਸ਼ੀਸ਼ੇ ਕੇ ਬਗੈਰ ਬ੍ਰਹਮ ਲਾਲ ਕਾ ਸਰੂਪ ਕਭੀ ਨਹੀਂ ਪ੍ਰਗਟ ਜਾਹਿਰ ਹੋਏ ਸਕਤਾ ਇਸੀ ਵਾਸਤੇ ਹੀ ਉਸਨੇ ਆਪਣੇ ਜਾਹਿਰ ਹੋਣੇ ਕੇ ਲੀਏ ਸਰਗੁਣੀ ਵੈਰਾਠ ਸਰੀਰ ਕੋ ਉਤਪਤ ਕੀਆ ਹੈ॥ ਹੇ ਸਿਖ ਅਬ ਬ੍ਰਹਮ ਲਾਲ ਕੇ ਪ੍ਰਗਟ ਹੋਣੇ ਕੇ ਪ੍ਰਥਾਏ ਗੁਰਬਾਣੀ ਸੇ ਪ੍ਰਮਾਣਕ ਸ਼ਬਦ ਕਹਿਤੇ ਹੈਂ ਤੁਮ ਸੁਣੋਂ॥

ਗਉੜੀ ਸੁਖਮਨੀ ਮਹਲਾ ੫॥ *(ਅੰਗ ੨੯੦/੧੬)*

**ਸਲੋਕ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ।**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ੨੧॥**

***ਅਰਥ***—ਸਰਗੁਣੀ ਵੈਰਾਠ ਸਰੂਪ ਕੇ ਉਤਪਤ ਕਰਨੇ ਕੇ ਲੀਏ ਉਸ ਨਿਰਗੁਣਿ ਨਿਰੰਕਾਰ ਚਿਤੰਨ ਲਾਲ ਨੇ ਪੈਹਲੇ ਆਪਿ ਸੁੰਨਿ ਸਮਾਧੀ ਵਿਖੇ ਇਸਥਿਤ ਹੂਆ ਫਿਰ ਆਪੇ ਹੀ ਆਪਣੀ ਆਤਮਾ ਜੋਤਿ ਕੋ ਉਤਪਤ ਪ੍ਰਗਟ ਕਰਕੇ ਆਪਣਾ ਜਾਪ ਆਪੇ ਹੀ ਜਪਿਆ॥ ਅਥਵਾ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਸਰੀਰ ਅਕਾਰ ਵਾਲਾ ਸਰਗੁਣੀ ਸਰੂਪ ਭੀ

ਆਪੇ ਹੀ ਹੈ। ਔਰ ਆਪਣੇ ਆਤਮਾ ਜੋਤਿ ਕੋ ਉਤਪਤ ਕਰਕੇ ਆਪਣੇ ਜਾਪਿ ਕੋ ਆਪੇ ਹੀ ਜਪੇ ਹੈਂ॥

ਆਸਾ ਮਹਲਾ ੫॥ *(ਅੰਗ ੪੩੩/੧੭)*

**ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ॥**
**ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੨੪॥**

***ਅਰਥ***—ਸ੍ਰੀ ਗੁਰੂ ਜੀ ਪਪੇ ਅਖਰ ਦੁਆਰਾ ਉਪਦੇਸ਼ ਕਰਕੇ ਕਹਿ ਹੈਂ। ਪਪਾ ਪ੍ਰਕਾਸ਼ ਰੂਪੀ ਪਾਤਸਾਉ ਜੋ ਨਿਰਗੁਣਿ ਸਰੂਪੀ ਪ੍ਰਮੇਸ਼ਰ ਹੈ। ਤਿਸਨੇ ਆਪਣੇ ਆਪ ਕੇ ਨਿਜ ਸਰੂਪ ਕੋ ਦੇਖਣੇ ਕੇ ਲੀਏ ਏਕ ਵੈਰਾਠ ਸਰੂਪੀ ਜਗਤ ਪ੍ਰਪੰਚ ਸ਼ੀਸ਼ਾ ਉਤਪਤ ਕੀਆ ਫਿਰ ਕੈਸਾ ਨਿਰਲੇਪ ਰੂਪ ਅਨੰਤ ਬ੍ਰਹਮ ਲਾਲ ਹੈ ਜੋ ਸਭੀ ਪ੍ਰਪੰਚ ਕੀ ਮਰਜਾਦਾ ਕੋ ਦੇਖ ਬੂਝ ਕਰਕੇ ਜਾਣ ਰਹਿਆ ਹੈ। ਔਰ ਤਾਣੇ ਪੇਟੇ ਵਾਲੇ ਸੂਤਰ ਕੀ ਨਿਆਈ ਸਭੀ ਸੂਖਮ ਅਸਥੂਲ ਸਰੀਰ ਕੈ ਅੰਤਰ ਬਾਹਰ ਵਿਖੇ ਰਵ ਰਹਿਆ ਹੈ॥

ਆਸਾ ਮਹਲਾ ੫॥ *(ਅੰਗ ੪੩੪/੭)*

**ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ॥**
**ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੩੨॥**

***ਅਰਥ***—ਸ੍ਰੀ ਪੰਚਮ ਗੁਰਦੇਵ ਜੀ ਵਵੇ ਅਖਰ ਕੇ ਦੁਆਰਾ ਕਹਿ ਹੈਂ। ਵਵੇ ਵਾਸ਼ਨਾਂ ਥੀਂ ਰਹਿਤ ਵਾਸ ਦਿਓ ਜੋ ਸਾਰੇ ਜਗਤ ਵਿਖੇ ਵਾਸ ਕਰ ਰਹਿਆ ਹੈ। ਐਸੇ ਦੇਵੋਂ ਕੋ ਦੇਵ ਵਾਸਦੇਵ ਪ੍ਰਮੇਸ਼ਰ ਨਿਰਗੁਣ ਲਾਲ ਨੇ ਆਪਣਾ ਸਰੂਪ ਵੇਖਣੇ ਕੇ ਲੀਏ ਅਥਵਾ ਆਪਣਾ ਆਪ ਜਾਹਰ ਕਰਨੇ ਕੇ ਲੀਏ ਸਰੀਰ ਰੂਪੀ ਇਕ ਸਰਗੁਣੀ ਵੇਸ਼ ਕੋ ਧਾਰਨ ਕੀਆ। ਔਰ ਸਭੀ ਜਗਤ ਕੇ ਕਰਤਬ ਕਉ ਦੇਖ ਸੁਣ ਕਰਕੇ ਜਾਣਿ ਭੀ ਵੋਹੀ ਰਹਿਆ ਹੈ। ਔਰ ਸਭ ਖੰਡ ਬ੍ਰਹਮੰਡੋਂ ਕੇ ਅੰਤਰ ਬਾਹਰ ਵਿਖੇ ਵਿਆਪ ਹੋਏ ਕਰਕੇ ਭੀ ਵੋਹੀ ਰਵਿ ਰਹਿਆ ਹੈ॥

ਆਸਾ ਕੀ ਵਾਰ॥ *(੪੬੩/੪)*

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**

**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ਕਰਿ ਆਸਣੁ ਡਿਠੋ ਚਾਉ ॥੧ ॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਅਨੰਤ ਪ੍ਰਕਾਸ਼ ਰੂਪੀ ਉਸ ਨਿਰਗੁਣ ਲਾਲ ਨੇ ਨਿਜ ਸਰੂਪੀ ਬਿਅੰਤ ਤਾਕਤ ਕੋ ਜਾਹਰ ਕਰਨੇ ਕੇ ਵਾਸਤੇ ਪੰਜ ਭੂਤਕ ਸਰਗੁਣੀ ਸਰੀਰ ਕੋ ਵੈਰਾਠ ਸਰੂਪ ਵਿਖੇ ਸਾਜਨਾ ਕੀਆ। ਔਰ ਆਪੇ ਹੀ ਉਸ ਬ੍ਰਹਮ ਲਾਲ ਨੇ ਆਪਣਾ ਜੋਤਿ ਰੂਪੀ ਪ੍ਰਕਾਸ਼ ਰੂਪੀ ਔਰ ਸ਼ਬਦ ਰੂਪੀ ਨਿਜ ਨਾਮ ਕੋ ਉਪਜਾਏ ਕਰ ਪ੍ਰਗਟ ਕੀਆ। ਔਰ ਆਪੇ ਹੀ ਬ੍ਰਹਮ ਲਾਲ ਨੇ ਆਪਨੇ ਨਿਜ ਸਰੂਪ ਕੇ ਵਿਚੋਂ ਇਕ ਜੀਵ ਆਤਮਾ ਰੂਪੀ ਦੂਸਰੀ ਕੁਦਰਤ ਕੋ ਸਾਜਨਾ ਕੀਆ। ਅਥਵਾ ਆਪਣਾ ਆਪ ਦੇਖਣੇ ਕੇ ਲੀਏ ਬ੍ਰਹਮਾਕਾਰ ਬ੍ਰਿਤ ਕਾ ਜੋਤਿ ਰੂਪੀ ਦੂਸਰਾ ਕੁਦਰਤੀ ਸ਼ੀਸ਼ਾ ਸਾਜਿਆ ਔਰ ਫਿਰ ਆਪੇ ਹੀ ਜੋਤੀ ਜੋਤਿ ਮਿਲਾਣੇ ਵਾਲੇ ਜੋਗ ਆਸਨ ਕੀ ਸਮਾਧੀ ਕੇ ਰਸਤੇ ਬੜੇ ਪ੍ਰੇਮ ਔਰ ਚਾਉ ਸੇ ਆਪਣੇ ਨਿਜ ਸਰੂਪੀ ਬ੍ਰਹਮਲਾਲ ਕੋ ਦੇਖਿਆ ਔਰ ਜਪਿਆ। ਫਿਰ ਤੂੰ ਕੈਸੇ ਦਿਆਲੂ ਚਿੰਨ ਵਾਲਾ ਹੈਂ। ਜੋ ਸਭਕੋ ਮੁਕਤਿ ਭੁਗਤ ਰੂਪੀ ਜੋਤ ਦਾਨ ਕੇ ਦੇਣੇ ਵਾਲਾ ਦਾਤਾ ਔਰ ਕਰਤਾ ਰੂਪ ਹੈਂ। ਔਰ ਤੂੰਹੀ ਆਪਣੀ ਚੈਤੰਨ ਜੋਤ ਰੂਪੀ ਸਤਾ ਸਾਫੁਰਤੀ ਦੇਇ ਕਰਕੇ ਸਭੀ ਸ੍ਰਿਸ਼ਟੀ ਕਾ ਪਸਾਰਾ ਕਰਤਾ ਰਹਿਤਾ ਹੈ। ਔਰ ਜੀਵਹੁ ਕੀ ਮਨਿ ਬਾਂਸ਼ਤ ਬਿਧੀ ਕੋ ਜਾਨਣੇ ਵਾਲਾ ਭੀ ਤੂੰਹੀ ਹੈਂ। ਔਰ ਸਭਕੋ ਜੋਤਿ ਰੂਪੀ ਜੀਆ ਦਾਨ ਦੇ ਕਰਕੇ ਫਿਰ ਪ੍ਰਾਂਣ ਕਲਾ ਕੀ ਜਿੰਦ ਜੋਤਿ ਕੋ ਨਿਕਾਲ ਵੀ ਲੇਤਾ ਹੈਂ।

ਮਲਾਰ ਕੀ ਵਾਰ ॥ *(ਅੰਗ ੧੨੭੯/੫)*

**ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ ॥**
**ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥**
**ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ ॥**
**ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥ ੧ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਨੰਤ ਸ਼ਕਤ ਅਕਾਲ ਲਾਲ ਨੇ ਆਪਣੇ ਆਪਿ ਕੇ ਨਿਜ ਸਰੂਪ ਕੇ ਰੂਪ ਵਿਚ ਜੋਤ ਪ੍ਰਕਾਸ਼ ਔਰ ਅਨਹਦ ਸਬਦ ਆਦੀ ਉਤਪਤ ਕਰਕੇ ਇਕ ਪੰਜ ਭੂਤਕ ਸਰੀਰ ਰੂਪੀ ਸਰਗੁਣੀ ਸੀਸਾ ਸਾਜ ਕੇ ਬਣਾਇਆ ਫਿਰ ਜੋਤੀ ਜੋਤਿ ਮਿਲਾਣੇ ਵਾਲੀ ਸੁੰਨਿ ਸਮਾਧੀ ਕੇ ਰਸਤੇ ਆਪਣਾ ਸਰੂਪ ਆਪ ਹੀ ਦੇਖ ਕਰਕੇ ਪਛਾਣਿਆ ਐਸੇ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਨੇ ਫਿਰ ਅਕਾਸ ਔਰ ਪ੍ਰਿਥਵੀ ਕਾ ਖਪਰ ਵਿਛੋੜ ਕਰਕੇ

ਅਕਾਸ ਕੋ ਚੰਦੋਏ ਕੀ ਨਿਆਂਈ ਤਾਣਿਆ ਹੈ। ਅਥਵਾ। ਆਸਰੇ ਰੂਪੀ ਥੰਮਾਂ ਸੇ ਬਿਨਾਂ ਅਕਾਸ ਕੋ ਟਿਕਾਇਆ ਹੂਆ ਹੈ ਪ੍ਰਕਾਸ ਰੂਪੀ ਜੋਤਿ ਸਬਦ ਕੇ ਨਿਸਾਨ ਆਸਰੇ। ਔਰ ਇਸ ਜਗਤ ਕੇ ਬਿਵਹਾਰੋਂ ਕੋ ਰੋਸਨੀ ਦੇਣੇ ਕੇ ਵਾਸਤੇ ਆਪਣੀ ਤੇਜ ਸਕਤ ਕੇ ਵਿਚੋਂ ਸੂਰਜ ਔਰ ਚਾਂਦ ਕੋ ਉਪਜਾਏ ਕਰਕੇ ਫਿਰ ਆਪਣੀ ਇਨ ਦੋਨੋਂ ਵਿਖੇ ਜੋਤ ਧਾਰਨ ਕਰੀ॥

ਸਿਖੋ ਵਾਚ॥ ਐ ਮੇਰੇ ਹਲਤੁ ਪਲਤੁ ਕੇ ਸੁਧਾਰਕ ਸਤਿਗੁਰ ਦੇਵ ਜੀ ਜੋ ਆਪ ਨੇ ਬ੍ਰਹਮਲਾਲ ਕੇ ਜਾਹਿਰ ਹੋਣੇ ਵਾਲੇ ਪ੍ਰਮਾਣਕ ਸ਼ਬਦ ਗੁਰਬਾਣੀ ਵਿਚਹੁ ਕਹਿ ਹੈਂ। ਸੋ ਮੈਨੇ ਸੁਣਿ ਕਰਕੇ ਧਾਰਨ ਕੀਏ ਹੈਂ। ਅਬ ਆਗੇ ਨਉਨਿਧ ਨਾਂਮ ਕੇ ਲਖਣ ਔਰ ਰੂਪ ਕਹੋ ਜੀ ਕੈਸੇ ਹੈਂ॥ ਜਿਸ ਨਉਨਿਧ ਨਾਂਮ ਕੇ ਪ੍ਰਤਾਪ ਸੇ ਸੰਤ ਜਨੋਂ ਕੇ ਹਿਰਦੇ ਪੂਰਨਤਾ ਸੇ ਗੰਭੀਰ ਹੋਤੇ ਹੈਂ॥ (ਸਤਿਗੁਰ ਆਤਮਦਰਸ਼ੀਓ ਵਾਚ) ਹੇ ਉਜਲ ਬੁਧ ਸਿੱਖ ਪਹਿਲੇ ਸੰਖੇਪ ਸੇ ਨਉਨਿਧ ਨਾਂਮ ਕਾ ਨਿਰਨਾ ਕਹਿਗੇ। ਫਿਰ ਆਗੇ ਨਉਨਿਧ ਨਾਂਮ ਕਾ ਰੂਪ ਰੰਗ ਔਰ ਅਸਥਾਨ ਭਿੰਨ-ਭਿੰਨ ਕਹਿਗੇ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ॥

ਮਾਝ ਕੀ ਵਾਰੁ ਮਹਲਾ ੨ ॥ *(ਅੰਗ ੧੪੬/੯)*

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ॥**
**ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥ ੧॥**

***ਅਰਥ***—ਅਠਿ ਪੈਹਰ ਜੋ ਰਾਤ ਦਿਨ ਕੇ ਹੋਤੇ ਹੈਂ ਸੋ ਯੇਹੀ ਅਠਿਖੰਡ ਹੂਏ। ਔਰ ਨਾਵਾਂ ਖੰਡ ਯੇਹ ਪੰਜ ਭੂਤਕ ਸਰੀਰ ਹੈ। ਤਿਸ ਸਰੀਰ ਕੇ ਅੰਦਰ ਪ੍ਰਕਾਸ਼ ਰੂਪੀ ਏਕ ਗੁਪਤਿ ਰੂਪ ਨਉਨਿਧੀ ਨਾਮੁ ਹੈ। ਐਸੇ ਅਮੋਲਕ ਰੂਪ ਨਉਨਿਧੀ ਗੁਪਤ ਨਾਮ ਕੋ ਇਸ ਪੰਜ ਭੂਤਕੀ ਸਰੀਰ ਵਿਚਹੁ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਜੋ ਸਮੂਹ ਗੁਣਾਂ ਕੇ ਖਜਾਨੇ ਹੋਤੇ ਹੈਂ। ਸੋ ਖੋਜਨਾਂ ਕਰਕੇ ਢੂਡ ਲੇਤੇ ਹੈਂ। ਦੂਸਰੇ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਪੂਰਭਲੇ ਸ਼ੁਭ ਅੰਕਰ ਕਰਮੋਂ ਵਾਲੇ ਪੁਰਸ਼ ਹੈਂ। ਤਿਨਹੁ ਨੇ ਗੁਰੂ ਅਥਵਾ ਪੀਰ ਮੁਰਸ਼ਦ ਕੋ ਧਾਰਨ ਕਰਕੇ ਉਨਕੇ ਉਪਦੇਸ਼ ਦੁਆਰੇ ਬ੍ਰਹਮ ਲਾਲ ਕੋ ਦੇਖ ਕਰ ਸਿਫ਼ਤ ਸਲਾਹਿਤਾ ਸੇ ਵਡਿਆਇਆ ਹੈ॥

ਗਉੜੀ ਮਹਲਾ ੫ ॥ *(ਅੰਗ ੨੦੫/੧੦)*

**ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ॥**
**ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੪ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਨਉ ਖੰਡ ਪ੍ਰਿਥਵੀ ਅਥਵਾ ਸਰੀਰ ਰੂਪੀ ਖੰਡ ਔਰ ਕੁਲ ਬ੍ਰਹਮੰਡੋਂ ਕੀ ਰਚਨਾ ਕਾ ਠਾਂਣਾ ਰੂਪੀ ਟਿਕਾਣਾਂ ਜੋ ਹੈ ਸੋ ਏਕੋ ਹੀ ਸਚਿ ਖੰਡ ਰੂਪ ਵਿਖੇ ਇਸਥਿਤ ਹੈ। ਤਿਸ ਸਚਿਖੰਡ ਕੇ ਦੇਖਣੇ ਵਾਲਾ ਦਿਬੁ ਦ੍ਰਿਸ਼ਟੀ ਕਾ ਪਰਦਾ ਖੋਲ ਕਰਕੇ ਹਮਾਰੇ ਬ੍ਰਹਮ ਦਰਸ਼ੀ ਸਤਿਗੁਰ ਨੇ ਦਿਖਾਇਆ ਹੈ। ਔਰ ਪ੍ਰਕਾਸ਼ ਰੂਪੀ ਨਉਨਿਧ ਨਾਮ ਕਾ ਅਤੁਟ ਖਜਾਨਾਂ ਇਸ ਪੰਚ ਭੂਤਕ ਸਰੀਰ ਕੇ ਹਿਰਦੇ ਅਸਥਾਨ ਵਿਖੇ ਹੀ ਇਸਥਿਤ ਹੈਂ ਤੋ ਇਸ ਸਰੀਰਕ ਹਿਰਦੇ ਕੋ ਛੋਡ ਕਰਕੇ ਫਿਰ ਬਾਹਰਮੁਖੀ ਦੇਸ਼ ਦਿਸ਼ਾਂਤ੍ਰੋ ਵਿਖੇ ਕਿਓ ਜਾਤੇ ਹੈਂ। ਅਥਵਾ ਇਸ ਸਰੀਰ ਕੋ ਛੋਡ ਕਰਕੇ ਹਮ ਬਾਹਿਰ ਮੁਖੀ ਢੂਡਣੇ ਨਹੀਂ ਜਾਤੇ॥

ਗਉੜੀ ਪੂਰਬੀ ਮਹਲਾ ੪ ॥ਅਸਟਪਦੀ॥ *(ਅੰਗ ੨੩੪/੧)*

**ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ॥**
**ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ॥ ੫॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਹੇ ਮੇਰੋ ਪਿਆਰੇ ਜੁਗਿਆਸ਼ ਰੂਪੀ ਮਨਿ ਤੁਮ ਕਰੋ ਉਦਮ ਰੂਪੀ ਹਭਿਯਾਸ ਕਰਨੇ ਵਾਲਾ ਹਲਾ ਅਥਵਾ ਗੁਰਉਪਦੇਸ਼ ਕੁਮਾਵਣੇ ਵਾਲਾ ਹਲਾ ਕਰਿ ਹੇ ਪਿਆਰੇ ਮਨ। ਸੋ ਕੈਸਾ ਉਪਦੇਸ ਰੂਪੀ ਉਦਮ ਕਰ ਜੋ ਇਸ ਦੇਹੀ ਕੇ ਅੰਦਰ ਹੀ ਬ੍ਰਹਮ ਲਾਲ ਕੀ ਜੋਤਿ ਕੋ ਦੇਖ ਕਰਕੇ ਸੰਮਾਲੋ। ਔਰ ਹਮਾਰੇ ਬ੍ਰਹਮਦਰਸ਼ੀ ਜੋਤੀ ਜੋਤਿ ਮਿਲਾਣੇ ਵਾਲੇ ਸਤਿਗੁਰਾਂ ਨੇ ਆਪਣੀ ਦਿਆਲਤਾ ਕੀ ਦਾਤ ਐਸੀ ਕਰੀ ਹੈ ਜੋ ਦਿਭ ਦ੍ਰਿਸ਼ਟੀ ਕੇ ਨੇਤ੍ਰ ਖੋਹਲ ਕਰਕੇ ਹਮਕੋ ਪ੍ਰਕਾਸ਼ਰੂਪੀ ਨਉਨਿਧ ਨਾਂਮ ਦਿਖਾਲਿਆ ਹੈ॥

ਗਉੜੀ ਸੁਖਮਨੀ ਮਹਲਾ ੫ ॥ਅਸਟਪਦੀ *(ਅੰਗ ੨੯੩/੧੬)*

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਨਉਨਿਧ ਨਾਮ ਕਾ ਨਿਵਾਸ ਇਸ ਪੰਚ ਭੂਤਕ ਸਰੀਰ ਕੇ ਅੰਤਰ ਗਤ ਵਿਖੇ ਹੈ॥

ਆਸਾ ਮਹਲਾ ੧ ॥ *(ਅੰਗ ੩੫੬/੭)*

**ਸਚੁ ਨਾਮੁ ਜਾ ਨਵ ਨਿਧਿ ਪਾਈ॥ ਰੋਵੈ ਪੂਤੁ ਨ ਕਲਪੈ ਮਾਈ॥ ੨॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸਚੇ ਲਾਲ ਨਾਮ ਕੀ ਜਬ ਨਉਨਿਧ ਜੋਤਿ ਪਾਈ। ਤਬ ਮਨਿ ਰੂਪੀ ਪੁਤ੍ਰ ਨਹੀਂ ਰੋਵੈਗਾ ਮਿਥਿਆ ਪਦਾਰਥੋਂ ਕੀ ਵਾਸ਼ਨਾ ਵਿਖੇ ਚਿੰਤਾਤੁਰ ਹੋਏ ਕਰਕੇ ਔਰ ਫਿਰ ਨਹੀਂ ਕਲਪੇਗੀ ਸੁਰਤੀ ਮਾਈ ਸ਼ੰਕਲਪਾਂ ਵਿਕਲਪਾਂ ਕਉ।

ਅਥਵਾ ਤਿਸ ਗੁਰਮੁਖ ਪੁਰਸ ਕੇ ਜਨਮਾ ਵਿਖੇ ਭਰਮਾਨੇ ਵਾਲੇ ਸਰੀਰ ਕੋ ਫਿਰ ਦੁਬਾਰਾ ਯੇਹ ਮਾਈ ਨਹੀਂ ਕਲਪੇਗੀ। ਜਿਸਨੇ ਨਉਨਿਧੀ ਨਾਮ ਕੋ ਪਾਇਆ ਹੂਆ ਹੈ।

ਸੋਰਠਿ ਮਹਲਾ ੫ ॥ *(ਅੰਗ ੬੧੭/੫)*

**ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ॥**
**ਚਾਰਿ ਤਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ॥ ੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜਿਸ ਬ੍ਰਹਮਲਾਲ ਕੇ ਦਰਸਨੀ ਪ੍ਰਕਾਸ ਰੂਪੀ ਨਾਮ ਕੋ ਸਿਮਰਣੇ ਕਰਕੇ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮਾ ਅਨੰਦੀ ਰਸ ਪ੍ਰਾਪਤ ਹੋਤਾ ਹੈ। ਤਿਸ ਸਿਮਰਣ ਕਰਨੇ ਵਾਲੇ ਪੁਰਸ ਕੋ ਫਿਰ ਜਨਮ ਮਰਨੇ ਵਾਲੇ ਅਨੇਕ ਪ੍ਰਕਾਰ ਕੇ ਭੈ ਔਰ ਦੁਖ ਸਭੀ ਨਸਟ ਹੋਏ ਜਾਤੇ ਹੈਂ। ਫਿਰ ਐਸੇ ਅਕਾਲ ਲਾਲ ਕੇ ਨਾਮ ਸਿਮਰਣ ਕੋ ਪ੍ਰਾਪਤ ਕਰੇ। ਤਬ ਧਰਮ ਅਰਥ ਕਾਂਮ ਮੋਖ। ਚਾਰ ਪਦਾਰਥ ਰੂਪੀ ਨਉਨਿਧਿ ਨਾਮ ਪ੍ਰਾਪਤ ਹੋਤਾ ਹੈ। ਅਥਵਾ ਨਉਨਿਧ ਨਾਮ ਰੂਪੀ ਔਰ ਮੋਖਸਿਧਾਂਤੀ ਚਾਰ ਪਦਾਰਥੋਂ ਕੇ ਰੂਪ ਕਾ ਨਾਮ ਯੇਹ ਹੈ ਲਾਲ ਰੂਪ ਜੋਤਿ ਰੂਪ ਪ੍ਰਕਾਸ਼ ਰੂਪ ਸਬਦ ਰੂਪ ਯੇਹ ਮੋਖਸ ਪਦ ਕੇ ਨਾਮ ਹੈ। ਜਿਸ ਗੁਰਮੁਖ ਪੁਰਸ ਕੋ ਯੇਹ ਚਾਰ ਪਦਾਰਥ ਰੂਪੀ ਨਉਨਿਧ ਨਾਮ ਗੁਰਉਪਦੇਸ ਦੁਆਰੇ ਪ੍ਰਾਪਤ ਹੂਆ ਹੈਂ ਤਿਸ ਕੋ ਫਿਰ ਮਾਇਕ ਪਦਾਰਥੋਂ ਵਾਲੀ ਤ੍ਰਿਸਨਾ ਰੂਪੀ ਭੁਖ ਨਹੀਂ ਉਧੈ ਹੋਤੀ॥

ਸਿਖੋਵਾਚ॥ ਹੇ ਵਾਸ਼ਨਾਂ ਰੂਪੀ ਤ੍ਰਿਸ਼ਨਾਂ ਸਾਂਤਿ ਕਰਤਾ ਗਿਆਨ ਬ੍ਰਿਸ਼ਟਿ ਰੂਪ ਸਤਿਗੁਰ ਦੇਵ ਜੀ। ਜੋ ਆਪਨੇ ਨਉਨਿਧ ਨਾਮ ਕੇ ਪ੍ਰਮਾਣਕ ਸ਼ਬਦ ਗੁਰਬਾਣੀ ਵਿਚੋਂ ਕਹਿ ਹੈਂ। ਸੋ ਆਪ ਕੇ ਦਾਸ ਨੇ ਸੁਣਿ ਕਰਕੇ ਧਾਰਨ ਕੀਏ ਹੈਂ। ਅਬ ਆਗੇ ਨਉਨਿਧ ਨਾਮ ਕੇ ਭਿੰਨ ਭਿੰਨ ਰੂਪ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦਰਸ਼ੀਓ ਵਾਚੁ) ਹੇ ਸਿਖ ਨਉਨਿਧ ਨਾਮ ਕੇ ਚਾਰ ਰੂਪ ਹੈਂ। ਲਾਲ ਰੂਪ ਜੋਤਿ ਰੂਪ ਪ੍ਰਕਾਸ਼ ਰੂਪ ਸ਼ਬਦ ਰੂਪ। ਯੇਹ ਰੂਪ ਨਉਨਿਧ ਨਾਮ ਕੇ ਹੈਂ। ਔਰ ਚਾਰੇਂ ਰੂਪ ਨਉਨਿਧ ਨਾਮ ਕੇ ਨਉ ਅਸਥਾਨ ਹੈਂ। ਸੋ ਤੁਮ ਗੁਣੋਂ। ਉਸ ਅਨੰਤ ਸ਼ਕਤ ਨਿਰਗੁਣਿ ਬ੍ਰਹਮ ਲਾਲ ਕੇ ਚਿਤੰਨ ਗੁਪਤ ਰੂਪ ਵਿਚੋਂ ਚਿਤੰਨ ਜੋਤਿ ਕਾ ਰੂਪ ਪ੍ਰਗਟ ਹੂਆ ਹੈ। ਤਿਸ ਜੋਤਿ ਕੇ ਰੂਪ ਵਿਚੋਂ ਚਿਤੰਨ ਪ੍ਰਕਾਸ਼ ਕਾ ਰੂਪ ਪ੍ਰਗਟ ਹੂਆ ਹੈ। ਫ਼ਿਰ ਤਿਸ ਚਿਤੰਨ ਪ੍ਰਕਾਸ਼ ਵਿਚੋਂ ਚਿਤੰਨ ਸ਼ਬਦ ਕਾ ਰੂਪ ਪ੍ਰਗਟ ਹੂਆ ਹੈ। ਤਿਸ ਚਿਤੰਨ ਨਿਹ ਅੱਖਰ ਅਨਹਦ ਸ਼ਬਦ ਕੇ ਰੂਪ ਵਿਚੋਂ ਚਿਤੰਨ ਚਿਦਾਭਾਸ ਚਿਤਕਾ ਰੂਪ ਪ੍ਰਗਟਿ ਹੂਆ ਹੈ। ਤਿਸਕੀ ਚਿਦਾ ਭਾਸਚਿਤ ਕੇ ਰੂਪ

ਵਿਚੋਂ ਖਾਕੀ ਪੰਜਤਤ ਰੂਪ ਕੁਲ ਜਗਤ ਪ੍ਰਗਟ ਹੂਆ ਹੈ। ਔਰ ਇਸ ਚਿਦਾਭਾਸਚਿਤ ਕੇ ਭੀ ਦੋਇ ਰੂਪ ਪ੍ਰਗਟ ਹੈਂ। ਵਾਸਨਾਂ ਔਰ ਪ੍ਰਾਣਿ ਕਾਲਾ। ਸੋ ਯੇਹ ਵਾਸਨਾਂ ਔਰ ਪ੍ਰਾਣ ਕਲਾ ਕੇ ਬੰਧਨ ਆਸਰੇ ਚਿਤ ਕਾ ਚਿਤਵਿਆ ਹੂਆ ਜਗਤ ਬਾਰੰਬਾਰ ਜਨਮਤਾ ਔਰ ਮਰਤਾ ਰਹਿਤ ਹੈ। ਔਰ ਵੁਹ ਜੋ ਨਿਰਗੁਣੀ ਚਿਤੰਨ ਬ੍ਰਹਮਲਾਲ ਰੂਪ ਹੈਂ ਤਿਸਕੇ ਜੋਤਿ ਰੂਪੀ ਔਰ ਸ਼ਬਦ ਰੂਪੀ ਜੋ ਚਾਰੋਂ ਰੂਪ ਹੈਂ ਸੋ ਹਮੇਸ਼ਾਂ ਹੀ ਆਦਿ ਸਨਾਤਨ ਅਜਰ ਅਮਰ ਅਡੋਲ ਇਸਥਿਤ ਕੈਮ ਰਹਿਤੇ ਹੈਂ ਕਭੀ ਪ੍ਰਨਾਮੀ ਭਾਵ ਕੋ ਨਹੀਂ ਪ੍ਰਾਪਤ ਹੋਤੇ। ਅਥਵਾ ਇਸ ਨਉਨਿਧ ਨਾਮ ਕੇ ਰੂਪ ਵਿਚੋਂ ਹੀ ਯੇਹ ਜਗਤ ਊਪਜਤਾ ਹੈ ਫਿਰ ਇਸੀ ਨਉਨਿਧ ਨਾਮ ਕੇ ਰੂਪ ਵਿਖੇ ਹੀ ਕੁਲ ਜਗਤ ਕਾ ਰੂਪ ਜਲ ਤੁਰੰਗ ਕੀ ਨਿਆਈ ਲੀਨ ਹੋਏ ਜਾਵੇ ਹੈਂ। ਹੇ ਸਿਖ ਅਬ ਨਉਨਿਧ ਨਾਮ ਕੇ ਚਾਰੋਂ ਰੂਪਓ ਕਾ ਨਿਰਨਾਂ ਭਿੰਨ ਭਿੰਨ ਕਰਕੇ ਗੁਰਬਾਣੀ ਕੇ ਪ੍ਰਮਾਣਕ ਸਬਦੋਂ ਦੁਆਰੇ ਤੇਰੇ ਪ੍ਰਤੀ ਪ੍ਰਗਟ ਕਰਤੇ ਹੈਂ ਤੁਮ ਧਿਆਨ ਦੇ ਕਰਕੇ ਸੁਣੋਂ ਅਬ ਪੈਹਲੇ ਨਉਨਿਧ ਨਾਮ ਕਾ ਲਾਲ ਨਾਮ ਰੂਪ ਬਰਨਨ ਕਰਤੇ ਹੈਂ॥

ਗਉੜੀ ਮਾਝ ਮਹਲਾ ੫ ॥ *(ਅੰਗ ੨੪੧/੧)*

**ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥**

**ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੬ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਮਨ ਕੇ ਮੋਹਣੇ ਵਾਲਾ ਮੋਹਣ ਚਿਤੰਨ ਹੀਰਾ ਲਾਲ ਜੋ ਅਨੂਪੰ ਸਰੂਪ ਹੈ। ਜਿਸਨੇ ਸਰਬ ਜਗਤ ਕੋ ਉਪਜਾਇਆ ਹੂਆ ਹੈ ਆਪਣੀ ਜੋਤ ਕੋ ਧਾਰਨ ਕਰਕੇ। ਮੈਂ ਤਿਸ ਬ੍ਰਹਮ ਲਾਲ ਕੇ ਦਰਸਨ ਕਰਨੇ ਕੇ ਵਾਸਤੇ ਆਪਣੇ ਸਤਿਗੁਰੋਂ ਕੇ ਚਰਨੋਂ ਵਿਖੇ ਨਿਵ ਨਿਵ ਕਰਕੇ ਲਾਗਤਾ ਹੂੰ ਨਿਮਰਤਾ ਭਾਵ ਹੋਏ ਕਰਕੇ। ਮੁਝੇ ਬ੍ਰਹਮ ਲਾਲ ਕਾ ਦਰਸਨ ਦਿਖਲਾਈਐ ਜੀ॥

ਬਸੰਤੁ ਮਹਲਾ ੧ ॥ *(ਅੰਗ ੧੧੬੯/੧੩)*

**ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥**

**ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ ॥੧ ॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ। ਐ ਮੇਰੇ ਕੁਲ ਮਾਲਕ ਸ੍ਵਾਮੀ ਜੀ ਤੂੰ ਸਰਬ ਬਹਮੰਡੋਂ ਕੇ ਸੋਭਨੀਕ ਪਦਾਰਥੋਂ ਸੇ ਬਹੁਗੁਣਾਂ ਅਧਿਕ ਸੁੰਦਰ ਸਰੂਪ ਵਾਲਾ ਅਥਾਹ ਗਹਿਰ ਗੰਭੀਰ ਚਿਤੰਨ ਲਾਲ ਹੈਂ। ਹੇ ਗੁਰਮੁਖਿ ਸਜਣਿ ਪੁਰਸ਼ ਜੀ ਤੁਮ ਪ੍ਰਕਾਸ਼ ਰੂਪੀ ਰਾਮ ਨਾਮ ਕੇ

ਗੁਣਾਂ ਵਾਦਿ ਕੋ ਗਾਵਨਾ ਕਰੋ ਪ੍ਰੇਮਾ ਭਗਤੀ ਕੇ ਦੁਆਰੇ ਜੋ ਪਰਮ ਪਰਾ ਸੇ ਹਮੇਸ਼ਾਂ ਹੀ ਸਰਬ ਜੀਵਹੁ ਕੀ ਪ੍ਰਿਤ ਪਾਲਣਾ ਕਰਤਾ ਚਲਾ ਆਇਆ ਹੈ॥

ਗੋਂਡ ਮਹਲਾ ੫ ॥ *(ਅੰਗ ੮੬੨/੧੯)*

**ਆਇ ਨ ਜਾਵੈ ਨਿਹਚਲੁ ਧਨੀ॥ ਬੇਅੰਤ ਗੁਨਾ ਤਾ ਕੇ ਕੇਤਕ ਗਨੀ॥**
**ਲਾਲ ਨਾਮ ਜਾ ਕੈ ਭਰੇ ਭੰਡਾਰ॥ ਸਗਲ ਘਟਾ ਦੇਵੈ ਆਧਾਰ॥ ੩ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਵੁਹ ਕੁਲ ਮਾਲਕ ਬ੍ਰਹਮ ਲਾਲ ਕੈਸੇ ਅਸਚਰਯ ਵਿਸੇਸ਼ਨੋ ਵਾਲਾ ਹੈਂ। ਜੋ ਕਭੀ ਜਨਮੋਂ ਵਿਖੇ ਨਹੀਂ ਆਵੇ ਹੈਂ ਐਸਾ ਅਨੰਤ ਸ਼ਕਤਿ ਰੂਪ ਨਿਹਚਲ ਧਨੀ ਅਕਾਲ ਪੁਰਖ ਹੈ। ਤਿਸਕੇ ਕ੍ਰਿਤੁਮ ਨਾਮ ਕਥਨ ਕੀਏ ਹੂਏ ਬਿਅੰਤ ਹੀ ਹੈਂ। ਮੈਂ ਕਿਤਨੇ ਕੁ ਕ੍ਰਿਤੁਮ ਨਾਮ ਗਿਣਤੀ ਕਰਕੇ ਗਿਣ ਸਕਾਂ। ਔਰ ਅਕ੍ਰਿਤੁਮ ਪ੍ਰਕਾਸ ਰੂਪੀ ਚਿਤੰਨ ਲਾਲ ਨਾਮ ਕੇ ਭੰਡਾਰੇ ਸਚ ਖੰਡੀ ਦਰਬਾਰ ਵਿਖੇ ਤੇਰੇ ਭਰੇ ਹੂਏ ਹੈਂ। ਸੋ ਇਸ ਲਾਲ ਨਾਮ ਕੀ ਸਤਾ ਸਫੁਰਤੀ ਕੇ ਦੁਆਰੇ ਹੀ ਸਗਲੇ ਖੰਡ ਬ੍ਰਹਮੰਡੋਂ ਕੇ ਸੂਖਮ ਅਸਤੂਲ ਸਰੀਰ ਰੂਪੀ ਘਟੋਂ ਕੋ ਤਾਕਤ ਅਧਾਰ ਦੇਇ ਰਹਿਆ ਹੈ॥ (ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਅਬ ਨਉਨਿਧ ਨਾਮ ਕਾ ਜੋਤਿ ਸਰੂਪੀ ਦੂਸਰਾ ਰੂਪ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਕਹਿਤੇ ਹੈਂ ਤੁਮ ਸੁਣੋਂ॥

ਧਨਾਸਰੀ ਮਹਲਾ ੧ ॥ *(ਅੰਗ ੧੩/੫)*

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩ ॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਉਸ ਨਿਰਗੁਣੀ ਚਿਤੰਨ ਲਾਲ ਕੀ ਓਅੰਕਾਰੀ ਜੋਤਿ ਸਭਨੋਂ ਖੰਡ ਬ੍ਰਹਮੰਡੋਂ ਵਿਖੇ ਸਮਾਇ ਰਹੀ ਹੈ। ਆਤਮਕ ਜੋਤਿ ਸਰੂਪ ਹੋਏ ਕਰਕੇ। ਸੂਰਜ ਚਾਂਦ ਤਾਰੇ ਬਿਜਲੀ ਆਦਿਕੋ ਕੇ ਜੋ ਚਾਂਦਨੇ ਹੈਂ ਸੋ ਇਨ ਸਭਨੋਂ ਚਾਂਨਨਿਓ ਵਿਖੇ ਬ੍ਰਹਮ ਜੋਤਿ ਕਾ ਚਾਨਨਾਂ ਹੋਏ ਰਹਿਆ ਹੈ। ਅਥਵਾ ਕੁਲ ਸੂਖਮ ਅਸਥੂਲ ਜੀਵਹੁ ਜੰਤਰੁ ਕੇ ਸਰੀਰੋਂ ਵਿਖੇ ਉਸ ਨਿਰੰਕਾਰੀ ਜੋਤਿ ਕਾ ਚਾਨਣਾਂ ਹੋਏ ਰਹਿਆ ਹੈ। ਸੋ ਐਸੀ ਆਤਮਕ ਨਿਰੰਜਨੀ ਜੋਤਿ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਸਿਖਿਆ ਦੁਆਰੇ ਯੁਗਿਆਸੀਓ ਕੋ ਪ੍ਰਗਟ ਜਾਹਰ ਹੋਤੀ ਹੈ। ਜੋ ਸਤਿਗੁਰੋਂ ਕੇ ਉਪਦੇਸ਼ ਦੁਆਰੇ ਅਕਾਲ ਪੁਰਖ ਕੋ ਭਾਏ ਪਿਆਰੇ ਲਗੇ ਹੈਂ। ਉਨਹੋ ਸੰਤੋਂ ਭਗਤੋਂ ਕੀ ਜੋਤਿ ਜੋਤਿ ਮਿਲਾਣੇ ਵਾਲੀ ਆਰਤੀ

ਮਨਜ਼ੂਰ ਹੋਵੇ ਹੈ॥

ਸਿਰੀ ਰਾਗੁ ਮਹਲਾ ੩ ॥ *(ਅੰਗ ੩੫/੧੬)*

**ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ॥**
**ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਏ॥**
**ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ॥ ੨॥**

*ਅਰਥ*—ਅਨਾਹਦ ਸਬਦ ਜੋ ਸਚ ਰੂਪ ਹੈ ਤਿਸਕੋ ਸੁਣਿ ਕਰ ਮੇਰਾ ਮਨ ਮੋਹਿਤ ਹੋਇਆ ਹੈ ਤਬ ਪ੍ਰਭੂ ਲਾਲ ਨੇ ਆਪੇ ਹੀ ਆਪਣੇ ਰੂਪ ਵਿਚ ਮਿਲਾਏ ਲਿਆ। ਹਰ ਰੋਜ ਰਾਤ ਦਿਨ ਲਾਲ ਨਾਮ ਸੇ ਜੋਤੀ ਜੋਤਿ ਮੇਲ ਕਰ ਰਤਨੇ ਕਰਕੇ ਜੋਤੀ ਲਾਲ ਰੂਪ ਵਿਚ ਜੋਤਿ ਸਮਾਏ ਗਈ। ਜੋਤਿਕੇ ਦੇਖਣੇ ਸੇ ਹੀ ਪ੍ਰਭੂ ਲਾਲ ਨਜ਼ਰ ਆਤਾ ਹੈ ਜੋਤੀ ਜੋਤਿ ਮੇਲਣੇ ਵਾਲੇ ਗੁਰਾਂ ਥੋਂ ਬਿਨਾਂ ਸੋਝੀ ਨਹੀਂ ਹੋਤੀ ਹੈ ਦਰਸ਼ਨ ਕਰਨੇ ਕੀ॥

ਮਾਝ ਮਹਲਾ ੩ ॥ *(ਅੰਗ ੧੨੦/੧੧)*

**ਸਭ ਏਕਾ ਜੋਤਿ ਜਾਣੈ ਜੇ ਕੋਈ॥ ਸਤਿਗੁਰੁ ਸੇਵਿਐ ਪਰਗਟੁ ਹੋਈ॥**
**ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥ ੨॥**

*ਅਰਥ*—ਸਭਨਾਂ ਵਿਖੇ ਇਕੋ ਹੀ ਜੋਤਿ ਵਸ ਰਹੀ ਹੈ। ਜੇਕਰ ਕੋਈ ਜਾਣੈ ਵੁਹ ਨਿਰੰਜਨੀ ਸਚੀ ਜੋਤਿ। ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰਾਂ ਦੀ ਸੇਵਾ ਕਰਨ ਸੇ ਪ੍ਰਗਟ ਹੋਤੀ ਹੈ। ਗੁਪਤ ਮਨ ਮੁਖਾਂਦੇ ਹਿਰਦੇ ਵਿਚ ਹੈ। ਪਰ ਤੂੰ ਸਾਰੇ ਹੀ ਆਪਣੀ ਜੋਤਿ ਵਿਚ ਜੋਤਿ ਮੇਲਾਏ ਕਰਕੇ ਸਤਾਸ ਫੁਰਤੀ ਦੇਇ ਰਿਹਾ ਹੈਂ॥

ਮਾਝ ਕੀ ਵਾਰ ਮਹਲਾ ੧ ॥ *(ਅੰਗ ੧੩੮/੧੪)*

**ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ॥**
**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ**
**ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥**
**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ॥੨॥**

*ਅਰਥ*—ਸਭ ਆਪੇ ਹੀ ਤੂੰ ਅਕਾਲ ਲਾਲ ਕਰਤਾ ਰੂਪ ਹੋਏ ਕਰ ਜਗਤ ਕਾ ਖੇਲ ਕਰ ਰਿਹਾ ਹੈ। ਤੇਰੇ ਥੋਂ ਬਿਨਾ ਦੂਜਾ ਕਿਸਨੂੰ ਕਰਤਾ ਕਹੀਐ। ਜਿਤਨਾ ਚਿਰ ਤੇਰੀ ਜੋਤਿ ਹੈ

ਸਰੀਰ ਵਿਚ ਉਤਨਾ ਚਿਰ ਤੂੰ ਜੋਤੀ ਕੇ ਅੰਦਰ ਸਤਾ ਸਫੁਰਤੀ ਦੇ ਕਰਕੇ ਬੋਲ ਬੋਲਾਇ ਰਹਿਆ ਹੈ। ਬਿਨਾਂ ਤੇਰੀ ਜੋਤਿ ਸੇ ਕੋਈ ਸਰੀਰ ਹਿਲਣੇ ਚਲਣੇ ਕਾ ਕਾਂਮ ਨਹੀਂ ਕਰ ਸਕਤਾ। ਅਥਵਾ ਜੋਤਿ ਕੇ ਬਿਨਾਂ ਇਸ ਸਰੀਰ ਕੋ ਕੋਈ ਚਲਾਏ ਸਕੇ ਤਾਂ ਜਾਣੀਐ। ਉਸਕੀ ਚਾਤ੍ਰੀ। ਸ੍ਰੀ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮੇਲਾਣੇ ਵਾਲੇ ਗੁਰਮੁਖਾਂ ਨੂੰ ਬ੍ਰਹਮ ਲਾਲ ਨਜਰੀ ਆਇਆ ਹੈ ਜੋ ਆਦਿ ਅੰਤ ਇਕ ਰੂਪ ਸੋਵਨੀਕ ਸਿਆਣਾ ਹੈ।

ਗਉੜੀ ਸੁਖਮਨੀ ਮਹਲਾ ੫ ॥ *(ਅੰਗ ੨੮੨/੧੮)*

**ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥ ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥**
**ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥ ੩ ॥**

***ਅਰਥ***—ਜੈਸੇ ਮਹਾਂ ਭਾਰੀ ਉਦਿਆਨ ਜੰਗਲ ਕੀ ਉਜਾੜ ਵਿਖੇ ਕੋਈ ਮੁਸਾਫਰ ਰਸਤਾ ਭੂਲਾ ਫਿਰਤਾ ਹੋਵੇ। ਔਰ ਕੋਈ ਉਸ ਮੁਸਾਫਰ ਕੋ ਰਸਤੇ ਪਉਣੇ ਵਾਲਾ ਰਸਤੇ ਪਾਏ ਦੇਵੈ ਤੋ ਵੁਹ ਬਹੁਤ ਖੁਸ਼ ਹੋਏ ਕਰ ਆਪਣੇ ਅਸਲੀ ਮਕਾਨ ਪਰ ਪਹੁੰਚ ਜਾਤਾ ਹੈ। ਤੈਸੇ ਯੇਹ ਜੀਵ ਚੌਰਾਸੀ ਕੀ ਉਜਾੜ ਮੇਂ ਭਰਮਤੇ ਹੂਏ ਕੋ ਜੋਤੀ ਜੋਤਿ ਮਿਲਾਣੇ ਵਾਲਾ ਸਾਧੂ ਮਿਲ ਜਾਵੇ ਤੋ ਉਸ ਪੁਰਸ਼ ਕੋ ਆਪਣੀ ਆਤਮ ਜੋਤਿ ਪ੍ਰਗਟ ਹੋਏ ਜਾਤੀ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਜੋਤੀ ਜੋਤਿ ਮੇਲਾਣੇ ਵਾਲੇ ਸੰਤਾਂ ਕੇ ਚਰਨੋਂ ਕੀ ਧੂੜੀ ਕੀ ਇਛਾ ਕਰਤੇ ਹੈਂ। ਸਾਡੀ ਏਹੋ ਹੀ ਇਛਾ ਪੂਰੀ ਕਰੋ ਹੇ ਪ੍ਰਭੂ ਲਾਲ ਜੀ॥

ਬਿਲਾਵਲੁ ਮਹਲਾ ੫ ॥ *(ਅੰਗ ੮੧੫/੯)*

**ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਾਰੇ ॥**
**ਜਿਉ ਤੂ ਰਾਖਹਿ ਤਿਉ ਰਹਾ ਪ੍ਰਭ ਅਗਮ ਅਪਾਰੇ ॥ ੩ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਪਰਮ ਜੋਤਿ। ਪਵਿਤ੍ਰ ਸਭੁ ਤੇ ਉਤਮ ਹੈ ਜੋਤਿ ਜਿਸ ਕੀ। ਸੋ ਕੈਸੀ ਹੈ ਜੋਤਿ ਸਾਰੇ ਹੀ ਪਰੀ ਪੂਰਨ ਪੁਰਖ ਹੈ॥ ਯੇਹੁ ਜੀਵ ਜੋ ਹੈ। ਸਭੁ ਤੇਰੇ ਹੀ ਉਤਪਤਿ ਕੀਤੇ ਹੋਏ ਹੈ। ਜਿਸ ਬਿਧੀ ਸੇ ਤੂੰ ਰਾਖੇ ਤਿਵੈ ਹੀ ਰਹਿ ਸਕਤੇ ਹੈਂ। ਹੇ ਪ੍ਰਭੁ ਗੁਪਤਿ ਅਪਾਰੁ ਰੂਪ ਜੀ॥

ਮਾਰੂ ਸੋਹਲਾ ਮਹਲਾ ੧ ॥ *(ਅੰਗ ੧੦੪੧/੧੫)*

**ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥**

ਅਹਿਨਿਸਿ ਜੋਤਿ ਨਿਰੰਤਰਿ ਪੇਖੈ॥
ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ॥ ੨॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਜੈਸੇ ਅੰਧੇਰੀ ਰਾਤ੍ਰ ਵਿਖੇ ਬਿਜਲੀ ਚਮਕਤੀ ਨਦਰ ਆਤੀ ਹੈ। ਉਸੀ ਬਿਜਲੀ ਕੀ ਤਰਾਂਹ ਰਾਤ ਔਰ ਦਿਨ ਆਪਣੇ ਅੰਤਰ ਗਤ ਵਿਖੇ ਜੋਤਿ ਪ੍ਰਕਾਸ਼ੀ ਨੇਤ੍ਰੋ ਕੇ ਰਸਤੇ ਆਤਮ ਜੋਤਿ ਕੋ ਦੇਖੋ ਹੇ ਪਿਆਰੇ ਕੈਸੀ ਹੈ ਵੁਹ ਆਤਮਾ ਜੋਤਿ ਹਮੇਸ਼ਾ ਅਨੰਤ ਰੂਪ ਹੈ। ਜਿਸਕਾ ਉਪਮਾ ਥੀਂ ਰਹਿਤ ਹੈ ਸਰੂਪ ਪ੍ਰਕਾਸ਼ਮਾਨ ਸੋ ਪੂਰੇ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਨੇ ਦਿਖਾਇਆ॥

ਮਾਰੂ ਸੋਃ ਮਹਲਾ ੫॥ *(ਅੰਗ ੧੦੮੩/੩)*

ਨਿਰੰਕਾਰੁ ਅਛਲ ਅਡੋਲੋ॥ ਜੋਤਿ ਸਰੂਪੀ ਸਭੁ ਜਗੁ ਮਉਲੋ॥
ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ॥ ੧੪॥

*ਅਰਥ*—ਲਾਲ ਨਾਮ ਰੂਪੀ ਜੋ ਨਰੰਕਾਰ ਹੈ। ਅਛਲ ਅਡੋਲੇ ਛਲਣੇ ਔਰ ਡੋਲਣੇ ਸੇ ਰਹਿਤ ਹੈ। ਕੈਸਾ ਹੈ ਜੋਤ ਸਰੂਪੀ ਹੋਏ ਕਰ ਸਾਰੇ ਜਗਤ ਵਿਚ ਮਿਲ ਰਹਿਆ ਹੈ। ਸੋ ਜੀਵ ਜੋਤਿ ਸਰੂਪ ਵਿਚ ਮਿਲਤਾ ਹੈ। ਜਿਸਕੋ ਗੁਰੂ ਦੁਆਰੇ ਹੋਏ ਕਰ ਮੇਲੇ ਹੈ। ਜੋਤੀ ਜੋਤਿ ਮੇਲਣੇ ਵਾਲੇ ਗੁਰਾਂ ਥੋਂ ਬਿਨਾਂ ਆਪਣੇ ਆਪ ਕੋਈ ਨਹੀਂ ਮਿਲੇਗਾ॥

ਸਾਰੰਗ ਮਹਲਾ ੧॥ *(ਅੰਗ ੧੧੯੭/੪)*

ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ॥
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ॥ ੧॥

*ਅਰਥ*—ਸਾਰੇ ਸੂਖਮ ਅਸਥੂਲ ਜਲ ਥਲਾਂ ਵਿਖੇ ਪੂਰਨ ਹੈ ਪਰਮ ਪਵਿੱਤ੍ਰ ਜੋਤਿ ਪ੍ਰਮੇਸਰ ਕੀ ਕੈਸਾ ਹੈ ਹਮਾਰੇ ਪ੍ਰਾਣਾਂ ਕਾ ਪ੍ਰੀਤਮ ਹੈ। ਅਕਾਲ ਲਾਲ ਮੋਹਿਨ ਨੇ ਮੇਰਾ ਮਨ ਮੋਹਿ ਲੀਆ ਹੈ। ਇਸ ਪ੍ਰਮ ਕੋ ਸੋਈ ਸਮਝੇਗਾ। ਜੋ ਅਨਹਦ ਸਬਦ ਬੀਚਾਰ ਕਰੇਗਾ॥

ਕਾਨੜਾ ਮਹਲਾ ੫॥ *(ਅੰਗ ੧੩੦੦/੯)*

ਕਥੀਐ ਸੰਤਸੰਗਿ ਪ੍ਰਭ ਗਿਆਨੁ॥
ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ॥ ੧॥

*ਅਰਥ*—ਜੋਤੀ ਜੋਤਿ ਮੇਲਾਣੇ ਵਾਲੇ ਸੰਤਾਂ ਕੇ ਸੰਗ ਪ੍ਰਭ ਕਾ ਗਿਯਾਨ ਕਥਨ ਕਰਨਾ

ਚਾਹੀਯੇ। ਜੋ ਸਾਰੇ ਹੀ ਬ੍ਰਹਮੰਡੋਂ ਵਿਖੇ ਪੂਰਨ ਪਰਮ ਪਵਿੱਤ੍ਰ ਜੋਤਿ ਪ੍ਰਮੇਸਰ ਕੀ ਹੈ। ਜਿਸਕੋ ਦੇਖ ਕਰ ਸਿਮਰਨੇ ਸੇ ਸਚਖੰਡ ਵਿਖੇ ਮਾਨ ਕੋ ਪਾਏਗਾ ਯੇਹ ਜੀਵ॥

ਸਤਿਗੁਰੋ ਵਾਚ॥ ਹੇ ਸਿੱਖ ਅਥ ਤੀਸਰਾ ਰੂਪ ਨਿਉਨਿਧ ਨਾਮੁ ਕਾ ਪ੍ਰਕਾਸ ਰੂਪੀ ਕਹਤੇ ਹੈਂ। ਗੁਰਬਾਣੀ ਕੇ ਪ੍ਰਮਾਣੋਂ ਸੇ ਵਰਨਨ ਕਰਕੇ ਤੁਮ ਸੁਣੋਂ॥

ਗੁਜਰੀ ਮਹਲਾ ੪॥ *(ਅੰਗ ੧੦/੨)*

**ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥੧॥**

***ਅਰਥ***—ਹਰਿ ਲਾਲ ਅਕਾਲ ਕੇ ਦਾਸ॥ ਅਥਵਾ ਜਨ ਸਤਿਗੁਰ ਜੋਤੀ ਜੋਤਿ ਮਿਲਾਣੇ ਵਾਲੇ ਸਤ ਪੁਰਖਾ ਬੇਨਤੀ ਕਰਤਾ ਹੂੰ। ਹੇ ਗੁਰੋ ਤੁਮਾਰੇ ਪਾਸ ਅਸੀਂ ਕੀਰੇ ਕਿਰਮ ਸਰੀਖਾ ਹਾਂ। ਹੇ ਸਤਿਗੁਰੋ ਤੁਮਾਰੀ ਸ਼ਰਨਾ ਗਤਿ ਆਏ ਹਾਂ। ਸਾਡੇ ਊਪਰ ਕਰੋ ਕਿਰਪਾ ਦ੍ਰਿਸ਼ਟੀ ਜਿਸਸੇ ਨਾਮ ਕਾ ਪ੍ਰਕਾਸ਼ ਹੋਵੇ। ਚੌਥੇ ਗੁਰਾਂ ਨੇ ਤੀਸਰੇ ਗੁਰਾਂ ਕੇ ਆਗੇ ਬੇਨਤੀ ਕਰਕੇ ਕਹਾ ਹੈ॥

ਗਉੜੀ ਗੁਆਰਰੀ ਮਹਲਾ ੫॥ਅਸਟਪਦੀ॥ *(ਅੰਗ ੨੩੬/੧੪)*

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥**
**ਐਸੀ ਦ੍ਰਿੜਤਾ ਤਾ ਕੈ ਹੋਇ॥ ਜਾ ਕਉ ਦਇਆ ਮਇਆ ਪ੍ਰਭ ਸੋਇ॥੧॥**

***ਅਰਥ***—ਜਗਿਯਾਸੂ ਪੁਰਸ ਕੋ ਚਾਹੀਯੇ ਜੋਤੀ ਜੋਤਿ ਮੇਲਾਣੇ ਵਾਲੇ ਗੁਰੋਂ ਕਾ ਉਪਦੇਸ ਰੂਪੀ ਅਨਹਦ ਸਬਦ ਆਪਣੇ ਹਿਰਦੇ ਕੇ ਅੰਤਰ ਵਿਖੇ ਧਾਰਨ ਕਰੇ। ਔਰ ਪੰਚ ਜਨੁ ਜੋ ਹੈਂ। ਕਾਂਮ ਕ੍ਰੋਧ ਲੋਭ ਮੋਹ ਹੰਕਾਰ ਇਨਕੀ ਸੰਗਤ ਕਾ ਤਿਆਗ ਕਰੇ ਔਰ ਦਸ ਇੰਦ੍ਰਿਓ ਕੋ ਵਸਿ ਕਰ ਰਖੇ। ਪੰਜ ਕਰਮ ਇੰਦ੍ਰੇ ਪੰਜ ਗਿਯਾਨ ਇੰਦ੍ਰੇ ਤਾਂਕੇ ਆਤਮੇ ਵਿਖੇ ਨਾਮ ਕਾ ਪ੍ਰਗਾਸ ਹੋਤਾ ਹੈ। ਐਸੀ ਚਿਤ ਕੀ ਦ੍ਰਿੜਤਾ ਤਿਸ ਪੁਰਸ਼ ਕੋ ਪ੍ਰਾਪਤ ਹੋਤੀ ਹੈ। ਜਿਸ ਉਪਰ ਕਿਰਪਾ ਦ੍ਰਿਸ਼ਟੀ ਪ੍ਰਭੂ ਕੀ ਹੋਵੈ ਹੈ॥

ਗਉੜੀ ਕਬੀਰ ਜੀ ਸਤਿਵਾਰੁ॥ *(ਅੰਗ ੩੪੪/੧੯)*

**ਬਾਹਰਿ ਭੀਤਰ ਭਇਆ ਪ੍ਰਗਾਸੁ॥ ਤਬ ਹੂਆ ਸਗਲ ਕਰਮ ਕਾ ਨਾਸੁ॥੭॥**

***ਅਰਥ***—ਕਬੀਰ ਜੀ ਕਹਿ ਹੈਂ। ਬਾਹਿਰ ਮੁਖੀ ਨਿਰਭੈ ਤਾੜੀ ਕੇ ਰਸਤੇ ਜੋਤਿ ਕਾ ਪ੍ਰਕਾਸ਼ ਦੇਖਣਾ। ਔਰ ਅੰਤ੍ਰ ਮੁਖੀ ਨਿਜ ਤਾੜੀ ਕੇ ਰਸਤੇ ਜੋਤ ਕਾ ਪ੍ਰਕਾਸ਼ ਦੇਖਣੇ ਸੇ ਅਥਵਾ ਸਰੀਰ ਕੇ ਅੰਦਰ ਔਰ ਬਾਹਰ ਦੇਖਣੇ ਸੇ ਸ਼ੁਭ ਅਸ਼ੁਭ ਕਰਮਾਂ ਕਾ ਨਸਟ ਹੂਆ ਇਸ ਜੀਵ ਕਾ॥

ਆਸਾ ਮਹਲਾ ੫ ॥ਛੰਤ॥ *(ਅੰਗ ੪੫੧)*

**ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ॥**
**ਨਾਨਕੁ ਪਇਅੰਪੈ ਚਰਣ ਜੰਪੈ ਭਗਤਿ ਵਛਲੁ ਹਰਿ ਬਿਰਦੁ ਆਪਿ ਬਨ੍ਹਾਇਆ॥੪॥**

***ਅਰਥ***—ਨਿਰਭੈ ਤਾੜੀ ਲਗਾਏ ਕਰ ਦੇਖਣੇ ਸੇ ਬਿਜਲੀ ਕੀ ਤਰਹਾਂ। ਚੰਮਤਕਾਰੁ ਜੋਤਿ ਕਾ ਪ੍ਰਕਾਸ਼ ਦਸ਼ੋ ਦਿਸ਼ਾ ਵਿਖੇ ਇਕ ਰੂਪ ਹੀ ਪ੍ਰਭੂਰ ਦ੍ਰਿਸਟੀ ਆਇਆ ਹੈ। ਸ੍ਰੀ ਗੁਰੂ ਜੀ ਕਹਿ ਹੈਂ। ਹੇ ਅਕਾਲ ਲਾਲ ਪੜੇ ਹਾਂ ਤੇਰੇ ਚਾਨਣ ਰੂਪੀ ਚਰਨੋਂ ਕੀ ਸਰਨਾ ਗਤਿ ਵਿਖੇ। ਭਗਤ ਵਛਲ ਜੈਸੇ ਗਊ ਆਪਣੇ ਵਛੇ ਕੀ ਰਖਿਆ ਕਰਤੀ ਹੂਈ ਉਸਕੇ ਪੀਛੇ ਦਉੜਤੀ ਹੈ। ਵੈਸੇ ਹੀ ਤੂੰ ਆਪਣੇ ਭਗਤਾਂ ਦੀ ਰਖਿਆ ਕਰਤਾ ਹੂਆ ਬਿਰਦ ਕੀ ਲਾਜ ਹਰਿ ਆਪਿ ਬਣਾਈ ਹੈ॥

ਗੋਂਡ ਮਹਲਾ ੫ ॥ *(ਅੰਗ ੮੬੫/੬)*

**ਸਭ ਤੇ ਊਚ ਰਾਮ ਪਰਗਾਸ॥ਨਿਸਿ ਬਾਸੁਰ ਜਪਿ ਨਾਨਕ ਦਾਸ॥੪॥**

***ਅਰਥ***—ਸਭਨਾਂ ਬ੍ਰਹਮੰਡਾਂ ਕੀ ਰਚਨਾ ਸੇ ਊਚਾ ਹੈ ਰਮਾ ਕਾ ਪ੍ਰਕਾਸ। ਸ੍ਰੀ ਗੁਰੂ ਜੀ ਕਹਿ ਹੈਂ ਰਾਤ ਦਿਨ ਦੇਖ ਕਰ ਜਪਿ ਹੇ ਦਾਸੁ॥

ਮਾਰੂ ਮਹਲਾ ੫ ॥ਅਸਟਪਦੀ॥ *(ਅੰਗ ੧੦੧੮/੪)*

**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥**
**ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥੫॥**

***ਅਰਥ***—ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਨੇ ਜਬ ਜੋਤਿ ਮੰਤ੍ਰ ਕਾ ਉਪਦੇਸ਼ ਦੀਯਾ ਤਬ ਕੋਟਿ ਸੂਰਜੋਂ ਕਾ ਪ੍ਰਕਾਸ਼ ਪ੍ਰਗਟ ਹੂਆ ਫਿਰ ਅਗਿਯਾਨ ਰੂਪੀ ਅੰਧਕਾਰ ਕਾ ਨਸ਼ਟ ਹੂਆ। ਅਪਵਿਤ੍ਰ ਤੋਂ ਪਵਿਤ੍ਰ ਕਰਨੇ ਲਾਗੇ। ਅਥਵਾ ਮੈਲੇ ਥੋਂ ਉਜਲ ਕਰਨੇ ਲਾਗੇ। ਉਜਲ ਪਵਿਤ੍ਰ ਹੋਣੇ ਸੇ ਫਿਰ ਮਨ ਵਿਖੇ ਵਿਸ਼ਿਓ ਕੀ ਉਪਾਦੀ ਨਹੀਂ ਉਠਤੀ॥

ਮਾਰੂ ਮਹਲਾ ੫ ॥ ਅਸਟਪਦੀ॥ (ਅੰਗ ੧੦੧੮/੧੦)

**ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥ ੧ ॥**

*ਅਰਥ*—ਸਰਬ ਪ੍ਰਕਾਸ਼ੋਂ ਕੋ ਚਾਨਿਨ ਦੇਣੇ ਵਾਲਾ ਨਿਰਗੁਣ ਲਾਲ ਕਾ ਚਿਤੰਨ ਚਾਂਦਿਨਾਂ ਮੇਰੇ ਹਿਰਦੇ ਰੂਪੀ ਆਂਗਨਿ ਵਿਹੜੇ ਕੇ ਅੰਦਰ ਪ੍ਰਗਟ ਹੂਆ ਪ੍ਰਭ ਜੀ ਕਾ ਚਾਂਦਨਾ॥

ਬਿਲਾਵਲੁ ਮਹਲਾ ੫ ॥ (ਅੰਗ ੮੨੫/੧੫)

**ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ॥**
**ਸਾਸਿ ਸਾਸਿ ਆਰਾਧੈ ਨਾਨਕੁ ਸਦਾ ਸਦਾ ਜਾਈਐ ਕੁਰਬਾਣੁ॥ ੨ ॥**

*ਅਰਥ*—ਜਿਸ ਵਕਤ ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰਾਂ ਨੇ ਜੋਤਿ ਮੰਤ੍ਰ ਕਾ ਉਪਦੇਸ਼ ਦੀਆ ਉਸ ਵਕਤ ਭਰਮ ਔਰ ਭੈ ਡਰ ਇਕ ਖਿਣ ਵਿਚ ਹੀ ਨਸ਼ਟ ਹੋ ਗਏ ਔਰ ਮਾਇਆ ਕੇ ਅੰਧਕਾਰ ਅੰਧੇਰੇ ਵਿਚ ਹੀ ਪ੍ਰਗਟ ਹੂਆ ਜੋਤ ਕਾ ਚਾਨਣਾ। ਸ੍ਰੀ ਗੁਰੂ ਜੀ ਕਹਿ ਹੈਂ। ਸਾਸ ਸਾਸ ਅਰਾਧਨਾ ਕਰਕੇ ਸਦਾ ਸਦਾ ਹੀ ਕੁਰਬਾਨ ਵਾਰਨੇ ਜਾਈਐ ਤੇਰੇ ਚਾਨਣੇ ਰੂਪ ਤੋਂ॥

ਸਤਿਗੁਰੋ ਵਾਚ॥ ਹੇ ਸਿੱਖ ਪੀਛੇ ਨਉਨਿਧ ਕੇ ਤੀਨ ਰੂਪ ਕਹਿ ਹੈਂ। ਆਗੇ ਚੌਥਾ ੪। ਰੂਪ ਨਉਨਿਧ ਨਾਮ ਕਾ ਅਨਹਦ ਸ਼ਬਦ ਹੈ। ਤਿਸ ਚੌਥੇ ਅਨਹਦ ਸਬਦ ਰੂਪ ਕੇ ਉਪਰ ਗੁਰਬਾਣੀ ਕੇ ਪ੍ਰਮਾਣ ਕਹਿਤੇ ਹੈਂ। ਤੁਮ ਸੁਣੋਂ ਹੇ ਸਿਖ॥

ਸਿਰੀ ਰਾਗੁ ਮਹਲਾ ੧ ॥ (ਅੰਗ ੨੧/੩)

**ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ॥**
**ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥ ੩ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਤੀਨ ਗੁਣੋਂ ਕੀ ਹਦ ਸੇ ਪਰੇ ਜੋ ਅਨਹਦ ਬਾਣੀ ਹੈ। ਜੋਤੀ ਜੋਤਿ ਮੇਲਾਣੇ ਵਾਲੇ ਗੁਰੋਂ ਕੇ ਉਪਦੇਸ਼ ਸੇ ਪਾਈਐ ਤਾਂ ਅਗਿਯਾਨ ਰੂਪੀ ਹਉਮੈ ਕਾ ਨਸ਼ਟ ਹੋਇ ਜਾਤਾ ਹੈ। ਜੋ ਪੁਰਸ਼ ਆਪਣੇ ਜੋਤੀ ਜੋਤਿ ਮੇਲਾਣੇ ਵਾਲੇ ਗੁਰੋਂ ਕੀ ਸੇਵਾ ਵਿਖੇ ਲਗੇ ਹੈਂ। ਮੈਂ ਸਦਾ ਹੀ ਤਿਸਕੇ ਊਪਰ ਕੁਰਬਾਣ ਜਾਤਾ ਹੂੰ॥

ਸਿਰੀ ਰਾਗੁ ਮ: ੩ ॥

(ਅੰਗ ੩੫/੯)

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ॥
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ॥
ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ॥ ੩ ॥

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ ਬਾਹਰ ਮੁਖੀ ਬ੍ਰਿਤੀ ਸੰਕੋਚ ਕਰ ਅੰਤ੍ਰ ਮੁਖੀ ਹੋਏ ਕਰ ਸਾਡਾ ਆਖਣਾ ਔਰ ਵੇਖਣਾ। ਵਾ ਬੋਲਣਾ। ਯੇਹ ਸਭੀ ਅਨਹਦ ਸਬਦ ਕੇ ਰੂਪ ਵਿਚ ਹੀ ਸਮਾਏ ਗਿਆ ਹੈ ਅਨਹਦ ਸਬਦ ਕੀ ਬਾਣੀ ਚਹੁ ਜੁਗੋਂ ਵਿਖੇ ਹੀ ਪਰੰਪਰਾ ਵਜਤੀ ਚਲੀ ਆਈ ਹੈ। ਸਚੋ ਸਚ ਹੀ ਨਿਰਗੁਣ ਰੂਪ ਕਾ ਨਾਦ ਸੁਣਾਇਆ ਹੈ। ਤਿਸ ਅਨਹਦ ਸਬਦ ਕੇ ਨਾਦ ਸੁਣਨੇ ਸੇ ਹੰਕਾਰ ਰੂਪੀ ਹਉਮੈ ਮੇਰਾ ਰਹਿ ਗਿਆ ਹੈ। ਸਚੇ ਸ਼ਬਦ ਨੇ ਆਪਣੇ ਰੂਪ ਵਿਚ ਮਿਲਾਇਆ ਹੈ॥

ਆਸਾ ਮਹਲਾ ੫ ॥ (ਅੰਗ ੩੯੩/੧੬)

ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥ ੫ ॥

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਜਿਸੁ ਪੁਰਸ ਕੋ ਜੋਤੀ ਜੋਤਿ ਮੇਲਾਣੇ ਵਾਲਾ ਸਤਿਗੁਰ ਪੂਰਾ ਮਿਲੇਗਾ। ਤਿਸਕੋ ਅਨਹਦ ਸਬਦ ਕਾ ਤੂਰਾ ਤਮੂਰਾ ਵਜੇਗਾ॥

ਵਡਹੰਸੁ ਮਹਲਾ ੫ ॥ਛੰਤ॥ (ਅੰਗ ੫੭੮/੧੩)

ਦਰਿ ਵਾਜਹਿ ਅਨਹਤ ਵਾਜੇ ਰਾਮ॥
ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ॥
ਗੋਵਿੰਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ॥
ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ॥੪॥

***ਅਰਥ***—ਉਸ ਅਕਾਲ ਲਾਲ ਕੇ ਸਚ ਖੰਡੀ ਦਰਬਾਰ ਕੇ ਦਰਵਾਜੇ ਅਗੇ ਅਨਹਦ ਸਬਦੋ ਕੇ ਵਾਜੇ ਵਜਤੇ ਹੈਂ। ਹੇ ਪ੍ਰਕਾਸ ਰੂਪੀ ਰਾਮ। ਸਰੀਰ ਰੂਪੀ ਘਟਿ ਘਟਿ ਵਿਖੇ ਹਰਿ ਲਾਲ ਰੂਪੀ ਗੋਬਿੰਦ ਗਜਿ ਰਹਿਆ ਹੈ। ਹੇ ਰਾਮ ਗੋਬਿੰਦ ਰੂਪੀ ਸਬਦ ਗਾਜੇ ਸਦਾ ਹੀ ਬਿਰਾਜ ਰਹਿਆ ਹੈ। ਅਗਮ ਗੁਪਤ ਅਗੋਚਰ ਇੰਦ੍ਰੀਓ ਸੇ ਅਗੋਚਰ ਪਰੇ ਸਭ ਸ੍ਰਿਸ਼ਟੀ ਸੇ ਊਚਾ ਹੈ। ਅਨੰਤ ਸ਼ਕਤੀਓ ਕੇ ਗੁਣ ਬਿਅੰਤ ਹੈਂ। ਕਿਛ ਕਹਿਣੇ ਵਿਖੇ ਨਹੀਂ ਆਤੇ ਬਾਹਰ

ਮੁਖੀ ਚਰਮ ਦ੍ਰਿਸ਼ਟੀ ਸੇ ਕੋਈ ਨਹੀਂ ਤੇਰੇ ਸਚਖੰਡੀ ਮਹਿਲ ਤਕ ਪਹੁੰਚਾ।

ਸੋਰਠਿ ਮਹਲਾ ੫ ॥ *(ਅੰਗ ੬੨੨/੧੧)*

**ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ॥ ਨਿਤ ਬਾਜੇ ਅਨਹਤ ਬੀਨਾ॥ ੧॥**

***ਅਰਥ***—ਹਰ ਲਾਲ ਕੀ ਜੋਤੀ ਜੋਤਿ ਮੇਲਾਣੇ ਵਾਲੀ ਪ੍ਰੇਮਾ ਭਗਤੀ ਵਿਖੇ ਜਿਸਕਾ ਮਨ ਲੀਨ ਹੂਆ ਹੈ। ਉਸ ਕੋ ਅਨਹਦ ਸ਼ਬਦ ਕੀ ਬੀਣਾ ਵਜਤੀ ਭਈ॥

ਆਸਾ ਮਹਲਾ ੫ ॥ਅਸਟਪਦੀ॥ *(ਅੰਗ ੪੧੨/੧੦)*

**ਕਰ ਬਿਨੁ ਵਾਜਾ ਪਗ ਬਿਨੁ ਤਾਲਾ॥ਜੇ ਸਬਦੁ ਬੁਝੈ ਤਾ ਸਚੁ ਨਿਹਾਲਾ॥੭॥**

***ਅਰਥ***— ਹਾਥੋਂ ਸੇ ਬਿਨਾਂ ਵਾਜਾ ਅਨਹਦ ਸਬਦ ਕਾ ਬਜਾਇਆ। ਪੈਰਾਂ ਸੇ ਬਿਨਾਂ ਤਾਲ ਪੂਰੀਤਾ ਹੈ ਅਨਹਦ ਸਬਦ ਕਾ ਜੋ ਕੋਈ ਸਤਿਗੁਰਾਂ ਸੇ ਭੇਦ ਬੂਝੈ ਸਬਦ ਕਾ ਤਾਂ ਸਚ ਰੂਪ ਕੋ ਦੇਖ ਕਰ ਨਿਹਾਲ ਹੋਵੈ ਯੇਹ ਜੀਵ॥

ਸੋਰਠਿ ਨਾਮਦੇਉ ਜੀ ਕਾ॥ *(ਅੰਗ ੬੫੭/੧੦)*

**ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥**
**ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥ ੧॥**

***ਅਰਥ***—ਬਿਨਾ ਮੜਨੇ ਸੇ ਮਰਦੰਗੁ ਕੀ ਅਵਾਜ਼ ਰੂਪੀ ਅਨਹਦ ਸਬਦ ਬਜਿਆ। ਬਿਨਾਂ ਸਾਵਣ ਕੀ ਰੁਤ ਔਰ ਬਿਜਲੀ ਸੇ ਘਨੀਅਰ ਬਦਲ ਕੀ ਤਰਹ ਅਨਹਦ ਸਬਦ ਕੀ ਗਰਜ ਗਰਜਤੀ ਭਈ। ਬਾਦਲ ਸੇ ਬਿਨਾ ਪ੍ਰਕਾਸ ਰੂਪੀ ਅੰਮ੍ਰਿਤ ਕੀ ਬਰਖਾ ਹੂਈ ਜੋ ਕੋਈ ਇਸ ਤਤ ਰੂਪ ਕਾ ਬਿਚਾਰ ਕਰੇ ਸੋਈ ਤਤਵੇਤਾ ਪੁਰਸ਼ ਕਹੀਤਾ ਹੈ॥

ਕਾਨੜੇ ਕੀ ਵਾਰ॥ਪਉੜੀ॥

**ਪੰਜੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦ ਵਜਿਆ॥**
**ਅਨੰਦ ਮੂਲ ਰਾਮ ਹਰਿ ਦੇਖਿਆ ਗੁਰ ਸਬਦੀ ਗੋਬਿੰਦ ਗਜਿਆ॥੭॥**

***ਅਰਥ***—ਪੰਜ ਪ੍ਰਕਾਰ ਕੇ ਸਬਦ ਵਜਤੇ ਹੈਂ। ਜਬ ਸ੍ਰਿਸਟ ਮਤ ਪ੍ਰਗਟ ਹੋਵੈ। ਜੋਤੀ ਜੋਤਿ ਮੇਲਾਣੇ ਵਾਲੀ ਗੁਰਾਂ ਕੀ ਮਤਿ ਮਿਲੇ ਵਡੇ ਭਾਗਾਂ ਕਰਕੇ। ਤਦ ਅਨਹਦ ਸਬਦ ਵਜਿਆ। ਅਨੰਦ ਕਾ ਮੂਲ ਅਥਵਾ ਸਭ ਕਾ ਬੀਜ ਰੂਪੀ ਪ੍ਰਕਾਸ ਰੂਪੀ ਰਾਮ ਹਰਿ ਲਾਲ ਦੇਖਿਆ। ਲਾਲ ਪ੍ਰਕਾਸੀ ਗੁਰਾਂ ਕੇ ਸਬਦ ਸੇ ਗੋਬਿੰਦ ਰੂਪੀ ਅਵਾਜ ਕਾ ਗਰਜਨਾ ਹੂਆ।

ਸਿਖੋ ਵਾਚ॥ ਹੇ ਮੇਰੇ ਕ੍ਰਿਪਾਲੂ ਸਤਿਗੁਰੋ ਆਪ ਕੇ ਦਾਸ ਨੇ ਨਉਨਿਧ ਨਾਮ ਕੇ ਚਾਰੋਂ ਰੂਪ ਸੁਣੇ ਹੈਂ। ਲਾਲ ਰੂਪੀ। ਜੋਤਿ ਰੂਪੀ। ਔਰ ਪ੍ਰਕਾਸ ਰੂਪੀ। ਸਬਦ ਰੂਪੀ। ਯੇਹ ਚਾਰੋਂ ਨਾਮ ਹੈ। ਅਬ ਅਗੇ ਨਉਨਿਧ ਨਾਮ ਕੇ ਨਉ ਹਿੱਸੇ ਪ੍ਰਗਟ ਕਰਕੇ ਕਹੋ ਜੀ ਵਖੋ ਵਖਰੇ॥

(ਸਤਿਗੁਰ ਆਤਮ ਦਰਸੀਓ ਵਾਚ) ਹੇ ਸਿਖ ਅਬ ਨਉਨਿਧ ਨਾਮ ਕੇ ਨਉ ਹਿਸੇ ਭਿੰਨ ਭਿੰਨ ਖੋਹਲ ਕਰ ਕਹਿਤੇ ਹੈਂ ਤੁਮ ਸੁਣੋਂ।

(ਸੱਚ)

(ਸਚਖੰਡ ਕੀ ਪਹਿਲੀ ਨਿਧੀ ਸ਼ੁਰੂ ਕਰਤੇ ਹੈਂ)

ਜਪੁਜੀ ਮਹਲਾ ੧ ॥ਪਉੜੀ॥ *(੭/੧੯)*

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ਤਿਥੈ ਨਾਦ ਬਿਨੋਦ ਕੋਡ ਅਨੰਦੁ ॥...**
**ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥ ੩੭॥**

***ਅਰਥ***—ਸ੍ਰੀ ਗੁਰੁ ਜੀ ਕਹਿ ਹੈਂ॥ ਤੀਨ ਗੁਣਾਂ ਕੀ ਸ੍ਰਿਸਟੀ ਸੇ ਪਰੇ ਗਿਆਨ ਖੰਡ ਅਥਵਾ ਸਚੁ ਖੰਡ ਮਹਿ ਗਿਆਨੁ ਪ੍ਰਚੰਡੁ ਹੈ। ਲਾਲ ਰੂਪੀ ਗਿਆਨ ਕਾ ਪ੍ਰਕਾਸ਼ ਹੈ। ਤਿਸ ਸਚਖੰਡ ਵਿਖੇ ਅਨਹਦ ਸ਼ਬਦ ਕੇ ਬਿਅੰਤ ਉਪਮਾ ਵਾਲੇ ਕੋਟਾਨਕੋਟ ਅਨੰਦ ਹੈਂ। ਐਸੇ ਸਚਖੰਡ ਵਿਖੇ ਵਸਤਾ ਹੈ। ਲਾਲ ਰੂਪੀ ਨਿਰੰਕਾਰ ਆਪਣੀ ਅਨੰਤ ਸਕਤ ਜੋਤ ਕੀ ਤਾਕਤ ਸੇ ਸ੍ਰਿਸ਼ਟੀ ਕੋ ਉਤਪਤ ਕਰਕੇ ਕ੍ਰਿਪਾ ਦ੍ਰਿਸ਼ਟੀ ਸੇ ਦੇਖ ਰਿਹਾ ਹੈ ਖੁਸ਼ ਹੋਏ ਕਰਕੇ।

ਸਿਰੀ ਰਾਗੁ ਮਹਲਾ ੧ ॥ *(ਅੰਗ ੧੭/੧੧)*

**ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥**
**ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ॥ ੧॥ ਰਹਾਉ॥**
**ਪ੍ਰਭੁ ਹਰਿ ਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥**
**ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥**
**ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਮੇਰੇ ਉਤਪਤੀ ਔਰ ਪ੍ਰਲੈ ਕਾਲ ਕਰਨੇ ਵਾਲੇ ਠਾਕਰ ਤੂੰ ਸਚਖੰਡੀ ਤਖਤ ਕੇ ਊਪਰ ਅਡੋਲ ਬਿਰਾਜਮਾਨ ਹੈ। ਜਿਸ ਕੋ ਤੂੰ ਪੂਰਾ ਗੁਰਮੁਖਿ ਕਰ ਦੇਵੈਂ। ਸੋ ਪਾਵੈਗਾ ਸਚ ਰੂਪ ਅਤੋਲ ਲਾਲ ਕੋ। ਪ੍ਰਭ ਹਰ ਰੂਪ ਜੋ ਲਾਲ ਹੈ ਤਿਸਕਾ ਸਚਖੰਡੀ

ਮੰਦਰ ਬਹੁਤ ਸੁੰਦਰ ਹੈ। ਤਿਸ ਸਚਖੰਡੀ ਮੰਦਰ ਵਿਖੇ ਪ੍ਰਕਾਸ ਰੂਪੀ ਨਿਰਗੁਣੀ ਮਾਣਕ ਔਰ ਲਾਲ ਹੈ ਕੈਸਾ ਹੈ ਮੋਤੀ ਔਰ ਹੀਰਾ ਨਿਰਮਲਾ। ਮਾਇਆ ਕੀ ਮੈਲ ਸੇ ਨਿਆਰਾ ਕੰਚਨ ਰੂਪੀ ਸੋਨੇ ਕੇ ਕ੍ਰੋੜਾ ਹੀ ਖ਼ਜ਼ਾਨੇ ਰਸਦਾਇਕ ਭਰੇ ਹੂਏ ਹੈਂ ਐਸੇ ਸਚਖੰਡੀ ਮਹਿਲ ਊਪਰ ਪਉੜੀ ਸੇ ਬਿਨਾਂ ਕਿਸ ਤਰ੍ਹਾਂ ਚੜ੍ਹਹੁ। ਜੋਤੀ ਜੋਤਿ ਮਿਲਾਣੇ ਵਾਲੇ ਗੁਰੂ ਦੁਆਰਾ ਹਰਿ ਲਾਲ ਕਾ ਧਿਆਨ ਕਰਕੇ ਨਿਹਾਲ ਹੂਏ॥

ਸਿਰੀ ਰਾਗੁ ਮਹਲਾ ੨॥ *(ਅੰਗ ੧੮/੧੩)*

ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ॥
ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ॥ ੨॥

***ਅਰਥ***—ਕੁਲ ਸ੍ਰਿਸ਼ਟੀ ਕੇ ਬ੍ਰਹਮੰਡੋਂ ਸੇ ਊਚਾ॥ ਅਸਥਾਨ ਹੈ ਤੁਰੀਆ ਪਦ। ਬਹੁਤ ਸੁਭਾਏ ਮਾਨ। ਤਿਸ ਤੁਰੀਯਾ ਪਦ ਕੇ ਊਪਰ ਸਚਖੰਡੀ ਮਹਿਲ ਮੁਰਾਰ ਰੂਪੀ ਲਾਲ ਹੈ। ਜੋਤੀ ਜੋਤਿ ਮੇਲਾਣੇ ਵਾਲੀ ਸਚੀ ਕਰਨੀ ਦੇਏ ਕਰ ਪਾਈਐ ਦਰ ਘਰ ਤੁਰੀਆ ਪਦ ਕਾ ਔਰ ਸਚਖੰਡ ਮਹਲ ਕਾ ਪਿਆਰ ਯੇਹ ਸਭ ਪ੍ਰੇਮ ਭਗਤੀ ਸੇ ਪ੍ਰਾਪਤ ਹੋਤਾ ਹੈ॥

ਵਡਹੰਸੁ ਮਹਲਾ ੫॥ *(ਅੰਗ ੫੬੨/੯)*

ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥
ਕੋਟਿ ਕੋਟਿ ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥੧॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਕੁਲ ਬ੍ਰਹਮੰਡੋਂ ਕੀ ਤਰੈਗੁਣਿ ਰਚਨਾ ਸੇ ਬਹੁਤ ਹੀ ਅਤ ਊਚਾ ਬ੍ਰਹਮ ਲਾਲ ਕਾ ਸਚਖੰਡੀ ਅਨੰਤ ਪ੍ਰਕਾਸ਼ ਰੂਪੀ ਦਰਬਾਰ ਹੈ। ਤਿਸ ਸਚਖੰਡੀ ਦਰਬਾਰ ਕੇ ਅੰਦਰ ਜਾਣੇ ਕੇ ਵਾਸਤੇ ਕਈ ਕੋਟਾਨ ਕੋਟ ਹੀ ਸਿਧ ਸਾਧਿਕ ਔਰ ਰਿਖੀ ਮੁਨੀ ਜਤਨ ਰੂਪੀ ਧਾਵਨਾ ਕਰ ਕਰਕੇ ਥਕਤ ਹੂਏ ਹੈ। ਪਰ ਇਕ ਤਿਲ ਜਿਤਣਾਂ ਭੀ ਤਿਨਹੁ ਰਿਖੀਓ ਮੁਨੀਓ ਸਿਧਸਾਧਿਕੋ ਨੇ ਸਚਖੰਡੀ ਅਗਮ ਮਹਿਲ ਕਾ ਭੇਦ ਨਹੀਂ ਪਾਇਆ॥

ਰਾਗ ਤੁਖਾਰੀ ਛੰਤ ਮਹਲਾ ੧॥ *(ਅੰਗ ੧੧੧੨/੧੪)*

ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ॥
ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ॥
ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ॥ ੪॥

*ਅਰਥ*—ਉਸ ਕੁਲ ਮਾਲਕ ਨਿਰਗੁਣ ਬ੍ਰਹਮਲਾਲ ਕਾ ਨਿਜ ਸਰੂਪ ਔਰ ਇਸਥਿਤੀ ਇਸਥਾਨ ਸਚਖੰਡ ਕੈਸੇ ਵਿਸੇਸ਼ਨੋ ਵਾਲਾ ਹੈ ਸੋ ਤੁਮ ਸੁਣੋ। ਜੋ ਹਮੇਸ਼ਾਂ ਹੀ ਇਕ ਰਸ ਅਜਰ ਅਮਰ ਅਬਨਾਸੀ ਰੂਪ ਰਹਿਤਾ ਹੈ ਸੋ ਕਭੀ ਜਨਮੋਂ ਵਿਖੇ ਔਰ ਜੂਨੀਓ ਵਿਖੇ ਨਹੀਂ ਆਤਾ ਹੈ ਐਸਾ ਅਚਲ ਅਸਥਿਤ ਸਚਾ ਰੂਪ ਜੋਤ ਪ੍ਰਕਾਸੀ ਦਿਭ ਦ੍ਰਿਸਟੀ ਕੇ ਨੇਤ੍ਰੋਂ ਸੇ ਨਦਰੀ ਆਤਾ ਹੈ। ਫ਼ਿਰ ਵੁਹ ਕੈਸਾ ਸਚਾ ਬ੍ਰਹਮਰੂਪਕ ਅਸਥਾਨ ਹੈ। ਜੋ ਆਦਿਸਨਾਤਨੀ ਚਿੰਰਕਾਲ ਕਾ ਅਪਰ ਨਾਮੀ ਸਚਿਰੂਪੀ ਸਚਖੰਡੀ ਮਹਿਲ ਹੈ ਉਸਕਾ ਉਦੇਰੂਪ ਸਚਖੰਡੀ ਅਨੰਤੁ ਪ੍ਰਕਾਸ਼ ਸਭ ਸੇ ਊਚਾ ਹਮੇਸਾਂ ਇਕ ਰਸ ਇਸਥਿਤ ਰਹਿਤਾ ਹੈ। ਕਭੀ ਅਸਤਭਾਵ ਕਉ ਨਹੀਂ ਪ੍ਰਾਪਤ ਹੋਤਾ। ਤਿਸ ਬ੍ਰਹਮਲਾਲ ਕੇ ਸਚਖੰਡੀ ਅਸਚਰਯ ਮਹਿਲ ਕੀ ਅਨੰਤ ਮਹਿਮਾ ਕੋ ਵੇਦੋਂ ਕਾ ਵਕਤਾ ਬੰਹਮਾ ਭੀ ਨਹੀਂ ਲਿਖ ਸਕਤਾ ਅਥਵਾ ਜਿਸ ਯੁਗਿਯਾਸੂ ਕੋ ਗੁਰਉਪਦੇਸ਼ ਸਚਖੰਡੀ ਦੁਆਰਾ ਸਚਖੰਡੀ ਊਚਾ ਪ੍ਰਕਾਸ਼ ਉਦੇ ਹੂਆ ਹੈ। ਤਿਸਕੇ ਮਾਥੇ ਉਪਰ ਫ਼ਿਰ ਜਨਮ ਜਨਮਾੜ੍ਰੇ ਵਾਲੇ ਸ਼ੁਭ ਅਸ਼ੁਭ ਕਰਮੋਂ ਕੀ ਲਿਖਤ ਨਹੀਂ ਬਿਧਾਤਾ ਲਿਖੇਗਾ ਕਿਉਂਕਿ ਉਨ ਯੁਗਿਆਸੀ ਜਨ ਕੋ ਗੁਰ ਕ੍ਰਿਪਾ ਮੇ ਮੁਰਾਰੀ ਲਾਲ ਕੀ ਅਗਮ ਜੋਤ ਪ੍ਰਗਟ ਹੂਈ ਹੋਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਜੋਤਿ ਪ੍ਰਕਾਸ਼ੀ ਸਾਚਾ ਪੁਰਸ਼ ਹੋਵੈ ਹੈ। ਸੋ ਵੁਹੀ ਸਾਚੇ ਬ੍ਰਹਮ ਲਾਲ ਕੇ ਰੂਪ ਵਿਚ ਜੋਤੀ ਜੋਤਿ ਮਿਲਾਏ ਕਰਕੇ ਰਚ ਰਹਿ ਹੈ। ਐਸੇ ਰੌਸ਼ਨ ਜ਼ਮੀਰ ਗੁਰਮੁਖਿ ਪੁਰਸ਼ ਹੀ ਇਸ ਸੰਸਾਰ ਕੇ ਜਨਮੁ ਮਰਣੇ ਵਾਲੇ ਪ੍ਰਵਾਹਿ ਕੀ ਉਛਾਲੀ ਸੇ ਮੁਕਤਿ ਰੂਪੀ ਤਾਰੀ ਕਉ ਤਰੁ ਜਾਤੇ ਹੈ॥

ਰਾਗੁ ਭੈਰਉ ਮ: ੫ ॥ *(ਅੰਗ ੧੧੪੪/੧੫)*

**ਸਭ ਤੇ ਊਚ ਜਾ ਕਾ ਦਰਬਾਰੁ॥ ਸਦਾ ਸਦਾ ਤਾ ਕਉ ਜੋਹਾਰੁ॥**
**ਊਚੇ ਤੇ ਊਚਾ ਜਾ ਕਾ ਥਾਨ॥ ਕੋਟਿ ਅਘਾ ਮਿਟਹਿ ਹਰਿ ਨਾਮ॥**

*ਅਰਥ*—ਸ੍ਰੀ ਪੰਚਮੁ ਗੁਰੂ ਜੀ ਕਹਿ ਹੈਂ॥ ਇਸ ਤ੍ਰੈਗੁਣੀ ਜਗਤੁ ਕੇ ਸਭੁ ਖੰਡੁ ਬ੍ਰੈਹਮੰਡੋਂ ਸੇ ਊਚਾ ਜਿਸ ਬ੍ਰਹਮ ਲਾਲ ਕਾ ਸਚਖੰਡੀ ਦਰਬਾਰ ਹੈ। ਤਿਸ ਨਿਰ ਅਧਾਰ ਨਿਹ ਅਖਰ ਨਿਰਗੁਣ ਬ੍ਰਹਮ ਲਾਲ ਕੋ ਹਮਾਰੀ ਸਦਾ ਸਦਾ ਹੀ ਨਮਸਕਾਰ ਹੈ। ਸਭਨਾ ਪੁਰੀਆਂ ਸੇ ਊਚਾ ਓਅੰਕਾਰੀ ਜੋ ਤੁਰੀਯਾ ਪਦ ਹੈ ਤਿਸ ਓਅੰਕਾਰੀ ਤੁਰੀਯਾ ਪਦ ਸੇ ਊਚਾ ਉਸ ਬ੍ਰਹਮ ਲਾਲ ਕਾ ਸਚਖੰਡੀ ਦਰਬਾਰ ਨਿਜ ਅਸਥਾਨ ਹੈ। ਔਰ ਸਮੂਹ ਕੋਟਾਂਨ ਕੋਟਿ ਕੇ ਬਹੁਤ ਉਗਰ ਪਾਪ ਤਿਸ ਪ੍ਰਕਾਸ਼ ਰੂਪੀ ਹਰਨਾਮ ਕੇ ਪ੍ਰਤਾਪ ਸੇ ਮਿਟ ਜਾਤੇ ਹੈਂ॥

ਮਲਾਰ ਮਹਲਾ ੧ ॥ *(ਅੰਗ ੧੨੫੫/੧੯)*

## ਮਹਲ ਮਹਿ ਬੈਠੇ ਅਗਮ ਅਪਾਰ ॥
## ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧ ॥ਰਹਾਉ ॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਅਨੰਤ ਪ੍ਰਕਾਸ਼ ਰੂਪੀ ਜੋ ਨਿਰਾਧਾਰ ਆਸਰੇ ਥੀਂ ਰਹਿਤ ਸਚਖੰਡੀ ਮਹਿਲ ਹੈ ਤਿਸ ਮਹਿਲ ਵਿਖੇ ਅਨੰਤ ਸ਼ਕਤੀਓ ਕਾ ਮਾਲਕ ਅਗੰਮ ਗੁਪਤ ਰੂਪ ਬ੍ਰਹਮ ਲਾਲ ਜੀ ਆਪਣੇ ਸੁਹਾਵਣੇ ਨਿਜ ਤਖਤ ਕੇ ਊਪਰ ਬੈਠੇ ਹੈਂ ਔਰ ਇਸ ਸਚਖੰਡ ਕੇ ਅੰਦਰ ਅਥਵਾ ਤਿਸ ਪੰਚ ਭੂਤਕ ਸਰੀਰ ਕੇ ਅੰਦਰ ਨਾਮ ਰੂਪੀ ਔਰ ਪ੍ਰਕਾਸ਼ ਰੂਪੀ ਅੰਮ੍ਰਿਤ ਭਰਾ ਹੂਆ ਹੈ। ਇਸ ਅੰਮ੍ਰਿਤ ਕੋ ਸੋਈ ਸੇਵਕ ਜਨ ਪਾਵੇਗਾ ਜਿਸਕੋ ਗੁਰਾਂ ਕੇ ਉਪਦੇਸ਼ ਰੂਪੀ ਸ਼ਬਦ ਰਤਨ ਕਾ ਦੇਖਣੇ ਵਾਲਾ ਵੀਚਾਰ ਉਪਜੇਗਾ॥

ਮਾਰੂ ਸੋਹਿਲਾ ਮਹਲਾ ੧ ॥ *(ਅੰਗ ੧੦੪੦/੨)*

## ਸਚੈ ਥਾਨਿ ਵਸੈ ਨਿਰੰਕਾਰਾ ॥ ਆਪਿ ਪਛਾਣੈ ਸਬਦੁ ਵੀਚਾਰਾ ॥
## ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥੭ ॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਸਚਖੰਡੀ ਸਚੈ ਦਰਬਾਰੁ ਕੇ ਨਿਜ ਅਸਥਾਨ ਵਿਖੇ ਲਾਲ ਨਾਮ ਰੂਪੀ ਨਿਰੰਕਾਰ ਨਿਵਾਸ ਕਰ ਰਹਿਆ ਹੈ ਆਪਣੇ ਆਪ ਕੀ ਨਿਜ ਸਰੂਪੀ ਆਤਮਕ ਪਛਾਣ ਅਨਾਹਦ ਸ਼ਬਦ ਕੀ ਵਿਚਾਰ ਦੁਆਰਾ ਪ੍ਰਾਪਤ ਹੋਤੀ ਹੈ। ਜਿਨਹੁ ਗੁਰਮੁਖ ਪੁਰਸ਼ੋਂ ਨੇ ਗੁਰ ਉਪਦੇਸ਼ ਕੇ ਵਸੀਲੇ ਦੁਆਰਾ ਜੋਤੀ ਜੋਤਿ ਮਿਲਾਏ ਕਰਿ ਕੇ ਸਚੁਖੰਡੀ ਮਹਿਲ ਕੇ ਅੰਦਰੁ ਨਿਵਾਸੁ ਲੀਆ ਹੈ॥ ਉਨ ਪੁਰਸ਼ੋ ਕਾ ਜਨਮੁ ਮਰਨੁ ਵਿਖੇ ਆਉਣਾ ਜਾਣਾ ਫਿਰ ਸਭੀ ਚੁਕ ਜਾਤਾ ਹੈ॥

ਆਸਾ ਕਬੀਰੁ ਜੀ ॥ *(ਅੰਗ ੪੮੪/੧੮)*

## ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥
## ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥ ੪ ॥

***ਅਰਥ***—ਜਿਸੁ ਸਚੁਖੰਡੀ ਦਰਬਾਰੁ ਵਿਖੇ ਇਸੁ ਜਗਤੁ ਕੀ ਗਿਣਤੀ ਵਾਲਾ ਨਾ ਦਿਨੁ ਹੈ ਔਰ ਨ ਰਾਤਿ ਹੈ ਔਰ ਨ ਚਾਰੋਂ ਬੇਦੁ ਹੈਂ ਨ ਛੇ ਸਾਸਤ੍ਰਿ ਹੈਂ॥ ਐਸੇ ਤ੍ਰੈਗੁਣ ਅਤੀਤੁ ਸਚੁਖੰਡੀ ਦਰਬਾਰੁ ਕੇ ਅਸਥਾਨੁ ਵਿਖੇ ਅਨੰਤੁ ਪ੍ਰਕਾਸੀ ਨਿਰੰਕਾਰੁ ਹੀਰਾ ਲਾਲ ਜੋ ਬਸਤਾ ਹੈ॥ ਸ੍ਰੀ ਕਬੀਰੁ ਜੀ ਕਹੇ ਹੈ ਹੇ ਨਰੁ ਸ੍ਰੀਰੁ ਵਾਲੇ ਬਾਵਰੇ ਸੰਸਾਰੀ ਪੁਰਸ਼ੋ ਤੁਮ ਤਿਸੁ ਨਿਰੰਕਾਰੁ

ਕਾ ਦੇਖਣੇ ਵਾਲਾ ਧਿਆਨੁ ਕਰੋ॥

(ਸਤਿਗੁਰੋ ਵਾਚਹਿ ਸਿਖ ਅਬ ਸਚਖੰਡੂ ਕੇ ਵਾਜਿਆ ਊਪ੍ਰ ਗੁਰ ਬਾਣੀ ਕੇ ਪ੍ਰਮਾਣੁ ਸੁਣੋ)

ਸੂਹੀ ਮਹਲਾ ੫ ॥ *(ਅੰਗ ੭੩੯/੧੩)*

ਸੂਖ ਮਹਲ ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ॥ ੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥ਸਾਚ ਨਾਮ ਕੀ ਅੰਮ੍ਰਿਤ ਵਰਖਾ॥੩॥
ਗੁਹਜ ਕਥਾ ਇਹ ਗੁਰ ਤੇ ਜਾਣੀ॥ ਨਾਨਕੁ ਬੋਲੈ ਹਰਿ ਹਰਿ ਬਾਣੀ॥੪॥

*ਅਰਥ*—ਤ੍ਰੈ ਗੁਣ ਸ੍ਰਿਸ਼ਟੀ ਕੇ ਜੋ ਤੁਛ ਮਾਇਕ ਸੁਖ ਹੈ। ਤਿਸਸੇ ਅਨੰਤ ਗੁਣਾਂ ਵਿਸ਼ੇਸ਼ ਨਿਰਗੁਣ ਰੂਪੀ ਅਜਰ ਅਮਰ ਸੁਖ ਹੈ। ਕੋਟ ਸੂਰਜੋ ਕੇ ਪ੍ਰਕਾਸ਼ ਵਾਲੇ ਉਹ ਨਿਰਗੁਣੀ ਅਨੰਤ ਸੁਖਉ ਵਾਲੇ ਸਚਖੰਡੀ ਮਹਿਲ ਕੇ ਊਚੇ ਦੁਆਰੇ ਹੈਂ। ਸਭ ਬ੍ਰਹਮੰਡੋਂ ਕੀ ਰਚਨਾ ਸੇ ਤਿਸ ਸਚਖੰਡ ਮਹਿਲ ਵਿਖੇ ਵਸਤੇ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਭਗਤ ਜਨ ਪਿਆਰੇ ਉਸ ਸਚਖੰਡ ਵਿਖੇ ਸਹਿਜ ਸੁਭਾਏ ਅਨਹਦ ਸ਼ਬਦ ਕੀ ਕਥਾ ਲਾਲ ਪ੍ਰਭੂ ਕੀ ਅਤੇ ਮੀਠੀ ਹੋਏ ਰਹੀ ਹੈ। ਕਿਸੇ ਵਿਰਲੇ ਗੁਰਮੁਖ ਪੁਰਸ਼ ਨੇ ਜੋਤਿ ਪ੍ਰਕਾਸ਼ੀ ਨੇਤ੍ਰੋ ਕੇ ਰਸਤੇ ਦੇਖ ਕਰ ਚਖ ਡਿੱਠੀ ਹੈ। ਤਿਸ ਸਚਖੰਡ ਵਿਖੇ ਨਿਰਗੁਣੀ ਗੀਤ ਔਰ ਅਨਹਦ ਸ਼ਬਦ ਰੂਪੀ ਨਾਦ ਵਾਜਿਓ ਕੇ ਅਖਾਰੇ ਸਮੀਪ ਹੈ। ਨਿਰਗੁਣ ਲਾਲ ਕੇ ਉਸ ਨਿਰੰਕਾਰੀ ਦੇਸ ਵਿਖੇ ਸੰਤ ਜੋਤੀ ਜੋਤਿ ਮੇਲਾਏ ਕਰ ਕਰਤੇ ਹੈਂ ਕੇ ਲਹਰ ਲਾਲ ਰੰਗ ਕੇ ਤਿਸ ਅਸਥਾਨ ਵਿਖੇ ਮਰਨੇ ਔਰ ਜੀਵਣੇ ਕੀ ਸੰਗਿਆ ਨਹੀਂ ਹੈ। ਨਾ ਸੋਗ ਹੈ ਨ ਹਰਖ ਹੈ ਕਿਆ ਰੂਪ ਹੈ। ਸਚੇ ਲਾਲ ਨਾਮ ਕੀ ਅੰਮ੍ਰਿਤ ਰੂਪੀ ਵਰਖਾ ਹੋਤੀ ਹੈ। ਯੇਹ ਗੁਪਤ ਕਥਾ ਬ੍ਰਹਮ ਲਾਲ ਕੀ ਜੋਤੀ ਜੋਤਿ ਮੇਲਣੇ ਵਾਲੇ ਗੁਰਾਂ ਸੇ ਜਾਣੀ ਹੈ। ਸ੍ਰੀ ਗੁਰੂ ਜੀ ਬੋਲ ਕਰ ਕਹਿਤੇ ਹੈਂ ਹਰ ਰੂਪ ਕੀ ਬਾਣੀ ਸਚਖੰਡੀ ਸ਼ਬਦ ਬਰਨਨ ਕਰਤੇ ਹੈਂ॥

ਬਿਲਾਵਲੁ ਛੰਤੁ ਮ: ੫ ॥ *(ਅੰਗ ੮੪੬/੭)*

ਭਾਗ ਸੁਖਲਣਾ ਹਰਿ ਕੰਤੁ ਹਮਾਰਾ ਰਾਮ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ॥
ਆਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ॥

**ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ॥**
**ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ॥**
**ਬਿਨਵੰਤਿ ਨਾਨਕ ਬਲਿਹਾਰਿ ਵੰਞਾ ਪਾਰਬ੍ਰਹਮ ਪ੍ਰਾਨ ਅਧਾਰਾ॥੧॥**

*ਅਰਥ*—ਅੰਤ ਸ਼ਕਤੀਓ ਕੇ ਸਹਤ ਸ਼ੁਭ ਭਾਗੋਂ ਕੈ ਲਖਣੋਂ ਵਾਲਾ ਭਾਗ ਸੁਲਖਣਾ ਹਰਿ ਲਾਲ ਰੂਪੀ ਹਮਾਰਾ ਸਚਾ ਕੰਤ ਹੈ। ਜਿਸਕੋ ਪ੍ਰਕਾਸ਼ ਰੂਪੀ ਰਾਮ ਕਹਿਤੇ ਹੈਂ॥ ਜਿਸੁ ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕੇ ਸਚੁਖੰਡੀ ਦਰਬਾਰੁ ਵਿਖੇ ਅਨਹਦ ਸ਼ਬਦੋ ਕੇ ਵਾਜੇ ਅਨੇਕ ਪ੍ਰਕਾਰੀ ਸਾਜੋ ਕੀ ਮਿਠੀ ਧੁਨੀਓ ਕੀ ਨਿਆਈ ਬਾਜਤੇ ਰੈਹਤੇ ਹੈਂ॥ ਜੋ ਬੜੇ ਮਹਾਂ ਅਨੰਦੁ ਕੇ ਦੇਣੇ ਵਾਲੇ ਹਰਿ ਰੋਜ ਰਾਤ੍ਰ ਦਿਨੇ ਹੀ ਨਿਤਾਪ੍ਰਤੀ ਵਾਜੇ ਬਜਤੇ ਰਹਿਤੇ ਹੈਂ। ਜਿਨੁ ਕੋ ਸੁਣੁ ਕਰਿ ਕੇ ਰਾਤ੍ਰ ਦਿਨੇ ਹੀ ਉਤਸ਼ਾਹਾ ਖੁਸ਼ੀ ਰਹਿਤੀ ਹੈ॥ ਤਿਸੁ ਸਚੁਖੰਡੀ ਦਰਬਾਰੁ ਕੀ ਅਸਚਰਯੁ ਵਸ਼ੇਖਤਾ ਕਿਆ ਹੈ ਸੋ ਤੁਮ ਸੁਣੋ॥ ਜਿਸੁ ਨਿਰੰਕਾਰੀ ਦਰਬਾਰੁ ਵਿਖੇ ਕਿਸੀ ਕਿਸਮੁ ਕਾ ਨਾ ਕੋਈ ਰੋਗੁ ਔਰ ਸੋਗੁ ਹੈ। ਔਰ ਨਾ ਕੋਈ ਦੁਖ ਕਲੇਸ਼ ਕੀ ਪੀੜਾ ਬਿਆਪਤੀ ਹੈ। ਔਰ ਨ ਊਹਾਂ ਜਨਮੁ ਮਰਨੁ ਕੀ ਕਲਪਣਾਂ ਹੋਤੀ ਹੈ॥ ਫਿਰੁ ਕਿਆ ਉਸ ਕਾ ਫਲਾਦੇਸ਼ੀ ਅਨੰਦੁ ਹੈ॥ ਜੋ ਅਨੰਤੁ ਪ੍ਰਕਾਸ਼ ਰੂਪੀ ਨਾਮੁ ਕੀ ਰਿਧੁ ਸਿਧੁ ਰੂਪੀ ਸੁਧਾ ਰਸੁ ਅੰਮ੍ਰਿਤੁ ਭਗਤੀ ਕੇ ਭੰਡਾਰੇ ਖਜਾਨੇ ਭਰੇ ਹੂਏ ਹੈਂ। ਬੇਨਤੀ ਦੁਆਰੇ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਮੈਂ ਬਲਿਹਾਰਨੇ ਵਾਰਨੇ ਜਾਵਾਂ ਤਿਸ ਪਾਰਬ੍ਰਹਮ ਕੇ ਅਧਾਰ ਦੇਵਣੇ ਵਾਲੇ ਸਚੇ ਆਸਰੇ ਊਪਰੋਂ। (ਗੋਰੋ ਵਾਚ) ਹੇ ਸਿਖ ਅਬ ਸਚਖੰਡ ਕਾ ਮਾਲਕ ਜੋ ਨਿਰੰਕਾਰੀ ਲਾਲ ਹੈ ਤਿਸ ਕੇ ਰੰਗ ਔਰ ਰੂਪ ਊਪਰ ਗੁਰਬਾਣੀ ਕਾ ਪ੍ਰਮਾਣ ਦੇਤੇ ਹੈਂ॥

ਤੁਮ ਸੁਣੋ—

ਗਉੜੀ ਮ: ੫ ॥ਅਸਟਪਦੀ॥ *(ਅੰਗ ੧੯੪/੫)*

**ਰਾਮ ਰੰਗੁ ਕਦੇ ਉਤਰਿ ਨ ਜਾਇ॥ ਗੁਰੁ ਪੂਰਾ ਜਿਸੁ ਦੇਇ ਬੁਝਾਇ॥੧॥**
**ਹਰਿ ਰੰਗਿ ਰਾਤਾ ਸੋ ਮਨੁ ਸਾਚਾ॥ਲਾਲ ਰੰਗ ਪੂਰਨ ਪੁਰਖੁ ਬਿਧਾਤਾ॥੧॥ਰਹਾਉ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਰਾਮ ਕਾ ਲਾਲ ਰੰਗ ਨਾ ਕਬੀ ਉਤਰੇਗਾ ਨਾ ਕਬੀ ਕਹੀਂ ਜਾਵੇਗਾ। ਜਿਸਕੋ ਜੋਤੀ ਜੋਤਿ ਮੇਲਾਣੇ ਵਾਲਾ ਪੂਰਾ ਗੁਰੂ ਦਿਖਾਵੇਗਾ ਰਾਮ ਰੰਗ ਸੋਈ ਬੁਝੇਗਾ। ਐਸੇ ਹਰ ਰੰਗ ਵਿਖੇ ਜੋ ਪੁਰਸ਼ ਰਤਾ ਹੈ ਤਿਸਕਾ ਮਨ ਸਚਾ ਹੈ ਔਰ ਕੋਟ ਸੂਰਜੋ ਕੇ ਪ੍ਰਕਾਸ਼ ਵਾਲਾ ਹੈ ਲਾਲ ਰੰਗ ਹੈ ਪੂਰਨ ਪੁਰਖ ਬਿਧਾਤੇ ਕਾ

(ਸਤਿਗੁਰੋ ਵਾਚ) ਹੇ ਸਿਖ ਅਬ ਆਗੇ ਤੁਰੀਯਾ ਦੇਸ ਕੀ ਦੂਸਰੀ ਨਿਧੀ ਕੇ ਊਪਰ ਗੁਰਬਾਣੀ ਕੇ ਪ੍ਰਮਾਣ ਦੇਤੇ ਹੈਂ ਤੁਮ ਸੁਣੋ।

ਗਉੜੀ ਥਿਤੀ ਮਹਲਾ ੫ ॥ ਸਲੋਕ ॥ *(ਅੰਗ ੨੯੭/੩)*

**ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ॥**
**ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ॥ ੩॥**

*ਅਰਥ*—ਰਜੋ ਸਤੋ ਤਮੋ। ਯੇਹ ਤੀਨ ਗੁਣੋ ਵਿਖੇ ਜਗਤ ਵਿਆਪ ਰਹਿਆ ਹੈ। ਤੁਰੀਯਾ ਪਦ ਜੋ ਹੈ ਸੋ ਤੀਨ ਗੁਣਾਂ ਸੇ ਪਰੇ ਹੈ। ਤਿਸ ਤੁਰੀਯਾ ਪਦ ਕੋ ਕੋਈ ਵਿਰਲਾ ਹੀ ਗੁਰਮੁਖ ਪੁਰਸ਼ ਪਾਵਤਾ ਹੈ। ਨਾਨਕ ਦੇਵ ਜੀ ਕਹੇ ਹੈ ਸੋ ਸੰਤ ਜੋਤੀ ਜੋਤਿ ਮੇਲਾਣੇ ਵਾਲੇ ਨਿਰਮਲ ਹੈ ਜਿਨਾਂ ਕੇ ਮਨ ਵਿਚ ਵਸਿਆ ਹੈ ਸਚ ਲਾਲ ਰੂਪ।

ਆਸਾ ਮਹਲਾ ੫ ॥ *(ਅੰਗ ੩੭੦/੧੪)*

**ਪ੍ਰਿਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥**
**ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨ ॥**

*ਅਰਥ*—ਪਹਿਲੀ ਕੋਟੀ ਵਿਖੇ ਹਉਮੈ ਰੂਪੀ ਹੰਕਾਰ ਕਾ ਤਿਆਗ ਕੀਆ। ਦੂਸਰੀ ਕੋਟੀ ਵਿਖੇ ਜਗਤ ਕੀ ਰੀਤੀ ਕਾ ਤਿਆਗ ਕੀਆ। ਤੀਸਰੀ ਕੋਟੀ ਵਿਖੇ ਤੀਨ ਗੁਣੋਂ ਕਾ ਤਿਆਗ ਕਰਕੇ ਸ਼ਤਰੂ ਔਰ ਮਿਤ੍ਰ ਕੋ ਇਕ ਸਮਾਨ ਦੇਖਿਆ। ਚੌਥਾ ਤੁਰੀਯਾ ਪਦ ਜੋ ਨਿਰਗੁਣ ਪ੍ਰਕਾਸ਼ ਰੂਪੀ ਗੁਣ ਹੈ। ਤਿਸਕੋ ਜੋਤੀ ਜੋਤਿ ਮੇਲਾਣੇ ਵਾਲੇ ਸਾਧੂ ਨੂੰ ਮਿਲ ਕਰੁ ਪਛਾਣਿਆ॥

ਆਸਾ ਮ: ੧ ॥ *(ਅੰਗ ੩੫੬/੨)*

**ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥**
**ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਈ॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ॥ ਜਗਤੁ ਕੇ ਪਦਾਰਥੋ ਕੀ ਆਸ਼ਾ। ਔਰੁ ਮਨੁ ਕੀ ਵਾਸ਼ਨਾ। ਇਨ ਦੋਨੋ ਕਾ ਬਿਨਾਸ਼ ਕੀਆ। ਫਿਰੁ ਤੀਨੇ ਗੁਣੋ ਕੀ ਆਸ਼ਾ ਸੇ ਭੀ ਨਿਰਾਸ਼ ਹੋਇ ਹੈਂ॥ ਤੁਰੀਜਾ ਅਵਸਥਾ ਕੇ ਭੇਦੁ ਕੋ ਜੋਤੀ ਜੋਤਿ ਮੇਲਾਣੇ ਵਾਲਾ ਕੋਈ ਗੁਰਮੁਖਿ ਹੀ ਪਾਤਾ ਹੈ। ਜਿਸਨੇ ਸੰਤੁ ਸਭਾ ਕਾ ਆਸਰਾ ਲੀਆ ਹੈ। ਉਸਕੋ ਭੀ ਤੁਰੀਜਾ ਪਦਿ ਪਰਾਪਤਿ ਹੋਵੇਗਾ॥ (ਸਤਿਗਰੋ ਵਾਚੁ) ਹੇ ਸਿਖ ਅਬ ਤੁਰੀਜਾ ਦੇਸ਼ ਕੀ ਜੋਤਿ ਕਾ ਰੂਪ ਸੁਣੋ॥

ਆਸਾ ਮ: ੧ ॥ਅਸਟਪਦੀ॥ (ਅੰਗ ੪੧੪/੧)

**ਕੰਚਨ ਕਾਇਆ ਜੋਤਿ ਅਨੂਪੁ॥ ਤ੍ਰਿਭਵਣ ਦੇਵਾ ਸਗਲ ਸਰੂਪੁ॥ ੪॥**

*ਅਰਥ*—ਸ੍ਰੀ ਗੁਰੂ ਜੀ ਕਹੈ ਹੈਂ। ਤੁਰੀਜਾ ਪਦਿ ਕੀ ਜੋਤਿ ਕਾ ਰੂਪ ਕੰਚਨ ਕਾਂਇਆ ਔਰ ਜੋਤਿ ਅਨੂਪ ਹੈ। ਅਥਵਾ ਤੁਰੀਜਾ ਪਦਿ ਕੀ ਸੁਵਰਨਿ ਕੀ ਕਾਇਆ ਰੂਪੀ ਜੋਤਿ ਉਪਮਾ ਥੀ ਰਹਿਤ ਅਨੂਪ ਰੂਪ ਹੈ ਤੀਨੁ ਭਵਣੋ ਵਿਖੇ ਸਾਰੇ ਹੀ ਓਅੰਕਾਰੀ ਜੋਤਿ ਸੁਨੈਹਰੀ ਰੂਪ ਵਾਲੀ ਮਹਾਂ ਦੇਵਾਤਾ ਰੂਪ ਵਿਆਪ ਰਹੀ ਹੈ।

ਮਾਝ ਕੀ ਵਾਰ ਮ: ੧ ॥ (ਅੰਗ ੧੪੭/੧੨)

**ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ॥**
**ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ॥ ੨॥**

*ਅਰਥ*—ਇਸ ਜਗਾ ਸ੍ਰੀ ਗੁਰੂ ਜੀ ਨੇ ਬ੍ਰਿਛ ਕੇ ਦ੍ਰਿਸ਼ਟਤਾ ਦੁਆਰਾ ਤੁਰੀਯਾ ਪਦ ਕੀ ਜੋਤਿ ਕਾ ਰੂਪ ਸੁਵਰਨ ਜੈਸਾ ਵਰਨਨ ਕੀਆ ਹੈ। ਇਕ ਤੁਰੀਜਾ ਕਾ ਜੋਤਿ ਰੂਪੀ ਸੋਇਨੇ ਕਾ ਬਿਰਖ ਹੈ। ਪਤਿ ਪ੍ਰਵਾਲਾ ਮੋਤੀਓ ਕੀ ਤਰਹਾਂ ਚਮਕਦਾਰ ਪਤ੍ਰ ਹੈ। ਤਿਸ ਸੁਨੈਹਰੀ ਬ੍ਰਿਛ ਕੇ ਫਲ ਉਸਕੋ ਜੁਵਾਹਰ ਰੂਪੀ ਔਰ ਲਾਲ ਨਾਮ ਰੂਪੀ ਲਗੇ ਹੈਂ ਤਿਸ ਗੁਰਮੁਖ ਪੁਰਸ਼ ਕੋ ਮੁਖ ਭਾਖਤ ਰਤਨ ਲਾਲ ਰੂਪੀ ਫਲ ਪ੍ਰਾਪਤ ਹੋਵੈ ਹੈ। ਜਿਸਨੇ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਕੇ ਉਪਦੇਸ਼ ਦੁਆਰਾ ਆਪਣੇ ਹਿਰਦੇ ਵਿਖੇ ਦੇਖਾ ਹੈ ਸੋ ਨਿਹਾਲ ਹੋਵੇਗਾ॥

(ਸਤਿਗੁਰੋ ਵਾਚ) ਹੇ ਸਿੱਖ ਅਬ ਤੁਰੀਯਾ ਕੀ ਜੋਤਿਕਾ ਚਮਤਕਾਰ ਬਿਜਲੀ ਕੀ ਤਰਹ ਹੋਤਾ ਹੈ ਤਿਸਕਾ ਪ੍ਰਮਾਣ ਗੁਰਬਾਣੀ ਸੇ ਕਹਤੇ ਹੈਂ॥ ਤੁਮ ਸੁਣੋ-

ਸੋਰਠਿ ਨਾਮਦੇ ਜੀ॥ (ਅੰਗ ੬੫੭/੨)

**ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ॥**
**ਨੇਰੈ ਨਾਹੀ ਦੂਰਿ॥ ਨਿਜ ਆਤਮੈ ਰਹਿਆ ਭਰਭੂਰਿ॥ ੩॥**

*ਅਰਥ*—ਸ੍ਰੀ ਨਾਮਦੇਵ ਜੀ ਕਹਿ ਹੈਂ॥ ਤੁਰੀਯਾ ਪਦੁ ਕੀ ਜੋਤਿ ਰੂਪੀ ਰਤਨਿ ਕਮਲਿ ਕੀ ਕੋਠਿੜੀ ਮੇ ਜਿਸ ਜੋਤਿ ਕਾ ਚੰਮਤਕਾਰੁ ਬਿਜਲੀ ਕੀ ਤਰਹਾਂ ਹੈ॥ ਸੋ ਤੁਰੀਯਾ ਪਦ ਕੀ ਜੋਤ ਬਾਹਰਮੁਖੀ ਚਰਮ ਦ੍ਰਿਸ਼ਟੀ ਸੇ ਨੇੜੇ ਨਹੀਂ ਹੈ ਔਰ ਅੰਤ੍ਰਮੁਖ ਹੋਣੇ ਸੇ ਦੂਰ ਭੀ ਨਹੀਂ ਹੈ। ਅਥਵਾ ਆਪਣੇ ਨਿਜ ਆਤਮਾ ਸਰੂਪ ਵਿਖੇ ਹੀ ਭਰਪੂਰ ਹੋਏ ਰਹੀ ਹੈ॥

ਭੈਰਉ ਕਬੀਰੁ ਜੀ ॥ਅਸਟਪਦੀ॥ *(ਅੰਗ ੧੧੬੨/੭)*

**ਅਗਮ ਦ੍ਰੁਗਮ ਗੜਿ ਰਚਿਓ ਬਾਸ॥ ਜਾ ਮਹਿ ਜੋਤਿ ਕਰੇ ਪਰਗਾਸ॥**
**ਬਿਜੁਲੀ ਚਮਕੈ ਹੋਇ ਅਨੰਦੁ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ॥ ੧॥**

*ਅਰਥ*—ਸ੍ਰੀ ਕਬੀਰ ਜੀ ਕਹਿ ਹੈਂ। ਅਗਮੁ ਦ੍ਰੁਗਮੁ ਗੜ ਰਚਿਓ ਬਾਸੁ॥ ਅਗਮ ਗੁਪਤਿ ਦ੍ਰੂਗਮ ਦੁਰਲਭ। ਗੜ ਕਿਲਾ ਤੁਰੀਯਾ ਪਦ ਰੂਪੀ ਰਚਿਆ ਅਕਾਲ ਲਾਲ ਨੇ। ਜਿਸਕਾ ਗੁਪਤ ਤੁਰੀਯਾ ਪਦ ਕੇ ਕਿਲੇ ਵਿਚ ਬਾਸ ਕਰਕੇ ਓਅੰਕਾਰੀ ਜੋਤ ਕਾ ਪ੍ਰਕਾਸ਼ ਕੀਤਾ ਉਸ ਜੋਤ ਦਾ ਪ੍ਰਕਾਸ਼ ਬਿਜਲੀ ਕੀ ਤਰਹਾਂ ਚਮਕਤਾ ਹੈ। ਔਰ ਹਮੇਸ਼ਾਂ ਰਾਤ ਦਿਨ ਇਕ ਰਸ ਅਨੰਦ ਰਹਿਤਾ ਹੈ। ਯਿਹ ਤੁਰੀਯਾ ਪਦ ਕੇ ਪਉੜੇ ਅਸਥਾਨ ਵਿਖੇ ਵਸਤਾ ਹੈ ਪ੍ਰਭ ਬਾਲ ਗੋਬਿੰਦ॥

(ਸਤਿਗੁਰੋ ਵਾਚ) ਹੇ ਸਿਖ ਅਬ ਤੁਰੀਯਾ ਦੇਸ ਕੀ ਓਅੰਕਾਰੀ ਜੋਤ ਕਾ ਸ਼ਬਦ ਜੋ ਬਿਜਲੀ ਤਰਹਾਂ ਗਰਜਤਾ ਹੈ ਤਿਸਕਾ ਪ੍ਰਮਾਣ ਗੁਰਬਾਣੀ ਸੇ ਸੁਣੋ॥

ਸੁਖਮਨੀ ਮਹਲਾ ੫ ॥ ਅਸਟਪਦੀ ਗਉੜੀ॥ *(ਅੰਗ ੨੯੫/੧੧)*

**ਜੈ ਜੈ ਸਬਦੁ ਅਨਾਹਦੁ ਵਾਜੈ। ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥੩॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਜੈ ਜੈ ਉਤਸ਼ਾਹ ਰੂਪੀ ਜਿਤ ਵਾਲਾ ਅਨਹਦ ਸ਼ਬਦ ਕਾ ਵਾਜਾ ਵਜਤਾ ਹੈ ਨਿਤ ਹੀ ਇਕ ਰਸ ਓਅੰਕਾਰੀ ਤੁਰੀਯਾ ਦੇਸ ਵਿਖੇ। ਨਿਤ ਹੀ ਆਪਣੇ ਸਬਦਿ ਕੋ ਸੁਣਿ ਸੁਣਿ ਕੇ ਅਨੰਦ ਕਰੇ ਹੈ॥ ਔਰ ਬਿਜਲੀ ਕੀ ਗ੍ਰਜਿ ਜੈਸਾ ਸ਼ਬਦਿ ਕਰਤਾ ਹੈ ਪ੍ਰਭੂ॥ ਪ੍ਰਸਨਿ ਹੋਏ ਕਰੁ॥

ਪ੍ਰਭਾਤੀ ਨਾਮਦੇਵ ਜੀ॥ *(ਅੰਗ ੧੩੫੧/੪)*

**ਗੋਬਿੰਦੁ ਗਾਜੈ ਸਬਦੁ ਬਾਜੈ॥ ਆਨਦ ਰੂਪੀ ਮੇਰੋ ਰਾਮਈਆ॥ ੧॥**

*ਅਰਥ*—ਸ੍ਰੀ ਨਾਮਦੇਵ ਜੀ ਕਹਿ ਹੈਂ॥ ਤੁਰੀਯਾ ਕੀ ਗੋਬਿੰਦ ਰੂਪੀ ਜੋਤਿ ਗਰਜਨਾ ਕਰੇ ਹੈ ਔਰ ਅਨਹਦ ਸ਼ਬਦ ਕਾ ਵਾਜਾ ਵਜੈ ਹੈ ਬੋਹਤ ਅਨੰਦ ਰੂਪੀ ਰੁਮਈਯਾ ਸ਼ਬਦ ਸਾਰੇ ਰਵਿਆ ਹੂਆ ਹੈ॥ ਸਿਖੋ ਵਾਚ ਹੇ ਸਤਿਗੁਰੋ ਅਬ ਤੀਸਰੀ ਨਿਧੀ ਕੌਣ ਸੀ ਹੈ

ਸਤਿਗੁਰੋ ਵਾਚ-ਹੇ ਸਿਖ ਅਬ ਤੀਸਰੀ ਨਿਧੀ ਸੁੰਨ ਜੋਤਿ ਕੀ ਹੈ ਸੋ ਕਹਿਤੇ ਹੈ।

ਸੁਖਮਨੀ ਮ: ੫ ॥ਅਸਟਪਦੀ॥ *(੨੯੩/੧੭)*

**ਸੁੰਨ ਸਮਾਧਿ ਅਨਹਦ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥**
**ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ ਤਿਸੁ ਜਨਿ ਸੋਝੀ ਪਾਏ॥੧॥**

***ਅਰਥ***—ਸੁੰਨ ਦੇਸ ਕੀ ਜੋ ਜੋਤਿ ਹੈ। ਤਿਸੁ ਸੁੰਨਿ ਸਮਾਧੀ ਵਿਖੇ ਅਨਹਦ ਸ਼ਬਦ ਕੇ ਨਾਦਿ ਵਾਜੇ ਵਜਤੇ ਹੈਂ। ਜਿਸ ਸਬਦੋ ਕਾ ਰਸੁ ਬਹੁਤ ਅਸਚਰਯ ਹੈ। ਕਹਿਣੇ ਮੇ ਨਹੀਂ ਆਤਾ। ਤਿਸੁ ਨੇ ਦੇਖਿਆ ਹੈ। ਜਿਸ ਕੋ ਆਪ ਗੁਰੂ ਕੇ ਵਸੀਲੇ ਦ੍ਵਾਰਾ ਦੇਖਿਆ। ਸ੍ਰੀ ਗੁਰੂ ਜੀ ਕਹੇ ਹੈਂ। ਤਿਸ ਪੁਰਸ਼ ਕੋ ਹੀ ਸੋਝੀ ਪ੍ਰਾਪਤ ਹੋਈ ਹੈ।

ਆਸਾ ਮ: ੧ ॥ਛੰਦੁ॥ *(ਅੰਗ ੪੩੬/੧੪)*

**ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥**
**ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥ ੧॥**

***ਅਰਥ***—ਸ੍ਰੀ ਗੁਰੂ ਜੀ ਕਹੇ ਹੈ॥ ਰਾਤ ਔਰ ਦਿਨੁ ਹਮਾਰਾ ਮਨੁ ਰਾਤਾ ਹੈ। ਬੈਰਾਗੀ ਹੋਏ ਕਰੁ ਸਭੁ ਸੰਸਾਰ ਸੇ ਉਪਰਾਮੁ ਹੂਆ। ਫਿਰੁ ਹਮਨੇ ਸੁੰਨ ਜੋਤਿ ਕੇ ਮੰਡਲ ਵਿਖੇ ਘਰ ਪਇਆ ਹੈ॥ ਜੋ ਲਾਲਨ ਕਾ ਲਾਲ ਆਦਿ ਪੁਰਖ ਤੀਨ ਗੁਣੋ ਸੇ ਪਰੇ ਅਪਾਰੰ ਰੂਪ ਪਿਆਰਾ ਥਾ ਸੋ ਜੋਤਿ ਪਰਕਸ਼ੀ ਸਤਿਗੁਰਾਂ ਨੇ ਅਲਖ ਰੂਪ ਕੋ ਦਿਖਾਇਆ ਹੈ॥

ਰਾਮੁਕਲੀ ਮ: ੫ ॥ *(ਅੰਗ ੮੯੪/੧)*

**ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥**
**ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਸੁੰਨਿ ਸਮਾਧੀ ਕੀ ਜੋਤਿ ਰੂਪੀ ਗੁਫਾ ਵਿਖੇ ਆਂਸਨਿ ਜੋ ਹੈ। ਤਿਸੁ ਸੁੰਨਿ ਗੁਫਾ ਵਿਚ ਜੋਤਿ ਰੂਪੀ ਕੇਵਲ ਬ੍ਰਹਮ ਹੀ ਪੂਰਨ ਬਸਤ ਹੈ। ਆਪਣੇ ਭਗਤ ਕੇ ਸਾਥਿ ਅਨਹਦ ਸ਼ਬਦ ਰੂਪੀ ਗੋਸਟ ਕਰਤਾ ਹੈ ਉਸ ਸੁੰਨਿ ਦੇਸ ਵਿਖੇ ਨ ਹਰਖ ਖੁਸ਼ੀ ਹੈ। ਨ ਸੋਗੁ ਗਮੀ ਹੈ। ਨ ਜਨਮ ਹੈ। ਨ ਮ੍ਰਿਤੁ ਹੈ॥

ਭੈਰਓ ਕਬੀਰ ਜੀ ਅਸਟਪਦੀ॥ *(ਅੰਗ ੧੧੬੨/੧੩)*

**ਅਰਧ ਉਰਧ ਮੁਖਿ ਲਾਗੋ ਕਾਸੁ॥ ਸੁੰਨ ਮੰਡਲ ਮਹਿ ਕਰਿ ਪਰਗਾਸੁ॥**
**ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥ ੫॥**

*ਅਰਥ*—ਸ੍ਰੀ ਕਬੀਰ ਜੀ ਕਹਿ ਹੈਂ। ਅਰਧਿ ਨੀਚੇ ਕੀ ਨਵਾਂ ਇੰਦ੍ਰੀਓ ਸੇ ਬਿਰਤੀ ਕੋ ਖੈਂਚ ਕਰ। ਉਰਧਿ ਊਪ੍ਰ ਕੀ ਤਰਫ਼ ਬ੍ਰਤੀ ਰੂਪੀ ਮੁਖ ਅਕਾਸ ਦਸਵੇਂ ਦੋਆਰੁ ਵਿਖੇ ਲਗਾਵੇ। ਫਿਰ ਦਸਵੇ ਸੇ ਊਪਰ ਸੁੰਨਿ ਮੰਡਲ ਕੀ ਜੋਤ ਕਾ ਪ੍ਰਕਾਸ਼ ਹੂਆ। ਉਸ ਸੁੰਨਿ ਮੰਡਲ ਵਿਖੇ ਨ ਸੂਰਜ ਕਾ ਪ੍ਰਕਾਸ਼ ਹੈ ਨ ਚੰਦ੍ਰਮਾ ਕਾ ਪ੍ਰਕਾਸ਼ ਹੈ ਆਦਿ ਨਾਰਿੰਜਨ ਹੀ ਜੋਤਿ ਕਾ ਪ੍ਰਕਾਸ਼ ਹੈ॥

ਰਾਮਕਲੀ ਮ: ੩ ॥ਅਸਟਪਦੀ॥

**ਇਹ ਮਨੂਵਾ ਸੁੰਨਿ ਸਮਾਧਿ ਲਗਾਵੇ ਜੋਤੀ ਜੋਤਿ ਮਿਲਾਈ॥ ੧੬॥**

*ਅਰਥ*—ਏਹ ਜੋ ਮਨ ਹੈ॥ ਇੰਦ੍ਰੀਓ ਕਾ ਪ੍ਰੇਰਕ। ਯੇਹ ਇੰਦ੍ਰੀਓ ਕਾ ਪ੍ਰੇਰਨਾ ਕਰ। ਸੁੰਨ ਸਮਾਧੀ ਕੋ ਲਗਾਵੇ। ਤਬ ਮਨ ਕੀ ਜੋਤਿ ਸੁੰਨਿ ਕੀ ਜੋਤਿ ਸੇ ਮਿਲੇ॥ ਆਗੇ ਸੁੰਨਿ ਕੀ ਜੋਤਿ ਕਾ ਪ੍ਰਕਾਸ਼ ਵਰਨਨ ਕਰਤੇ ਹੈਂ।

ਭੈਰਉ ਕਬੀਰ ਜੀ ਕੀ॥ *(ਅੰਗ ੧੧੬੨/੧੧)*

**ਕਦਲੀ ਪੁਹਪ ਧੂਪ ਪਰਗਾਸ॥ ਰਜ ਪੰਕਜ ਮਹਿ ਲੀਓ ਨਿਵਾਸ॥**
**ਦੁਆਦਸ ਦਲ ਅਭ ਅੰਤਰਿ ਮੰਤ॥ ਜਹ ਪਉੜੇ ਸ੍ਰੀ ਕਮਲਾ ਕੰਤ॥ ੪॥**

*ਅਰਥ*—ਸ੍ਰੀ ਕਬੀਰੁ ਜੀ ਕਹਿ ਹੈਂ। ਸੁੰਨਿ ਦੇਸ਼ ਕੀ ਜੋਤਿ ਕਾ ਪ੍ਰਕਾਸ਼ ਕੈਸਾ ਹੈ। ਕਦਲੀ ਪੋਹੁਪ ਧੂਪ ਪ੍ਰਕਾਸ਼। ਕੇਲੇ ਕੇ ਫੂਲ ਜੈਸੀ ਰੰਗ ਵਾਲੀ ਸੁੰਨਿ ਜੋਤਿ ਕੀ ਧੂਪਵਾ ਪ੍ਰਗਾਸ ਹੈ। ਤਿਸ ਸੁੰਨ ਕੀ ਜੋਤਿ ਨੇ ਕਵਿਲ ਵਿਚ ਨਿਵਾਸ ਲੀਆ ਹੈ। ਤਿਸ ਕਵਲ ਕੇ ਬਾਰਾਂ ਪੁਤਰ ਹੈ। ਸਭੁ ਸ੍ਰੀਰੋਂ ਕੇ ਅੰਤ੍ਰਿ ਬਾਹਰ ਜਿਸੁ ਕਾ ਜੋਤਿ ਮੰਤ੍ਰ ਰੂਪੀ ਸ਼ਬਦ ਹੈ। ਤਿਸ ਸੁੰਨਿ ਕੇ ਅਸਥਾਨ ਵਿਖੇ ਜੋਤੁ ਰੂਪੀ ਕਵਿਲਾ ਕੰਤੁ। ਲਛਮੀ ਕਾ ਪਤੀ ਬ੍ਰਹਮ ਲਾਲ ਹੈ॥ ਆਗੇ ਸੁੰਨਿ ਜੋਤਿ ਕਾ ਸ਼ਬਦ ਵਰਨਨੁ ਕਰਤੇ ਹੈਂ॥

ਆਸਾ ਮ: ੫ ॥ *(ਅੰਗ ੩੯੩/੮)*

**ਘੰਟਾ ਜਾ ਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ॥**
**ਜਾ ਕਾ ਚਵਰ ਸਭ ਊਪਰਿ ਝੂਲੈ॥ ਤਾ ਕਾ ਧੂਪੁ ਸਦਾ ਪਰਫੁਲੈ॥**

*ਅਰਥ*—ਜਿਸ ਸੁੰਨਿ ਜੋਤਿ ਕਾ ਸ਼ਬਦਿ ਘੰਟੇ ਕੀ ਤਰਹਾਂ ਹੈ ਔਰ ਅਨਹਦ ਸ਼ਬਦ ਚਹੁ ਕੁੰਟਾ ਕੇ ਸ੍ਰੀਰਾਂ ਵਿਚ ਵਜਿ ਰਿਹਾ ਹੈ। ਜਿਸ ਜੋਤਿ ਕਾ ਆਸਨਿ ਵੈਕੁੰਠਿ ਸਚੁਖੰਡੁ ਹੈ। ਜਿਸ ਕਾ ਪ੍ਰਕਾਸ਼ ਰੂਪੀ ਚਵਰ ਸਭੁ ਕੇ ਊਪਰ ਝੁਲਤਾ ਹੈ। ਅਥਵਾ। ਪਵਨਿ ਰੂਪੀ ਚਵਰੁ ਝੁਲ

ਰਹਿਆ ਹੈ। ਜਿਸਕਾ ਧੂਪ ਸਾਰੀ ਫੂਲੋਂ ਕੀ ਬਨਾਸਪਤੀ ਕੀ ਸੁਗੰਧੀ ਕਾ ਪ੍ਰਫੁਲਤ ਹੋਏ ਗਿਆ ਹੈ॥

ਸਤਿਗੁਰੋ ਵਾਚੁ॥ ਹੇ ਸਿਖ ਅਬ ਚੌਥੀ ਨਿਧੀ ਦਸਵੇ ਦੋਆਰ ਕੇ ਪ੍ਰਥਾਏ ਗੁਰਬਾਣੀ ਸੇ ਵਰਨਨਿ ਕਰਤੇ ਹੈ ਤੁਮ ਸੁਣੋ॥

ਮਾਝ ਮ: ੩ ॥ਅਸਟਪਦੀ॥ *(ਅੰਗ ੧੨੪/੧੩)*

**ਨਉ ਦਰ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈ। ਹੇ ਯੁਗਿਆਸੂ ਸੁਨਿ ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰੂ ਸੇ ਉਪਦੇਸ਼ ਲੇਕਰੁ ਆਪਣੇ ਸਰੀਰ ਕੇ ਨਉ ਇੰਦ੍ਰੀਓ ਕੋ ਔਰ ਨਉ ਦਰਵਾਜਿਓ ਕੋ ਬੰਧੁ ਕਰਕੇ ਮਨ ਕੋ ਧਾਵਣੇ ਸੇ ਹਟਾਏ ਰਖੇ। ਫਿਰ ਪ੍ਰਕਾਸ਼ ਰੂਪੀ ਦਸਵਾਂ ਦੋਆਰ ਜੋ ਨਿਜ ਘਰਿ ਹੈ। ਤਿਸ ਵਿਚੁ ਵਾਸਾ ਪਾਵੈ॥ ਉਸ ਪ੍ਰਕਾਸ਼ ਰੂਪੀ ਦਸਵੇ ਦੁਆਰ ਵਿਖੇ। ਅਨਹਦ ਸ਼ਬਦ ਰਾਤਿ ਦਿਨ ਇਕ ਰਸੁ ਵਜਤਾ ਰਹਿਤਾ ਹੈ। ਸੋ ਜੋਤਿ ਪ੍ਰਕਾਸ਼ੀ ਗੁਰੂ ਕੀ ਮਤਿ ਸੇ ਅਨਹਦ ਸ਼ਬਦ ਸੁਣਿਆ ਜਾਵੇਗਾ॥

ਗੁਜਰੀ ਮ: ੩ ॥ *(ਅੰਗ ੪੯੦/੧੮)*

**ਸੋਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ॥**
**ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥ ੩॥**

***ਅਰਥ***—ਸ੍ਰੀ ਗੁਰੂ ਜੀ ਕਹੇ ਹੈ। ਸੋ ਪੁਰਸ਼ ਮੁਕਤਿ ਹੋਵੇਂਗੇ ਜੋ ਮਨੁ ਕੋ ਜਿਤੇਂਗੇ। ਫਿਰੁ ਧਾਤੁ ਰੂਪੀ ਵਾਸ਼ਨਾ ਨਹੀਂ ਲਗੇਗੀ। ਔਰ ਅੰਧੇਰੇ ਸੇ ਚਿਤੁ ਕੋ ਖੈਂਚੁ ਕਰ ਪ੍ਰਕਾਸ਼ ਰੂਪੀ ਦਸਵੇ ਦੋਆਰ ਵਿਚ ਰਹਿਤ ਰਖੇਂ ਫਿਰ ਯੇਹ ਪੁਰਸ਼ ਤ੍ਰੈ ਭਵਣੁ ਕੀ ਸੋਝੀ ਕੋ ਪਾਵੇਗਾ॥

ਰਾਮਕਲੀ ਮ: ੩ ਅਨੰਦੁ॥ *(ਅੰਗ ੯੨੨/੧੧)*

**ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥**
**ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥**
**ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥**

**ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥**
**ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥੩੮॥**

*ਅਰਥ*—ਉਸ ਹਰਿ ਰੂਪੀ ਲਾਲ ਨੇ ਆਪਣੀ ਜੀਉ ਰੂਪੀ ਜਿੰਦ ਜੋਤਿ ਕੋ। ਸਰੀਰ ਰੂਪੀ ਗੁਫਾ ਅੰਦਰ ਰਖ ਕਰਕੇ ਵਾਜਾ ਪਉਣ ਸੋਵਾਸੋ ਕਾ ਵਜਾਇਆ। ਜਿਸ ਸੋਵਾਸੋਂ ਕੀ ਪਉਣ ਸੇ ਯੇਹੁ ਜੀਵ ਬੋਲਤਾ ਹੈ। ਜਿਸ ਪ੍ਰਮਾਤਮਾ ਨੇ ਸੋਵਾਸ ਰੂਪੀ ਪਉਣ ਕਾ ਵਾਜਾ ਵਜਾਏ ਕਰ। ਇੰਦ੍ਰੀਓ ਕੇ ਨਉ ਦੁਆਰੇ ਅਥਵਾ ਸਰੀਰ ਕੇ ਨਉ ਦਰਵਾਜੇ ਪ੍ਰਗਟ ਕੀਏ ਹੈਂ। ਔਰ ਪ੍ਰਕਾਸ਼ ਰੂਪੀ ਦਸਵਾਂ ਦੁਆਰੁ ਗੁਪਤ ਰਖਿਆ ਹੈ। ਤਿਸ ਦਸਵੇਂ ਦੁਆਰ ਕੇ ਦੇਖਣੇ ਲਈ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਕੇ ਰਸਤੇ ਹੋਏ ਕਰ ਪ੍ਰੇਮ ਲਗਾਓ। ਫਿਰ ਦਸਵਾਂ ਦੁਆਰ ਪ੍ਰਦਖ ਦੇਖੋ ਅਥਵਾ ਗੁਰਮੁਖਾਂ ਨੇ ਗੁਰੂਆਂ ਕੇ ਉਪਦੇਸ਼ ਦੁਆਰਾ ਦਸਵਾਂ ਦੁਆਰ ਦੇਖਿਆ। ਤਿਸ ਦਸਵੇਂ ਦੁਆਰ ਵਿਖੇ ਅਨੇਕ ਰੂਪ ਨਉਨਿਧ ਨਾਮ ਹੈਂ। ਤਿਸ ਦਾ ਅੰਤ ਸ਼ੁਮਾਰ ਨਹੀਂ ਆਤਾ ਸ੍ਰੀ ਗੁਰੂ ਜੀ ਕਹੇ ਹੈਂ। ਐਸੇ ਹਰਿ ਪਿਆਰੇ ਨੇ ਜਿੰਦ ਜੋਤਿ ਕੋ ਸਰੀਰ ਰੂਪੀ ਗੁਫਾ ਵਿਚ ਰਖ ਕਰਕੇ ਸੁਆਸੋਂ ਰੂਪੀ ਪਵਨ ਕਾ ਵਾਜਾ ਵਜਾਇਆ ਅਥਵਾ ਜੀਵ ਕੋ ਬੁਲਾਇਆ॥

ਰਾਮਕਲੀ ਬੈਣੀ ਭਗਤ ਜੀ॥ *(ਅੰਗ ੯੭੪/੧੧)*

**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥ ੪॥**

*ਅਰਥ*—ਸ੍ਰੀ ਬੈਣੀ ਕਗਤ ਜੀ ਕਹੇ ਹੈਂ। ਨਵਾਂ ਇੰਦ੍ਰੀਓਂ ਸੇ ਗੁਪਤ ਪ੍ਰਕਾਸ਼ ਰੂਪੀ ਜੋ ਦਸਵਾਂ ਦੁਆਰ ਹੈ॥ ਸੋ ਅਗੰਮ ਅਪਾਰ। ਗੁਪਤ ਤੀਨ ਗੁਣੋਂ ਸੇ ਪਰੇ ਅਪਾਰ ਰੂਪ ਹੈ ਸੋ ਪਰਮ ਪੁਰਖ ਅਕਾਲ ਲਾਲ ਕੀ ਘਾਟੀ ਊਪਰ ਜਾਨੇ ਕਾ ਰਸਤਾ ਹੈ। ਔਰ ਦਸਵੇਂ ਦੁਆਰ ਕੀ ਘਾਟੀ ਕੇ ਊਪਰ ਸੁੰਨ ਦੇਸ ਕਾ ਹਾਟ ਹੈ। ਸੁੰਨ ਦੇਸ ਰੂਪੀ ਹਾਟ ਕੇ ਊਪਰ ਆਲਾ ਓਅੰਕਾਰੀ ਤੁਰੀਯਾ ਪਦ ਹੈ। ਤਿਸ ਤੁਰੀਯਾ ਪਦ ਰੂਪੀ ਆਲ ਕੇ ਭੀਤਰ ਸਚੀ ਓਅੰਕਾਰੀ ਥਾਤੀ ਰੂਪੀ ਜੋਤਿ ਹੈ॥

ਮਾਰੂ ਮਹਲਾ ਮ: ੧॥ *(ਅੰਗ ੧੦੪੦/੧੫)*

**ਹਉਮੈ ਮਮਤਾ ਲੋਭ ਬਿਨਾਸਨੁ॥ ਨਉ ਦਰ ਮੁਕਤੇ ਦਸਵੈ ਆਸਨੁ॥**
**ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ॥ ੨॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ। ਜਿਸ ਵਕਤ ਯੇਹ ਪੁਰਖ ਜੋਤੀ ਜੋਤਿ ਮੇਲਾਣੇ ਵਾਲੇ

ਸਤਿਗੁਰ ਸੇ ਉਪਦੇਸ਼ ਲੇਕਰ ਅਭਿਆਸ ਕਰਨਾ ਚਾਹੇ ਤੋ ਪਹਿਲੇ ਹਉਮੈ ਰੂਪੀ ਹੰਕਾਰ ਕੋ ਔਰ ਮਮਤਾ ਰੂਪੀ ਮੇਰ ਤੇਰ ਕੇ ਲੋਭ ਕੋ ਬਿਨਾਸ ਕਰੇ। ਫਿਰ ਸ੍ਰੀਰ ਕੇ ਨੌ ਦਰਵਾਜੇ ਬੰਦ ਕਰਕੇ ਪ੍ਰਕਾਸ਼ ਰੂਪੀ ਦਸਵੇਂ ਦੁਆਰ ਵਿਖੇ ਆਸਨ ਲਗਾਵੇ। ਆਗੇ ਦਸਵੇਂ ਦੁਆਰ ਊਪਰ ਸੁੰਨ ਜੋਤਿ ਕਾ ਅਸਥਾਨ ਹੈ। ਸੁੰਨ ਜੋਤਿ ਸੇ ਪਰੇ ਓਅੰਕਾਰੀ ਤੁਰੀਯਾ ਜੋਤਿ ਕਾ ਅਸਥਾਨ ਹੈ॥ ਓਅੰਕਾਰੀ ਤੁਰੀਯਾ ਜੋਤਿ ਸੇ ਪਰੇ ਅਪਾਰ ਰੂਪ ਸਚੁ ਖੰਡ ਕਾ ਅਸਥਾਨ ਹੈ। ਜਿਸ ਸਚੁ ਖੰਡ ਵਿਖੇ ਅਕਾਲ ਲਾਲ ਕੋਟਾਂਨੁਕੋਟਿ ਸੂਰਜੋਂ ਕੇ ਪ੍ਰਕਾਸ਼ ਸੇ ਅਧਿਕ ਪ੍ਰਕਾਸ਼ਮਾਨ ਹੈ ਜਿਸ ਨੇ ਆਪਣੇ ਚਿਤੰਨ ਰੂਪ ਵਿਚੋਂ ਜਗਤ ਉਤਪਤਿ ਕੀਆ ਹੈ॥

ਕਲਿਆਨਿ ਮ: ੪ ॥ਅਸਟਪਦੀ॥ *(ਅੰਗ ੧੩੨੩/੯)*

**ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ॥**
**ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ॥ ੧ ॥**
**ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ॥**
**ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ॥੨ ॥**

*ਅਰਥ*—ਸ੍ਰੀ ਗੁਰੂ ਜੀ ਕਹਿਤੇ ਹੈਂ। ਪ੍ਰਮਾਤਮਾਂ ਕੀ ਸਰਬ ਵਿਆਪਕਤਾ ਰੂਪੀ ਜੋਤਿ ਕੋ। ਆਪਣੇ ਸਰੀਰ ਕੇ ਵਿਚੋਂ ਪ੍ਰਗਟ ਕਰਨਾ। ਕਾਸ਼ਟ ਔਰ ਅਗਨੀ ਕਾ ਦ੍ਰਿਸਾਂਟਤ ਦੇ ਕਰ ਰਹੇ ਹੈਂ॥ ਜੈਸੇ ਕਾਸ਼ਟ ਵਿਖੇ ਅਗਨੀ ਵਿਆਪਕ ਹੈ। ਔਰ ਕਾਸ਼ਟ ਸੇ ਕਾਸ਼ਟ ਕੋ ਰਗੜਨੇ ਸੇ ਅਗਨੀ ਪ੍ਰਗਟ ਹੋਤੀ ਹੈ। ਜਿਸ ਤਰਹਾਂ ਬਾਸੋਂ ਕੇ ਜੰਗਲ ਵਿਖੇ ਪਵਨ ਚਲਣੇ ਸੇ। ਆਪਸ ਮੇ ਬਾਂਸ ਘਸਰਤੇ ਹੈਂ। ਤੋ ਅਗਨ ਪ੍ਰਗਟ ਹੋਏ ਕਰ ਬਾਂਸ ਜਲ ਜਾਤੇ ਹੈਂ। ਤੈਸੇ ਹੀ ਪ੍ਰਕਾਸ਼ ਰੂਪੀ ਰਾਮ ਨਾਮ ਕੀ ਜੋਤਿ ਸਾਰ ਬ੍ਰਹਮੰਡ ਵਿਖੇ ਵਿਆਪਕ ਹੈ। ਨਿਰਗੁਣ ਤਤੁ ਰੂਪੀ ਵਸਤੂ ਕੋ ਜੋਤੀ ਜੋਤਿ ਮੇਲਾਣੇ ਵਾਲੇ ਗੁਰੋਂ ਕੀ ਉਪਦੇਸ਼ ਰੂਪੀ ਮਤਿ ਸੇ ਆਪਣੇ ਸਰੀਰ ਵਿਚੋਂ ਪ੍ਰਗਟ ਕਰ ਲਵੋ ਜੀ। ਇਹ ਜੋ ਬਾਹਰ ਮੁਖੀ ਸਰੀਰ ਕੇ ਨੌ ਦਰਵਾਜ਼ੇ ਇੰਦ੍ਰੀਓਂ ਕੇ ਹੈਂ। ਸਭ ਫਿਕੇ ਬੇਰਸ ਹੈਂ। ਔਰ ਪ੍ਰਕਾਸ਼ ਰੂਪੀ ਬ੍ਰਹਮਾ ਅਨੰਦ ਕਾ ਅੰਮ੍ਰਿਤ ਦਸਵੇਂ ਦੁਆਰੇਓਂ ਚੋਇ ਰਿਆ ਹੈ। ਤਿਸ ਕੋ ਪੀਵੋ। ਕ੍ਰਿਪਾ ਕ੍ਰਿਪਾ ਕ੍ਰਿਪਾ ਕਰ ਹੇ ਪਿਆਰੇ ਤੂੰ ਆਪਣੇ ਆਪ ਕੇ ਊਪਰ ਜੋਤਿ ਪ੍ਰਕਾਸ਼ੀ ਗੁਰਾਂ ਕੇ ਅਨਹਦ ਸ਼ਬਦ ਸੇ ਹਰਿ ਰਸ ਪੀਵਣਾ ਕਰੋ॥

ਵਾਰਾਂ ਤੇ ਵਧੀਕ ਸਲੋਕ ਮ: ੩ ॥ *(ਅੰਗ ੧੪੧੪/੧੦)*

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥**

**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥**
**ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥੧੬॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ॥ ਜੋਤੀ ਜੋਤਿ ਮੇਲਾਣੇ ਵਾਲੇ ਗੁਰਮੁਖਾਂ ਕੇ ਅੰਤ੍ਰਿ ਵਿਖੇ। ਸਹਿਜ ਸੁਖਾਲਾ ਪ੍ਰਕਾਸ਼ ਰੂਪੀ ਰਸਤਾ ਖੁਲਿਆ ਹੈ। ਫਿਰ ਉਨ ਕਾ ਮਨ ਦਸਵੇ ਦੁਆਰ ਰੂਪੀ ਅਕਾਸ਼ ਮੇ ਚੜਿਆ ਹੈ। ਉਸ ਪ੍ਰਕਾਸ਼ ਰੂਪੀ ਦਸਵੇਂ ਦੁਆਰ ਕੇ ਕਿਆ ਲਖਣ ਹੈਂ। ਨ ਉਥੇ ਅਗਿਆਨ ਰੂਪੀ ਨਿੰਦ੍ਰਾ ਹੈ। ਨਾ ਵਿਸ਼ੇ ਵਿਕਾਰੋਂ ਕੀ ਭੁਖ ਹੈ। ਅਥਵਾ ਕਿਆ ਹੈ। ਹਰਿ ਲਾਲ ਨਾਮ ਕਾ ਅੰਮ੍ਰਿਤ ਰੂਪੀ ਸੁਖ ਕਾ ਨਿਵਾਸ ਹੈ॥ ਤੀਸਰੇ ਗੁਰੂ ਜੀ ਕਹਿ ਹੈਂ। ਉਸ ਦਸਵੇਂ ਦੁਆਰ ਵਿਖੇ ਤ੍ਰੈ ਗੁਣ ਰੂਪੀ ਦੁਖ ਸੁਖ ਨਹੀਂ ਸੁਪਰਸ਼ ਕਰਤੇ। ਓਥੇ ਆਤਮ ਜੋਤਿ ਕਾ ਪ੍ਰਕਾਸ਼ ਪ੍ਰਗਟ ਹੈ॥ ਅਬਿ ਦਸਵੇ ਦੁਆਰ ਕੀ ਜੋਤਿ ਕਾ ਰੂਪ ਵਰਨਨਿ ਕਰਤੇ ਹੈਂ॥

ਆਸਾ ਮ: ੫॥ *(ਅੰਗ ੩੯੩/੧੮)*

**ਕਰਨ ਕਰਾਵਨ ਸਰਨਿ ਪਰਿਆ॥**
**ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ॥੧॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਮੈਂ ਉਸ ਕਰਨੇ ਔਰ ਕਰਾਵਣੇ ਵਾਲੇ ਅਕਾਲ ਲਾਲ ਕੀ ਸਰਨਾਗਤਿ ਮੇ ਪੜਿਆ ਹਾਂ। ਔਰ ਜੋਤੀ ਮੇਲਾਣੇ ਵਾਲੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਸੇ ਦਸਵਾਂ ਦੁਆਰ ਰੂਪੀ ਸਹਿਜ ਘਰ ਪਾਇਆ ਹੈ॥ ਔਰ ਮਿਟ ਗਿਆ ਹੈ ਅੰਧੇਰਾ ਅਗਿਆਨ ਰੂਪੀ॥ ਫਿਰ ਜੋਤਿ ਰੂਪੀ ਚੰਦ ਚਿਟੇ ਰੰਗ ਕਾ ਚੜਿਆ ਹੈ ਦਸਵੇਂ ਦੁਆਰ ਵਿਖੇ॥

(ਸਿਖੋਵਾਚ) ਹੇ ਸਤਿਗੋਰੋ ਆਗੇ ਕਉਣ ਸੀ ਨਿਧੀ ਹੈ॥ (ਸਤਿਗੁਰੋ ਵਾਚ)॥ ਹੇ ਸਿੱਖ ਅਬ ਪੰਜਵੀ ਨਿਧੀ ਤ੍ਰਿਕੁਟੀ ਦੇਸ ਕੀ ਹੈ ਤਿਸ ਕੇ ਊਪ੍ਰ ਗੁਰਬਾਣੀ ਕੇ ਪ੍ਰਮਾਣ ਦੇਤੇ ਹੈਂ ਤੁਮ ਸੁਣੋ।

ਸਿਰੀ ਰਾਗ ਮ: ੧॥ *(ਅੰਗ ੧੮/੧੫)*

**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥੩॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰ ਸੇ ਬਿਨਾ ਕਿਸ ਤਰਹਾਂ। ਤਿਨਾ ਗੁਣਾਂ ਕੀ ਤ੍ਰਿਕੁਟੀ ਛੁਟਸੀ। ਔਰ ਸਹਿਜ ਸੁਖ ਰੂਪੀ ਦਸਵਾਂ ਦੁਆਰ ਮਿਲੇ ਤਾਂ ਸੁਖ ਪ੍ਰਾਪਤ ਹੋਵੇ ਹੈ॥

ਗਉੜੀ ਮ: ੧ ॥ਅਸਟਪਦੀ॥ *(ਅੰਗ ੨੨੦/੧੯)*

**ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ॥ ਪੂਰਨ ਪੂਰਿ ਰਹਿਆ ਬਿਖੁ ਮਾਰਿ॥**
**ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥ ੧ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ॥ ਨਉ ਨਿਧੀ ਔਰ ਅਠਾਰਾਂ ਸਿਧੀਉਂ। ਸੇ ਉਤਮ ਔਰ ਵਸੇਸ਼ਿ ਜੋ ਪ੍ਰਕਾਸ਼ ਰੂਪੀ ਨਿਰਮਲ ਲਾਲ ਨਾਮ ਹੈ। ਇਸਕੇ ਦੇਖਣੇ ਕਾ ਜਬ ਵੀਚਾਰ ਕੀਆ। ਵੋਹ ਲਾਲ ਨਾਮ ਸਾਰੇ ਪਰੀਪੂਰਨ ਹੋਏ ਗਿਆ ਹੈ॥ ਮਾਇਆ ਰੂਪੀ ਬਿਖ ਕੇ ਮਾਰਨੇ ਵਾਲਾ ਤੀਨੋਂ ਗੁਣ ਔਰ ਤੀਨੋਂ ਅਵਸਥਾ ਕੀ ਤ੍ਰਿਕੁਟੀ ਛੂਟੇ ਤਬੀ ਮਲੁ ਸੇ ਰਹਿਤ ਪ੍ਰਕਾਸ਼ ਰੂਪੀ ਦਸਵੇਂ ਦੁਆਰ ਕੇ ਬੀਚ ਨਿਰਮਲ ਹੂਏ॥ ਫਿਰ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਕੀ ਉਪਦੇਸ਼ ਰੂਪੀ ਮਤਿ ਹਮਾਰੇ ਜੀਵ ਕੇ ਕਾਮ ਆਈ॥

ਆਸਾ ਮ: ੫ ॥ *(ਅੰਗ ੩੭੪/੧੧)*

**ਕਾਚੀ ਮਟੁਕੀ ਬਿਨਸਿ ਬਿਨਾਸਾ॥**
**ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ॥ ੩ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ॥ ਯੇਹ ਰਕਤੁ ਬਿੰਦ ਕੀ ਸਰੀਰ ਰੂਪੀ ਕਚੀ ਮਟਕੀਆਂ ਕਿਛ ਬਿਨਸ ਗਈ ਹੈਂ। ਔਰ ਕਿਛੁ ਬਿਨਸ ਜਾਵੇਂਗੀ। ਜਿਨਾ ਪੁਰਸ਼ਾਂ ਨੇ ਸਰੀਰ ਕੇ ਹੁੰਦਿਆਂ ਗੁਰਾਂ ਸੇ ਉਪਦੇਸ਼ ਲੈ ਕਰ ਤ੍ਰਿਹ ਗੁਣਾਂ ਕੀ ਤ੍ਰਿਕੁਟੀ ਸੇ ਛੂਟੇ ਹੈਂ। ਉਨ ਕਾ ਪ੍ਰਕਾਸ਼ ਰੂਪੀ ਨਿਜ ਘਰ ਦਸਵੇਂ ਦੁਆਰ ਵਿਚ ਆਸਨ ਲਗਾ ਹੈ॥

ਦੇਵਗੰਧਾਰੀ ਮ: ੫ ॥ *(ਅੰਗ ੫੩੫/੧੮)*

**ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥**
**ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥੧॥**

*ਅਰਥ*—ਸ੍ਰੀ ਗੁਰੂ ਜੀ ਮਾਇਆ ਕੀ ਕਾਲਖ ਸੇ ਬਚਨੇ ਕਾ ਉਪਾਏ ਕਹਤੇ ਹੈਂ। ਜਿਸ ਤਰ੍ਹਾਂ ਕੋਈ ਪੁਰਸ਼ ਕਾਲੀ ਕਜਲ ਰੂਪੀ ਸਿਆਹੀ ਕਾ ਕੋਠਾ ਭਰ ਛੋਡੇ॥ ਔਰ ਜੋ ਉਸ ਮੰਦ੍ਰ ਮੇਂ ਜਾਵੇਗਾ ਉਸਕੋ ਕਾਲਖ ਲਗੇਗੀ। ਤੈਸੇ ਹੀ ਇਸ ਤ੍ਰੈ ਗੁਣੀ ਮਾਇਆ ਕੇ ਜਗਤ ਵਿਖੇ ਸਰੀਰ ਰੂਪੀ ਮੰਦ੍ਰ ਵਿਸ਼ੇ ਵਿਕਾਰ ਰੂਪੀ ਕਾਲਖ ਸੇ ਭਰੇ ਹੂਏ ਹੈਂ॥ ਜੋ ਇਸ ਸਰੀਰ ਰੂਪੀ ਮੰਦ੍ਰ ਵਿਚ ਦਾਖਲ ਹੂਆ। ਉਸਕੋ ਵਿਸ਼ੇ ਵਿਕਾਰ ਰੂਪੀ ਕਾਲਖ ਲਗੀ॥ ਕੋਈ ਵਿਰਲਾ ਹੀ ਗੁਰਮੁਖ ਪੁਰਸ਼ ਇਸ ਕਾਲਖ ਸੇ ਦੂਰੋਂ ਹੀ ਭਜ ਗਿਆ ਹੈ। ਜਿਸ ਕੀ ਜੋਤੀ ਜੋਤਿ ਮਿਲਾਣੇ

ਵਾਲੇ ਗੁਰ ਉਪਦੇਸ਼ ਦੁਆਰੇ ਤੀਨ ਗੁਣੋ ਕੀ ਤ੍ਰਿਕਟੀ ਛੂਟੀ ਹੈ॥

ਬਿਲਾਵਲੁ ਕਬੀਰ ਜੀ॥ *(ਅੰਗ ੮੫੭/੧੧)*

**ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ॥**
**ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ॥ ੨॥**
**ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ॥**
**ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ॥ ੩॥**

***ਅਰਥ***—ਤੀਨ ਗੁਣੋ ਕੀ ਜਾਗ੍ਰਤਿ ਸੂਪਨ ਸਖੋਪਤ ਰੂਪੀ ਜੋ ਤ੍ਰਿਕੁਟੀ ਹੈ॥ ਔਰ ਇਸ ਕੇ ਜਾਨਨੇ ਵਾਲੀ ਸਾਖੀ ਰੂਪ ਚੈਤੰਨ ਜੋਤਿ ਜੋ ਚੌਥੇ ਪਦ ਕਾ ਰੂਪ ਹੈ। ਤਿਸ ਕੇ ਸੰਧਿ ਦਰਮਿਆਨ ਵਿਖੇ ਬ੍ਰਹਮ ਲਾਲ ਕੋ ਜਬ ਦੇਖਿਆ॥ ਤਬ ਸਭੀ ਸੂਖਮ ਅਸਥੂਲ ਰੂਪੀ ਘਟਿ ਘਟਿ ਕੇ ਸ਼ਰੀਰੋਂ ਅੰਦਰ ਸੰਮ ਦ੍ਰਿਸ਼ਟ ਬ੍ਰਹਮ ਰੂਪ ਕੋ ਦੇਖਣੇ ਵਾਲੀ ਜਾਗਤੀ ਭਈ॥ ਅਥਵਾ ਐਸੀ ਸੰਮ ਦ੍ਰਿਸ਼ਟ ਰੂਪੀ ਬੁਧੀ ਕਾ ਪ੍ਰਕਾਸ਼ ਹੂਆ ਜੋ ਸਰੀਰ ਰੂਪੀ ਘਟਿ ਕੇ ਅੰਦਰ ਹੀ ਸਰਬ ਹੰਕਾਰ ਦਾ ਤਿਆਗ ਹੂਆ। ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਦੇਖ ਕਰਕੇ ਆਪਣੇ ਰੂਪ ਕੋ ਆਪ ਹੀ ਜਾਣਿਆ ਕੈਸੇ ਜਾਣਿਆ ਜੈਸੇ ਅਗਨੀ ਕਾ ਪ੍ਰਕਾਸ਼ ਅਗਨੀ ਵਿਖੇ ਸਮਾਏ ਕਰਕੇ ਇਕ ਰੂਪ ਹੋਵੇ ਹੈ॥ ਸ੍ਰੀ ਕਬੀਰ ਜੀ ਕਹਿ ਹੈਂ ਇਸ ਪ੍ਰਕਾਰ ਜਾਨਣੇ ਸੇ ਹਮਾਰਾ ਮਨ ਅਬ ਗੋਬਿੰਦ ਕੇ ਸਾਥ ਮਾਨਿਆ ਗਿਆ ਹੈ॥

ਰਾਗ ਕੇਦਾਰਾ ਕਬੀਰ ਜੀ॥ *(ਅੰਗ ੧੧੨੩/੧੭)*

**ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥**
**ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ॥ ੩॥**

***ਅਰਥ***—ਸ੍ਰੀ ਕਬੀਰ ਜੀ ਕਹੇ ਹੈਂ॥ ਪੰਜ ਤਤੋਂ ਕੀ ਸਰੀਰ ਰੂਪੀ ਏਕ ਨਗਰੀ ਹੈ॥ ਤਿਸ ਸਰੀਰ ਰੂਪੀ ਨਗਰੀ ਕੇ ਗੋਕਲ ਰੂਪੀ ਇੰਦ੍ਰੀਉਂ ਕੇ ਨਉਂ ਦਰਵਾਜੇ ਹੈਂ। ਤਿਨਹੋਂ ਇੰਦ੍ਰੀਉਂ ਕੇ ਨਉਂ ਦਰਵਾਜਿਉਂ ਸੇ ਮਨ ਕੇ ਫੁਰਨੇ ਕੋ ਧਾਵਨੇ ਸੇ ਵਰਜਿਤ ਕਰ ਕੇ ਰਾਖੇ॥ ਫਿਰ ਤੀਨ ਗੁਣੋਂ ਕੀ ਤ੍ਰਿਕੁਟੀ ਜਬ ਛੂਟੇਗੀ। ਤਬ ਪ੍ਰਕਾਸ਼ ਰੂਪੀ ਚੌਥੇ ਪਦਿ ਕਾ ਜੋਤਿ ਮਈ ਦਸਵਾਂ ਦੁਆਰ ਖੁਲੇਗਾ। ਤਾਂ ਫਿਰ ਯੇਹ ਮਨ ਬਹ੍ਰਮ ਅਨੰਦ ਕੀ ਖੁਮਾਰੀ ਚੜਨੇ ਸੇ ਖੀਵਾ ਮਸਤ ਹੋਵੇਗਾ॥ (ਸਤਿਗੁਰੋ ਵਾਚ)॥ ਹੇ ਸਿੱਖ ਤ੍ਰਿਕੁਟੀ ਨਿਧੀ ਕੇ ਆਗੇ ਘਟਿ ਘਟਿ ਜੋਤਿ ਕੀ ਨਿਧੀ ਗੁਰ ਬਾਣੀ ਕੇ ਦੁਆਰਾ ਕਹਿਤੇ ਹੈਂ ਤੁਮ ਸੁਣੋਂ॥

ਛੇਵੀਂ ਘਟਿ ਘਟਿ ਰੂਪ ਕੀ ਨਿਧੀ ਸ਼ੁਰੂ ਕਰਤੇ ਹੈਂ॥

ਸ੍ਰੀ ਰਾਗੁ ਮ: ੧॥ *(ਅੰਗ ੨੦/੮)*

**ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ॥ ੪॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਘਟਿ ਘਟਿ ਕੇ ਅਸਥਾਨ ਵਿਖੇ ਸਰਬ ਸਰੀਰੋਂ ਕੇ ਅੰਦਰ ਜੋਤਿ ਪ੍ਰਕਾਸ਼ ਰਹੀ ਹੈ। ਯੇਹ ਜੁਗਯਾਸੀ ਜਨ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੀ ਉਪਦੇਸ਼ ਰੂਪੀ ਸਤਿਗੁਰੋਂ ਕੀ ਉਤਮ ਮਤਿ ਦੁਆਰੇ ਬੂਝੈ ਤਿਸ ਜੋਤਿ ਸਰੂਪ ਕੋ॥

ਸਿਰੀ ਰਾਗੁ ਅਸਟਪਦੀ॥ਮ:੧॥ *(ਅੰਗ ੬੨/੧੪)*

**ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸਭਾਇ॥**
**ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥**
**ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥ ੮॥**

***ਅਰਥ***— ਘਟਿ ਘਟਿ ਕੇ ਅਸਥਾਨ ਵਿਖੇ ਹਰ ਰੋਜ ਹੀ ਰਾਤ ਦਿਨੇ ਪ੍ਰਕਾਸ਼ ਮਈ ਅਨਹਦ ਸ਼ਬਦ ਰੂਪੀ ਕਿੰਗਰੀ ਕਾ ਵਾਜਾ ਬਜਤਾਂ ਰਹਿਤਾ ਹੈ ਸੁਤੇ ਸਿਧ ਹੀ ਬਿਨਾਂ ਬਜਾਣੇ ਸੇ॥ ਇਸ ਸ਼ਬਦ ਰੂਪੀ ਕਿੰਗਰੀ ਵਾਜੇ ਕੇ ਸੁਣਨੇ ਕੀ ਸਮਝ ਕਿਸੀ ਵਿਰਲੇ ਗੁਰਮੁਖ ਪੁਰਸ਼ ਕੋ ਆਈ ਹੈ॥ ਜਿਸਨੇ ਆਪਣੇ ਮਨ ਕੋ ਸਮਝਾਇਆ ਹੂਆ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਹੇ ਪੁਰਸ਼ ਤੁਮਕੋ ਆਪਣੇ ਰਚਨਹਾਰ ਮਾਲਕ ਕਾ ਨਾਮ ਮਤਿ ਬਿਸਰੈ॥ ਕਿਉਂਕਿ ਛੂਟੇਗਾ ਗੁਰਾਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦਿ ਕੇ ਸੁਣਨੇ ਕਰਕੇ॥

ਸੋਰਠਿ ਮ: ੧॥ *(ਅੰਗ ੫੯੭/੭)*

**ਘਟ ਘਟਿ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥**
**ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥ ੩॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਸਰੀਰ ਰੂਪੀ ਘਟਿ ਘਟਿ ਕੇ ਅੰਦਰ ਬ੍ਰਹਮ ਲਾਲ ਨੇ ਆਪਣੇ ਆਪ ਕਾ ਜਲਵਾ ਲੁਕਾਇਆ ਹੂਆ ਹੈ। ਔਰ ਘਟਿ ਘਟਿ ਕੇ ਅਸਥਾਨ ਵਿਖੇ ਚੈਤੰਨ ਜੋਤਿ ਆਤਮਾ ਹੀ ਸਾਰੇ ਪਸਰ ਰਹੀ ਹੈ॥ ਸਰੂਪ ਅਵਰਣ ਰੂਪੀ ਬਜਰ ਕੀ ਨਿਆਈ ਜੋ ਪੜਦੇ ਤਖਤੇ ਜੁੜੇ ਹੂਏ ਥੇ। ਸੋ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੋਂ ਖੁਲ ਗਏ ਹੈਂ। ਔਰ ਅਬ ਨਿਰਭੈ ਪਦ ਕੀ ਜੋਤਿ ਵਿਖੇ ਜੋਤੀ ਜੋਤਿ ਮਿਲਾਣੇ ਵਾਲੀ ਧਿਯਾਨੁ ਰੂਪੀ ਤਾੜੀ ਲਗਾਈ ਗਈ॥

ਰਾਗੁ ਸੂਹੀ ਮ: ੪ ॥ ਛੰਤੁ ॥ (ਅੰਗ ੭੭੫/੧)

**ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥**
**ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅੰਧੇਰੁ ਗਵਾਇਆ ॥**
**ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥ ੩ ॥**

***ਅਰਥ***—ਚੌਥੇ ਗੁਰੂ ਜੀ ਕਹਿ ਹੈਂ ਇਸ ਸਰੀਰ ਕੇ ਅੰਦਰੋਂ ਹੀ ਜੋ ਪੁਰਸ਼ ਬ੍ਰਹਮ ਸਰੂਪੀ ਪ੍ਰਕਾਸ਼ ਮਈ ਚਿਤੰਨ ਰਤਨ ਕੇ ਦੇਖਣੇ ਕਾ ਬੀਚਾਰ ਕਰੇਗਾ। ਸੋ ਉਸੀ ਗੁਰਮੁਖਿ ਪੁਰਸ਼ ਕਾ ਨਾਮ ਕੇ ਸਾਥ ਪਿਆਰ ਲਗੇਗਾ। ਐਸੇ ਹੀ ਜੋ ਨਾਮ ਕੇ ਪਿਆਰੇ ਪੁਰਸ਼ ਹੈਂ। ਸੋ ਵੋਹੀ ਸ਼ਬਦ ਸੇ ਤਰੇ ਹੈਂ। ਔਰ ਅਗਿਆਨ ਰੂਪੀ ਅੰਧੇਰੇ ਕੋ ਦੂਰ ਕੀਆ ਹੈ। ਫਿਰ ਇਸ ਪ੍ਰਕਾਰ ਕਾ ਤਿਨ ਗੁਰਮੁਖਿ ਪੁਰਸ਼ੋ ਕੇ ਘਟਿ ਅਸਥਾਨ ਵਿਖੇ ਜੋਤਿ ਰੂਪੀ ਗਿਆਨ ਕਾ ਚਾਨਣਾ ਪ੍ਰਚੰਡ ਹੋਏ ਕਰਕੇ ਬਲਿਆ ਅਥਵਾ ਪ੍ਰਕਾਸ਼ ਹੂਆ॥ ਔਰ ਉਨ ਗੁਰਮੁਖਿ ਪੁਰਸ਼ੋ ਕਾ ਹਿਰਦਾ ਰੂਪੀ ਘਰ ਔਰ ਸਰੀਰ ਰੂਪੀ ਮੰਦਰ ਸੋਭਾਇਮਾਨ ਹੂਆ॥

ਮਾਰੂ ਸੋਹਲਾ ਮ: ੧ ॥ (ਅੰਗ ੧੦੩੨/੪)

**ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥**
**ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥ ੩ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਸ ਜੁਗਆਸੀ ਪੁਰਸ਼ ਕੇ ਹਿਰਦੇ ਅੰਦਰ ਈਸ਼ਰੀ ਪ੍ਰੇਮ ਪ੍ਰਗਟ ਹੂਆ ਹੈ। ਉਸੀ ਕੋ ਹੀ ਜੋਤੀ ਜੋਤਿ ਮੇਲਾਣੇ ਵਾਲਾ ਦਰਸ਼ਨ ਪ੍ਰਾਪਤ ਹੋਤਾ ਹੈ। ਔਰ ਪ੍ਰਕਾਸ਼ ਰੂਪੀ ਗੁਰਬਾਣੀ ਸੇ ਭੀ ਪ੍ਰੀਤੀ ਭਾਵ ਦੁਆਰੇ ਸਪਰਸੰਨ ਮਿਲਾਪ ਕਰਤੇ ਹੈਂ ਇਕ-ਰੂਪ ਹੋਣੇ ਵਾਲਾ। ਔਰ ਰਾਤ੍ਰ ਦਿਨ ਸਰਬ ਮਈ ਨਿਰਮਲ ਜੋਤਿ ਕੇ ਸਾਥ ਜੋ ਤਧ ਰੂਪ ਹੁਏ ਹੈਂ। ਤਿਨਹੁ ਗੁਰਮੁਖ ਪੁਰਸ਼ੋਂ ਨੇ ਹੀ ਘਟਿ ਅਸਥਾਨ ਵਿਖੇ ਬ੍ਰਹਮ ਜੋਤਿ ਕੋ ਦੇਖ ਕਰਕੇ ਜਾਨਿਆ ਹੈ॥ (ਸਤਿਗੁਰੋ ਵਾਚ) ਹੇ ਸਿਖ ਅਬ ਘਟਿ ਘਟਿ ਕੀ ਨਿਧੀ ਕਾ ਸੰਖ ਰੂਪੀ ਸ਼ਬਦ ਬਰਨਨ ਕਰਤੇ ਹੈਂ ਤੁਮ ਸੁਣੋਂ॥

ਰਾਮਕਲੀ ਬੈਣੀ ਜੀ ਕਾ ਸ਼ਬਦ ॥ (ਅੰਗ ੯੭੪/੧੮)

**ਪੰਜ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥**
**ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥ ੯ ॥**

***ਅਰਥ***—ਅਨਹਦ ਸਬਦਿ ਕਾ ਪੰਚ ਪਰਕਾਰੀ ਨਿਰਮਲ ਵਾਜਾ ਬਜਤਾ ਹੂਆ ਸੁਣਾਈ ਦੇਤਾ ਹੈ ਬ੍ਰਹਮ ਦਰਸ਼ਨੀ ਪੁਰਸ਼ਾਂ ਕੋ॥ ਔਰ ਉਜਲ ਜੋਤਿ ਰੂਪੀ ਚਵਰ ਭੀ ਢੁਲਤਾ

ਹੂਆ ਬ੍ਰਹਮ ਅਨੰਦੀ ਰਸ ਦੇਤਾ ਹੈ॥ ਔਰ ਸੰਖ ਧੁਨੀ ਕੀ ਘਨਘੋਰ ਭੀ ਗਰਜਤੀ ਹੈ ਘਟਿ ਅਸਥਾਨ ਵਿਖੇ॥ ਇਸ ਪ੍ਰਕਾਰ ਕੇ ਸ਼ਬਦ ਭੇਦੀ ਗਿਆਨੀ ਗੁਰਮੁਖ ਪੁਰਸ਼ੋਂ ਨੇ ਪੰਚ ਕਾਮ ਕ੍ਰੋਧੀ ਦੈਂਤਹੁ ਕੋ ਮਾਰ ਕਰਕੇ ਦਲਨਾਂ ਕੀਆ ਹੈ। ਸ੍ਰੀ ਬੈਣੀ ਭਗਤ ਜੀ ਕਹਿ ਹੈਂ। ਹੇ ਅਕਾਲ ਲਾਲ ਜੀ ਮੈਂ ਭੀ ਉਨ ਭਗਤੋਂ ਕੇ ਸਰੀਖਾ ਤੇਰਾ ਨਾਮ ਹੀ ਜਾਚਣਾਂ ਕਰਤਾ ਹੂੰ। (ਸਤਿਗੁਰ ਆਤਮ ਦਰਸ਼ੀਓ ਵਾਚ)॥ ਹੇ ਸਿੱਖ ਘਟਿ ਘਟਿ ਕੇ ਆਗੇ ਹਿਰਦੇ ਜੋਤਿ ਕੀ ਕਮਲ ਰੂਪੀ ਨਿਧੀ ਕਹਤੇ ਹੈਂ ਤੁਮ ਸੁਣੋ॥

ਸਤਵੀਂ ਹਿਰਦੇ ਜੋਤਿ ਕੀ ਨਿਧੀ ਗੁਰਬਾਣੀ ਸੇ ਸ਼ੁਰੂ ਕਰਤੇ ਹੈਂ॥

ਗਉੜੀ ਪੂਰਬੀ ਮ: ੪॥ *(ਅੰਗ ੧੬੮/੧੯)*

**ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ॥**
**ਹਰਿ ਹਰਿ ਰੂਪੁ ਸਭ ਜੋਤਿ ਸਬਾਈ॥ ਹਰਿ ਨਿਕਟਿ ਵਸੈ ਹਰਿ ਕੋਲੀ॥੨॥**

*ਅਰਥ*—ਚੌਥੇ ਗੁਰੂ ਜੀ ਕਹਿ ਹੈਂ॥ ਦੁਵੈਤੁ ਰੂਪ ਸੇ ਇਕ ਰੂਪ ਹੋਣੇ ਵਾਲਾ ਜੋਤਿ ਪ੍ਰਕਾਸ਼ੀ ਬਬੇਕ ਕਾ ਬੀਚਾਰ ਕਰਹੁ ਹੇ ਮੇਰੇ ਸੰਤ ਜਨ ਭਾਈਓ॥ ਕੈਸੇ ਜੋ ਆਪਨੇ ਹਿਰਦੇ ਕੇ ਵਿਖੇ ਹੀ ਖੋਜਨਾ ਔਰ ਢੂਡਨਾ ਕਰਕੇ ਦੇਖਹੁ॥ ਜੋ ਸਾਰੇ ਹੀ ਹਰਿ ਹੀਰੇ ਲਾਲ ਕੀ ਜੋਤਿ ਨਿਕਟ ਵਸ ਰਹੀ ਹੈ॥ ਅਥਵਾ ਤਿਸ ਹਰਿ ਕੇ ਰੂਪ ਕੋ ਆਪਣੇ ਪਾਸ ਹੀ ਹਿਰਦੇ ਵਿਖੇ ਦੇਖਹੁ।

ਸੋਰਠਿ ਮ: ੪॥ *(ਅੰਗ ੬੦੭/੫)*

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥**
**ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ॥੨॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹੈਂ ਹੈਂ। ਹੇ ਅਕਾਲ ਲਾਲ ਜੀ ਤੂੰ ਸਭਨੋਂ ਕੇ ਹਿਰਦੇ ਅਸਥਾਨ ਵਿਖੇ ਗੁਪਤ ਹੀ ਰਾਤ੍ਰ ਦਿਨੇ ਵਸ ਰਿਆ ਹੈਂ। ਤੇਰੇ ਜੋਤੀ ਜੋਤਿ ਮੇਲਾਣੇ ਵਾਲੇ ਈਸ਼ਰੀ ਗਿਆਨ ਕਾ ਭੇਦ ਰੂਪੀ ਪ੍ਰੇਮ ਮਨਮੁਖ ਗੁਆਰ ਪੁਰਖ ਨਹੀਂ ਸਮਝ ਸਕਤੇ। ਜੋ ਯੁਗਆਸੀ ਜਨ ਪੁਰਸ਼ ਬ੍ਰਹਮ ਦਰਸ਼ੀ ਸਤਿਗੁਰੂ ਕੋ ਮਿਲਿਆ ਹੈ। ਉਸੀ ਨੇ ਹੀ ਪ੍ਰਭੂ ਕੇ ਗੁਣਾਂਵਾਦਿ ਗਾਵਣੇ ਕਾ ਬੀਚਾਰ ਪਾਇਆ ਹੈ॥

ਸੋਰਠ ਮ: ੫॥ *(ਅੰਗ ੬੧੨/੧੩)*

**ਦੇਖਹੁ ਅਚਰਜੁ ਭਇਆ॥**
**ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ॥੧॥**

**ਅਰਥ**—ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਹੇ ਸਜਨੋਂ ਤੁਮ ਦੇਖਹੁ ਏਕ ਐਸਾ ਅਸਚਰਜ ਹਮ ਕੋ ਪ੍ਰਾਪਤ ਭਇਆ ਹੈ॥ ਜਿਸ ਨ੍ਰਿਗੁਣੀ ਲਾਲ ਠਾਕਰ ਕੇ ਰੂਪ ਕੋ ਗੰਮਤਾ ਥੀਂ ਰਹਿਤ ਅਗਾਧਿ ਬੋਧ ਸੁਣਤੇ ਥੇ। ਸੋ ਜੋਤਿ ਸਰੂਪੀ ਠਾਕਰ ਹਮਾਰੇ ਹਿਰਦੇ ਵਿਖੇ ਸਤਿਗੁਰਾਂ ਨੇ ਪ੍ਰਗਟ ਕਰ ਦੀਆ ਹੈ।

ਰਾਮਕਲੀ ਮ: ੫॥ *(ਅੰਗ ੮੯੨/੫)*

ਰਤਨੁ ਅਮੋਲੁ ਰਿਦੇ ਮਹਿ ਜਾਨੁ॥
ਅਪਨੀ ਵਸਤੁ ਤੂ ਆਪਿ ਪਛਾਨੁ॥ ੧॥

**ਅਰਥ**—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ ਹੇ ਯੁਗਿਆਸੀ ਜਨ ਪੁਰਸ਼ੋ॥ ਤੁਮ ਚਿਤੰਨ ਪ੍ਰਕਾਸ਼ ਰੂਪੀ ਨਿਰਮੋਲਕ ਰਤਨ ਕੋ। ਆਪਣੇ ਹਿਰਦੇ ਵਿਖੇ ਹੀ ਜਾਨ ਕਰਕੇ ਆਪਣੀ ਆਤਮਕ ਵਸਤੂ ਕੋ ਦੇਖ ਔਰ ਪਛਾਣ॥

ਰਾਗ ਕਿਦਾਰਾ ਮ: ੫॥ *(ਅੰਗ ੧੧੨੧/੮)*

ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥
ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥ ੨॥

**ਅਰਥ**—ਸਤਿ ਸਰੂਪੀ ਸਤਿ ਪੁਰਖ ਜੋ ਕਾਲ ਕਲਪਣਾ ਥੀ ਰਹਿਤ ਅਕਾਲ ਮੂਰਤ ਹੈ॥ ਤਿਸ ਕਾ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੇ ਰਸਤੇ ਹਿਰਦੇ ਵਿਖੇ ਦੇਖ ਕਰਕੇ ਧਿਆਨ ਧਾਰਨ ਕਰੋ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਪ੍ਰਕਾਸ਼ ਰੂਪੀ ਜੋ ਨਾਮ ਰਤਨ ਕਾ ਖਜ਼ਾਨਾ ਹੈ। ਸੋ ਯੇਹੀ ਲਾਭਦਾਇਕ ਇਸ ਸੰਸਾਰ ਵਿਖੇ ਪ੍ਰਵਾਨ ਬਸਤੂ ਹੈ। ਇਸ ਜੀਵ ਕੋ ਅੰਗੀਕਾਰ ਕਰਨੇ ਵਾਲੀ॥ (ਸਤਿਗੁਰੋ ਵਾਚ)॥ ਹੇ ਸਿੱਖ ਅਬ ਹਿਰਦੇ ਕਵਲ ਕਾ ਨਾਮ ਬਰਨਨ ਕਰਕੇ ਕਹਿਤੇ ਹੈਂ ਤੁਮ ਸੁਣੋ॥

ਮਾਝ ਮ: ੫॥ *(ਅੰਗ ੧੦੮/੧੬)*

ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ॥ ੨॥

**ਅਰਥ**—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ ਜਿਸ ਪੁਰਸ਼ ਕਾ ਊਧਾ ਪੁਠਾ ਹਿਰਦਾ ਕਵਲ ਸੀਧਾ ਹੋ ਹੋ ਕਰਕੇ ਪ੍ਰਗਾਸੇਗਾ ਉਸੀ ਨੇ ਹੀ ਸਾਰੇ ਨਿਰੰਜਨ ਕਾ ਰੂਪ ਵਿਆਪਕ ਦੇਖਿਆ ਹੈ॥

# ਯੇਹ ਕਮਲ ਕਾ ਰੂਪ ਹੈ

ਰਾਗੁ ਭੈਰਉ ਅਸਟਪਦੀ ਕਬੀਰ ਜੀ॥ *(ਅੰਗ ੧੧੬੨/੧੧)*

ਕਦਲੀ ਪੁਹਪ ਧੂਪ ਪਰਗਾਸ॥ ਰਜ ਪੰਕਜ ਮਹਿ ਲੀਓ ਨਿਵਾਸ॥
ਦੁਆਦਸ ਦਲ ਅਭ ਅੰਤਰਿ ਮੰਤ॥ ਜਹ ਪਉੜੇ ਸ੍ਰੀ ਕਮਲਾ ਕੰਤ॥ ੪ ॥

***ਅਰਥ***—ਸ੍ਰੀ ਕਬੀਰ ਜੀ ਕਹਿ ਹੈਂ। ਕੇਲੇ ਕੇ ਫੂਲ ਜੈਸੀ ਕਮਲ ਕੇ ਰੂਪ ਔਰ ਰੰਗ ਕੀ ਧੂਪ ਪ੍ਰਕਾਸ਼ਤੀ ਹੈ। ਤਿਸ ਕਮਲ ਕੀ ਰਜੁ ਰੂਪੀ ਧੂੜੀ ਸਰੀਰ ਵਿਖੇ ਚੈਤੰਨ ਜੋਤਿ ਆਤਮਾ ਕਾ ਨਿਵਾਸ ਹੈ। ਔਰ ਬਾਰਾਂ ਪਤਰਾਂ ਕਾ ਕਮਲ ਰੂਪ ਹੈ। ਤਿਸ ਕੇ ਅੰਤ੍ਰਿ ਨਿਜ ਸਰੂਪ ਕੇ ਜਾਨਨੇ ਵਾਲਾ ਬੀਜ ਮੰਤ੍ਰ ਇਸਥਿਤ ਹੈ। ਔਰ ਉਸ ਹਿਰਦੇ ਕਮਲ ਕੇ ਪਉੜੇ ਅਸਥਾਨ ਵਿਖੇ ਸ੍ਰੀ ਲਖਮੀ ਮਾਇਆ ਕਾ ਪਤੀ ਬ੍ਰਹਮ ਜੋਤਿ ਨਿਵਾਸ ਕਰਤਾ ਹੈ॥

ਗਉੜੀ ਮ: ੧ ॥ *(ਅੰਗ ੧੫੩/੯)*

ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥੧ ॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਇਸ ਸੰਸਾਰ ਕੀ ਬਾਹਰਮੁਖੀ ਬ੍ਰਿਤੀ ਸੇ ਹਿਰਦਾ ਕਮਲ ਉਲਟ ਕਰਕੇ। ਆਪਣੇ ਨਿਜ ਸਰੂਪੀ ਆਤਮ ਜੋਤਿ ਕੀ ਤਰਫ ਸੀਧਾ ਸਨਮੁਖ ਹੂਆ। ਕਬ ਹੂਆ। ਜਬ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਬੀਚਾਰ ਪ੍ਰਗਟ ਕੀਆ॥ ਫਿਰ ਪ੍ਰਕਾਸ਼ ਰੂਪੀ ਆਤਮਕ ਅਨੰਦੀ ਅੰਮ੍ਰਿਤ ਕੀ ਧਾਰਾ ਦਸਮ ਦੁਆਰ ਕੇ ਅਕਾਸ ਸੇ ਗਿਰਨੀ ਸ਼ੁਰੂ ਹੁਈ॥ ਹਮਾਰੇ ਊਪਰ ਬ੍ਰਹਮ ਲਾਲ ਨੇ ਕਿਰਪਾ ਦ੍ਰਿਸ਼ਟੀ ਕਰਕੇ ਆਪਣੀ ਚੈਤੰਨ ਜੋਤਿ ਕੀ ਗਿਆਨ ਰੂਪੀ ਤਾਕਤ ਸੇ ਤ੍ਰੈਗੁਣ ਰੂਪੀ ਤੀਨੋਂ ਭਵਣੋਂ ਕੋ ਬੇਦਨ ਕਰਕੇ ਮਿਥਿਆ ਕਰਿ ਦੀਆ॥

ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ ਕੀ॥ *(ਅੰਗ ੩੪੦/੯)*

ਕਕਾ ਕਿਰਣਿ ਕਮਲ ਮਹਿ ਪਾਵਾ॥ ਸਸਿ ਬਿਗਾਸ ਸੰਪਟ ਨਹੀ ਆਵਾ॥
ਅਰੁ ਜੇ ਤਹਾ ਕੁਸਮ ਰਸੁ ਪਾਵਾ॥ ਅਕਹ ਕਹਾ ਕਹਿ ਕਾ ਸਮਝਾਵਾ॥੭॥

*ਅਰਥ*—ਸ੍ਰੀ ਕਬੀਰ ਜੀ ਕਕੇ ਅੱਖਰ ਕੇ ਦੁਆਰਾ ਕਹੇ ਹੈਂ॥ ਜਬ ਹਮ ਕੋ ਗੁਰ ਉਪਦੇਸ਼ ਕੇ ਦੁਆਰਾ ਬ੍ਰਹਮ ਜੋਤਿ ਰੂਪੀ ਸੂਰਜ ਕੀ ਕਿਰਣ ਪ੍ਰਗਟ ਹੂਈ। ਤਬ ਮੂੰਦੇ ਹੂਏ ਹਿਰਦੇ ਕਮਲ ਕੋ ਪ੍ਰਕਾਸ਼ ਰੂਪੀ ਪ੍ਰਫੁਲਤ ਹੂਆ ਪਾਇਆ। ਐਸਾ ਖਿੜਿਆ ਹੂਆ ਗਿਆਨ ਮਈ ਕਮਲ ਪਾਇਆ ਹੈ। ਜੋ ਤ੍ਰੈਗੁਣੀ ਅਗਿਆਨ ਰੂਪੀ ਚੰਦ੍ਰਮਾਂ ਕੇ ਚੜਨੇ ਸੇ ਭੀ ਨਹੀਂ ਮੂੰਦਿਆ ਔਰ ਅਵਰਿਆ ਜਾਤਾ। ਤਿਸ ਜੋਤਿ ਰੂਪੀ ਕਮਲ ਫੂਲ ਵਿਖੇ ਹਮਾਰਾ ਚਿਤ ਰੂਪੀ ਭਵਰਾ ਜਬ ਖਚਿਤ ਹੋਇ ਕਰਕੇ ਲਪਟਾਇਮਾਨ ਹੂਆ। ਤਬ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਅਨੰਦੀ ਫੂਲ ਕਾ ਰਸ ਪਾਇਆ ਹੈ। ਉਸ ਅਕਹਿ ਰੂਪ ਰਸ ਭਾ ਭੇਦ ਮੇਂ ਕੈਸੇ ਉਨਮਾਨ ਕਰਕੇ ਬਾਹਰਮੁਖੀ ਬ੍ਰਿਤੀ ਵਾਲੇ ਜੀਵੋਂ ਕੋ ਕਹਿ ਕੇ ਸਮਝਾਵਾਂ॥

ਗਉੜੀ ਵਾਰ ਕਬੀਰ ਜੀ ਕੇ॥ *(ਅੰਗ ੩੪੪/੧੫)*

**ਬੁਧਵਾਰਿ ਬੁਧਿ ਕਰੈ ਪ੍ਰਗਾਸ॥ ਹਿਰਦੈ ਕਮਲ ਮਹਿ ਹਰਿ ਕਾ ਬਾਸ॥**
**ਗੁਰ ਮਿਲਿ ਦੋਊ ਏਕ ਸਮ ਧਰੈ॥ ਉਰਧ ਪੰਕ ਲੈ ਸੂਧਾ ਕਰੈ॥ ੪॥**

*ਅਰਥ*—ਸ੍ਰੀ ਕਬੀਰ ਜੀ ਬੁਧਵਾਰ ਕੇ ਦੁਆਰਾ ਉਪਦੇਸ਼ ਕਰੇ ਹੈਂ ਕਿ ਪਹਿਲੇ ਯੇਹ ਜੀਵ ਗੁਰ ਉਪਦੇਸ਼ ਦੁਆਰਾ ਜੋਤੀ ਜੋਤਿ ਮੇਲਾਣੇ ਵਾਲੇ ਗਿਆਨ ਬੋਧ ਸੇ ਆਪਣੀ ਬੁਧੀ ਕੋ ਪ੍ਰਕਾਸ਼ ਕਰੇ। ਕੈਸੇ ਕਰੇ। ਜੋ ਆਪਣੇ ਹਿਰਦੇ ਕਮਲ ਵਿਖੇ ਹੀਰੇ ਲਾਲ ਰੂਪੀ ਹਰ ਕਾ ਨਿਵਾਸ ਦੇਖੇ॥ ਔਰ ਆਪਣੇ ਬ੍ਰਹਮ ਦ੍ਰਸ਼ੀ ਸਤਿਗੁਰਾਂ ਕੇ ਮਿਲਣੇ ਕਰਕੇ ਉਨਕੇ ਗਿਆਨ ਦੁਆਰਾ ਆਪਣੀ ਨਿਜ ਸਰੂਪੀ ਜੋਤਿ ਆਤਮਾ ਕੋ ਔਰ ਬ੍ਰਹਮ ਲਾਲ ਪ੍ਰਮਾਤਮਾਂ ਕੋ ਇਨ ਦੋਨੋਂ ਰੂਪ ਕੋ ਏਕਤਾ ਕੀ ਸੰਮਦ੍ਰਿਸ਼ਟੀ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਧਾਰਨਾਂ ਕਰੇ। ਔਰ ਸੰਸਾਰ ਕੀ ਤਰਫ ਪੁਠੇ ਝੁਕੇ ਫੁਰਤੇ ਹੂਏ ਹਿਰਦੇ ਕਮਲ ਕੋ ਅਫੁਰ ਬ੍ਰਹਮ ਜੋਤਿ ਕੀ ਤਰਫ ਸਨਮੁਖ ਕਰਕੇ ਸੀਧਾ ਕਰੇ। ਤਬ ਯੇਹ ਜੀਵ ਕਲਿਆਣ ਕਾ ਭਾਗੀ ਹੋਵੇਗਾ॥

ਰਾਗ ਗੋਂਡ ਮ: ੫॥ *(ਅੰਗ ੮੬੪/੫)*

**ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥ ਅੰਧਕਾਰ ਮਹਿ ਭਇਆ ਪ੍ਰਗਾਸ॥**
**ਜਿਨਿ ਕੀਆ ਸੋਂ ਗੁਰ ਤੇ ਜਾਨਿਆ॥ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ॥੩॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹੇਂ ਹੈਂ। ਹਮ ਕੋ ਬ੍ਰਹਮ ਦਰਸ਼ੀ ਸਤਿਗੁਰਾਂ ਕੀ ਕ੍ਰਿਪਾ ਸੇ ਪੁਠਾ ਹਿਰਦਾ ਕਮਲ ਸੀਧਾ ਹੋਇ ਕਰਕੇ ਪ੍ਰਗਾਸਿਆ ਹੈ। ਔਰ ਅਗਿਆਨ ਰੂਪੀ ਸਰੀਰਕ ਅੰਧੇਰੇ ਵਿਖੇ ਬ੍ਰਹਮ ਜੋਤਿ ਕਾ ਪ੍ਰਗਾਸ ਹੂਆ ਹੈ। ਜਿਸ ਪ੍ਰਮਾਤਮਾਂ ਨੇ ਹਮਾਰੀ ਆਤਮਾ ਕੋ

ਉਤਪਤ ਕੀਆ ਥਾ। ਸੋ ਆਪਣਾ ਕਰਤਾ ਰੂਪ ਸਤਿਗੁਰਾਂ ਕੇ ਉਪਦੇਸ਼ ਦੁਆਰਾ ਜਾਨਿਆ ਹੈ॥ ਔਰ ਉਨ ਸਤਿਗੁਰਾਂ ਕੀ ਕ੍ਰਿਪਾ ਸੇ ਹਮਾਰਾ ਮੂਰਖ ਮਨ ਭੀ ਨਾਮ ਰੂਪ ਬ੍ਰਹਮ ਲਾਲ ਵਿਖੇ ਮਿਲ ਜਾਨਾ ਮੰਨ ਗਿਆ ਹੈ॥

ਵਾਰਾਂ ਥੀ ਵਧੀਕ ਸਲੋਕ॥ਮ: ੪॥ *(ਅੰਗ ੧੪੨੪/੩)*

**ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ॥**
**ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ ਜਿਨ ਧੁਰਿ ਮਸਤਕਿ ਭਾਗੁ ਲਿਖਾਇ॥੨੫॥**

***ਅਰਥ***—ਜਬ ਗੁਰ ਕਿਰਪਾ ਸੇ ਹਮਾਰੇ ਹਿਰਦੇ ਕਮਲ ਵਿਖੇ ਬ੍ਰਹਮ ਲਾਲ ਕਾ ਪ੍ਰਕਾਸ਼ ਪ੍ਰਗਟ ਹੂਆ॥ ਤਿਸ ਵਕਤ ਹਮਾਰੀ ਜੋਤਿ ਆਤਮਾ ਬ੍ਰਹਮ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਇਕ ਰੂਪ ਹੁਈ। ਸ੍ਰੀ ਚੌਥੇ ਨਾਨਕ ਦੇਵ ਜੀ ਕਹੇ ਹੈਂ। ਬ੍ਰਹਮਦਰਸ਼ਨੀ ਸਤਿਗੁਰੂ ਤਿਸ ਪੁਰਸ਼ ਕੋ ਮਿਲਤਾ ਹੈ। ਜਿਨ ਕੋ ਅਕਾਲ ਪੁਰਖ ਕੀ ਧੁਰ ਦਰਗਾਹੋਂ ਪਰਾਪੂਰਬਲਾ ਲੇਖ ਮਸਤਕ ਕੇ ਊਪਰ ਲਿਖਿਆ ਗਿਆ ਹੈ॥ ਅਬ ਹਿਰਦੇ ਕਮਲ ਕਾ ਸ਼ਬਦ ਬਰਨਨ ਕਰਤੇ ਹੈਂ॥

ਰਾਗੁ ਮਲਾਰ॥ਮ:੧॥ *(ਅੰਗ ੧੨੫੪/੯)*

**ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ॥**
**ਸੁਣਿ ਘਨ ਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ॥੧॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਮੈਂ ਤਿਸ ਬ੍ਰਹਮ ਦਰਸ਼ੀ ਗੁਰੂ ਕੇ ਆਗੇ ਬੇਨਤੀ ਕਰਤਾ ਹੂੰ। ਜੋ ਮੁਝੇ ਆਪਣੇ ਪ੍ਰੀਤਮ ਪ੍ਰਕਾਸ਼ ਰੂਪੀ ਹਰਿ ਵਰ ਸਚੇ ਪਤੀ ਕੇ ਸਾਥ ਆਣ ਕਰਕੇ ਮਿਲਾਵੇ। ਔਰ ਆਪਣੇ ਹਿਰਦੇ ਕਮਲ ਕੇ ਵਿਚੋਂ ਅਨਹਦ ਸ਼ਬਦ ਰੂਪੀ ਘੰਨਘੋਰ ਕਾ ਵਾਜਾ ਸੁਣ ਕਰਕੇ ਮੇਰਾ ਮਨ ਰੂਪੀ ਮੋਰ ਬ੍ਰਹਮ ਅਨੰਦੀ ਸੀਤਲਤਾ ਕੋ ਪ੍ਰਾਪਤ ਹੂਆ ਹੈ। ਔਰ ਮੇਰੀ ਜੋਤਿ ਰੂਪੀ ਚਿੰਤਨ ਬ੍ਰਹਮਾਕਾਰ ਬ੍ਰਿਤਿ ਨੇ ਬ੍ਰਹਮ ਲਾਲ ਕੇ ਪ੍ਰੇਮ ਵਿਖੇ ਰਚਨੇ ਕਰਕੇ ਯਸ ਰੂਪੀ ਗੁਣਾਵਾਦਿ ਗਾਏ ਹੈਂ॥ ਸਤਿਗੁਰ ਆਤਮ ਦਰਸੀਓ ਵਾਚ॥ ਹੇ ਸਿਖ ਅਬ ਹਿਰਦੇ ਕਮਲ ਕੇ ਆਗੇ ਨੇਤ੍ਰੋਂ ਕੀ ਜੋਤਿ ਵਾਲੀ ਅਠਵੀਂ ਨਿਧੀ ਗੁਰਬਾਣੀ ਕੇ ਪ੍ਰਮਾਣੋਂ ਮੇ ਕਹਿਤੇ ਹੈਂ ਤੁਮ ਸੁਣੋ॥

ਪਚਰੰਗੀ ਨੇਤ੍ਰੋਂ ਕੀ ਨਿਧੀ ਸ਼ੁਰੂ ਕਰਤੇ ਹੈਂ॥

ਸਿਰੀ ਰਾਗੁ ॥ ਮ: ੩ ॥ (ਅੰਗ ੩੫/੧੦)

**ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥੪॥**

*ਅਰਥ*—ਤੀਸਰੇ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਦਿਭਦ੍ਰਿਸ਼ਟ ਨੇਤ੍ਰੋਂ ਕੀ ਨਦਰ ਸੇ ਦੇਖ ਕਰਕੇ ਲਾੱਲ ਨਾਮ ਕਾ ਧਿਆਨ ਕਰੀਐ ਅਥਵਾ ਜਪੀਐ। ਪਰ ਸਤਿਗੁਰਾਂ ਕੇ ਉਪਦੇਸ਼ ਰੂਪੀ ਕਰਮਾ ਸੇ ਬਿਨਾਂ ਪ੍ਰਾਪਤ ਨਹੀਂ ਹੋਤਾ॥

ਗਉੜੀ ਮ: ੫ ॥ (ਅੰਗ ੨੦੦/੧੦)

**ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਹਮਾਰੇ ਨੇਤਰੋਂ ਵਿਖੇ ਬ੍ਰਹਮ ਜੋਤਿ ਕਾ ਪਰਗਾਸ ਬ੍ਰਹਮ ਦਰਸ਼ੀ ਸਤਿਗੁਰਾਂ ਨੇ ਕੀਆ ਹੈ॥ ਔਰ ਅਨੇਕ ਪਰਕਾਰ ਕੇ ਭੇਦ ਰੂਪੀ ਭਰਮ ਸਭ ਦੂਰ ਹੂਏ ਹੈਂ। ਔਰ ਹਮਾਰੀ ਹਭਿਆਸ ਰੂਪੀ ਸੇਵਾ ਸੰਪੂਰਨ ਹੂਈ ਹੈ।

ਗਉੜੀ ਸੁਖਮਨੀ ਮ: ੫ ॥ ਅਸਟਪਦੀ ॥ (ਅੰਗ ੨੮੧/੭)

**ਨੈਨਹੁ ਪੇਖੁ ਠਾਕੁਰ ਕਾ ਰੰਗੁ ॥ ਸਾਧਸੰਗਿ ਬਿਨਸੈ ਸਭ ਸੰਗੁ ॥੨॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ॥ ਹੇ ਯੁਗਿਆਸੀ ਜਨ ਦਿਭ ਦ੍ਰਿਸ਼ਟੀ ਵਾਲੇ ਜੋਤਿ ਪਰਕਾਸ਼ੀ ਨੇਤਰੋਂ ਸੇ ਦੇਖੋ ਠਾਕਰ ਕਾ ਨਿਰਗੁਣੀ ਲਾਲ ਰੰਗ ਔਰ ਜੋਤਿ ਪ੍ਰਕਾਸ਼ੀ ਸਾਧੂ ਜਨੋਂ ਕੀ ਸੰਗਤ ਕਰਨੇ ਕਰਕੇ ਦੁਵੈਤ ਰੂਪੀ ਅਗਿਆਨੀ ਪੁਰਸ਼ੋਂ ਕਾ ਸਭੀ ਸੰਗ ਨਾਸ਼ ਹੋਏ ਜਾਵੇਗਾ।

ਸੋਰਠਿ ਕਬੀਰ ਜੀ ॥ (ਅੰਗ ੬੫੫/੨)

**ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥**
**ਨੈਨ ਰਹੇ ਰੰਗੁ ਲਾਈ ॥ ਅਬ ਬੇ ਗਲ ਕਹਨੁ ਨ ਜਾਈ ॥੧॥**
**ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥੨॥**

*ਅਰਥ*—ਸ੍ਰੀ ਕਬੀਰ ਜੀ ਕਹਿ ਹੈਂ। ਅੰਦ੍ਰਲੇ ਨੇਤ੍ਰੋਂ ਸੇ ਔਰ ਬਾਹਰਲੇ ਖਾਕੀ ਨੇਤ੍ਰੋਂ ਸੇ ਪੇਖਾਂ। ਹਉ ਜਿਸ ਤਰਫ ਦੇਖਤਾ ਹੂੰ। ਹਰਿ ਲਾਲ ਰੂਪ ਹੀ ਨਜ਼ਰੀ ਆਤਾ ਹੈ। ਮੈਂ ਉਸ ਲਾਲ ਸੇ ਬਿਨਾ ਅਵਰ ਕਿਛ ਨਹੀ ਦੇਖਤਾ। ਮੇਰੇ ਜੋਤਿ ਪ੍ਰਕਾਸ਼ੀ ਨੈਨ ਲਾਲ ਰੰਗ ਕੋ ਲਗਾਏ ਰਹਿ ਹੈਂ। ਅਬ ਦੂਸਰੀ ਬਾਤ ਨਹੀਂ ਕਹੀ ਜਾਤੀ। ਹਮਾਰਾ ਭਰਮ ਔਰ ਭੈ ਰੂਪੀ ਡਰ ਸਭ ਭਜ

ਗਿਆ ਹੈ। ਜਿਸ ਵਕਤ ਪ੍ਰਕਾਸ਼ ਰੂਪੀ ਰਾਮ ਨਾਮ ਮੇਂ ਹਮਾਰਾ ਚਿਤ ਲਾਗਾ ਹੈ॥

ਰਾਮਕਲੀ ਮ: ੩ ॥ਅਨੰਦ॥ *(ਅੰਗ ੯੨੨/੪)*

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥**
**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**
**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਹੇ ਮੇਰੇ ਨੇਤ੍ਰੋ ਹਰਿ ਲਾਲ ਨੇ ਤੁਮਾਰੇ ਵਿਚ ਨਿਰਮਲ ਪੰਜਰੰਗੀ ਜੋਤਿ ਰਖੀ ਹੈ। ਤਿਸ ਹਰਿ ਲਾਲ ਕੇ ਰੂਪ ਬਿਨਾ ਅਵਰ ਨਾ ਦੇਖੂੰ ਕੋਈ ਦੁਵੈਤ ਰੂਪੀ ਜਗਤ ਕੋ ਜੋਤਿ ਪਰਕਾਸ਼ੀ ਨਦਰ ਸੇ ਹਰਿ ਲਾਲ ਰੂਪ ਕੋ ਦੇਖਿਆ। ਤ੍ਰੈਗੁਣ ਰੂਪੀ ਇਹ ਇਸ ਸੰਸਾਰ ਤੁਮ ਜੋ ਦੇਖਤੇ ਹੋ ਯੇਹ ਸਭੀ ਹਰਿ ਕਾ ਹੀ ਰੂਪ ਹੈ। ਜਿਸ ਜਿਸ ਤਰਫ ਦੇਖਿਆ ਹੈ ਉਸੀ ਤਰਫ ਹਰਿ ਕਾ ਜੋਤਿ ਰੂਪ ਹੀ ਨਦਰੀ ਆਤਾ ਹੈ। ਅਸਾਂ ਨੇ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਸੇ ਬੁਝਿਆ। ਤਾਂ ਹਰਿ ਲਾਲ ਕਾ ਇਕ ਹੀ ਰੂਪ ਹੈ ਸਾਰੇ। ਐਸੇ ਦੇਖਣੇ ਸੇ ਯੇਹ ਨਿਸਚਾ ਹੂਆ ਕਿ ਹਰਿ ਲਾਲ ਰੂਪ ਸੇ ਬਿਨਾ ਔਰ ਦੂਸਰਾ ਕੋਈ ਨਹੀਂ ਹੈ। ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ ਯੇਹ ਬਾਹਰਲੇ ਖਾਕੀ ਨੇਤ੍ਰ ਪਹਿਲੇ ਅੰਧੇ ਥੇ। ਫਿਰ ਅਬ ਸਤਿਗੁਰਾਂ ਕੇ ਮਿਲਣੇ ਸੇ ਪਰਕਾਸ਼ ਰੂਪੀ ਦਿਭਦ੍ਰਿਸ਼ਟੀ ਖੁਲਤੀ ਭਈ॥

ਭੈਰਉ ਕਬੀਰ ਜੀ॥ *(ਅੰਗ ੧੧੬੦/੧)*

**ਹੈ ਹਜੂਰਿ ਕਤ ਦੂਰਿ ਬਤਾਵਹੁ॥ ਦੁੰਦਰ ਬਾਧਹੁ ਸੁੰਦਰ ਪਾਵਹੁ॥੧ ਸ਼: ੩॥**

*ਅਰਥ*—ਸ੍ਰੀ ਕਬੀਰ ਜੀ ਕਹੇ ਹੈਂ। ਹੇ ਪਿਆਰੇ ਸਜਨੌਂ ਵੋਹ ਅਕਾਲੀ ਜੋਤਿ ਤੁਮਾਰੇ ਹਜੂਰ ਹੀ ਹੈ ਔਰ ਦੂਰ ਕਿਉਂ ਬਤਲਾਤੇ ਹੋ। ਬਾਹਰਲੇ ਖਾਕੀ ਧੁੰਦਰ ਨੇਤਰੋਂ ਕੋ ਬਾਂਧੋ ਔਰ ਅੰਦਰਲੇ ਜੋਤਿ ਪਰਕਾਸ਼ੀ ਨੇਤਰੋਂ ਸੇ ਸੁੰਦਰ ਬ੍ਰਹਮ ਲਾਲ ਕੋ ਪਾਵਹੁ॥

ਮਲਾਰ ਮ: ੪॥ *(ਅੰਗ ੧੨੬੨/੧੯)*

**ਨੈਨੀ ਹਰਿ ਹਰਿ ਲਾਗੀ ਤਾਰੀ॥**
**ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ। ਮੇਰੇ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੀ ਹਰਿ ਹਰਿ ਕੇ ਰੂਪ ਵਿਚ ਤਾਰੀ ਲਗੀ ਹੈ ਜੋਤਿ ਪ੍ਰਕਾਸ਼ੀ ਗੁਰੂ ਕੋ ਦੇਖ ਕਰ ਮੇਰਾ ਮਨ ਬਿਗਸਿਓ ਪ੍ਰਸੰਨ ਹੂਆ ਥਾ। ਜਿਸਨੇ ਮਿਲਾਇਆ ਹੈ ਪੁਰਖ ਬਨਵਾਰੀ ਕੋ॥ (ਆਗੇ ਪੰਜਰੰਗੀ ਜੋਤਿ ਕੇ ਉਪਰ ਪ੍ਰਮਾਣ ਕਹਿਤੇ ਹੈਂ)

ਜਪੁਜੀ ਮ: ੧ ॥ *(੭/੧੩)*

**ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥**
**ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥ ੩੪॥**

*ਅਰਥ*—ਤਿਸ ਅੰਦਰਲੀ ਦਿਭੂ ਨੇਤ੍ਰੋਂ ਕੇ ਅਸਥਾਨ ਵਿਖੇ ਪੰਜ ਰੰਗੀ ਜੋਤਿ ਸੋਭਨੀਕ ਹੈ। ਪੰਜ ਪ੍ਰਕਾਸ਼ ਅੰਦਰੂਨੀ ਜੋਤਿ ਪ੍ਰਕਾਸ਼ੀ ਨਦਰ ਖੋਹਿਣੇ ਵਾਲੇ ਕਰਮ ਅਥਵਾ ਹਬਿਆਸ ਸੇ। ਜੋਤਿ ਕਾ ਨਸ਼ਾਨ ਨਜ਼ਰ ਆਤਾ ਹੈ। ਕਚੇ ਪਕੇ ਕੀ ਪਰਖ ਉਸ ਨਿਰਮਲ ਘਰ ਵਿਖੇ ਪਹੁੰਚਿਆਂ ਹੀ ਮਲੂਮ ਹੋਵੇਗੀ। ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਜਿਹੜਾ ਪੁਰਸ਼ ਉਸ ਜੋਤਿ ਪ੍ਰਕਾਸ਼ੀ ਘਰ ਵਿਚ ਗਿਆ ਉਸ ਕੋ ਜਾਪੈ ਨਦਰੀ ਆਇਆ ਲਾਲ ਸਰੂਪ॥ (ਸਤਿਗੁਰੋ ਵਾਚ) ਹੇ ਸਿੱਖ ਅਬ ਨੇਤਰੋਂ ਕੀ ਪੰਜ ਰੰਗੀ ਜੋਤਿ ਕੇ ਪੰਜ ਸ਼ਬਦ ਕਹਿਤੇ ਹੈਂ॥

ਰਾਮਕਲੀ ਮ: ੫ ॥ *(ਅੰਗ ੮੮੮/੧੬)*

**ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥**
**ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥ ੧॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ ਨੇਤਰੋਂ ਕੀ ਪੰਜਰੰਗੀ ਜੋਤਿ ਕੇ ਨਾਦਿ ਵਾਜੇ ਵਜਤੇ ਹੈ। ਕੈਸੇ ਹੈਂ ਅਨਹਦ ਸ਼ਬਦ ਕੇ ਵਾਜੇ ਜਿਸ ਕੇ ਅਸਚਰਯ ਸੁਵਾਦ ਹੈ। ਉਸ ਪੰਚ ਪ੍ਰਕਾਰੀ ਸ਼ਬਦ ਕੋ ਸੁਣ ਕਰਕੇ ਕੇਲ ਰੂਪੀ ਅਨੰਦ ਕਰਤੇ ਹੋਂ ਸੰਤ ਲੋਗ। ਜਿਥੇ ਪਾਰਬ੍ਰਹਮ ਨਿਰਜੋਗ ਰੂਪ ਕਾ ਵਾਸਾ ਹੈ॥

ਆਗੇ ਹੇ ਸਿੱਖ ਪੰਚੁ ਪਰਕਾਰੁ ਕੇ ਸ਼ਬਦੋਂ ਕੇ ਨਾਮ ਸੁਣੋ॥ ਬੰਸ਼ਰੀ ਕਾ ਸ਼ਬਦ॥ ੧॥ ਸਿੰਙੀ ਕਾ ਸ਼ਬਦ॥ ੨॥ ਕਿੰਗਰੀ ਕਾ ਸ਼ਬਦ॥ ੩॥ ਬੀਨ ਕਾ ਸ਼ਬਦ॥ ੪॥ ਤੂਰੇ ਕਾ ਸ਼ਬਦ॥ ੫॥ ਅਬ ਪੰਚੁ ਸ਼ਬਦੋਂ ਪਰ ਗੁਰਬਾਣੀ ਕੇ ਪ੍ਰਮਾਣ ਦੇਤੇ ਹੈਂ॥ ਪਹਿਲੇ ਬੰਸਰੀ ਸ਼ਬਦ ਉਪਰ ਪ੍ਰਮਾਣਿ ਦੇਤੇ ਹੈਂ॥

ਰਾਮਕਲੀ ਮ: ੫ ॥ (ਅੰਗ ੮੮੪/੧੨)

**ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥**
**ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ॥ ੧॥**

*ਅਰਥ*—ਸ੍ਰੀ ਗੁਰੂ ਜੀ ਸਰੂਪ ਕੀ ਪ੍ਰਾਪਤੀ ਕੇ ਵਾਜਿਉਂ ਕੇ ਅੰਤਰਮੁਖੀ ਸਾਜ ਬਾਜ ਕਹਿਤੇ ਹੈਂ॥ ਕਰ ਕਰ ਤਾਲ। ਦੋਨੋਂ ਹਾਥੋਂ ਸੇ ਤਾਲ ਬਜਾਵਹੁ। ਕਿਆ ਮਸਤਕ ਊਪਰ ਹਾਥ ਧਰੋ। ਪਖਾਵਜ ਨੈਨੋਂ। ਤਪਲੇ ਨੇਤ੍ਰੋਂ ਕੇ ਬਜਾਵਹੁ। ਫਿਰ ਅੰਤ੍ਰਿਮੁਖੀ ਮਥੇ ਵਿਚੋਂ ਰਬਾਬ ਕਾ ਵਾਜਾ ਬਜਾਵਹੁ। ਦੋਨੋਂ ਕਾਨੋਂ ਕੇ ਅੰਤਿਰ ਅਨਹਦ ਸ਼ਬਦ ਕੀ ਬੰਸਰੀ ਬਜਤੀ ਹੈ। ਜਿਹਬਾਂ ਕੀ ਧਨੀ ਸੇ ਬ੍ਰਹਮ ਲਾਲ ਕੇ ਸ਼ਬਦ ਕੋ ਗਾਇਆ॥

ਰਾਮਕਲੀ ਮ: ੧ ॥ਅਸਟਪਦੀ॥ (ਅੰਗ ੯੦੭/੧੫)

**ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ॥ ੪॥**
**ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ॥ ੫॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ ਨੇਤਰੋਂ ਕੀ ਪੰਜ ਰੰਗੀ ਜੋਤਿ ਕਾ ਦੂਸਰਾ ਸ਼ਬਦ। ਅੰਤ੍ਰਮੁਖੀ ਸਿੰਙੀ ਸੁਰਤੀ ਕਾ ਅਨਾਹਦ ਸ਼ਬਦ ਵਜਤਾ ਹੈ। ਘਟਿ ਘਟਿ ਸਰੀਰ ਵਿਖੇ ਜੋਤਿ ਤੁਮਾਰੀ ਹੈ ਹੇ ਲਾਲ॥ ਤ੍ਰੈ ਗੁਣ ਰੂਪੀ ਸੰਸਾਰ ਕੇ ਪ੍ਰਪੰਚੁ ਸੇ। ਬ੍ਰਿਤੀ ਹਟਾਇ ਕਰ ਬੀਣਾਂ ਕੇ ਸ਼ਬਦ ਵਿਖੇ ਮਨ ਮਾਨਿਆਂ। ਜਬ ਜੋਤਿ ਰੂਪੀ ਬ੍ਰਹਮ ਅਗਨੀ ਆਪਣੇ ਆਪ ਪਰ ਜਾਰੀ। ਅਥਵਾ ਹਉਮੈ ਭਾਵ ਕੋ ਜਲਾਇਆ॥

ਰਾਮਕਲੀ ਮ: ੧ ॥ਅਸਟਪਦੀ॥ (ਅੰਗ ੯੦੭/੧੭)

**ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ॥ ੭॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ। ਰਵਿ ਸੂਰਜ ਕੀ ਸੱਜੀ ਸੁਰ ਨਾਸਕਾ ਕੀ। ਸਸਿ ਚੰਦ੍ਰਮਾਂ ਕੀ ਖਬੀ ਗੁਰੂ ਜੀ ਕਹੇ ਹੈਂ। ਰਵਿ ਸੂਰਜ ਕੀ ਸੱਜੀ ਸੁਰ ਨਾਸਕਾ ਕੀ। ਸਸਿ ਚੰਦ੍ਰਮਾਂ ਕੀ ਖਬੀ ਸੁਰ ਨਾਸਕਾ ਕੀ। ਏਹ ਦੋਵੇਂ ਤੰਬੇ ਬਣੇ। ਇਹ ਤਨ ਕੇ ਅੰਦਰ ਕਿੰਗਰੀ ਅਨਹਦ ਸ਼ਬਦ ਕੀ ਨਿਆਰੀ ਵਜਤੀ ਹੈ। ਤੀਨ ਗੁਣਾਂ ਸੇ ਪਰੇ॥

ਸਿਰੀ ਰਾਗੁ ਮ: ੧ ॥ਅਸਟਪਦੀ॥ (ਅੰਗ ੬੨/੧੪)

**ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ॥**

**ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥**
**ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥ ੮॥**

*ਅਰਥ*—ਸਰੀਰ ਰੂਪੀ ਘਟਿ ਘਟਿ ਕੇ ਅਸਥਾਨ ਵਿਖੇ ਅਨਹਦ ਸ਼ਬਦ ਕੀ ਕਿੰਗਰੀ ਕਾ ਵਾਜਾ ਵਜਤਾ ਹੈ। ਸ਼ਬਦ ਰੂਪੀ ਸਹਿਜ ਸੋਭਾਇ। ਰਾਤ ਦਿਨ ਇਕਰਸ ਇਸ ਸ਼ਬਦ ਕੀ ਕਿਸੇ ਵਿਰਲੇ ਗੁਰਮੁਖ ਪੁਰਸ਼ ਕੋ ਸੋਝੀ ਹੋਈ ਹੈ। ਆਪਣੇ ਮਨ ਸਮਝਾਵਨ ਕੇ ਵਾਸਤੇ। ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਜੀਵ ਜੋਤਿ ਮੰਤ੍ਰ ਰੂਪੀ ਨਾਮੁ ਨ ਵਿਸਰੈ ਤਬ ਛੂਟੇਗਾ ਜਬ ਸ਼ਬਦ ਕੀ ਕਮਾਈ ਕਰੇਗਾ॥ ਅਬ ਚੌਥਾ ਸਬਦ ਬੀਣਕਾ॥ ੪॥ ਗੁਰਬਾਣੀ ਮੇ ਕਹਿਤੇ ਹੈਂ।

ਸੂਹੀ ਮ: ੧ ॥ਛੰਤ॥ *(ਅੰਗ ੭੬੭/੧੦)*

**ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ॥**
**ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ॥ ੮॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ। ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਕੇ ਜੋਤਿ ਮੰਤ੍ਰ ਸ਼ਬਦ ਸੇ ਯੇਹ ਜੀਵ ਸੁਹੇਲਾ ਸੁਖੀ ਔਰ ਸੋਭਨੀਕ ਹੋਣੇ ਸੇ ਬਾਜੰਤ ਅਨਾਹਦ ਸ਼ਬਦ ਕੀ ਬੀਣਾਂ ਔਰ ਲਾਲ ਅਕਾਲ ਰੂਪੀ ਗੁਰੂ ਸਚਖੰਡੀ ਮਹਲ ਕੇ ਘਰ ਵਿਖੇ ਹੈ। ਜੋ ਸਾਰੇ ਹੀ ਸੂਖਮ ਅਸਥੂਲ ਸਰੀਰੋਂ ਮੇਂ ਪਰੀਪੂਰਨ ਹੋਏ ਰਿਹਾ ਹੈ॥ ਆਗੇ ੫॥ ਤੂਰੇ ਕਾ ਸ਼ਬਦ॥

ਬਿਲਾਵਲੁ ਮਹਲਾ ੫ ॥ *(ਅੰਗ ੮੦੬/੧੨)*

**ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥੧ ॥ਰਹਾਉ॥**
**ਤਾਪ ਪਾਪ ਸੰਤਾਪ ਬਿਨਾਸੇ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ॥ ੧॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ। ਹਮਾਰੇ ਚਿਤ ਮੇਂ ਸ਼ਾਂਤੀ ਪਾਈ ਗੁਰ ਸਤਿ ਸਰੂਪ ਦਿਖਾਣੇ ਵਾਲੇ ਸਤਿਗੁਰ ਪੂਰੇ ਨੇ। ਮਹਾਂ ਸ੍ਰਿਸ਼ਟ ਸੁਖ ਉਤਪਤ ਹੁਏ ਬਾਜੇ ਅਨਹਦ ਸ਼ਬਦੋਂ ਕੇ ਤੂਰੇ। ਤਿਸ ਸ਼ਬਦ ਸੁਣਨੇ ਸੇ ਫਲ ਕਿਆ ਹੂਆ। ਤੀਨ ਤਾਪ ਆਦਿ ਬਿਆਦ ਉਪਾਦਿ। ਔਰ ਸਭੀ ਪਾਪ ਵਾ ਸੰਤਾਪ ਕਿਸੀ ਕੋ ਸਤਾਨਾਂ ਦੁਖ ਦੇਣਾ। ਯੇਹ ਸਭੀ ਨਸ਼ਟ ਹੂਆ। ਹਰਿ ਲਾਲ ਕੋ ਸਿਮਰਨੇ ਸੇ ਕਿਲ। ਵਿਖ ਕਲਪਨਾ ਰੂਪੀ ਜਹਿਰ ਸਭ ਨਸ਼ਟ ਹੂਈ॥ (ਸਤਿਗੁਰੋ ਵਾਚ)॥ ਹੇ ਸਿਖ ਯੇਹ ਨੇਤ੍ਰੋਂ ਕੀ ਪੰਜ ਰੰਗੀ ਜੋਤਿ ਕੇ ਪੰਜ ਸ਼ਬਦ ਸੰਪੂਰਨ ਹੁਏ ਹੈਂ॥ ਅਬ ਨੇਤ੍ਰੋਂ ਕੀ ਨਿਧੀ ਕੇ ਪੀਛੇ ਰਸਨਾ ਕੀ ਨਾਵੀਂ ਨਿਧੀ ਚਲੇਗੀ। ਗੁਰਬਾਣੀ ਕੇ ਪਰਮਾਣੋਂ ਸੇ ਕਹਿਤੇ ਹੈਂ॥

ਰਸਨਾ ਕੀ ੯ ਨਾਵੀ ਨਿਧੀ ਚਲੀ ਹੈ ਤੁਮ ਸੁਣੋਂ ॥

ਮਾਝ ਮ: ੪ ॥ਅਸਟਪਦੀ॥ *(ਅੰਗ ੧੩੦/੬)*

**ਰਸਨਾ ਗੁਣਵੰਤੀ ਗੁਣ ਗਾਵੈ॥ ਨਾਮੁ ਸਲਾਹੇ ਸਚੇ ਭਾਵੈ॥**
**ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆਂ॥ ੬ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮੇਲਾਣੇ ਵਾਲੇ ਗੁਰਮੁਖੋਂ ਕੀ ਰਸਨਾਂ ਇੰਦ੍ਰੀ ਗੁਣਵੰਤੀ ਸ਼ੁਭ ਗੁਣੋਂ ਵਾਲੀ ਹੁਈ। ਜਬ ਹੀਰੇ ਲਾਲ ਕੇ ਗੁਣਾਵਾਦ ਗਾਏ। ਲਾਲ ਨਾਮ ਕੀ ਸਿਫਤ ਸਲਾਹਤਾ ਕਰੇ ਤਬ ਸਚੇ ਬ੍ਰਹਮ ਲਾਲ ਕੋ ਭਾਵੈ ਪਿਆਰੀ ਲਾਗੇ ਗੁਰਮੁਖਾਂ ਕੀ ਰਸਨਾ ਸਦਾ ਹੀ ਹਰਿ ਕੇ ਰੰਗ ਵਿਖੇ ਰਤੀ ਹੋਈ ਮਿਲ ਸਚੈ ਪ੍ਰਮਾਤਮਾ ਕੋ ਸੋਭਾ ਪਾਵੇ ਹੈ॥

ਸਾਰੰਗ ਮ: ੩ ॥ਅਸਟਪਦੀ॥ *(ਅੰਗ ੧੨੩੪/੪)*

**ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ॥**
**ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ॥ ੩ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਜਬ ਯੇਹ ਰਸਨਾਂ ਇੰਦ੍ਰੀ ਆਪਣੀ ਪ੍ਰੇਰਕ ਸੱਤਾ ਸਫੂਰਤੀ ਦੇਣੇ ਵਾਲੀ ਜੋਤਿ ਕੇ। ਅਨਹਦ ਸ਼ਬਦ ਕੀ ਧੁਨੀ ਕਾ ਵਿਚਾਰ ਕਰਕੇ। ਉਸ ਕੇ ਰਸ ਵਿਚ ਰਤੀ। ਤਬ ਰਸ਼ਨਾ ਲਾਲ ਕਾ ਰੰਗ ਲਗਾਇ ਕਰ। ਲਾਲ ਕਾ ਖੁਦਿ ਰੂਪ ਹੀ ਹੋਤੀ ਭਈ। ਪ੍ਰਕਾਸ਼ ਰੂਪੀ ਰਾਮ ਨਾਮ ਨਿਰਕੇਵਲ ਜਬ ਜਾਣਿਆ। ਤਿਸ ਵਕਤ ਮਨ ਜੋਤਿ ਕੋ ਸ਼ਾਂਤੀ ਔਰ ਤ੍ਰਿਪਤੀ ਪ੍ਰਾਪਤਿ ਹੁਈ॥

ਗਉੜੀ ਸੁਖਮਨੀ ਮ: ੫ ॥ *(ਅੰਗ ੨੮੧/੬)*

**ਉਸਤਤਿ ਮਨ ਮਹਿ ਕਰਿ ਨਿਰੰਕਾਰ॥ ਕਰਿ ਮਨ ਮੇਰੇ ਸਤਿ ਬਿਉਹਾਰ॥**
**ਨਿਰਮਲ ਰਸਨਾ ਅੰਮ੍ਰਿਤੁ ਪੀਉ॥ ਸਦਾ ਸੁਹੇਲਾ ਕਰਿ ਲੇਹਿ ਜੀਉ॥ ੨ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਹੇ ਮੇਰੇ ਪਿਆਰੇ ਜਨ ਤੁਮ ਆਪਣੇ ਮਨ ਵਿਖੇ ਉਸਤਤਿ ਕਰੋ ਨਿਰੰਕਾਰ ਜੋਤਿ ਕੀ। ਕਰ ਮਨ ਮੇਰੇ ਸਤਿ ਸਰੂਪ ਕੇ ਦੇਖਣੇ ਕਾ ਬਿਉਹਾਰ। ਮਾਇਆ ਕੀ ਮਲਿ ਸੇ ਨਿਰਮਲ। ਹੇ ਰਸਨਾਂ ਤੂੰ ਪ੍ਰਕਾਸ਼ ਰੂਪੀ ਅੰਮ੍ਰਿਤ ਕਾ ਰਸ ਪੀਉ। ਸਦਾ ਵਾਸਤੇ ਸੁਹੇਲਾ ਸੋਭਨੀਕ ਕਰ ਲੈ ਆਪਣੇ ਜੀਉ ਕੋ॥ (ਸਿਖੋ ਵਾਚ) ਹੇ ਸਤਿਗੁਰੋ ਯੇਹ ਨਉ

ਨਿਧ ਨਾਮ ਕੀ ਜੋ ਨਉ ਜੋਤਾਂ ਕਾ ਰੂਪ ਹੈ। ਮੋ ਬ੍ਰਹਮ ਲਾਲ ਕੀ ਉਪਜਾਈ ਹੂਈ ਦਾਸੀ ਭਾਸਤੀ ਹੈਂ ਅਨੰਤ ਸ਼ਕਤਿ ਰੂਪ॥ (ਸਤਿਗੁਰੋ ਵਾਚ) ਹੇ ਸਿਖ ਠੀਕ ਹੀ ਨਉ ਨਿਧ ਨਾਮ ਕੀ ਸਰਬ ਜੋਤਾਂ ਉਸ ਬ੍ਰਹਮ ਲਾਲ ਕੀ ਉਪਜਾਈ ਹੂਈ ਹੈ। ਅਬ ਗੁਰ ਬਾਣੀ ਸੇ ਕਹਿਤੇ ਹੈਂ ਤੁਮ ਸੁਣੋਂ॥

ਬਸੰਤ ਮ: ੧ ॥ਅਸਟਪਦੀ॥ *(ਅੰਗ ੧੧੮੭/੮)*

**ਘਰੁ ਬਾਲੂ ਕਾ ਘੂਮਨ ਘਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥**
**ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥ ਸਰਬ ਜੋਤਿ ਨਾਮੈ ਕੀ ਚੇਰਿ॥ ੨॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਪੰਜ ਭੂਤਕ ਸਰੀਰ ਕੈਸਾ ਹੈ। ਹਡ ਚੰਮ ਕਾ ਛਿੰਨੁ ਭੰਗਰ ਨਾਸਤੀ ਰੂਪ ਹੈ। ਕੈਸੇ ਨਾਸਤੀ ਹੈ। ਜੈਸੇ ਰੇਤ ਕਾ ਘਰ ਬਣਿਆ ਹੋਵੇ ਔਰ ਨਦੀ ਕੇ ਪ੍ਰਵਾਹੇ ਰੂਪੀ ਘੁੰਮਣ ਘੇਰ ਸੇ ਗਿਰ ਪੜੇ। ਔਰ ਦੂਸਰਾ ਜਿਸ ਤਰ੍ਹਾਂ ਸੇ ਬਰਖਾ ਕੇ ਪਾਣੀ ਕਾ ਬੁਦਬੁਦਾ ਛੇਤੀ ਨਸ਼ਟ ਹੋਏ ਜਾਤਾ ਹੈ। ਇਸ ਸਰੀਰ ਕਾ ਉਪਜਨਾ ਥੋੜੀ ਸੀ ਬੂੰਦ ਮਾਤ੍ਰ ਰਕਤਿ ਬਿੰਦ ਸੇ ਧਾਰਨ ਕੀਤਾ ਹੈ। ਸਰੀਰ ਕਾ ਵਿਸਥਾਰ ਗਰਭ ਰੂਪੀ ਚਕ ਊਪਰ ਰਖ ਕਰ ਫੇਰ ਦੀਆ ਹੈ ਨਉ ਮਹੀਨੇ ਕਾ। ਔਰ ਸ਼ਬਦ ਕੇ ਆਸਰੇ ਪੰਜ ਤਤ ਕੀ ਰਕਤ ਬਿੰਦ ਹੂਈ ਔਰ ਸ਼ਬਦ ਨਉਨਿਧ ਕੀ ਜੋਤੋਂ ਸੇ ਹੂਆ। ਔਰ ਨਉਨਿਧ ਕੀ ਜੋਤਾਂ ਨਿਰਗੁਣ ਲਾਲ ਨਾਮ ਕੀ ਉਪਪਤਿ ਕੀਤੀ ਹੋਈ ਚੇਰੀ ਦਾਸੀਆ ਹੈਂ।

ਆਸਾ ਕਬੀਰ ਜੀ ਕੀ॥ਚੌਪਦੇ॥ *(ਅੰਗ ੪੮੩/੧੪)*

**ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ॥**
**ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ॥੧॥**

***ਅਰਥ***—ਸ੍ਰੀ ਕਬੀਰ ਜੀ ਕਹੇ ਹੈਂ। ਉਸ ਨਿਰਗੁਣ ਚਿਤੰਨ ਹੀਰੇ ਲਾਲ ਨੇ ਮਨ ਰੂਪੀ ਹੀਰਾ ਬੇਦਿਆ। ਫੇਰ ਯੇਹ ਪਵਣ ਔਰ ਸੁਵਾਸ ਕਾ ਮਨ ਸਹਿਜੇ ਹੀ ਇਕ ਰੂਪ ਹੋਇ ਕਰ ਸਮਾਇ ਰਿਹਾ ਹੈ। ਨਉਨਿਧ ਰੂਪੀ ਸਗਲੀ ਜੋਤਿ ਕੋ ਨਿਰੰਕਾਰੀ ਹੀਰੇ ਲਾਲ ਨੇ ਬੇਦਿਆ ਹੈ। ਸੋ ਇਨ ਨਉਨਿਧ ਰੂਪੀ ਜੋਤੋਂ ਕੋ ਜੋਤਿ ਪ੍ਰਕਾਸ਼ੀ ਗੁਰਾਂ ਕੇ ਉਪਦੇਸ਼ ਰੂਪੀ ਬਚਨ ਸੇ ਪ੍ਰਾਪਤ ਕੀਆ॥ (ਸਿਖੋ ਵਾਚ) ਹੇ ਸਤਿਗੁਰੋ ਨਉਨਿਧ ਨਾਮ ਕੇ ਮੈਨੇ ਤੁਮਾਰੀ ਕ੍ਰਿਪਾ ਦ੍ਰਿਸ਼ਟੀ ਸੇ ਦੇਖ ਕਰ ਜਾਨਿਉ ਹੈ। ਅਬ ਸ੍ਰਿਸ਼ਟੀ ਕੀ ਉਤਪਤੀ ਕਾ ਹਾਲ ਕਹੋ ਜੀ ਕੈਸੇ ਹੂਈ ਹੈ। ਸ੍ਰੀ ਸਤਿਗੁਰ ਆਤਮ ਦਰਸੀਓ ਵਾਚ॥ ਹੇ ਸਿਖ ਕਹਿਤੇ ਹੈਂ ਤੁਮ ਸੁਣੋਂ॥ ਇਸ ਸੰਸਾਰ ਕੀ

ਉਤਪਤੀ ਨਉਨਿਧ ਨਾਮ ਕੇ ਸ਼ਬਦ ਆਸਰੇ ਹੂਈ ਹੈ। ਅਬ ਗੁਰ ਬਾਣੀ ਕੇ ਪ੍ਰਮਾਣੋਂ ਸੇ ਸਿਧ ਕਰਤੇ ਹੈਂ।

ਬਿਹਾਗੜੇ ਕੀ ਵਾਰ ਪਉੜੀ॥ *(ਅੰਗ ੫੫੧/੬)*

**ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ॥**
**ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ॥**
**ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ॥**
**ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ॥**
**ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ॥ ੭॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਜਿਸ ਵਕਤ ਉਸ ਅਕਾਲ ਲਾਲ ਨੇ। ਆਪੇ ਹੀ ਬੈਠ ਕਰ ਸ੍ਰਿਸ਼ਟੀ ਕਾ ਥਾਟ ਪਸਾਰਾ ਕੀਤਾ। ਸ਼ਬਦ ਕੇ ਆਸਰੇ। ਤਿਸ ਸ੍ਰਿਸ਼ਟੀ ਰਚਨੇ ਕੇ ਵਕਤ ਕੋਈ ਦੂਸਰਾ ਸੇਵਕ ਪਾਸ ਨਹੀਂ ਥਾ॥ ਸਲਾਹ ਪੂਛਨੇ ਵਾਲਾ। ਤਿਸ ਵਕਤ ਕਿਸੇ ਕੀ ਸਲਾਹ ਕਾਹੇ ਕੋ ਲੇਵੇ॥ ਕਿਆ ਕੋਈ ਅਗੋਂ ਉਤਰ ਦੇਵੇ ਇਸ ਤਰ੍ਹਾਂ ਕਰੋ। ਜਾਂ ਅਵਰ ਨਾ ਦੂਜਾ ਕੀਆ। ਔਰ ਦੂਸਰਾ ਕੋਈ ਨਹੀਂ ਥਾ ਉਤਪਤ ਕੀਆ ਹੂਆ। ਜਿਸ ਸੇ ਸਲਾਹ ਪੂਛਤਾ। ਉਸ ਅਕਾਲ ਲਾਲ ਨੇ ਫਿਰ ਆਪੇ ਹੀ। ਜਗਤ ਕੋ ਉਤਪਤ ਕਰਕੇ ਜੋਤਿ ਰੂਪੀ ਦਾਨ ਸਭਨਾਂ ਕੋ ਦੀਆ ਹੈ। ਆਪੇ ਹੀ ਆਪਨੇ ਸਰੂਪ ਕੋ ਦੇਖਾਣੇ ਲੀਏ। ਫਿਰ ਹਬਿਆਸ ਰੂਪੀ ਸੇਵਾ ਬਣਾਈ। ਔਰ ਸਰੂਪ ਕੇ ਦੇਖਣੇ ਵਾਲਾ ਪ੍ਰਕਾਸ਼ ਰੂਪੀ ਅੰਮ੍ਰਿਤ ਜੋਤੀ ਜੋਤਿ ਮਿਲਾਣੇ ਵਾਲੇ ਗੁਰਮੁਖ ਨੇ ਪੀਤਾ। ਫਿਰ ਤੂੰ ਆਪੇ ਹੀ ਆਪਣੇ ਨਿਰੰਕਾਰੀ ਹੀਰੇ ਲਾਲ ਰੂਪ ਸੇ ਜਗਤ ਰੂਪੀ ਅਕਾਰ ਹੋਤਾ ਭਇਆ। ਤੂੰ ਆਪੇ ਹੀ ਜੋ ਕਰੇਂ ਸੋ ਹੋਤਾ ਹੈ॥ ਤੇਰੇ ਬਿਨਾ ਦੂਸਰਾ ਕੋਈ ਨਹੀਂ ਹੈ॥

ਅਸਟਪਦੀ ਮ: ੫॥ *(ਅੰਗ ੪੩੩/੧੯)*

**ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥**
**ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥ ੨੬॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਬਬੇ ਬਾਜੀ ਜਗਤ ਕੀ ਰਚ ਕਰਕੇ ਆਪ ਹੀ ਅਕਾਲ ਲਾਲ ਖੇਲਨੇ ਲਾਗਾ ਹੈ। ਔਰ ਚਉਪੜ ਕੀਤੇ ਚਾਰੁ ਜੁਗਾ। ਸਤਿਜੁਗ। ਦੁਆਪਰ। ਤ੍ਰੇਤਾ। ਕਲਜੁਗ। ਇਨ ਚਾਰੋਂ ਜੁਗੋਂ ਕਾ ਚਉਪੜ ਬਣਾਇ ਕਰਕੇ ਚੁਰਾਸੀ ਲਖ ਜੀਅ ਜੰਤੁ ਕੀ ਨਰਦਾ

ਬਣਾਈ ਔਰ ਤੀਨ ਗੁਣੋਂ ਕੇ ਡਲ ਰਚੇ। ਫਿਰ ਆਪ ਹੀ ਅਕਾਲ ਲਾਲ ਕੁਦਰਤ ਕਾਨੂਨੀ ਪਾਸ਼ਾ ਢਾਲਣੇ ਲਗਾ॥

ਮਾਰੂ ਮ: ੧॥ *(ਅੰਗ ੧੦੩੬/੬)*

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥**
**ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥ ੧੪॥**
**ਵਿਰਲੇ ਕਉ ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪ ਤਹੁ ਪਰਗਟੀ ਆਇਦਾ॥ ੧੫॥**
**ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥**
**ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥**

*ਅਰਥ*—ਜਬ ਤਿਸ ਅਕਾਲ ਲਾਲ ਨੇ ਆਪਣੇ ਆਤਮਾ ਕੋ ਜ਼ਾਹਰ ਕਰਨੇ ਕੀ ਭਾਵਣਾ ਸ਼ਬਦ ਰੂਪੀ ਇਛਾ ਕਰੀ॥ ਤਬ ਜਗਤ ਕੋ ਉਤਪਤਿ ਕੀਆ। ਬਾਹਰਮੁਖੀ ਸ਼ਬਦ ਕੀ ਕਲਾ ਆਸਰੇ ਜਗਤ ਕਾ ਅਡੰਬਰ ਖੜਾ ਕੀਆ। ਬ੍ਰਹਮਾ। ਬਿਸ਼ਨ। ਮਹੇਸ਼। ਯੇਹ ਤੀਨ ਗੁਣ ਰੂਪੀ ਮਾਇਆ ਕਾ ਮੋਹ ਵਧਾਇਆ। ਸ੍ਰਿਸ਼ਟੀ ਉਤਪਤਿ ਕਰਨੇ ਵਾਲਾ ਔਰ ਅਨਹਦ ਸ਼ਬਦ ਕਿਸੇ ਵਿਰਲੇ ਪੁਰਸ਼ ਕੋ ਜੋਤੀ ਜੋਤਿ ਮਿਲਾਣੇ ਵਾਲੇ ਗੁਰਾਂ ਨੇ ਸੁਣਾਇਆ। ਵੋਹ ਬ੍ਰਹਮ ਲਾਲ ਸ਼ਬਦ ਰੂਪੀ ਹੁਕਮ ਉਤਪਤਿ ਕਰਕੇ ਸਭਨਾਂ ਊਪਰ ਦੇਖ ਰਿਹਾ ਹੈ। ਪ੍ਰਿਥਵੀ ਕੇ ਨਉ ਖੰਡ। ਔਰ ਕੁਲ ਬ੍ਰਹਮੰਡ। ਔਰ ਸਪਤੁ ਪਤਾਲ ਅਰੰਭ ਕੀਤੇ। ਅਥਵਾ ਗੁਪਤਿ ਰੂਪ ਵਿਚੋਂ ਪ੍ਰਗਟ ਹੋਤਾ ਭਇਆ। ਤਿਸ ਗੁਪਤਿ ਰੂਪ ਕਾ ਕੋਈ ਅੰਤ ਨਹੀਂ ਜਾਣ ਸਕਤਾ। ਜੋਤਿ ਪ੍ਰਕਾਸ਼ੀ ਗੁਰੂ ਕੇ ਬਿਨਾ ਗੁਪਤਿ ਰੂਪ ਕੇ ਦੇਖਣੇ ਕੀ ਸੋਝੀ ਗੁਰੂ ਸੇ ਹੋਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਹਮ ਸਚੇ ਲਾਲ ਕੇ ਰੂਪ ਵਿਖੇ ਮਿਲ ਕਰਕੇ ਅਸਚਰਯ ਹੂਏ ਹੈਂ। ਔਰ ਉਸ ਕੇ ਗੁਣਾਂ ਵਾਦ ਗਾਤੇ ਹੈਂ॥

ਗਉੜੀ ਮ: ੫॥ *(ਅੰਗ ੧੮੪/੧੧)*

**ਜਿਨਿ ਧਾਰੇ ਬਹੁ ਧਰਣਿ ਅਗਾਸ॥ ਜਾ ਕੀ ਜੋਤਿ ਜੀਅ ਪਰਗਾਸ॥**
**ਜਾ ਕੀ ਬਖਸ ਨ ਮੇਟੈ ਕੋਇ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ॥ ੨॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ॥ ਜਿਸ ਨਿਰਗੁਣ ਅਕਾਲ ਲਾਲ ਨੇ ਧਰਤੀ ਔਰ

ਅਕਾਸ਼। ਪਤਾਲ ਧਾਰਨ ਕਰੇ ਥੇ। ਅਥਵਾ ਉਤਪਤਿ ਕੀਏ ਹੈਂ। ਜਿਸ ਹੀਰੇ ਲਾਲ ਕੀ ਜੋਤਿ ਸਰਬ ਜੀਆਂ ਵਿਖੇ ਪ੍ਰਕਾਸ਼ ਕਰ ਰਹੀ ਹੈ ਜਿਸ ਕੀ ਜੋਤਿ ਰੂਪੀ ਬਖਸ਼ੀਸ਼ ਦਿਤੀ ਹੋਈ ਕੋਈ ਮੇਟ ਨਹੀਂ ਸਕਤਾ ਐਸੇ ਹੀਰੇ ਲਾਲ ਕੇ ਸਿੰਮਰਨ ਕਰਨੇ ਸੇ ਨਿਰਭਉ ਹੋਵੀਤਾ ਹੈ॥

ਮਾਝ ਮ: ੩ ॥ਅਸਟਪਦੀ॥ *(ਅੰਗ ੧੧੭/੮)*

**ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥**
**ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ॥**

***ਅਰਥ***—ਸ੍ਰੀ ਗੁਰੂ ਜੀ ਕਹੇ ਹੈਂ। ਸ੍ਰਿਸ਼ਟੀ ਕੀ ਉਤਪਤੀ ਔਰ ਪਰਲੌ ਅਨਹਦ ਸ਼ਬਦ ਸੇ ਸਿੰਘਾਰ ਹੋਤਾ ਹੈ। ਫਿਰ ਅਨਹਦ ਸ਼ਬਦ ਸੇ ਹੀ ਓਪਤਿ ਹੋਵੇ ਹੈ। ਗੁਰਮੁਖ ਕੀ ਜੋਤਿ ਰੂਪੀ ਔਰ ਹੀਰਾ ਲਾਲ ਰੂਪੀ ਬ੍ਰਹਮ ਤਾਕਤ ਹੀ ਸਭ ਜਗਤ ਵਿਖੇ ਵਰਤ ਰਹੀ ਹੈ। ਜੋਤੀ ਜੋਤਿ ਮੇਲਾਣੇ ਵਾਲੇ ਗੁਰਮੁਖ ਹੀ ਅਕਾਲ ਲਾਲ ਕੀ ਤਾਕਤ ਸੇ ਜਗਤ ਰੂਪੀ ਬ੍ਰਿਤੀ ਕੋ ਉਪਾਇ ਕਰ ਫਿਰ ਲੀਣ ਕਰਕੇ ਸਮਾਇ ਲੇਤੇ ਹੈਂ।

ਬਿਲਾਵਲ ਮ: ੧ ॥ਥਿਤੀ॥ *(ਅੰਗ ੮੩੯/੪)*

**ਆਪੇ ਸਚੁ ਕੀਆ ਕਰ ਜੋੜਿ॥ ਅੰਡਜ ਫੋੜਿ ਜੋੜਿ ਵਿਛੋੜਿ॥**
**ਧਰਤਿ ਅਕਾਸੁ ਕੀਏ ਬੈਸਣ ਕਉ ਥਾਉ॥ ਰਾਤਿ ਦਿਨੰਤੁ ਕੀਏ ਭਉ ਭਾਉ॥**
**ਜਿਨਿ ਕੀਏ ਕਰਿ ਵੇਖਣਹਾਰਾ॥ ਅਵਰੁ ਨ ਦੂਜਾ ਸਿਰਜਣਹਾਰਾ॥ ੩॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਲਾਲ ਸਚੇ ਨੇ ਆਪੇ ਹੀ ਆਪਣੀ ਸਚੀ ਜੋਤਿ ਔਰ ਸ਼ਬਦ ਕੀ ਤਾਕਤ ਸੇ ਜਗਤ ਰਚਨੇ ਕਾ ਜੋੜ ਬਣਾਇਆ ਪੰਜ ਤਤੋਂ ਕਾ ਆਂਡਾ। ਫਿਰ ਅੰਡਜ ਕੇ ਜੋੜ ਕੋ ਵਿਛੋੜ ਕਰ ਫੋੜ ਦੀਆ। ਧਰਤੀ ਔਰ ਅਕਾਸ਼ ਕੀਏ ਜਗਤ ਰਚਨੇ ਕੇ ਲੀਏ। ਔਰ ਸਭ ਜੀਵੋਂ ਕੇ ਬਸਨੇ ਲੀਏ ਅਸਥਾਨ ਬਣਾਏ। ਰਾਤ ਔਰ ਦਿਨ ਵਖੋ ਵਖ ਕੀਏ॥ ਅਥਵਾ ਆਪਣੇ ਭੈ ਵਿਚ ਰਖੇ। ਜਿਸ ਅਕਾਲ ਲਾਲ ਨੇ ਉਤਪਤਿ ਕੀ ਏਥੇ ਸੋਈ ਦੇਖਣੇ ਵਾਲਾ ਹੈ। ਉਸ ਥੋਂ ਬਿਨਾ ਔਰ ਦੂਸਰਾ ਸਾਜਨੇ ਵਾਲਾ ਕੋਈ ਨਹੀਂ ਹੈ॥ (ਸਿਖੋਵਾਚ) ਹੇ ਸਤਿਗੁਰੋ॥ ਪੰਜ ਤਤੋਂ ਕਾ ਜੋ ਅੰਡਾ ਬਣਿਆ ਥਾ ਜਿਸਕੋ ਫੋੜ ਕਰਕੇ ਤੀਨ ਹਿਸੇ ਬਣਾਏ। ਅਕਾਸ਼ ਲੋਕ। ਮਾਤ ਲੋਕ। ਪਤਾਲ ਲੋਕ। ਜਿਨ ਪੰਜ ਤਤੋਂ ਸੇ ਅੰਡਾ ਬਣਿਆ ਥਾ। ਸੋ ਪੰਜ ਤਤਿ ਕਿਸ ਵਿਚੋਂ ਬਣੇ ਹੈਂ। ਇਸਕਾ ਉਤਰ ਕਹੋ ਜੀ॥ (ਸਤਿਗੁਰੋਵਾਚ) ਹੇ ਸਿਖ ਗੁਰ ਬਾਣੀ ਸੇ ਕਹਿਤੇ ਹੈਂ॥

ਮਾਰੂ ਮ:੧ ॥ (ਅੰਗ ੧੦੩੮/੭)

**ਪੰਚ ਤਤੁ ਸੁੰਨਹੁ ਪਰਗਾਸਾ॥ ਦੇਹ ਸੰਜੋਗੀ ਕਰਮ ਅਭਿਆਸਾ॥ ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ॥ ੧੪॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਪੰਜ ਤਤੋਂ ਕੀ ਉਤਪਤੀ ਸੁੰਨਿ ਕੀ ਜੋਤਿ ਵਿਚੋਂ ਪ੍ਰਗਾਸ਼ ਹੋਈ ਹੈ। ਜਿਨੋਂ ਪੰਜੋ ਤਤੋਂ ਸੇ ਦੇਹਿ ਕਾ ਸੰਜੋਗ ਔਰ ਕਰਮੋਂ ਕਾ ਹਬਿਆਸ ਹੂਆ ਹੈ। ਜੋ ਭਲੇ ਔਰ ਬੁਰੇ ਕਰਮ ਦੋਇ ਮਸਤਕ ਊਪਰ ਲਿਖੇ ਹੈਂ। ਅਥਵਾ ਸੋਈ ਲਿਖੇ ਜੋ ਪਾਪ ਪੁਨ ਬੀਜੇ ਥੇ॥

ਬਿਲਾਵਲ ਮ: ੪ ॥ਅਸਟਪਦੀ॥ (ਅੰਗ ੮੩੫/੧੪)

**ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ॥ ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ॥੬॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ॥ ਜਿਸ ਅਕਾਲ ਲਾਲ ਨੇ ਚਾਰੋ ਖਾਣੀ ਰੂਪੀ ਸ੍ਰਿਸ਼ਟੀ ਕੇ ਚਾਰ ਹਿਸੇ ਉਤਪਤਿ ਕੀਏ ਹੈਂ ਅੰਡਜੁ ਖਾਂਣ। ਆਂਡਿਆਂ ਥੀਂ ਪੰਛੀ ਔਰ ਕਈ ਜੀਵ ਜੰਤ ਉਤਪਤਿ ਹੂਏ ਹੈਂ। ਜੇਰਜ ਖਾਣ। ਜਿਓਰ ਥੀਂ। ਮਾਨੁਖ ਔਰ ਚੁਪਾਏ ਉਤਪਤ ਕੀਏ ਹੈਂ। ਸੇਤਜ ਖਾਣ ਪਸੀਨੇ (ਮੁੜ੍ਹਕੇ) ਥੀ ਜੀਵ ਜੰਤੁ ਉਤਪਤਿ ਕੀਏ ਹੈਂ ਉਤਭੁਜ ਖਾਣ ਜੋ ਉਗ ਕਰ ਊਪਰ ਕੀ ਤਰਫ ਜਾਣੇ ਵਾਲੇ ਬਨਾਸਪਤੀ ਖੇਤੀ ਦਰਖਤ ਆਦਿਕ ਉਤਪਤਿ ਕੀਏ ਹੈਂ ਜਿਸ ਨੇ ਅਨੇਕ ਪ੍ਰਕਾਰ ਕੇ ਵਰਣ ਔਰ ਰੂਪ ਜੀਅ ਜੰਤਾ ਕੇ ਉਪਜਾਏ ਹੈਂ ਜੀਅ ਵਡੇ ਔਰ ਜੰਤ ਛੋਟੇ ਇਨਮੇਂ ਸੇ ਮਾਨਸ ਜਨਮ ਕੋ ਹੀ ਉਪਦੇਸ਼ ਕਹਿਤੇ ਹੈਂ ਜੋ ਪੁਰਸ਼ ਜੋਤੀ ਜੋਤਿ ਮੇਲਾਣੇ ਵਾਲੇ ਸਾਧੂ ਕੀ ਸਰਨਾਗਤਿ ਵਿਖੇ ਪੜੇਗਾ ਸੋ ਤਰੇਗਾ। ਭਾਵੇਂ ਕੋਈ ਜਾਤੀ ਕਾ ਹੋਵੇ। ਖਤਰੀ ਔਰ ਬ੍ਰਾਹਮਣ ਵੈਸ਼ ਔਰ ਸ਼ੂਦਰ ਹੋਵੇ ਅਥਵਾ ਚੰਡਾਲ ਹੋਵੇ ਔਰ ਚੰਡਾਲ ਸੇ ਅਧਕ ਚੰਡਾਲ ਭੀ ਹੋਵੇ ਸਾਧੂ ਕੀ ਸਰਨ ਵਿਖੇ ਜਾਣੇ ਸੇ ਸਭ ਤਰੇਗਾ॥

ਗੋਂਡ ਮ: ੪ ॥ (ਅੰਗ ੮੬੧/੧੩)

**ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ॥ ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ॥ ੨ ॥**

*ਅਰਥ*—ਸ੍ਰੀ ਗੁਰੂ ਜੀ ਕਹੇ ਹੈਂ। ਹਰਿ ਲਾਲ ਅਕਾਲ ਕਰਤੇ ਪੁਰਖ ਨੇ ਇਸ ਜਗਤ ਕਾ

ਪ੍ਰਪੰਚ ਪੰਜ ਤਤੋਂ ਸੇ ਉਤਪਤਿ ਕੀਆ ਹੈ। ਤਿਸ ਕੇ ਵਿਚ ਆਪੇ ਹੀ ਆਪਣੀ ਜੋਤਿ ਕੋ ਧਾਰਨ ਕਰਤਾ ਭਇਆ। ਇਕੋ ਹੀ ਹਰਿ ਲਾਲ ਸਭ ਵਿਖੇ ਸ਼ਬਦ ਕਰਕੇ ਬੋਲਤਾ ਹੈ। ਔਰ ਆਪ ਹੀ ਬ੍ਰਹਮ ਲਾਲ ਸਭਨਾ ਕੋ ਬੁਲਾਏ ਰਿਹਾ ਹੈ। ਜੋਤੀ ਜੋਤਿ ਮੇਲਾਣੇ ਵਾਲੇ ਗੁਰੂ ਕੋ ਜੋ ਮਿਲਿਆ ਹੈ। ਉਸੀ ਨੇ ਹੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਹਰਿ ਲਾਲ ਰੂਪ ਕੋ ਦੇਖਿਆ ਹੈ॥

ਗੋਂਡ ਮਃ ੫ ॥ *(ਅੰਗ ੮੬੨/੧੬)*

**ਜੀਅ ਪ੍ਰਾਨ ਕੀਏ ਜਿਨਿ ਸਾਜਿ॥ ਮਾਟੀ ਮਹਿ ਜੋਤਿ ਰਖੀ ਨਿਵਾਜਿ॥**
**ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ॥ ਸੋ ਪ੍ਰਭੁ ਤਜਿ ਮੂੜੇ ਕਤ ਜਾਇ॥**
**ਪਾਰਬ੍ਰਹਮ ਕੀ ਲਾਗਉ ਸੇਵ॥ ਗੁਰ ਤੇ ਸੁਝੈ ਨਿਰੰਜਨ ਦੇਵ॥ ਰਹਾਉ॥**
**ਜਿਨਿ ਕੀਏ ਰੰਗ ਅਨਿਕ ਪਰਕਾਰ॥ ਓਪਤਿ ਪਰਲਉ ਨਿਮਖ ਮਝਾਰ॥**
**ਜਾ ਕੀ ਗਤਿ ਮਿਤਿ ਕਹੀ ਨ ਜਾਇ॥ ਸੋ ਪ੍ਰਭੁ ਮਨ ਮੇਰੇ ਸਦਾ ਧਿਆਇ॥੨॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਲਾਲ ਨੇ ਜੀਵ ਔਰ ਪ੍ਰਾਣਾਂ ਕੋ ਉਤਪਤਿ ਕਰਕੇ ਪੰਜ ਭੂਤਕ ਸਰੀਰ ਕੋ ਬਣਾਇਆ॥ ਜਿਸ ਸਰੀਰ ਰੂਪੀ ਮਿਟੀ ਵਿਖੇ ਆਪਣੀ ਜਿੰਦ ਜੋਤਿ ਕੋ ਪਾਏ ਕਰਕੇ ਸਜਾਇਆ॥ ਅਥਵਾ ਚਿਤੰਨ ਜੋਤਿ ਕੇ ਦਾਖਲ ਹੋਣੇ ਸੇ ਸਰੀਰ ਸੋਭਾਏਮਾਨ ਹੂਆ॥ ਜਿਸ ਜਿੰਦੂ ਜੋਤਿ ਕੇ ਵਰਤਨੇ ਕੇ ਵਾਸਤੇ ਅਨੇਕ ਪ੍ਰਕਾਰ ਕੇ ਭੋਜਨ ਭੋਗਣੇ ਕੋ ਦੀਏ। ਹੇ ਪਿਆਰੇ ਐਸੇ ਪ੍ਰਭੂ ਕੇ ਉਪਕਾਰ ਕੋ ਛੋਡ ਕਰ ਅਵਰ ਕਹਾਂ ਲਪਟਾਵੋ। ਅੰਧੇਰੇ ਰੂਪੀ ਤੀਨ ਗੁਣੋਂ ਸੇ ਪਰੇ ਜੋ ਪਾਰਬ੍ਰਹਮ ਹੈ। ਤਿਸ ਕੀ ਜੋਤੀ ਜੋਤਿ ਮੇਲਾਣੇ ਵਾਲੀ ਸੇਵਾ ਵਿਚ ਲਾਗ। ਜੋਤਿ ਪ੍ਰਕਾਸ਼ੀ ਗੁਰੂ ਸੇ ਸੂਝੇਗਾ ਤੁਮਕੋ ਨਰਿੰਜਨ ਦੇਵ। ਜਿਸ ਅਕਾਲ ਲਾਲ ਨੇ ਕਈ ਰੰਗ ਕੀ ਅਨੇਕ ਪ੍ਰਕਾਰ ਕੀ ਸ੍ਰਿਸ਼ਟੀ ਬਣਾਈ। ਜਿਸ ਮੇਂ ਐਸੀ ਅਨੰਤ ਸ਼ਕਤੀ ਕੀ ਤਾਕਤ ਹੈ। ਇਕ ਅਖ ਫਰਕ ਵਿਖੇ ਸ੍ਰਿਸ਼ਟੀ ਕੋ ਉਤਪਤਿ ਔਰ ਪ੍ਰਲੈ ਕਰ ਦੇਤਾ ਹੈ। ਜਿਸ ਕੀ ਗਤਿ ਔਰ ਮਿਤ ਮਰਜਾਦਾ ਕਹੀ ਨਹੀ ਜਾਤੀ। ਤਿਸ ਲਾਲ ਕਾ ਧਿਆਨ ਕਰੋ ਹੇ ਮੇਰੇ ਮਨ॥

ਪਰਭਾਤੀ ਮਃ ੫ ॥ *(ਅੰਗ ੧੩੩੭/੧੫)*

**ਮਨ ਹਰਿ ਕੀਆ ਤਨੁ ਸਭੁ ਸਾਜਿਆ॥ ਪੰਚ ਤਤ ਰਚਿ ਜੋਤਿ ਨਿਵਾਜਿਆ॥**
**ਸਿਹਜਾ ਧਰਤਿ ਬਰਤਨ ਕਉ ਪਾਨੀ॥ਨਿਮਖ ਨ ਵਿਸਾਰਹੁ ਸੇਵਹੁ ਸਾਰਗਿ ਪਾਨੀ॥੧॥**

***ਅਰਥ***—ਸ੍ਰੀ ਗੁਰੂ ਜੀ ਕਹੈ ਹੈਂ। ਉਸ ਅਕਾਲ ਲਾਲ ਰੂਪੀ ਹਰਿ ਨੇ ਮਨ ਕੋ ਉਤਪਤਿ ਕਰਕੇ ਫਿਰ ਪੰਚ ਤਤ ਕਾ ਸਰੀਰ ਸਾਜਿਆ। ਪੰਜ ਤਤ ਰਚਕੇ ਜਬ ਜੋਤਿ ਮਲਾਈ ਫਿਰ ਸਰੀਰ ਕੀ ਸੋਭਾ ਚੰਮਕਣੇ ਲਗੀ। ਪ੍ਰਿਥਵੀ ਕੀ ਸੇਜਾ ਸਉਣੇ ਔਰ ਚਲਣੇ ਕੇ ਵਾਸਤੇ ਬਣਾਈ ਫਿਰ ਜੀਵੋਂ ਕੇ ਵਰਤਨੇ ਵਾਸਤੇ ਪਾਣੀ ਬਣਾਇਆ। ਹੇ ਜੀਵ ਐਸੇ ਸਾਰੰਗ ਪਾਣੀ ਕੇ ਇਕ ਨਿਮਖ ਮਾਤ੍ਰ ਭੀ ਗੁਣ ਨਾ ਵਿਸਾਰੋ॥

ਰਾਮਕਲੀ ਮਃ ੩॥ *(ਅੰਗ ੯੨੧/੧੪)*

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥**
**ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥**
**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥**
**ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥**
**ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥੩੩॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਹੇ ਪੰਜ ਭੂਤਕ ਰੂਪੀ ਸਰੀਰ ਮੇਰਿਆ ਹਰਿ ਲਾਲ ਨੇ ਤੇਰੇ ਵਿਚ ਜੋਤਿ ਰਖੀ ਤਬ ਤੂੰ ਇਸ ਜਗਤ ਵਿਚ ਆਇਆ ਹੈਂ। ਹਰਿ ਲਾਲ ਰੂਪ ਹੀ ਮਾਤਾ ਔਰ ਪਿਤਾ ਹੈ ਆਪੇ ਹੀ ਜਿਸਨੇ ਜੀਉ ਕੀ ਜੋਤਿ ਕੋ ਉਤਪਤਿ ਕਰਕੇ ਯੇਹ ਜਗਤ ਕਾ ਰੂਪ ਦਿਖਾਲਿਆ। ਯੇਹ ਭੇਦ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਸੇ ਦੇਖ ਕਰ ਬੁਝਿਆ। ਤਾਂ ਯੇਹ ਜਗਤ ਚਲਤ ਹੂਆ ਔਰ ਚਲਤ ਹੀ ਨਦਰੀ ਆਇਆ ਸ੍ਰੀ ਗੁਰੂ ਜੀ ਕਹਿ ਹੈਂ। ਇਸ ਸ੍ਰਿਸ਼ਟੀ ਕਾ ਸਰੀਰ ਰੂਪੀ ਮੂਲ ਰਚਿਆ ਫਿਰ ਉਸ ਵਿਚ ਚਿਤੰਨ ਜੋਤਿ ਰਖੀ ਤਾਂ ਤੂੰ ਹੇ ਜੀਵ ਜਗਤ ਵਿਚ ਆਇਆ ਹੈਂ॥

(ਸਿਖੋਵਾਚ) ਹੇ ਨਿਹਕਲੰਕੀ ਸਤਿਗੁਰੋ ਇਸ ਮਾਨਸ਼ ਸਰੀਰ ਕੇ ਕਾਰਣ ਰੂਪੀ ਜੜ ਬਨਿਆਦ ਕੌਣ ਹੈ ਜਿਸ ਸੇ ਯੇਹ ਸਰੀਰ ਬਣਤਾ ਹੈ ਇਸ ਕਾ ਉਤਰ ਕਹੋ ਜੀ ਕੈਸੇ ਹੈ॥ (ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਇਸ ਸਰੀਰ ਕੇ ਪਹਿਲੇ ਕਾਰਣ ਰੂਪੀ ਪੰਜ ਤਤ ਹੈਂ। ਅਕਾਸ, ਵਾਯੂ, ਜਲ, ਅਗਨੀ, ਔਰ ਪ੍ਰਿਥਵੀ ਹੈ। ਔਰ ਇਨ ਕੀ ਉਤਪਤਿ ਰਕਤ ਬਿੰਦ ਹੈ। ਰਕਤ ਬਿੰਦ ਕੀ ਮਿਲੌਨੀ ਸੇ ਸਰੀਰ ਬਨਤਾ ਹੈ। ਅਬ ਗੁਰ ਬਾਣੀ ਕੇ ਪ੍ਰਮਾਣੋਂ ਦੁਆਰਾ ਰਕਤ ਬਿੰਦੀ ਸਰੀਰ ਕੀ ਉਤਪਤਿ ਕਹਿਤੇ ਹੈ। ਤੁਮ ਇਕਾਗਰ ਚਿਤ ਹੋਇ ਕਰਕੇ ਸੁਣੋਂ।

ਆਸਾ ਸ੍ਰੀ ਕਬੀਰ ਜੀਉ ॥ (ਅੰਗ ੪੮੧/੧੭)

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥**
**ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥੧ ॥**

*ਅਰਥ*—ਸ੍ਰੀ ਕਬੀਰ ਜੀ ਕਹੇ ਹੈਂ। ਜਿਸ ਅਕਾਲ ਪੁਰਖ ਨੇ ਬੀਰਜ ਰੂਪੀ ਬਿੰਦ ਰਕਤ ਸੇ ਸ੍ਰੀਰ ਰੂਪੀ ਪਿੰਡ ਅਕਾਰ ਕੋ ਬਣਾਇਆ ਹੈ। ਆਪਣੇ ਪ੍ਰਕਾਸ਼ ਰੂਪੀ ਸ਼ਬਦ ਕੀ ਕੁਦਰਤ ਕਾਨੂੰਨੀ ਤਾਕਤ ਕੇ ਰਸਤੇ ਫਿਰ ਜਠਰਾ ਅਗਣੀ ਸੇ ਸ੍ਰੀਰ ਕੋ ਬਚਾਇਆ। ਔਰ ਦਸ ਮਹੀਨੇ ਮਾਤਾ ਕੇ ਗਰਭ ਰੂਪੀ ਪੇਟ ਕੇ ਅੰਦਰ ਰਖਣਾ ਕਰਿਆ। ਫਿਰ ਉਤਪਤ ਹੋਣੇ ਸੇ ਹੀ ਮਾਇਆ ਲਗ ਗਈ। ਕਿਆ ਆਪਣੇ ਨਿਜ ਆਤਮ ਸਰੂਪ ਸੇ ਭੂਲ ਗਿਆ॥

ਮਾਰੂ ਸੋਲਹੇ ਮਹਲਾ ੧ ॥ (ਅੰਗ ੧੦੨੨/੧੪)

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥**
**ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ॥ ੪॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਮਾਤਾ ਕੀ ਰਕਤ ਔਰ ਪਿਤਾ ਕਾ ਬੀਰਜ ਜੋ ਹੈ। ਇਨ ਦੋਨੋਂ ਕੀ ਧਾਰਨਾ ਅੰਦਾਜੇ ਵਾਲੀ ਮਿਲੌਨੀ ਕਰਕੇ ਉਸ ਅਕਾਲ ਪੁਰਖ ਨੇ ਸ੍ਰੀਰ ਰੂਪੀ ਸੁੰਦਰ ਮੂਰਤਾਂ ਔਰ ਸੂਰਤਾਂ ਬਿਅੰਤ ਅਪਾਰ ਹੀ ਸਾਜੀਆਂ ਹਨ। ਇਨ ਸਭੀ ਸ੍ਰੀਰ ਰੂਪੀ ਮੂਰਤਾਂ ਕੇ ਅੰਦਰ ਚੇਤੰਨ ਜਿੰਦ ਜੋਤਿ ਜੋ ਹੈ ਬੋਲਣੇ ਚਲਣੇ ਵਾਲੀ। ਸੋ ਸਭ ਤੇਰੀ ਦਾਸ ਹੀ ਹੈ ਬਖਸ਼ੀਸ ਕੀਤੀ ਹੋਈ॥ ਤੂੰ ਸਭ ਕਾ ਕਰਤਾ ਰੂਪੀ ਕੁਲ ਮਾਲਿਕ ਬ੍ਰਹਮ ਲਾਲ ਸਬ ਅਸਥਾਨੋਂ ਵਿਖੇ ਵਿਆਪਕ ਪਰੀਪੂਰਨ ਹੋਇ ਰਿਹਾ ਹੈਂ॥

ਮਾਰੂ ਸੋਹਲੇ ਮਹਲਾ ੧ ॥ (ਅੰਗ ੧੦੨੬/੧੮)

**ਬਿੰਦੁ ਰਕਤੁ ਮਿਲਿ ਪਿੰਡੁ ਸਰੀਆ॥ ਪਉਣੁ ਪਾਣੀ ਅਗਨੀ ਮਿਲਿ ਜੀਆ॥**
**ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ॥ ੪॥**
**ਗਰਭ ਕੁੰਡਲ ਮਹਿ ਉਰਧ ਧਿਆਨੀ॥ ਆਪੇ ਜਾਣੈ ਅੰਤਰਜਾਮੀ॥**
**ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ॥ ੫॥**
**ਚਾਰਿ ਪਦਾਰਥ ਲੈ ਜਗਿ ਆਇਆ॥ ਸਿਵ ਸਕਤੀ ਘਰਿ ਵਾਸਾ ਪਾਇਆ॥**
**ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ॥ ੬॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਪਿਤਾ ਕੀ ਬਿੰਦ ਔਰ ਮਾਤਾ ਕੀ ਰਕਤ ਕੋ ਮਿਲਾਏ ਕਰਕੇ ਸ੍ਰੀਰ ਰੂਪੀ ਪਿੰਡ ਕਾਰ ਕੋ ਸਾਜਨਾਂ ਕਰਿਆ ਹੈ ਕੈਸੇ ਸਾਜਿਆ ਅਕਾਲ ਪੁਰਖ ਨੇ ਸੋ ਤੁਮ ਸੁਣੋ। ਪਵਣ ਔਰ ਪਾਣੀ ਅਗਨੀ ਔਰ ਅਕਾਸ਼ ਔਰ ਪ੍ਰਿਥਵੀ ਇਨ ਪੰਜ ਤਤੋਂ ਕੀ ਮਿਲੌਨੀ ਕਰਕੇ ਫਿਰ ਆਪਣੀ ਜੋਤਿ ਆਤਮਾ ਕੀ ਸ਼ਬਦ ਰੂਪੀ ਤਾਕਤ ਦੁਆਰੇ ਸ੍ਰੀਰ ਪਿੰਡ ਕੀ ਜੀਵ ਸ਼ਕਲ ਕੋ ਬਣਾਇਆ। ਵੋਹ ਰੰਗ ਮਹਲੀ ਬ੍ਰਹਮ ਲਾਲ ਆਪਣੇ ਭਾਣੇ ਰੂਪੀ ਚੋਜ ਤਮਾਸ਼ਿਆਂ ਕੋ ਕਰ ਕਰਕੇ ਦੇਖ ਰਿਹਾ ਹੈ॥ ਫਿਰ ਆਪ ਨਿਆਰੇ ਕਾ ਨਿਆਰਾ ਹੀ ਰਹਿਤਾ ਹੈ॥ ਔਰ ਜਿਤਨਾਂ ਤ੍ਰੈਗੁਣੀ ਜਗਤ ਹੈ ਸੋ ਸਭੀ ਮੋਹ ਮਾਇਆ ਕਾ ਹੀ ਪਸਾਰਾ ਹੈ। ਯੇਹ ਸ੍ਰੀਰਕ ਅਭਮਾਨੀ ਜੀਵ ਜੋ ਮਾਤਾ ਕੇ ਗਰਭ ਕੁੰਡ ਵਿਖੇ ਉਰਧ ਧਿਆਨੀ ਪੁਠਾ ਹੋਇ ਕਰਕੇ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਬ੍ਰਹਮ ਲਾਲ ਕਾ ਧਿਆਨਾ ਕਰਤਾ ਥਾ॥ ਸੋ ਇਸ ਗਰਭ ਕੁੰਡ ਕੇ ਅੰਦਰੂਨੀ ਭੇਦ ਕੋ ਆਪੇ ਹੀ ਅੰਤ੍ਰਯਾਮੀ ਅਕਾਲ ਪੁਰਖ ਜਾਣਤਾ ਹੈ॥ ਔਰ ਉਸ ਵਕਤ ਗ੍ਰਭ ਦਿਸ਼ਾ ਵਿਖੇ ਯੇਹ ਜੀਵ ਸੁਵਾਸ ਸੁਵਾਸ ਸੇ ਪ੍ਰਕਾਸ਼ ਰੂਪੀ ਸਚੇ ਰਾਮ ਨਾਮ ਕੋ ਉਚਾਰਣ ਕਰਤਾ ਥਾ॥ ਫਿਰੁ ਜਨਮ ਕੇ ਵਕਤ ਯੇਹ ਜੀਵ ਆਤਮਾ ਇਸ ਸੰਸਾਰ ਵਿਖੇ ਚਾਰ ਪਦਾਰਥ ਲੈ ਕਰਕੇ ਆਇਆ ਹੈ। ਸੋ ਚਾਰ ਪਦਾਰਥ ਕੌਣ ਹੈਂ ਤੁਮ ਸੁਣੋਂ॥ 1 ਧਰਮ। 2 ਅਰਥ। 3 ਕਾਮ। 4 ਮੋਖ। ਅਥਵਾ ਲਾਲ। ਜੋਤਿ। ਪ੍ਰਕਾਸ਼। ਸ਼ਬਦ ਯੇਹ ਚਾਰੋਂ ਪਦਾਰਥੋਂ ਕੇ ਨਾਮ ਕਹੇ ਹੈਂ। ਇਨ ਚਾਰੋਂ ਪਦਾਰਥੋਂ ਕੇ ਸਹਿਤ ਫਿਰ ਉਸ ਕਲਿਆਣ ਮਈ ਸ਼ਿਵ ਰੂਪੀ ਜੋਤਿ ਆਤਮਾ ਨੇ ਮਾਇਆ ਸ਼ਕਤੀ ਕੇ ਸ੍ਰੀਰ ਰੂਪੀ ਘਰ ਵਿਖੇ ਵਾਸਾ ਪਾਇਆ। ਅਥਵਾ ਸ਼ਬਦ ਰੂਪੀ ਸ਼ਿਵ ਨੇ ਸੁਰਤ ਰੂਪੀ ਸ਼ਕਤੀ ਕੇ ਹਿਰਦੇ ਘਰਿ ਵਿਖੇ ਨਿਵਾਸ ਕੀਆ। ਹੇ ਪਿਆਰੇ ਸ੍ਰੀਰਕ ਅਭਿਮਾਨੀ ਜੀਵ ਆਤਮਾ ਜੇਕਰ ਤੂੰ ਆਪਣੇ ਰਚਣੇਹਾਰੇ ਬ੍ਰਹਮ ਲਾਲ ਕੇ ਇਕ ਨਾਮ ਕੋ ਵਿਸਾਰੇਂਗਾ ਤਬ ਮਾਨਸ ਜਨਮ ਰੂਪੀ ਪਿੜ ਕੋ ਹਾਰੇਂਗਾ। ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਸੇ ਹੀਨ ਅੰਧਲੇ ਜੀਵ ਨੇ ਸੰਸਾਰੀ ਧੰਧਿਆਂ ਵਿਖੇ ਖਚਤ ਹੋ ਕਰਕੇ ਆਪਣੇ ਕ੍ਰਤੇ ਕਾ ਨਾਮ ਬਿਸਾਰ ਦੀਆ ਹੈ

(ਸਿਖੋਵਾਚ) ਹੇ ਸਤਿਗੁਰੋ॥ ਉਸ ਅਕਾਲ ਲਾਲ ਨੇ ਸ੍ਰਿਸ਼ਟੀ ਕੀ ਉਤਪਤੀ ਤੋ ਕਰੀ ਹੈ॥ ਵਿਚ ਆਪਣੀ ਜਿੰਦ ਜੋਤਿ ਪਾਇ ਕਰਕੇ। ਪਰ ਜੋਤਿ ਤੋ ਏਕ ਹੈ। ਔਰ ਚੰਗੇ ਮੰਦੇ ਕੀ ਭਾਵਣਾਂ ਕਿਉਂਕਰ ਹੋਈ। ਇਸਕਾ ਉਤ੍ਰ ਕਹੋ ਜੀ ਕੈਸੇ ਹੈਂ। ਸਤਿਗੁਰ ਆਤਮ ਦ੍ਰਸੀਓ ਵਾਚ॥ ਹੇ ਸਿਖ ਕਹਿਤੇ ਹੈ ਗੁਰਬਾਣੀ ਸੇ ਤੁਮ ਸੁਣੋਂ॥

ਮਾਰੂ ਮਹਲਾ ੧ ॥ *(ਅੰਗ ੧੦੩੨/੯)*

**ਵੇਕੀ ਵੇਕੀ ਜੰਤ ਉਪਾਏ॥ ਦੁਇ ਪੰਦੀ ਦੁਇ ਰਾਹ ਚਲਾਏ॥**
**ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਹਾ ਹੇ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਵੇਕੀ ਵੇਕੀ ਭਾਂਤ ਭਾਂਤ ਕੇ ਜੀਆ ਜੰਤ ਉਪਜਾਇ ਹੈਂ। ਏਕ ਗੁਰਮੁਖ ਦੂਸਰਾ ਮਨਮੁਖਿ ਯੇਹ ਦੋਇ ਪੰਦੀ ਹੈਂ। ਦੋਇ ਰਾਹ ਚਲਾਇ। ਇਕ ਅਗਿਯਾਨ ਰੂਪੀ ਅੰਧੇਰੇ ਕਾ। ਯੇਹ ਮਨਮੁਖ ਕਾ ਰਸਤਾ ਹੈ। ਦੂਸਰਾ ਪ੍ਰਕਾਸ਼ ਰੂਪੀ ਰਸਤਾ ਹੈ। ਯੇਹ ਗੁਰਮੁਖ ਕਾ ਪੰਦ ਹੈ। ਮਨਮੁਖ ਪ੍ਰਵਿਰਤੀ ਕਾ ਰਸਤਾ ਅਗਯਾਨ ਰੂਪ ਹੈ ਔਰ ਗੁਰਮੁਖ ਨਿਰਵਿਰਤੀ ਕਾ ਰਸਤਾ ਗਿਯਾਨ ਰੂਪ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਗੁਰੂ ਸੇ ਬਿਨਾਂ ਦ੍ਰਸ਼ਨੀ ਪ੍ਰਕਾਸ਼ ਰੂਪੀ ਮੁਕਤੀ ਨਹੀਂ ਮਿਲਤੀ। ਤਾਂ ਤੇ ਹੇ ਪਿਆਰੇ ਸਚੇ ਲਾਲ ਨਾਮ ਕੋ ਦੇਖ ਕਰਕੇ ਜਪੋ ਔਰ ਲਾਹ ਰੂਪੀ ਲਾਭ ਉਠਾਉ॥

ਮਾਰੂ ਕੀ ਵਾਰ॥ਪਉੜੀ॥ *(ਅੰਗ ੧੦੯੦/੧)*

**ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥**
**ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥**
**ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ॥**
**ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ॥**
**ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ॥੧੦॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਲਾਲ ਨੇ। ਇਸ ਜਗਤ ਦੀਆਂ ਦੋਵੇਂ ਤ੍ਰਫਾਂ ਉਤਪਤਿ ਕੀਤੀਆਂ ਹੈਂ। ਤਿਸ ਕੇ ਵਿਚ ਇਕ ਸ਼ਕਤੀ ਮਾਇਆ ਕਾ ਰੂਪ ਹੈ। ਦੂਸਰਾ ਪ੍ਰਕਾਸ਼ ਰੂਪੀ ਸਿਵ ਜੋਤਿ ਆਤਮਾ ਕਾ ਰੂਪ ਹੈ॥ ਸ਼ਕਤੀ ਮਾਇਆ ਕਾ ਤਰਫਦਾਰ ਮਨਮੁਖਿ ਹੈ। ਪ੍ਰਕਾਸ਼ ਰੂਪੀ ਸਿਵ ਜੋਤਿ ਆਤਮਾ ਕਾ ਤਰਫਦਾਰ ਗੁਰਮੁਖ ਹੈ। ਸ਼ਕਤੀ ਮਾਇਆ ਕਾ ਜੋ ਸਰੀਰ ਬਣਿਆ ਹੈ। ਤਿਸ ਮਾਇਆ ਰੂਪੀ ਸਰੀਰ ਕੇ ਅੰਦਰ ਪ੍ਰਕਾਸ਼ ਰੂਪੀ ਸਿਵ ਜੋਤਿ ਹੈ। ਜੋ ਇਸ ਸਰੀਰ ਰੂਪੀ ਸ਼ਕਤੀ ਕੇ ਅਭਿਮਾਨੀ ਹੂਏ ਹੈਂ। ਉਨ੍ਹੋਂ ਨੇ ਸਰੀਰ ਰੂਪੀ ਸ਼ਕਤੀ ਕਾ ਰੂਪ ਹੋਣੇ ਕਰਕੇ ਆਪਣੇ ਪ੍ਰਕਾਸ਼ ਰੂਪੀ ਸਿਵ ਜੋਤਿ ਕੋ ਨਹੀ ਪਾਇਆ॥ ਇਸ ਵਾਸ੍ਤੇ ਆਪਣੇ ਨਿਜ ਰੂਪ ਕੀ ਜਿੰਦ ਜੋਤਿ ਕੋ ਨਾ ਦੇਖਣੇ ਕਰਕੇ। ਚੁਰਾਸੀ ਲਾਖ ਜੂਨੀਉਂ ਕੇ ਜਨਮੋਂ ਵਿਖੇ

ਭਟਕਤੇ ਭਟਕਤੇ ਆਪਣੇ ਮਨੁਖਾ ਜਨਮ ਕਾ ਨਾਸ ਕੀਯਾ॥ ਲਾਲ ਪ੍ਰਕਾਸ਼ੀ ਸਤਿਗੁਰੋਂ ਕੀ ਜੋਤੀ ਜੋਤਿ ਮਿਲਾਣੇ ਵਾਲੀ ਸੇਵਾ ਕਰਕੇ ਜਪੋ ਹੀਰੇ ਲਾਲ ਕੋ ਦੇਖ ਕਰ ਸਾਸ ਗ੍ਰਾਸ ਸੇ। ਸਿੰਮ੍ਰਤੀਆਂ ਸਤਾਈ। ਔਰ ਖਟ ਸ਼ਾਸਤ੍ਰ ਪੜ ਔਰ ਸੋਧਿ ਕਰ ਦੇਖੋ। ਕਿਆ ਕਹਿਤੀ ਹੈਂ॥ ਜੋ ਸਭ ਸ੍ਰਿਸ਼ਟੀ ਕੇ ਜੀਵੋਂ ਸੇ ਉਤਮ ਹੈ ਹਰਿ ਲਾਲ ਕੇ ਦੇਖਣੇ ਵਾਲਾ ਦਾਸ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਬ੍ਰਹਮ ਲਾਲ ਕੇ ਨਾਮ ਬਿਨਾਂ ਇਸ ਸੰਸਾਰ ਵਿਖੇ ਕੋਈ ਪਦਾਰਥ ਨਹੀਂ ਇਸਥਿਰ ਰਹਿਣੇ ਵਾਲਾ। ਐਸੇ ਲਾਲ ਨਾਮ ਕੇ ਊਪਰੋਂ ਬਲਹਾਰਨੇ ਜਾਈਐ।

(ਸਿਖੋਵਾਚ) ਹੇ ਮੇਰੇ ਸਤਿਗੁਰ ਦੀਨ ਦਿਆਲ ਜੀ। ਉਸ ਅਕਾਲ ਲਾਲ ਕੁਦਰਤ ਕਾਨੂੰਨ ਕੇ ਮਾਲਿਕ ਨੇ ਜਗਤ ਕੋ ਉਤਪਤਿ ਕੀਆ। ਦੋਇ ਪੰਦੀ ਦੋਇ ਰਾਹ ਚਲਾਏ ਅਥਵਾ ਦੋਇ ਤਰਫਾਂ ਉਪਜਾਈਆਂ। ਸ਼ਕਤੀ ਔਰ ਸ਼ਿਵ। ਗੁਰਮੁਖ ਔਰ ਮਨਮੁਖ। ਗੁਰਮੁਖ ਪ੍ਰਕਾਸ਼ ਰੂਪੀ ਸ਼ਿਵ ਜੋਤਿ ਕੇ ਰਸਤੇ ਚਲਤਾ ਹੈ। ਔਰ ਮਨਮੁਖ ਸ਼ਕਤੀ ਮਾਇਆ ਕੇ ਰਸਤੇ ਚਲਤਾ ਹੈ। ਅਬ ਮਾਇਆ ਸ਼ਕਤੀ ਕਾ ਪ੍ਰਸੰਗ ਕਹੁ ਜੀ ਕੈਸੇ ਹੈ॥

(ਸਤਿਗੁਰੋਵਾਚ) ਹੇ ਸਿਖ ਯੇਹ ਮਾਇਆ ਸ਼ਕਤੀ ਭੀ ਬ੍ਰਹਮ ਲਾਲ ਕੀ ਛਾਯਾ ਹੈ। ਇਸ ਛਾਯਾ ਰੂਪੀ ਸ਼ਕਤ ਕੀ ਰਚਤ ਯੇਹ ਸ੍ਰੀਰ ਹੈ ਇਸ ਸ੍ਰੀਰ ਕੇ ਵਸੀਲੇ ਸੇ ਬ੍ਰਹਮ ਜੋਤਿ ਕਾ ਦਰਸ਼ਨ ਹੋਤਾ ਹੈ। ਇਸ ਸ੍ਰੀਰ ਸੇ ਬਿਨਾਂ ਬ੍ਰਹਮ ਜੋਤਿ ਕਾ ਦਰਸ਼ਨ ਨਹੀਂ ਹੋਤਾ। ਅਬ ਮਾਇਆ ਸ਼ਕਤ ਜੋ ਛਾਇਆ ਹੈ। ਇਸ ਕਾ ਗੁਰਬਾਣੀ ਸੇ ਪ੍ਰਮਾਣ ਦੇਤੇ ਹੈਂ ਤੁਮ ਸੁਣੋ॥

ਮਾਰੂ ਮਹਲਾ ੧ ॥ *(ਅੰਗ ੧੦੩੮/੧੪)*

**ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥ ਨਾ ਤਿਸ ਭੈਣ ਨ ਭਰਾਉ ਕਮਾਇਆ ॥ ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹ ਅਜਰਾਵਰੁ ਮਨਿ ਭਾਇਆ ॥ ੨ ॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਉਸ ਅਕਾਲ ਲਾਲ ਕੀ ਯੇਹ ਜਗਤ ਰਚਨਾ ਛਾਇਆ ਤ੍ਰੈਗੁਣਿ ਰੂਪ ਹੈ ਔਰ ਆਪ ਚਿਤੰਨ ਹੀਰਾ ਲਾਲ ਕੈਸਾ ਹੈ। ਨਾ ਜਿਸ ਕਾ ਕੋਈ ਬਾਪ ਹੈ॥ ਨਾ ਮਾਤਾ ਹੈ ਨਾ ਤਿਸਕੀ ਕੋਈ ਭੈਣ ਹੈ। ਨਾ ਭਰਾਤਾ ਹੈ। ਨਾ ਓਹੁ ਕਿਸੀ ਸੇ ਉਤਪਤਿ ਹੂਆ ਹੈ ਨਾ ਉਸਕਾ ਕਭੀ ਨਾਸ ਹੋਤਾ ਹੈ। ਨਾ ਉਸ ਕੀ ਕੋਈ ਕੁਲ ਹੈ। ਨਾ ਜਾਤੀ ਹੈ। ਐਸਾ ਆਦਿ ਸਨਾਤੰਨ ਅਜਰ ਅਮਰ ਰੂਪ ਹਮਾਰੇ ਮਨ ਕੋ ਭਾਇਆ ਪਿਆਰਾ ਲਗਾ ਹੈ॥

ਆਸਾ ਮਃ ੫ ॥ਪਟੀ॥ *(ਅੰਗ ੪੩੩/੧)*

**ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ॥**

**ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥੧੦ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਛਛੇ ਰੂਪੀ ਮਾਇਆ ਸ਼ਕਤੀ ਕੀ ਛਾਇਆ ਵਰਤੀ ਹੈ। ਸਭਨਾਂ ਭਵਨਾਂ ਕੇ ਅੰਤ੍ਰ ਗਤਿ ਵਿਖੇ॥ ਹੇ ਅਕਾਲ ਲਾਲ ਯੇਹ ਮਾਇਆ ਕੀ ਛਾਇਆ ਰੂਪੀ ਭਰਮ ਸਭ ਤੇਰਾ ਹੀ ਕੀਤਾ ਹੋਇਆ ਹੈ। ਛਾਇਆ ਰੂਪੀ ਤ੍ਰੈ ਗੁਣੋਂ ਕੇ ਭਰਮ ਕੋ ਉਤਪਤਿ ਕਰਕੇ ਸਭ ਜਗਤ ਕੋ ਆਪੇ ਹੀ ਭੁਲਾਇਆ ਹੂਆ ਹੈ। ਜਿਸ ਊਪਰ ਤੇਰੀ ਕ੍ਰਿਪਾ ਦ੍ਰਿਸ਼ਟੀ ਹੂਈ। ਉਸਕੋ ਜੋਤੀ ਜੋਤਿ ਮਿਲਾਣੇ ਵਾਲਾ ਗੁਰੂ ਮਿਲਿਆ ਹੈ॥

ਆਸਾ ਮਃ ੧ ॥ *(ਅੰਗ ੩੫੧/੫)*

**ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ॥**
**ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ॥ ੩ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹੇ ਅਕਾਲ ਲਾਲ ਜੀ ਅਸਾਂ ਸਰਬ ਹੀ ਜਗਤ ਵਿਖੇ ਜੋਤਿ ਰੂਪ ਤੇਰਾ ਹੀ ਦੇਖਿਆ ਹੈ। ਔਰ ਸਗਲੇ ਭਵਨੋਂ ਵਿਖੇ ਤੇਰੀ ਛਾਇਆ ਰੂਪੀ ਮਾਇਆ ਹੀ ਵਰਤ ਰਹੀ ਹੈ। ਔਰ ਆਪ ਪ੍ਰਕਾਸ਼ ਰੂਪੀ ਨਿਰਗੁਣਆਰੇ ਕਾ ਰੂਪ ਹੀਰਾ ਲਾਲ ਮਾਇਆ ਸੇ ਨਿਆਰਾ ਸਚ ਖੰਡ ਵਿਖੇ ਬੈਠਾ ਹੈ। ਆਪਣੀ ਜੋਤਿ ਰੂਪੀ ਨਦਰ ਕਰਕੇ ਦੇਖ ਰਿਹਾ ਹੈ ਮਾਇਆ ਰੂਪੀ ਛਾਇਆ ਕੋ॥

ਗੋਂਡ ਮਹਲਾ ੫ ॥ *(ਅੰਗ ੮੬੮/੧੭)*

**ਤੀਨਿ ਗੁਣਾ ਇਕ ਸਕਤਿ ਉਪਾਇਆ ॥ਮਹਾ ਮਾਇਆ ਤਾ ਕੀ ਹੈ ਛਾਇਆ ॥**
**ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥**
**ਤਾ ਕੀ ਗਤਿ ਮਿਤਿ ਕਿਛੂ ਨ ਪਾਇ ॥ਨਾਨਕ ਤਾ ਕੈ ਬਲਿ ਬਲਿ ਜਾਇ ॥੪ ॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਉਸ ਅਕਾਲ ਆਲ ਨੇ ਤੀਨ ਗੁਣਾ ਰੂਪੀ ਛਾਇਆ ਇਕ ਮਹਾਂ ਮਾਇਆ ਸ਼ਕਤਿ ਉਪਜਾਈ ਹੈ ਜਿਸ ਵਿਚ ਜਗਤ ਉਲਝ ਰਿਹਾ ਹੈ। ਆਪ ਅਕਾਲ ਲਾਲ ਕੈਸਾ ਹੈ। ਅਛਲ ਛਲ ਥੀਂ ਰਹਿਤ। ਅਛੇਦ ਕਟਣੇ ਛੇਦਣੇ ਸੇ ਰਹਿਤ ਅਭੇਦ ਦੁਵੈਤ ਰੂਪੀ ਭੇਦ ਸੇ ਰਹਿਤ। ਦਿਆਲ ਰੂਪੀ ਲਾਲ ਦੀਨਾ ਉਪਰ ਦਯਾ ਔਰ ਕ੍ਰਿਪਾ ਕਰਨੇ ਵਾਲਾ ਹੈ। ਤਿਸ ਅਕਾਲ ਲਾਲ ਕੀ ਗਤੀ ਔਰ ਮਰਿਯਾਦਾ ਕੋਈ ਪਾਏ ਨਹੀਂ ਸਕਤਾ। ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਮੈਂ ਤਿਸ ਅਨੰਤ ਸ਼ਕਤਿ ਬ੍ਰਹਮ ਲਾਲ ਕੇ ਊਪਰੋਂ ਸਦਾ ਹੀ ਬਲਿਹਾਰਨੇ ਔਰ ਵਾਰਨੇ ਜਾਤਾ ਹੂੰ।

ਮਾਰੂ ਮਹਲਾ ੩ ॥ *(ਅੰਗ ੧੦੬੬/੧)*

ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥
ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥ ੧॥
ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ॥ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ॥ ੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਲਾਲ ਨਿਰੰਕਾਰ ਨੇ ਜਗਤ ਕਾ ਅਕਾਰ ਉਤਪਤਿ ਕੀਆ ਔਰ ਸ਼ਬਦ ਰੂਪੀ ਹੁਕਮ ਸੇ ਮਾਇਆ ਮੋਹ ਕੋ ਬਣਾਇਆ। ਆਪੇ ਹੀ ਚਿਤੰਨ ਹੀਰੇ ਲਾਲ ਕਰਤਾ ਨੇ ਜਗਤ ਕਾ ਖੇਲ ਪ੍ਰਗਟ ਕੀਆ ਹੈ। ਔਰ ਤੁਮਾਰੇ ਸਚੇ ਸ਼ਬਦ ਕੋ ਸੁਣ ਕਰਕੇ ਤੇਰੇ ਸੇਵਕ ਹੀ ਆਪਣੇ ਮਨ ਵਿਖੇ ਵਸਾਇ ਸਕਤੇ ਹੈ॥ ਔਰ ਬ੍ਰਹਮ ਸ਼ਕਤੀ ਮਹਾਂ ਮਾਈ ਨੇ ਤ੍ਰੈ ਗੁਣ ਰੂਪੀ ਬ੍ਰਹਮਾ ਰਜੋ ਗੁਣ ਕੋ ਔਰ ਬਿਸ਼ਨੂੰ ਸਤੋਗੁਣ ਕੋ ਮਹਾਂ ਦਿਉ ਤਮੋ ਗੁਣ ਕੋ ਇਨ ਤੀਨੋਂ ਕੋ ਪ੍ਰਸੂਤਾ ਹੋਇ ਕਰਕੇ ਜਮਾਇਆ॥ ਫਿਰ ਬ੍ਰਹਮੇਂ ਕੋ ਚਾਰੋਂ ਵੇਦੋਂ ਕਾ ਫਰਮਾਣ ਕੀਤਾ ਆਗੇ ਬ੍ਰਹਮਾ ਨੇ ਬੇਦੋਂ ਕੇ ਅਨੁਸਾਰ ਵਰ੍ਹੇ ਮਹੀਨੇ ਵਾਰ ਔਰ ਪੰਦ੍ਹਾਂ ਥਿਤਾਂ ਕਰਕੇ ਜਗਤ ਕੀ ਮਰਿਯਾਦਾ ਕੇ ਵਾਸਤੇ ਸੋਝੀ ਪਾਂਵਦਾ ਭਇਆ॥

ਜਪੁਜੀ ਸਾਹਿਬ॥ *(ਅੰਗ ੭/੨)*

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ ੩੦॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਲਾਲ ਕੀ ਛਾਇਆ ਜੋ ਏਕੋ ਮਾਇਆ ਸ਼ਕਤ ਹੈ। ਸੋ ਜੁਗਤ ਕਰਕੇ ਵਿਆਈ ਅਥਵਾ ਪ੍ਰਸੂਤਾ ਹੋਈ। ਤਿਨ ਚੇਲੇ ਪ੍ਰਵਾਣ ਕੀਏ ਬ੍ਰਹਮਾਂ ਬਿਸ਼ਨੂੰ ਮਹਾਂਦਿਉ ਯੇਹ ਤਿਨ ਚੇਲੇ ਹੈਂ। ਇਕ ਸੰਸਾਰ ਬ੍ਰਹਮਾ। ਦੂਜਾ ਭੰਡਾਰੀ ਬਿਸ਼ਨੂੰ। ਤੀਜਾ ਲਾਇ ਦੀਬਾਣ ਸ੍ਰਿਸ਼ਟੀ ਕਾ ਸੰਘਾਰ ਕਰਨੇ ਵਾਲਾ ਮਹਾਦਿਉ। ਔਰ ਬ੍ਰਹਮ ਲਾਲ ਨੇ ਜਿਉਂ ਤਿਸ ਮਾਇਆ ਕੋ ਹੁਕਮ ਦੀਆ। ਤਿਵੇਂ ਹੀ ਮਾਇਆ ਨੇ ਤੀਨ ਚੇਲਿਓਂ ਸੇ ਫਰਮਾਣ ਕਰਵਾਇਆ। ਵੋਹ ਅਕਾਲ ਲਾਲ ਉਨ ਮਾਇਆ ਕੇ ਤੀਨੋਂ ਚੇਲਿਉਂ ਕੋ ਸੰਸਾਰ ਕੀ ਕ੍ਰਿਤ ਕਰਤੇ ਹੂਏ ਦੇਖਤਾ ਹੈ ਔਰ ਉਨ ਤੀਨੋਂ ਚੇਲਿਉਂ ਕੋ ਅਕਾਲ ਲਾਲ ਨਦਰ ਨਹੀਂ

ਆਤਾ। ਬਹੁਤ ਹੀ ਬੜੇ ਅਸਚਰਯ ਕੀ ਬਾਤ ਹੈ॥

ਰਾਮਕਲੀ ਮਹਲਾ ੫ ॥ *(ਅੰਗ ੯੨੪/੧੧)*

**ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ॥**
**ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ॥**
**ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ॥**
**ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ॥੨॥**

***ਅਰਥ***— ਵੋਹ ਅਕਾਲ ਲਾਲ ਦਾਤਾ ਕੈਸਾ ਹੈ। ਜੋਤਿ ਰੂਪੀ ਦਾਨ ਦੇਣੇ ਵਾਲਾ। ਸੋ ਤੀਨ ਗੁਣਾ ਕੀ ਮਾਇਆ ਸੇ ਪਰੇ ਅਪਾਰ ਰੂਪ ਪਾਰਾ ਵਾਰ ਥੀਂ ਰਹਿਤ ਹੈ ਔਰ ਘਟਿ ਘਟਿ ਵਿਖੇ ਜਿਸਕੀ ਜੋਤਿ ਸੋਭਨੀਕ ਹੋਇ ਰਹੀ ਹੈ। ਤਿਸ ਅਕਾਲ ਲਾਲ ਨੇ ਇਕ ਦਾਸੀ ਮਾਇਆ ਸ਼ਕਤੀ ਧਾਰੀ ਅਥਵਾ ਉਤਪਤਿ ਕਰੀ। ਜਿਸਕਾ ਸਾਰੇ ਹੀ ਪਸਾਰਾ ਹੋਇ ਰਿਹਾ ਹੈ। ਜਿਤਨੇ ਜੀਵ ਜੰਤ ਹੈਂ ਸਭ ਕੋ ਮੋਹਤ ਕੀਆ ਹੈ। ਵੋਹ ਹਰਿ ਜਿਸਕੋ ਆਪਣੀ ਕ੍ਰਿਪਾ ਕਰਕੇ ਰਾਖੇਗਾ ਸੋ ਵੋਹੀ ਸਚੇ ਹੀਰੇ ਲਾਲ ਕਾ ਪ੍ਰਗਟ ਕਰਨੇ ਵਾਲਾ ਸਚਾ ਵਖਿਆਣ ਭਾਖੇਗਾ। ਜਿਸਨੇ ਜੋਤੀ ਜੋਤਿ ਮੇਲਾਣੇ ਵਾਲੇ ਗੁਰੋਂ ਕੇ ਅਨਹਦ ਸ਼ਬਦ ਕਾ ਬੀਚਾਰ ਕੀਆ ਹੈ। ਸ੍ਰੀ ਗੁਰੂ ਜੀ ਕਹਿ ਹੈ ਜੋ ਪ੍ਰਭੂ ਕੋ ਭਾਇਆ ਹੈ। ਤਿਸ ਕੋ ਹੀ ਪ੍ਰਭ ਪਿਆਰਾ ਲਗਤਾ ਹੈ॥

ਆਸਾ ਮਹਲਾ ੫ ॥ *(ਅੰਗ ੩੯੪/੧੩)*

**ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥ ਬੋਲੈ ਕਉੜਾ ਜਿਹਬਾ ਕੀ ਫੂੜਿ॥**
**ਸਦਾ ਭੂਖੀ ਪਿਰੁ ਜਾਨੈ ਦੂਰਿ॥੧॥ ਐਸੀ ਇਸਤ੍ਰੀ ਇਕ ਰਾਮਿ ਉਪਾਈ॥**
**ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ ਰਹਾਉ॥**
**ਪਾਇ ਠਗਉਲੀ ਸਭੁ ਜਗੁ ਜੋਹਿਆ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥**
**ਗੁਰਮੁਖਿ ਨਾਮਿ ਲਗੇ ਸੇ ਸੋਹਿਆ॥੨॥ਵਰਤ ਨੇਮ ਕਰਿ ਥਾਕੇ ਪੁਨਹਚਰਨਾ॥**
**ਤਟ ਤੀਰਥ ਭਵੇ ਸਭ ਧਰਨਾ॥ ਸੇ ਉਬਰੇ ਜਿ ਸਤਿਗੁਰ ਕੀ ਸਰਨਾ॥ ੩॥**
**ਮਾਇਆ ਮੋਹਿ ਸਭੋ ਜਗੁ ਬਾਧਾ॥ ਹਉਮੈ ਪਚੈ ਮਨਮੁਖ ਮੂਰਾਖਾ॥**
**ਗੁਰ ਨਾਨਕ ਬਾਹ ਪਕਰਿ ਹਮ ਰਾਖਾ॥ ੪॥ ੨॥ ੯੬॥**

***ਅਰਥ***— ਸ੍ਰੀ ਗੁਰੂ ਜੀ ਮਾਇਆ ਸ਼ਕਤੀ ਕਾ ਰੂਪ ਔਰ ਲਖਣ ਇਸ ਸ਼ਬਦ ਵਿਖੇ

ਕਹਿ ਹੈਂ। ਮਾਇਆ ਕਾ ਮਸਤਕ ਤੀਨ ਗੁਣੋਂ ਕੀ ਤ੍ਰਿਕਟੀ ਰੂਪ ਹੈ। ਰਜੋ ਤਮੋਂ ਸਤੋ ਯੇਹ ਤੀਨ ਗੁਣੋ ਕੀ ਤ੍ਰਿਕਟੀ ਮਾਇਆ ਕੇ ਮਸਤਕ ਵਿਖੇ ਹੈ। ਔਰ ਜਿਸ ਮਾਇਆ ਕੇ ਨੇਤ੍ਰੋਂ ਕੀ ਦ੍ਰਿਸ਼ਟੀ ਕਰੂਰ ਕਠਿਨ ਸੋਭਾਇ ਵਾਲੀ ਹੈ। ਜਿਸਨੇ ਸਭ ਜਗਤ ਕੋ ਆਤਮ ਜੋਤਿ ਕੇ ਰੂਪ ਦੇਖਣੇ ਕੀ ਤਰਫੋਂ ਅਤੀ ਘਨਿ ਜੜਤਾ ਪਾਈ ਹੂਈ ਹੈ ਔਰ ਸਭ ਜਗਤ ਕੋ ਹੰਕਾਰ ਰੂਪੀ ਔਰ ਈਰਖਾ ਰੂਪੀ ਕਰੂਰ ਸ੍ਰਿਸ਼ਟੀ ਕਰਕੇ ਜਨਮ ਮਰਨ ਵਿਖੇ ਭਟਕਾਇ ਰਹੀ ਹੈ। ਸੋ ਯੇਹ ਮਾਇਆ ਕੀ ਕਰੂਰ ਦ੍ਰਿਸ਼ਟੀ ਕਹੀ ਹੈ॥ ਔਰ ਮਾਇਆ ਕਾ ਕਉੜਾ ਬੋਲਣਾ ਕਿਆ ਹੈ। ਜੋ ਸਭ ਸ੍ਰਿਸ਼ਟੀ ਕੇ ਜੀਵੋਂ ਵਿਖੇ ਕ੍ਰੋਧ ਰੂਪ ਪਾਇ ਕਰਕੇ ਕਉੜੇ ਬਚਨ ਬੁਲਾਤੀ ਹੈ। ਕੌੜੇ ਬੁਲਾਇ ਕਰਕੇ ਆਪਸ ਵਿਚ ਵਿਛੋੜਾ ਪਵਾਇ ਦੇਤੀ ਹੈ। ਯੇਹ ਮਾਇਆ ਕਾ ਕੌੜਾ ਬੋਲਣਾ ਔਰ ਫਟੀ ਹੋਈ ਜਿਹਬਾ ਦੇਖੀ ਹੈ॥ ਫਿਰ ਕੈਸੀ ਮਾਇਆ ਹੈ। ਜਿਸਕੋ ਸਦਾ ਹੀ ਤ੍ਰਿਸ਼ਨਾ ਰੂਪੀ ਭੁਖ ਲਗੀ ਰਹਿਤੀ ਹੈ। ਔਰ ਪ੍ਰਿਅ ਪਤੀ ਬ੍ਰਹਮ ਜੋਤਿ ਕੋ ਆਪਨੇ ਸੇ ਦੂਰ ਜਾਨਤੀ ਹੈ। ਐਸੀ ਮਾਇਆ ਰੂਪੀ ਇਕ ਇਸਤ੍ਰੀ ਪ੍ਰਕਾਸ਼ ਰੂਪੀ ਰਾਮ ਨੇ ਉਤਪਤਿ ਕਰੀ ਹੈ ਉਸ ਮਾਇਆ ਪਸਾਚਨੀ ਨੇ ਸਭ ਜਗਤ ਕੋ ਖਾਇਆ ਹੈ। ਅਥਵਾ ਨਿਜ ਸਰੂਪ ਸੇ ਭੁਲਾਇ ਕਰਕੇ ਵਾਰੰਵਾਰ ਜਨਮ ਮਰਨ ਵਿਖੇ ਪਾਇ ਕਰ ਖਾਇਆ॥ ਸ੍ਰੀ ਗੁਰੂ ਜੀ ਕਹਿ ਹੈਂ। ਹਮਕੋ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਨੇ ਇਸ ਮਾਇਆ ਸੇ ਰਖ ਲੀਆ ਹੈ॥ ਹੇ ਮੇਰੇ ਭਾਈ। ਇਸ ਮਾਇਆ ਨੇ ਠਗੌਲੀ ਭਰਮ ਕੀ ਪਾਇਆ ਕਰਕੇ ਸਭ ਜਗਤ ਕੋ ਮੋਹ ਲੀਆ ਹੈ। ਅਥਵਾ ਸਰੀਰ ਕੀ ਸੁੰਦਰਤਾਈ ਰੂਪੀ ਠਗਉਲੀ ਪਾਇ ਕਰਕੇ ਮੋਹਿਆ ਹੈ॥ ਸੋ ਕੌਣ ਕੌਣ ਮੋਹਿਆ ਹੈ॥ ਬ੍ਰਹਮਾ ਬਿਸ਼ਨ ਮਹਾਦਿਓ ਭੀ ਮੋਹਿਆ ਹੈ। ਔਰ ਅਨੇਕ ਪ੍ਰਕਾਰ ਕੇ ਵਰਤ ਨੇਮ ਕਰ ਕਰ ਕੇ ਥਕ ਗਏ ਹੈਂ। ਫਿਰ ਅਨੇਕ ਪ੍ਰਕਾਰੀ ਹਤਿਆ ਲਾਹਣੇ ਕੇ ਵਾਸਤੇ ਪੁਰਾਹਚਰਨ ਜਪ ਕੀਤੇ। ਔਰ ਤੀਰਥੋਂ ਕੇ ਕਨਾਰੇ ਭੀ ਭਵੇਂ ਸਭ ਧਰਤੀ ਕੇ ਸਹਿਤ। ਪਰ ਮਾਇਆ ਕੀ ਕੈਦ ਸੇ ਨਾ ਛੂਟੇ। ਇਸ ਮਾਇਆ ਕੀ ਕੈਦ ਸੇ ਵੁਹੀ ਛੂਟੇਗਾ। ਜੋ ਜੋਤੀ ਜੋਤਿ ਮੇਲਾਣੇ ਵਾਲੇ ਪੂਰੇ ਗੁਰੂ ਕੀ ਸ਼ਰਨਾਗਤਿ ਵਿਖੇ ਜਾਵੇਗਾ। ਇਸ ਮਾਇਆ ਕੇ ਮੋਹ ਰੂਪੀ ਬੰਧਨ ਵਿਖੇ ਸਭ ਜਗਤ ਹੀ ਬਾਂਧਿਆ ਹੂਆ ਹੈ। ਹੰਕਾਰ ਰੂਪੀ ਹਉਮੈ ਕੇ ਚਿਕੜ ਵਿਖੇ ਪਚਮੂਏ ਮਨਮੁਖ ਮੂਰਖ ਪੁਰਸ਼। ਗੁਰੂ ਜੀ ਕਹੇ ਹੈਂ। ਹਮ ਕੋ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਨੇ ਇਸ ਮਾਇਆ ਕੇ ਕੀਚ ਵਿਚੋਂ। ਜੋਤਿ ਪ੍ਰਕਾਸ਼ੀ ਬਾਂਹਿ ਪਕੜਾਏ ਕਰਕੇ ਬਾਹਰ ਕਢ ਲੀਆ ਹੈ।

ਗੁਜਰੀ ਕੀ ਵਾਰ ਸਲੋਕੁ ਮ:੩ ॥ *(ਅੰਗ ੫੧੦/੯)*

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥**

ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ॥ ੨॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਯੇਹ ਮਾਇਆ ਕੈਸੀ ਹੈ। ਇਕ ਬੜੀ ਭਾਰੀ ਜ਼ਹਿਰ ਕੀ ਭਰੀ ਹੋਈ ਨਾਗਨੀ ਹੈ। ਜੋ ਸਭ ਜਗਤ ਵਿਖੇ ਤੀਨ ਗੁਣੋ ਕੇ ਵਲ ਪਾਇ ਕਰਕੇ ਲਪਟ ਰਹੀ ਹੈ। ਜੋ ਪੁਰਸ਼ ਇਸ ਕੇ ਸੰਗ ਪਿਆਰ ਪਾਇ ਕਰਕੇ ਇਸ ਕੀ ਸੇਵਾ ਕਰੇਗਾ ਉਸ ਕੋ ਹੀ ਫਿਰ ਹਉਮੈ ਰੂਪੀ ਡੰਗ ਚਲਾਏ ਕਰਕੇ ਜਨਮ ਮਰਨ ਵਿਖੇ ਡਾਲ ਕਰ ਖਾਤੀ ਹੈ ਫਿਰ ਤਿਸ ਮਾਯਾ ਰੂਪੀ ਨਾਗਨੀ ਕੋ ਜੋਤੀ ਜੋਤਿ ਮੇਲਾਣੇ ਵਾਲੇ ਕਿਸੀ ਗੁਰਮੁਖ ਗਾਰੜੂ ਪੁਰਸ਼ ਨੇ ਹੀ ਮਲ ਦਲ ਕਰਕੇ ਪੈਰੀਂ ਲਗਾਯਾ ਹੈ। ਸ੍ਰੀ ਗੁਰੂ ਜੀ ਕਹੇ ਹੈਂ। ਇਸ ਸੰਸਾਰ ਸੇ ਸੋਈ ਉਭਰੇ ਅਥਵਾ ਮੁਕਤ ਹੂਏ ਹੈਂ। ਜੋ ਸਚੇ ਹੀਰੇ ਲਾਲ ਕੇ ਸਰੂਪ ਵਿਚ ਲਿਵ ਲਗਾਏ ਰਹੇ ਹੈਂ॥

ਗੁਜਰੀ ਮਹਲ ੫ ॥ *(ਅੰਗ ੪੯੯/੧)*

ਬਲਵੰਤਿ ਬਿਆਪਿ ਰਹੀ ਸਭ ਮਹੀ॥
ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ॥੧॥ਰਹਾਉ॥
ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ॥
ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ॥ ੨॥

*ਅਰਥ*— ਯੇਹ ਮਾਯਾ ਸ਼ਕਤ ਬੜੀ ਬਲਵੰਤ ਹੈ। ਜੋ ਸਾਰੇ ਹੀ ਜਗਤ ਵਿਖੇ ਬਿਆਪ ਰਹੀ ਹੈ। ਇਸ ਮਾਇਆ ਕਾ ਅਵਰ ਜੀਵ ਭੇਦ ਰੂਪੀ ਮਰਮ ਨਹੀਂ ਜਾਣਤੇ। ਔਰ ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਸੇ ਅਸਾਂ ਨੇ ਇਸਕਾ ਭੇਦ ਲਿਆ ਹੈ। ਇਸ ਮਾਇਆ ਨੇ ਜੀਤ ਲੀਆ ਹੈ ਬ੍ਰਹਮ ਪੁਰੀ ਕੋ। ਔਰ ਸ਼ਿਵ ਪੁਰੀ ਕੋ। ਵਿਸ਼ਨੂੰ ਪੁਰੀ ਕੋ। ਇਨ ਸਭ ਅਸਥਾਨੋਂ ਕੋ ਜੀਤ ਕਰਕੇ ਚੌਦਾਂ ਭਵਨੋਂ ਵਿਖੇ ਹੀ ਲਪਟ ਰਹੀ ਹੈ। ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ॥ ਯੇਹ ਮਾਯਾ ਬ੍ਰਹਮ ਦਰਸ਼ੀ ਸਾਧੂ ਸੇ ਹੀ ਡਰ ਕਰਕੇ ਭਾਗਤੀ ਹੂਈ ਫਿਰ ਚਰਨੋਂ ਵਿਖੇ ਆਏ ਪੜਤੀ ਹੈ ਦਾਸੀ ਭਾਵ ਹੋਏ ਕਰਕੇ॥

ਗੂਜਰੀ ਮਹਲਾ ੫ ॥ *(ਅੰਗ ੫੦੦/੫)*

ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ॥

ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥ ੧॥
ਅਬ ਮੋਹਿ ਆਇ ਪਰਿਓ ਸਰਨਾਇ॥
ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋਕਉ ਸਤਿਗੁਰਿ ਦੀਓ ਹੈ ਬਤਾਇ॥੧॥ਰਹਾਉ॥
ਸਿਧ ਸਾਧਿਕ ਅਰੁ ਜਖ੍ਹ ਕਿੰਨਰ ਨਰ ਰਹੀ ਕੰਠਿ ਉਰਝਾਇ॥
ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾ ਕੈ ਕੋਟਿ ਐਸੀ ਦਾਸਾਇ॥ ੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਮਾਇਆ ਸ਼ਕਤ ਕੈਸੀ ਬਲ ਵਾਲੀ ਹੈ। ਜਿਸ ਨੇ ਬ੍ਰਹਮ ਲੋਕ ਕੋ ਔਰ ਰੁਦਰ ਲੋਕ ਕੋ ਜੀਤ ਕਰਕੇ ਇੰਦਰ ਲੋਕ ਪਰ ਧਾਵਾ ਕਰਕੇ ਆਈ ਉਸਕੋ ਜੀਤ ਲੀਆ। ਅਥਵਾ ਬ੍ਰਹਮਾ ਔਰ ਮਹਾਦੇਵ ਔਰ ਇੰਦਰ ਭੀ ਮਾਇਆ ਕੇ ਇਸਤ੍ਰੀ ਰੂਪ ਕੋ ਦੇਖ ਕਰਕੇ ਕਾਮ ਆਤਰ ਹੋ ਮੋਹਤ ਹੂਏ ਹੈਂ॥ ਬ੍ਰਹਮਾ ਸੁਰਸਤੀ ਊਪਰ॥ ਇੰਦਰ ਹਲਿਆ ਊਪਰ ਮੋਹਤ ਹੂਏ ਹੈਂ॥ ਜੋਤੀ ਜੋਤਿ ਮੇਲਾਣੇ ਵਾਲੇ ਸਾਧਿ ਸੰਗਤਿ ਕੋ ਜੋਹਿ ਔਰ ਜਿਤ ਨਹੀ ਸਕਤੀ। ਉਨਕੇ ਚਰਨਾ ਕੋ ਮਲ ਮਲ ਕਰਕੇ ਧੋਵਤੀ ਹੈ। ਅਬ ਮੈਂ ਆਏ ਪਰਓਂ ਹੈ ਤਿਸ ਅਕਾਲ ਲਾਲ ਕੀ ਸਰਨਾਗਤਿ ਵਿਖੇ॥ ਇਸ ਮਾਇਆ ਰੂਪੀ ਗੁਪਤਿ ਅਗਨੀ ਸੇ ਬਹੁਤ ਪੁਰਸ਼ੋਂ ਕੇ ਜਤ ਸਤਿ ਰੂਪੀ ਪਰ ਜਲੇ ਹੈਂ। ਹਮਕੋ ਇਸ ਗੁਪਤ ਅਗਨੀ ਸੇ ਬਚਨੇ ਕਾ ਭੇਦ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਨੇ ਬਤਲਾਯਾ ਹੈ। ਯੇਹ ਮਾਯੌਾ ਸ਼ਕਤ ਬੜੇ ਬੜੇ ਸਿਧੀਓਂ ਕੇ ਸਾਧਨੇ ਵਾਲੇ ਸਿਧ ਸਾਧਕੋਂ ਕੇ ਔਰ ਜਖ ਕਿੰਨਰੋਂ ਕੇ ਔਰ ਨਰ ਪੁਰਸ਼ੋਂ ਕੇ ਇਨ ਸਭਨੋਂ ਕੇ ਕੰਠ ਵਿਖੇ ਲਪਟਾਇ ਰਹੀ ਹੈ॥ ਇਕ ਜਨ ਨਾਨਕ ਕਾ ਹੀ ਅੰਗ। ਅਥਵਾ ਪਖ ਕੀਤਾ ਹੈ ਪ੍ਰਭ ਲਾਲ ਰੂਪੀ ਕਰਤਾ ਨੇ। ਜਿਸ ਅਕਾਲ ਲਾਲ ਕਰਤੇ ਪੁਰਖ ਕੇ ਦਰਵਾਜੇ ਆਗੇ ਐਸੀ ਮਾਯਾ ਰੂਪੀ ਕਈ ਕਰੋੜਾਂ ਹੀ ਦਾਸੀਆਂ ਹੈਂ॥

ਗੂਜਰੀ ਕੀ ਵਾਰ ਮ: ੫ ॥ਪਉੜੀ॥ *(ਅੰਗ ੫੨੨/੫)*

ਸੂਰਬੀਰ ਵਰੀਆਮ ਕਿਨੈ ਨ ਹੋੜੀਐ॥
ਫਉਜ ਸਤਾਣੀ ਹਾਠ ਪੰਚਾ ਜੋੜੀਐ॥
ਦਸ ਨਾਰੀ ਅਉਧੂਤ ਦੇਨਿ ਚਮੋੜੀਐ॥
ਜਿਣਿ ਜਿਣਿ ਲੈਨ੍ਹਿ ਰਲਾਇ ਏਹੋ ਏਨਾ ਲੋੜੀਐ॥
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ॥

ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥
ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ॥
ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ॥ ੧੫॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਮਾਇਆ ਕੈਸੀ ਪ੍ਰਬਲ ਹੈ। ਇਸ ਸੰਸਾਰ ਵਿਖੇ ਜੋ ਬੜੇ ਬੜੇ ਸੂਰਬੀਰ ਵਰਯਾਮ ਰਿਖੀ ਮੁਨੀ ਸਿਧ ਸਾਧਕ ਤਾਕਤਵਾਰ ਹੂਏ ਹੈਂ। ਪਰ ਕਿਸੀ ਨੇ ਭੀ ਮਾਇਆ ਨਹੀਂ ਡਕੀ॥ ਮਾਇਆ ਕੀ ਫੌਜ ਤਾਕਤ ਵਰ ਔਰ ਬੜੇ ਹਠ ਵਾਲੀ ਹੈ॥ ਔਰ ਪੰਚ ਕਾਮ ਕ੍ਰੋਧ ਲੋਭ ਮੋਹ ਹੰਕਾਰ ਇਨ ਪੰਚੋਂ ਪ੍ਰਧਾਨੋਂ ਨੇ ਫੌਜ ਜੋੜੀ ਹੈ। ਔਰ ਦਸ ਨਾਰੀ ਰੂਪੀ ਦਸੇ ਇੰਦ੍ਰੀਆਂ ਭੀ ਬੜੇ ਅਉਧੂਤ ਰੂਪੀ ਭਿਆਨਕ ਦੁਖ ਕੋ ਚਮੋੜਤੀ ਹੈ। ਔਰ ਸਭ ਜੀਵੋਂ ਕੋ ਜਿਤ ਜਿਤ ਕਰਕੇ ਆਪਣੇ ਸਾਥ ਹੀ ਰਲਾਇ ਲੇਤੀ ਹੈ॥ ਯੇਹੀ ਇਨਕੋ ਹਮੇਸ਼ਾਂ ਖਾਹਿਸ਼ ਫੁਰਤੀ ਰਹਿਤੀ ਹੈ ਆਪਣੇ ਕਾਬੂ ਕਰਨੇ ਕੀ। ਔਰ ਤ੍ਰੈ ਗੁਣ ਬ੍ਰਹਮਾ। ਬਿਸ਼ਨੂ ਰੁਦਰ ਭੀ ਇਨ ਕੇ ਵਸ ਮੇਂ ਪੜੇ ਹੈਂ। ਕਿਸੀ ਨੇ ਮਾਇਆ ਕੀ ਫੌਜ ਸੇ ਸਾਹਮਣਾ ਯੁਧ ਕਰਕੇ ਜਿਤਿਆ ਨਹੀਂ ਹੈ॥ ਇਨਹੋ ਨੇ ਇਕ ਭਰਮ ਰੂਪੀ ਕੋਟ ਕਿਲਾ ਬਣਾਇਆ ਹੈ। ਔਰ ਮਾਇਆ ਕੀ ਤ੍ਰਿਸ਼ਨਾਂ ਰੂਪੀ ਤਿਸ ਕਿਲੇ ਕੇ ਗਿਰਦ ਖਾਈ ਬਣੀ ਹੈ॥ ਕਹੋ ਹੇ ਸਜਨ ਪੁਰਸ਼ੋ ਕਿਸ ਬਿਧੀ ਕਰਕੇ ਯੇਹ ਭਰਮ ਕਾ ਕੋਟ ਤੋੜੀਐ॥ ਅਥਵਾ ਇਸ ਬਿਧੀ ਸੇ ਤੋੜੀਐ। ਜੋਤੀ ਜੋਤਿ ਮੇਲਾਣੇ ਵਾਲੇ ਪੂਰੇ ਗੁਰੋਂ ਕੀ ਉਪਦੇਸ਼ ਰੂਪੀ ਅਰਾਧਨਾ ਕਰਕੇ ਤੋੜੀਐ॥ ਯੇਹ ਮਾਇਆ ਕਾ ਬਿਖਮ ਕਠਿਨ ਗੜ ਜੋ ਹੈ ਤਿਸਕੋ ਕੈਸੇ ਫੋੜੀਐ। ਐਸੇ ਬਿਖਮ ਗੜ ਕੋ ਤੋੜਨੇ ਵਾਲੇ ਗੁਰਾਂ ਕੇ ਆਗੇ ਰਾਤ ਔਰ ਦਿਨ ਇਕ ਰਸ ਹਾਥ ਜੋੜੀ ਖੜਾ ਰਹੂੰਗਾ।

ਆਸਾ ਮਹਲਾ ੫ ॥ *(ਅੰਗ ੩੭੦/੫)*

ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥
ਭਾਈ ਮੀਤ ਕੁਟੰਬ ਦੇਖਿ ਬਿਬਾਦੇ॥
ਹਮ ਆਈ ਵਸਗਤਿ ਗੁਰ ਪਰਸਾਦੇ॥ ੧॥
ਐਸਾ ਦੇਖਿ ਬਿਮੋਹਿਤ ਹੋਏ॥
ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ

ਸਾਧੂ ਸਭਿ ਧ੍ਰੋਹਨਿ ਧ੍ਰੋਹੇ॥ ੧॥ ਰਹਾਉ॥
ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ॥
ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ॥
ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ॥
ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ॥ ੨॥
ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ॥
ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥
ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥ ੩॥
ਗਿਆਨੀ ਕੀ ਹੋਇ ਵਰਤੀ ਦਾਸਿ॥ਕਰ ਜੋੜੇ ਸੇਵਾ ਕਰੇ ਅਰਦਾਸਿ॥
ਜੋ ਤੂੰ ਕਹਹਿ ਸੁ ਕਾਰ ਕਮਾਵਾ॥
ਜਨ ਨਾਨਕ ਗੁਰਮੁਖ ਨੇੜਿ ਨ ਆਵਾ॥ ੪॥

*ਅਰਥ*— ਸ੍ਰੀ ਗੁਰੂ ਜੀ ਇਸ ਸ਼ਬਦ ਵਿਖੇ। ਮਾਇਆ ਕਾ ਜਗਤ ਕੋ ਜੀਤਨਾ ਔਰ ਗੁਰਮੁਖਿ ਕੇ ਆਗੇ ਹਾਰ ਕਰ ਦਾਸੀ ਭਾਵ ਹੋਣਾ ਵਰਨਨ ਕਰਤੇ ਹੈਂ॥ ਜਿਸ ਪੁਰਸ਼ ਨੇ ਮਾਇਆ ਸੇ ਪ੍ਰੀਤ ਲਗਾਈ ਹੈ। ਔਰ ਇਕਤ੍ਰ ਕੀਆ ਹੈ। ਤਿਸਕੋ ਹੀ ਫਿਰ ਜਾਤੇ ਵਕਤ ਗਮ ਵਿਖੇ ਡਾਲ ਕਰਕੇ ਖਾਇਆ। ਜਿਸ ਪੁਰਸ਼ ਨੇ ਮਾਇਆ ਕੋ ਸ਼ੂਮ ਸੁਭਾਵ ਕਰਕੇ ਇਕਤ੍ਰ ਕੀਆ। ਔਰ ਵਰਤਨੇ ਸੇ ਰਹਿਤ ਹੋਇ ਕਰਕੇ ਸੁਖ ਸੇ ਰਖਾ। ਤਿਸ ਕੋ ਬਹੁਤ ਭੈ ਦਿਖਾਇਆ ਕਿ ਮਤ ਕੋਈ ਪੁਰਸ਼ ਮੇਰੀ ਮਾਇਆ ਕੋ ਲੇ ਜਾਵੇ॥ ਭਾਈਓਂ ਔਰ ਮਿਤਰੋਂ ਕੁਟੰਬੀਓਂ ਇਨ ਸਭਨੋਂ ਵਿਖੇ ਬਿਬਾਦ ਝਗੜਾ ਔਰ ਫਸਾਦ ਪਵਾਇ ਦੇਤੀ ਹੈ॥ ਮਾਇਆ ਕਹਿਤੀ ਹੈ। ਮੈਂ ਵਸ ਆਈ ਹੂੰ ਜੋਤੀ ਜੋਤਿ ਮੇਲਾਣੇ ਵਾਲੇ ਗੁਰਾਂ ਦੀ ਕਿਰਪਾ ਸੇ। ਤਿਸ ਮਾਇਆ ਕੋ ਦੇਖ ਕਰਕੇ ਮੋਹਤ ਕੌਣ ਕੌਣ ਹੂਏ ਹੈਂ। ਸੋ ਤੁਮ ਸੁਣੋਂ ਸਾਧਿਕ ਔਰ ਸਿਧ ਸੁਰ ਦੇਵਤਾ ਔਰ ਦੈਂਤ ਵਾ ਮਨੁਖ ਇਨ ਸਭਨੋਂ ਕੋ ਮਾਇਆ ਨੇ ਛਲਿਆ ਹੈ॥ ਜੋਤਿ ਪ੍ਰਕਾਸ਼ੀ ਸਾਧੂ ਕੀ ਸੰਗਤ ਸੇ ਬਿਨਾਂ। ਸਾਰੇ ਹੀ ਧ੍ਰੋਹਿਨ ਧ੍ਰੋਹਿ। ਕਿਆ ਮਾਇਆ ਕੇ ਛਲ ਸੇ ਧੋਖਾ ਖਾਦਾ। ਇਕ ਉਦਾਸੀ ਕਹਾਤੇ ਹੈ। ਤਿਨ ਕੋ ਕਾਮ ਨੇ ਸਤਾਇਆ। ਇਕ ਗ੍ਰਿਸਤੀ ਕਹਾਤੇ ਹੈ। ਤਿਨਹੋਂ ਨੇ ਮਾਇਆ ਇਕਤ੍ਰ ਕਰੀ। ਉਨ ਕੀ ਭੀ ਮਾਇਆ ਆਪਣੀ ਨ ਬਣੀ। ਇਕ ਸਤਿਵਦੀ ਕਹਾਤੇ ਹੈਂ ਸਤੀ

ਪੁਰਸ਼। ਤਿਨ ਕੋ ਭੀ ਮਾਇਆ ਨੇ ਬਹੁਤ ਕਲਪਾਇਆ ਹੈ। ਸ੍ਰੀ ਗੁਰੂ ਜੀ ਕਹਿ ਹੈਂ। ਹਮਕੋ ਹਰਿ ਅਕਾਲ ਲਾਲ ਨੇ ਰਖ ਲੀਆ ਹੈ। ਜੋਤੀ ਜੋਤਿ ਮੇਲਾਣੇ ਵਾਲੇ ਗੁਰੋਂ ਕੀ ਚਰਨੀ ਲਗਾਏ ਕਰਕੇ॥ ਤਪਸੀ ਤਪ ਕਰਤੇ ਸਿੰਙੀ ਰਿਖਮਾਰੇ ਹੈਂ॥ ਪੰਡਤੁ ਲੋਕ ਲੋਭ ਔਰ ਮੋਹ ਕੀ ਲੈਹਰੁ ਵਖੇ ਭੁਲਾਏ ਹੈਂ ਤੀਨੋ ਗੁਣ ਰਜੋ ਤਮੋ ਸਤੋ ਯੇਹ ਭੀ ਮੋਹੇ ਗਏ ਹੈਂ। ਔਰ ਅਕਾਸ ਪਤਾਲ ਭੀ ਮੋਹਿਆ ਹੈ ਸ੍ਰੀ ਗੁਰੂ ਜੀ ਕਹਿ ਹੈਂ। ਹਮ ਕੋ ਬ੍ਰਹਮ ਦਰਸ਼ੀ ਸਤਿਗੁਰਾਂ ਨੇ ਰਖਿ ਲੀਆ ਹੈ ਜੋਤਿ ਪ੍ਰਕਾਸ਼ੀ ਹਥ ਦੇਇ ਕਰਕੇ॥ ਯਹ ਮਾਇਆ ਜੋਤੀ ਜੋਤਿ ਮੇਲਾਣੇ ਵਾਲੇ ਗਿਯਾਨੀ ਪੁਰਸ਼ੋਂ ਕੀ ਦਾਸ ਭਾਵਨਾ ਹੋਏ ਕਰਕੇ ਵਰਤਤੀ ਹੈ॥ ਔਰ ਹਾਥ ਜੋੜ ਕਰਕੇ ਸੇਵਾ ਵਿਖੇ ਆਏ ਕਰ ਅਰਦਾਸ ਕਰਤੀ ਹੈ। ਹੇ ਗਿਯਾਨੀ ਪੁਰਸ਼ ਜੋ ਤੂੰ ਕਹਿ ਸੋ ਤੇਰੀ ਕਾਰ ਕਮਾਵਾਂ। ਸ੍ਰੀ ਪੰਚਮ ਗੁਰ ਨਾਨਕ ਦਾਸ ਜੀ ਬਰਨਨ ਕਰੇ ਹੈਂ ਯੇਹ ਮਾਇਆ ਐਸੇ ਜੋਤਿ ਪ੍ਰਕਾਸ਼ੀ ਗੁਰਮੁਖਾਂ ਕੇ ਊਪਰ ਜੋਰ ਪਾਵਣੇ ਕੇ ਵਾਸਤੇ ਡਰਤੀ ਹੋਈ ਨੇੜੇ ਨਹੀਂ ਆਤੀ।

ਆਸਾ ਮਹਲਾ ੫॥ *(ਅੰਗ ੩੮੪/੧)*

**ਰਹਾਉ॥ ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ॥**
**ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥ ੧॥**
**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥**
**ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਜੋ ਮਾਇਆ ਕੇ ਪੰਚ ਪ੍ਰਧਾਨ ਕਾਮ ਕ੍ਰੋਧ ਹੰਕਾਰ ਆਦੀ ਬੜੇ ਕਠਿਨ। ਗਾਖਰੋ ਗ੍ਰਸਨੇ ਵਾਲੇ ਔਰ ਮਹਾ ਜਾਲ ਵਿਖੇ ਫਸਾਨੇ ਵਾਲੇ ਹੈਂ। ਇਨਸੇ ਕਿਸ ਜੁਗਤੀ ਕੇ ਸੰਝਮ ਕਰਕੇ ਛੂਟੋ ਰੇ। ਇਨ ਪੰਚੋਂ ਨੇ ਸੁਰ ਨਰ ਦੇਵਤਾ। ਦੈਂਤ। ਤੀਨੋਂ ਗੁਣ। ਰਜੋ ਬ੍ਰਹਮਾ ਤਮੋਂ ਰੁਦਰ ਸਤੋ ਵਿਸ਼ਨੂੰ। ਇਨ ਸਭਨੋ ਕੇ ਸਹਿਤ ਸਾਰੇ ਭਵਨ ਹੀ ਲੂਟੇ ਹੈਂ। ਬਨ ਕੀ ਦਾਵਾਨਲ ਅਗਨੀ ਰੂਪੀ ਜੋ ਮਾਇਆ ਹੈ। ਤਿਸਨੇ ਅਨੇਕ ਪ੍ਰਕਾਰ ਕੇ ਜਗਤ ਰੂਪੀ ਤ੍ਰਿਣ ਜਲਾਇ ਦੀਏ ਹੈਂ ਔਰ ਜੋਤੀ ਜੋਤਿ ਮੇਲਾਣੇ ਵਾਲੇ ਗੁਰਮੁਖਿ ਰੂਪੀ ਕੋਈ ਵਿਰਲਾ ਹੀ ਹਰਿਆ ਬੂਟਾ ਕੈਂਮੁ ਦੈਂਮੁ ਲਹਿ ਲਹਾਤਾ ਸਬੂਤ ਹੀ ਰਿਹਾ ਹੈ ਅਗਨੀ ਸੇ ਬਚੁ ਕਰਕੇ। ਐਸੇ ਸਮਰਥ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ੋਂ ਕੀ ਮਹਿਮਾ ਕੋ ਵਰਨਨ ਨਹੀਂ ਕਰ ਸਕਤਾ।

(ਸਿਖੋਵਾਚ) ਹੇ ਸਤਿਗੁਰੋ। ਮਾਇਆ ਸ਼ਕਤੀ ਕਾ ਬ੍ਰਿਤਾਂਤੁ ਤੋ ਮੈਨੇ ਗੁਰਬਾਣੀ ਕੇ ਵਸੀਲੇ ਦੁਆਰਾ ਜਾਨਿਓਂ ਹੈ॥ ਅਬਿ ਇਸ ਕੇ ਤਰਫਦਾਰੁ ਜੋ ਮਨੁਮੁਖ ਪੁਰਸ਼ ਹੈਂ॥ ਤਿਨੁ

ਕਾ ਬ੍ਰਿਤਾਂਤ ਔਰ ਅਰਥ ਭੀ ਕਹੋ ਜੀ ਕੈਸੇ ਹੈ॥ ਸਤਿਗੁਰ ਆਤਮ ਦਰਸੀਓ ਵਾਚੁ। ਹੇ ਸਿਖ ਗੁਰਬਾਣੀ ਕੇ ਪ੍ਰਮਾਣੋ ਸੇ ਕਹਿਤੇ ਹੈਂ। ਤੁਮ ਧਿਆਨ ਦੇ ਕਰਕੇ ਸੁਣੋ॥ ਪਹਿਲੇ ਮਨਮੁਖ ਕਾ ਅਰਥ ਸੁਣੋ। ਇਸ ਮਨ ਜੋਤਿ ਕਾ ਨਿਵਾਸ ਹਿਰਦੇ ਕਮਲ ਵਿਖੇ ਹੈ॥ ਹਿਰਦਾ ਕਮਲ ਨੀਚੇ ਕੀ ਤਰਫ ਊਧਾ ਹੋਣੇ ਕਰਕੇ ਜੀਵ ਕੇ ਆਗੇ ਹੰਧੇਰਾ ਛਾਇਆ ਹੈ। ਜੈਸੇ ਸੂਰਜ ਕੇ ਆਗੇ ਗ੍ਰਿਹਨ ਲਗ ਜਾਤਾ ਹੈ। ਤੈਸੇ ਜੋਤਿ ਕੋ ਅਵਰਣ ਹੂਆ। ਫਿਰ ਇਸ ਜੀਵ ਕੋ ਹਉਮੇ ਰੂਪੀ ਫੁਰਨਾ ਫੁਰ ਆਇਆ ਹੈ। ਯੇਹ ਮਨ ਜੋਤਿ ਆਪਣੇ ਸਰੂਪ ਸੇ ਭੁਲ ਕਰਕੇ ਫੁਰਨੇ ਕੀ ਤਰਫ ਲਗ ਰਿਹਾ ਹੈ। ਹਉਮੈ ਰੂਪੀ ਮਲੀਨ ਵਾਸ਼ਨਾ ਸੇ। ਆਪਣੇ ਆਪ ਕੋ ਪੰਚ ਵਿਸ਼ਿਓਂ ਔਰ ਦਸੋਂ ਇੰਦ੍ਰੀਓਂ ਕੀ ਜਾਲੀ ਵਿਖੇ ਫਸਾਇਆ ਔਰ ਵਾਸ਼ਨਾ ਮੇਂ ਬੰਦ ਹੋਏ ਕਰਕੇ ਜਨਮ ਮਰਨ ਵਿਖੇ ਖਰਾਬ ਹੋਣੇ ਲਗਾ। ਇਸਕਾ ਨਾਮ ਮਨਮੁਖਿ ਹੂਆ। ਔਰ ਮਾਇਆ ਕੀ ਤਰਫ ਝੁਕਣੇ ਕਰਕੇ ਯੇਹ ਅਧੋਗਤੀ ਕੋ ਪ੍ਰਾਪਤ ਹੂਆ ਹੈ। ਫਿਰ ਜਬ ਯੇਹ ਜੀਵ ਆਤਮਾ ਹਉਮੈ ਰੂਪੀ ਮਾਇਆ ਕੋ ਛੋਡੇਗਾ ਫਿਰ ਤੋ ਐਨ ਸਾਫ ਹੀ ਸ਼ੁਦ ਆਤਮ ਜੋਤਿ ਹੈ॥

(ਸਿਖੋਵਾਚ) ਹੇ ਸਤਿਗੁਰੋ ਪਹਿਲੇ ਹਉਮੈ ਕਾ ਬ੍ਰਿਤਾਂਤ ਕਹੋ ਜਿਸ ਸੇ ਯੇਹ ਮਨਮੁਖ ਬਣਿਆ ਹੈ ਪਿਛੋਂ ਮਨਮੁਖ ਕਾ ਬ੍ਰਿਤਾਂਤ ਸੁਨੂੰਗਾ॥ (ਸਤਿਗੁਰੋ ਵਾਚ) ਹੇ ਸਿਖ ਹਉਮੈ ਕਾ ਵ੍ਰਿਤਾਂਤ ਗੁਰਬਾਣੀ ਸੇ ਕਹਿਤੇ ਹੈਂ ਤੁਮ ਸੁਣੋ॥ ਅਬ ਹਉਮੈ ਰੋਗ ਕਾ ਪ੍ਰਸੰਗ ਸ਼ੁਰੂ ਕਰਤੇ ਹੈਂ॥

ਸੂਹੀ ਮਹਲਾ ੪ ॥ *(ਅੰਗ ੭੩੫/੧੮)*

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥**
**ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥ ੨ ॥**
**ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ॥**
**ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ॥ ੩ ॥**

*ਅਰਥ*— ਸ੍ਰੀ ਗੁਰੂ ਜੀ ਪਹਿਲੇ ਇਸ ਸ੍ਰਿਸ਼ਟੀ ਕੇ ਕਾਰਕ ਤੀਨੋਂ ਦੇਵਤਾ ਹੀ ਹਉਮੈ ਰੋਗ ਸੇ ਗ੍ਰਸੇ ਹੂਏ ਵਰਨਨ ਕਰਕੇ ਕਹਿਤੇ ਹੈਂ॥ ਬ੍ਰਹਮਾ ਬਿਸ਼ਨੂੰ ਔਰ ਮਹਾਂਦਿਉ। ਯੇਹ ਤੀਨ ਗੁਣ ਹੀ ਰੋਗੀ ਹੈ। ਔਰ ਹਉਮੈ ਹੰਕਾਰ ਕੇ ਸਹਿਤ ਸ੍ਰਿਸ਼ਟੀ ਕੀ ਉਤਪਤੀ। ਪਾਲਣਾ ਸੰਘਾਰ ਕਰਨੇ ਕੀ ਕਾਰ ਕਰਤੇ ਹੈਂ॥ ਔਰ ਆਪ ਖੁਦ ਮੁਖਤਾਰ ਈਸ਼ਰ ਬਣਕੇ ਜਗਤ ਵਿਚ ਆਪਣਾ ਨਾਮ ਜਪਾਇਆ। ਜਿਸ ਚਿਤੰਨ ਨਿਰਗੁਣ ਅਕਾਲ ਲਾਲ ਨੇ ਇਨ ਕੋ ਉਤਪਤਿ ਕੀਯਾ ਥਾ ਉਸਕੋ ਨ ਦੇਖ ਕਰ ਚੇਤਿਆ॥ ਅਥਵਾ ਜੋਤੀ ਜੋਤਿ ਨਾ ਮੇਲੀ ਬਪੜੇ ਵਿਚਾਰਿਆਂ ਨੇ॥ ਔਰ

ਹਰਿ ਬ੍ਰਹਮ ਲਾਲ ਕੇ ਰੂਪ ਵਿਚ ਮਿਲਣੇ ਵਾਲੇ ਗੁਰਮੁਖਾਂ ਨੇ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੇ ਰਸਤੇ ਦੇਖ ਕਰ ਸੋਝੀ ਪਾਈ ਹੈ। ਯੇਹ ਹਉਮੈ ਰੂਪੀ ਰੋਗ ਸਭ ਜਗਤ ਕੋ ਵਿਆਪਣੇ ਕਰਕੇ ਜਨਮ ਮਰਨ ਕੇ ਭਾਰੀ ਦੁਖ ਹੋਏ ਰਿਹਾ ਹੈ। ਇਸ ਹਉਮੈ ਰੋਗ ਸੇ ਕੋਈ ਵਿਰਲਾ ਹੀ ਗੁਰਾਂ ਕੀ ਕ੍ਰਿਪਾ ਦ੍ਰਿਸ਼ਟੀ ਸੇ ਛੂਟਤਾ ਹੈ॥ ਐਸੇ ਹਉਮੈ ਰੋਗ ਸੇ ਰਹਿਤ ਭਗਤ ਜਨਕੇ ਉਪਰੋਂ ਅਸੀ ਬਲਿਹਾਰਨੇ ਵਾਰਨੇ ਜਾਤੇ ਹੈਂ॥

ਗਉੜੀ ਕੀ ਵਾਰ ਮ: ੪ ॥ਸਲੋਕ॥ *(ਅੰਗ ੩੦੧/੧੧)*

**ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ॥ ੧॥**

*ਅਰਥ*— ਬਾਹਰ ਮੁਖੀ ਸਰੀਰਕ ਰੋਗ ਸਭਕੋ ਨਜਰ ਆਤਾ ਹੈ। ਔਰ ਅੰਤ੍ਰੀਵ ਮਨ ਕੇ ਅੰਦਰ ਹਉਮੈ ਕਾ ਰੋਗ ਹੈ। ਜਿਸ ਹਉਮੈ ਕੇ ਰੋਗ ਕੋ ਭਰਮ ਭੂਲੇ ਹੂਏ ਦੁਰਜਨ ਪਾਪੀ ਪੁਰਸ਼ ਨਹੀਂ ਜਾਨਤੇ। ਕਿ ਸਾਡੇ ਮਨ ਕੋ ਹਉਮੈ ਕਾ ਰੋਗ ਲਗਾ ਹੂਆ ਹੈ। ਸ੍ਰੀ ਚੌਥੇ ਨਾਨਕ ਦੇਵ ਜੀ ਕਹਿ ਹੈਂ॥ ਹੇ ਪੁਰਸ਼ ਸਤਿਗੁਰ ਰੂਪੀ ਸਾਧੂ ਜਨਕੋ ਮਿਲ ਕਰਕੇ ਇਸ ਹਉਮੈ ਰੋਗ ਕੋ ਦੂਰ ਕਰੋ॥

ਭੈਰਉ ਮਹਲਾ ੩ ॥ *(ਅੰਗ ੧੧੩੦/੪)*

**ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ॥**
**ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ॥ ੧॥**
**ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ॥**
**ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ॥੧॥ਰਹਾਉ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਦੋਵੈਤੁ ਰੂਪੀ ਹਉਮੈ ਕਾ ਰੋਗੁ ਮਨਮੁਖਾਂ ਕੋ ਬਿਆਪੁ ਰਹਿਆ ਹੈ। ਔਰੁ ਅੰਤਰ ਤ੍ਰਿਸ਼ਨਾ ਕੀ ਅਗਨੀ ਅਧਿਕ ਜਲਾ ਰਹੀ ਹੈ। ਇਸ ਰੋਗ ਕਰਕੇ ਮਰਿ ਮਰਿ ਜਨਮਤੇ ਮਰਤੇ ਰਹਿਤੇ ਹੈਂ ਕਭੀ ਠੌਰ ਨਹੀ ਪਾਤੇ ਔਰ ਬ੍ਰਿਥਾ ਹੀ ਜਨਮ ਗਵਾਤੇ ਹੈਂ। ਹੇ ਮੇਰੇ ਪ੍ਰੀਤਮ ਪਿਆਰੇ ਅਕਾਲ ਲਾਲ ਜੀ ਆਪਣੀ ਕ੍ਰਿਪਾ ਕਰਕੇ ਯੇਹ ਅਗਨੀ ਨਵਿਰਤ ਕਰੋ ਜੀ ਯੇਹ ਹਉਮੈ ਰੋਗ ਕੀ ਅਸਾਧਿ ਬਿਮਾਰੀ ਵਾਲਾ ਜੋ ਜਗਤ ਉਪਾਇਆ ਹੈ ਸੋ ਬਿਨਾਂ ਅਨਹਦ ਸ਼ਬਦ ਸੁਣਨੇ ਸੇ ਰੋਗ ਨਹੀਂ ਜਾਵੇਗਾ॥

ਭੈਰਉ ਮਹਲਾ ੫ ॥ (ਅੰਗ ੧੧੪੦/੧੬)

ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥ ੧ ॥
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥ ੧ ॥ ਰਹਾਉ ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥
ਹੇਤ ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥ ੨ ॥
ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥ ੩ ॥
ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧਸੰਗ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥ ੪ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਲਾਲ ਨੇ। ਹਉਮੈ ਰੂਪੀ ਰੋਗ ਮਾਨੁਖ ਕੋ ਦੀਆ ਹੈ ॥ ਔਰ ਕਾਮ ਚੇਸ਼ਟਾ ਕਾ ਰੋਗ ਹਸਤੀ ਕੋ ਲਗਾਇਆ ਹੈ। ਨੇਤ੍ਰੋਂ ਸੇ ਦੀਪਕਾ ਕਾ ਰੂਪ ਦੇਖ ਕਰ ਸਲ ਮੂਆ ਹੈ ਪਤੰਗਾ ਦ੍ਰਿਸ਼ਟ ਰੋਗ ਕੇ ਵਿਸ਼ੈ ਕਰਕੇ ਔਰ ਰਾਗ ਸੁਣਨੇ ਕੇ ਨਾਦ ਰੋਗ ਨੇ ਹਰਨਿ ਕੋ ਮਾਰ ਕਰ ਖਪਾਇਆ ਹੈ। ਜੋ ਜੋ ਇਸ ਸੰਸਾਰ ਵਿਖੇ ਜੀਅ ਜੰਤ ਨਜਰੀ ਆਤੇ ਹੈਂ ਸੋ ਸਾਰੇ ਹੀ ਹਉਮੈ ਰੋਗ ਸੇ ਗ੍ਰਸੇ ਹੂਏ ਹੈਂ। ਹਉਮੈ ਰੂਪੀ ਰੋਗ ਸੇ ਰਹਿਤ ਇਕ ਜੋਤੀ ਜੋਤਿ ਮੇਲਾਣੇ ਵਾਲੇ ਮੇਰੇ ਸਤਿਗੁਰ ਯੋਗੀ ਜਨ ਪੁਰਸ਼ ਹੈਂ॥ ਔਰ ਜਿਹਬਾ ਕੇ ਰਸ ਰੋਗ ਨੇ ਮਛਲੀ ਕੋ ਗ੍ਰਸ ਕਰਕੇ ਮਰਵਾਇਆ ਹੈ। ਔਰ ਸੁਗੰਧੀ ਵਾਸ਼ਨਾ ਲੇਣੇ ਕੇ ਵਿਸ਼ੇ ਰੂਪੀ ਰੋਗ ਨੇ ਭਵਰੇ ਕੋ ਮਰਵਾਇਆ ਹੈ। ਔਰ ਮੋਹ ਰੂਪੀ ਹਿਤ ਕਾ ਹੀ ਸਗਲ ਜਗਤ ਵਿਖੇ ਪਸਾਰਾ ਹੈ॥ ਤੀਨ ਗੁਣੋ ਕੇ ਰੋਗ ਊਤਪਤ ਹੋਣੇ ਸੇ ਸਭੀ ਵਿਕਾਰ ਅਨੇਕ ਪ੍ਰਕਾਰ ਕੇ ਉਤਪਤਿ ਹੋਤੇ ਹੈਂ॥ ਜਿਤਨਾ ਜਗਤ ਸੂਖਮ ਅਸਥੂਲ ਹੈ। ਹਉਮੈ ਰੋਗ ਸੇ ਗ੍ਰਸਿਆ ਹੂਆ ਹੀ ਮਰਤਾ ਹੈ। ਔਰ ਹਉਮੈ ਰੋਗ ਸੇ ਹੀ ਜਨਮਤੇ ਹੈਂ। ਔਰ ਹਉਮੈ ਰੋਗ ਸੇ ਹੀ ਗ੍ਰਸੇ ਹੂਏ ਬਾਰੰਬਾਰ ਜੂਨੀਓ ਵਿਖੇ ਭਰਮਤੇ ਫਿਰਤੇ ਹੈਂ॥ ਹਉਮੈ ਰੋਗ ਕੇ ਬੰਧਨੋਂ ਸੇ ਰਹਿਤ ਇਕ ਰਤੀ ਜਿਤਨਾ ਭੀ ਖਾਲੀ ਨਹੀਂ ਹੈ॥ ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰਾਂ ਥੀਂ ਬਿਨਾ ਹਉਮੈ ਰੂਪੀ ਰੋਗ ਕਭੀ ਨਹੀਂ ਜਾਵੇਗਾ॥ ਤੀਨ ਗੁਣਾ ਸੇ ਪਰੇ ਜੋ ਪਾਰਬ੍ਰਹਮ ਹੈ। ਜਿਸ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ।

ਹਮਾਰੀ ਬਾਂਹਿ ਪਕੜ ਕਰਕੇ ਹਉਮੈ ਕੇ ਰੋਗ ਵਿਚੋਂ ਕਾਢ ਲੀਆ ਹੈ। ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮਦਰਸੀ ਸਾਧ ਸੰਗਤ ਨੇ ਜਨਮ ਮਰਨ ਕੇ ਬੰਧਨ ਕਾਟ ਦੀਏ ਹੈਂ ਔਰ ਹਮਾਰੇ ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰਾਂ ਨੇ ਹਉਮੈ ਰੋਗ ਕੋ ਮਿਟਾਇਆ ਹੈ।

ਆਸਾ ਕੀ ਵਾਰ ਸਲੋਕ ਮਃ ੧ ॥ *(ਅੰਗ ੪੬੬/੧੦)*

**ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥ ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਇਆ ॥ ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥ ਹਉਮੈ ਕਰਿ ਕਰਿ ਜੰਤ ਉਪਾਇਆ ॥ ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥ ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥ ੧ ॥**

***ਅਰਥ*—** ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਜੀਵ ਹਉਮੈ ਵਿਚ ਹੀ ਇਸ ਜਗਤ ਊਪਰ ਆਇਆ ਹੈ। ਹਉਮੈ ਵਿਚ ਹੀ ਮਰ ਕਰ ਗਿਆ। ਹਉਮੈ ਵਿਚ ਹੀ ਜਨਮ ਲੀਆ ਹੈ। ਹਉਮੈ ਵਿਚ ਹੀ ਮੋਇਆ ਹੈ। ਹਉਮੈ ਵਿਚ ਹੀ ਕਿਸੀ ਕੋ ਕਿਛ ਪਦਾਰਥ ਦੀਯਾ ਹੈ। ਔਰ ਹਉਮੈ ਵਿਚ ਹੀ ਕਿਸੀ ਸੇ ਕਿਛ ਲੀਆ ਹੈ। ਹਉਮੈ ਵਿਚ ਹੀ ਇਸ ਸੰਸਾਰ ਵਿਖੇ ਕਿਛ ਪਦਾਰਥ ਖਟਿਆ ਹੈ। ਹਉਮੈ ਵਿਚ ਹੀ ਇਸ ਕੇ ਹਥੋਂ ਪਦਾਰਥ ਗਿਆ। ਹਉਮੈ ਵਿਚ ਹੀ ਸਤਿਵਾਦੀ ਸਚ ਬੋਲਣੇ ਵਾਲਾ ਹੂਆ ਹੈ। ਹਉਮੈ ਵਿਚ ਹੀ ਕੁੜਿਆਰ ਝੂਠ ਬੋਲਤਾ ਹੈ। ਔਰ ਹਉਮੈ ਵਿਚ ਹੀ ਪਾਪ ਪੁਨਿ ਕਾ ਬੀਚਾਰ ਕਰਤਾ ਹੈ। ਹਉਮੈ ਵਿਚ ਹੀ ਨਰਕ ਸੁਵਰਗ ਵਿਖੇ ਭਰਮਤਾ ਹੂਆ ਅਵਤਾਰ ਧਾਰਤਾ ਹੈ। ਹਉਮੈ ਵਿਚ ਹੀ ਸੰਸਾਰ ਕੀ ਖੁਸ਼ੀ ਦੇਖ ਕਰਕੇ ਹਸਤਾ ਹੈ। ਔਰ ਹਉਮੈ ਵਿਚ ਹੀ ਕਿਸੀ ਕੀ ਚਿੰਤਾ ਵਾ ਦੁਖ ਕਰਕੇ ਰੋਵਤਾ ਹੈ। ਹਉਮੈ ਵਿਚ ਹੀ ਪਾਪ ਕੇ ਚਿਕੜ ਕਰਕੇ ਭਰਿਆ ਹੂਆ ਹੈ। ਔਰ ਹਉਮੈ ਕਰਕੇ ਹੀ ਜਗ ਦਾਨ ਤੀਰਥ ਬ੍ਰਤ

ਕਰਕੇ ਪਾਪਾਂ ਕੇ ਚਿਕੜ ਕੋ ਧੋਵਤਾ ਹੈ। ਹਉਮੈ ਵਿਚ ਹੀ ਭੇਖ ਧਾਰ ਕਰਕੇ ਜਾਤੀ ਵਰਨ ਕੀ ਔਰ ਮਨੁਖਾ ਜਨਮ ਕੀ ਜਿਨਸ ਕੋ ਖੋਵਤਾ ਹੈ। ਅਥਵਾ ਦੂਰ ਕਰਤਾ ਹੈ। ਹਉਮੈ ਵਿਚ ਹੀ ਮੂਰਖ ਸੁਭਾਵ ਧਾਰਨ ਕੀਆ ਹੈ। ਔਰ ਹਉਮੈ ਵਿਚ ਹੀ ਸਿਆਣਾ ਚਾਤਰ ਬਣਿਆ ਹੈ। ਪਰ ਇਸ ਹਉਮੈ ਕਰਕੇ ਜੋਤੀ ਜੋਤਿ ਮੇਲਾਣੇ ਵਾਲੀ ਮੋਖ ਪਦਵੀ ਕੋ ਨਹੀਂ ਪਾਵੇਗਾ॥ ਹਉਮੈ ਵਿਚ ਹੀ ਮਾਇਆ ਹੈ। ਔਰ ਹਉਮੈ ਵਿਚ ਹੀ ਛਾਇਆ ਰੂਪੀ ਫੁਰਨਾ ਹੈ॥ ਹਉ ਹਉ ਕਰਕੇ ਹਉਮੈ ਵਿਚ ਹੀ ਜੀਅ ਜੰਤ ਉਪਾਏ ਹੈਂ ਜੀਵੋਂ ਨੇ ਅਥਵਾ ਤੀਨੋਂ ਗੁਣੋ ਨੇ॥ ਜੋਤਿ ਪ੍ਰਕਾਸ਼ੀ ਨਦਰ ਕੋ ਖੋਲ ਕਰਕੇ ਇਸ ਹਉਮੈ ਕਾ ਭੇਦ ਬੂਝੋ। ਤਾਂ ਅਕਾਲ ਲਾਲ ਕੇ ਦਰਬਾਰ ਕਾ ਦਰਵਾਜਾ ਨਜ਼ਰੀ ਆਵੇਗਾ॥ ਯੇਹ ਜੀਵ ਜੋਤੀ ਜੋਤਿ ਮਿਲਾਣੇ ਵਾਲੇ ਗਿਯਾਨ ਸੇ ਬਿਨਾ ਜਬਾਨ ਕੀ ਕਥਨਾ ਕਥਿ ਕਥਿ ਕਰਕੇ ਖਪਤ ਹੂਏ ਹੈਂ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਇਸ ਜੀਵ ਨੇ ਜੈਸੇ ਕਰਮ ਕੀਏ ਹੈਂ ਉਨਕੇ ਅਨੁਸਾਰ ਹੀ ਉਸਕੇ ਮਸਤਕ ਊਪਰ ਲੇਖ ਲਿਖੇ ਗਏ ਹੈਂ। ਜੈਸੇ ਭਲੇ ਬੁਰੇ ਕਰਮ ਕੀਏ ਥੇ ਵੈਸੇ ਹੀ ਲਿਖੇ। ਜੈਸਾ ਵੇਖਹਿ। ਜਿਸ ਦ੍ਰਿਸ਼ਟੀ ਸੇ ਸੰਸਾਰ ਵਿਚ ਭਲਾ ਬੁਰਾ ਵੇਖਹਿ। ਵੈਸਾ ਹੀ ਅਗੋਂ ਨਜਰੀ ਆਵੈ ਹੈ। ਅਥਵਾ ਹਉਮੈ ਕੇ ਸਾਥ ਬਾਹਰ ਮੁਖੀ ਜਗਤ ਭਾਵਣਾਂ ਕਰਕੇ ਦੇਖੇ ਤਾਂ ਜਗਤ ਨਜਰੀ ਆਵੈਗਾ। ਜੇ ਕਰ ਹਉਮੈ ਸੇ ਰਹਿਤ ਹੋਏ ਕਰਿ ਅੰਤਰ ਮੁਖੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਬ੍ਰਹਮ ਲਾਲ ਕਾ ਧਯਾਨ ਕਰੋਗੇ ਤਾਂ ਬ੍ਰਹਮ ਲਾਲ ਹੀ ਇਕ ਰੂਪ ਸਾਰੇ ਨਜਰੀ ਆਵੇਗਾ ਜੈਸੀ ਭਾਵਨਾ ਕਰੋਗੇ ਤੈਸਾ ਹੀ ਦੇਖੋਗੇ॥

ਮਾਰੂ ਵਾਰ ਡਖਣੇ ਪਉੜੀ॥ *(ਅੰਗ ੧੦੯੬/੮)*

ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ॥
ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ॥
ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ॥ ੬॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਹੇ ਨਿਰਗੁਣ ਅਕਾਲ ਲਾਲ ਜੀ ਤੂੰ ਨੇ ਆਪੇ ਹੀ ਜਗੁ ਮਹਿ ਖੇਲ ਰਚਾਇਆ ਹੈ। ਔਰ ਤਿਸ ਵਿਖੇ ਹਉਮੈਂ ਰੂਪੀ ਹੰਕਾਰ ਪਾਇਆ ਹੈ ਔਰ ਏਕ ਪੰਜ ਤਤੋਂ ਕਾ ਸਰੀਰ ਰੂਪੀ ਮੰਦਰ ਰਚਾਇਆ ਹੂਆ ਹੈ। ਤਿਸ ਕੇ ਅੰਦਰ ਪੰਚ ਚੋਰ ਵਾਸਤੇ ਹੈਂ ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦੀ ਬੁਰੇ ਕਰਮੋਂ ਕੀ ਬੁਰਿਆਈਆਂ ਨਿਤ ਹੀ ਕਰਤੇ ਹੈਂ। ਔਰ ਦਸੋਂ ਇੰਦ੍ਰੀਆਂ ਰੂਪੀ ਜੋ ਨਾਰੀ ਹੈਂ। ਇਨ ਕਾ ਪ੍ਰੇਰਕ ਮਨ ਰੂਪੀ ਪੁਰਖ ਹੈ। ਦਸੋਂ ਹੀ ਇੰਦਰੀਆਂ ਆਪੋ ਆਪਣੇ ਸੁਆਦੋਂ ਵਿਖੇ ਲੁਭਾਈਆਂ ਹੂਈਆਂ ਹੈਂ। ਇਨ ਮਾਇਆ ਮੋਹਣੀ ਨੇ ਦਸੋਂ ਇੰਦ੍ਰੀਆਂ ਭੀ ਮੋਹ ਲਈਆਂ ਹੈਂਨ। ਇਸ ਕਰਕੇ ਵਿਸ਼ੇ ਵਿਕਾਰਾਂ ਵਿਖੈ ਨਿਤ ਹੀ ਭਰਮਤੀ ਫਿਰਤੀ ਹੈ। ਦੋਵੇਂ ਹਾਠਾਂ ਅਥਵਾ ਦੋਵੇਂ ਤਰਫਾਂ ਉਪਜਾਈਆਂ ਹੈਂ। ਸ਼ਿਵ ਪ੍ਰਕਾਸ਼ ਰੂਪੀ ਜੋਤਿ ਕਾ ਰੂਪ ਹੈ॥ ਔਰ ਮਾਇਆ ਸ਼ਕਤ ਅੰਧੇਰੇ ਕਾ ਰੂਪ ਹੈ॥ ਇਨ ਦੋਨੋਂ ਰੂਪੋਂ ਕਾ ਹੀ ਪਸਾਰਾ ਕਰਕੇ ਵਰਤਾਇਆ ਹੂਆ ਹੈ ਬ੍ਰਹਮ ਲਾਲ ਨੇ॥ ਸਿਵ ਪ੍ਰਕਾਸ਼ ਰੂਪ ਜੋ ਹੈ ਸੋ ਸ਼ਕਤੀ ਮਾਇਆ ਕੇ ਆਗੇ ਹਾਰਿਆ ਹੈ ਉਸਕੇ ਵਸ ਹੋਇ ਕਰ ਆਪਕੋ ਸਰੀਰ ਸਮਝ ਕਰਕੇ ਜਨਮ ਮਰਨ ਵਿਖੇ ਖਰਾਬ ਹੂਆ ਉਸ ਅਕਾਲ ਲਾਲ ਹਰਿ ਕੋ ਇਸੇ ਤਰ੍ਹਾਂ ਹੀ ਭਾਇਆ ਅਥਵਾ ਚਾਇਆ। ਇਕਨਾ ਭਗਤਾਂ ਨੂੰ ਇਸ ਮਾਇਆ ਵਿਚੋਂ ਕਢ ਕਰਕੇ ਰਖ ਲਿਆ ਹੈ ਜੋਤਿ ਪ੍ਰਕਾਸ਼ੀ ਗੁਰੂ ਮਿਲਾਏ ਕਰਕੇ। ਜੈਸੇ ਜਲ ਵਿਖੇ ਤੁਰੰਗ ਉਠਕਰ ਫਿਰ ਜਲ ਵਿਖੇ ਸਮਾਇ ਜਾਤਾ ਹੈ॥ ਤੈਸੇ ਇਸ ਜੀਵ ਕੀ ਜੋਤਿ ਆਤਮਾ ਬ੍ਰਹਮਾ ਜੋਤਿ ਸੇ ਮਿਲੀ॥

(ਸਿਖੋਵਾਚ) ਹੇ ਸਤਿਗੁਰ ਦੇਵ ਜੀ ਹਉਮੈ ਕਾ ਪ੍ਰਸੰਗੁ ਮੈਨੇ ਜਾਨਿਉ ਹੈ। ਅਬ ਮਨਮੁਖੋਂ ਕਾ ਬ੍ਰਿਤਾਂਤੁ ਕਹੋ ਜੀ ਸੋ ਮਨਮੁਖਿ ਕੈਸੀ ਪ੍ਰਵਿਰਤੀ ਵਿਖੇ ਵਰਤਤੇ ਹੈਂ॥

(ਸਤਿਗੁਰੋ ਵਾਚੁ) ਹੇ ਸਿਖ ਗੁਰਬਾਣੀ ਦੁਆਰਾ ਕਹਿਤੇ ਹੈਂ ਤੁਮ ਸੁਣੋ॥

**ਬਿਹਾਗੜਾ ਮਹਲਾ ੪ ॥** *(ਅੰਗ ੫੩੮/੧੭)*

**ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ॥**
**ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ॥**
**ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ॥**
**ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ॥ ੩॥**

*ਅਰਥ*— ਸ੍ਰੀ ਗੁਰੂ ਜੀ ਮਨਮੁਖ ਪੁਰਸ਼ੋਂ ਕਾ ਹਉਮੈ ਕੇ ਕਲੰਕ ਕਰਕੇ ਪ੍ਰਮੇਸਰ ਸੇ ਵਿਛੜਨਾਂ ਵਰਨਨ ਕਰੇ ਹੈਂ॥ ਮਨਮੁਖ ਹਉਮੈ ਕੇ ਕਲੰਕ ਕਰਕੇ ਵਿਛੜੇ ਹੈਂ ਉਸ ਅਕਾਲ ਲਾਲ ਕੇ ਸਰੂਪ ਸੇ ਹੇ ਮੇਰੀ ਜਿੰਦੜੀਏ। ਐਸੇ ਮਨਮੁਖ ਅਗਿਆਨੀ ਪੁਰਸ਼ ਵਿਸ਼ੇ ਵਿਕਾਰ ਰੂਪੀ ਬਿਖ ਸੇ ਬਾਂਧੇ ਹੂਏ ਹਉਮੈ ਕੀ ਤ੍ਰਿਸ਼ਨਾ ਅਗਨੀ ਵਿਖੇ ਜਲ ਰਹੇ ਹੈਂ ਹੇ ਪ੍ਰਕਾਸ਼ ਰੂਪੀ ਰਾਮ॥ ਜਿਸ ਤਰ੍ਹਾਂ ਕਬੂਤਰ ਪੰਖੀ ਆਪਣੇ ਕਟੰਬ ਕੇ ਮੋਹ ਕਰਕੇ ਜਾਲ ਵਿਚ ਫਸ ਮਰਿਆ ਹੈ ਹੇ ਮੇਰੀ ਪਿਆਰੀ ਜਿੰਦੜੀਏ। ਤਿਵੇਂ ਹੀ ਮਨਮੁਖ ਪੁਰਸ਼ ਕਾਲ ਕੇ ਵਸ ਹੂਏ ਹੈਂ। ਜੋ ਪੁਰਸ਼ ਮੋਹ ਮਾਇਆ ਵਿਖੇ ਚਿਤ ਕੋ ਲਗਾਤੇ ਹੈਂ। ਸੋ ਮੂਰਖ ਔਰ ਬਿਤਾਲ ਕਾ ਰੂਪ ਹੈਂ॥ ਹੇ ਪ੍ਰਭੂ ਤੇਰੇ ਦਾਸ ਕਹਿਤੇ ਹੈਂ ਤ੍ਰਾਹਿ ਤ੍ਰਾਹਿ ਰਖਾ ਲੈ ਰਖ ਲੈ ਅਸੀਂ ਤੇਰੀ ਸਰਨਾਗਤਿ ਆਏ ਹਾਂ। ਸ੍ਰੀ ਚੌਥੇ ਨਾਨਕ ਦੇਵ ਜੀ ਕਹਿ ਹੈਂ॥ ਹੇ ਬ੍ਰਹਮ ਲਾਲ ਕ੍ਰਿਪਾਲੂ ਜੀ ਤੂਹੀ ਏਕ ਹਮਾਰਾ ਰਖਵਾਲਾ ਹੈਂ॥

ਸਿਰੀਰਾਗੁ ਮਹਲਾ ੩ ॥ *(ਅੰਗ ੩੧/੧)*

**ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ॥**
**ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ॥**
**ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ॥ ੧॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਮਨਮੁਖੋਂ ਕੀ ਚਾਲ ਕੈਸੀ ਹੈ। ਪ੍ਰਕਾਸ਼ ਰੂਪੀ ਅੰਮ੍ਰਿਤ ਕੋ ਛੋਡ ਕਰਕੇ ਬਿਖਿਆਂ ਕੀ ਜ਼ਹਿਰ ਵਿਖੇ ਲੁਭਾਇਮਾਨ ਹੂਏ ਔਰ ਸੇਵਾ ਪਰਾਈ ਕਰਤੇ ਹੈਂ। ਔਰ ਜੋਤੀ ਜੋਤਿ ਮੇਲਾਣੇ ਵਾਲਾ ਆਪਣਾ ਅਸਲੀ ਕਰਮ ਗੁਵਾਇ ਬੈਠੇ ਹੈਂ। ਔਰ ਸਤਿ ਅਸਤ ਕਾ ਨਿਰਣਾ ਨਹੀਂ ਕੀਯਾ॥ ਔਰ ਰਾਤ ਦਿਨੇ ਵਾਸ਼ਨਾਂ ਕੇ ਦੁਖਾਂ ਵਿਖੇ ਉਮਰ ਗੁਵਾਈ ਹੈ। ਵੋਹ ਮਨਮੁਖ ਪੁਰਸ਼ ਆਤਮ ਜੋਤਿ ਸੇ ਅੰਧੇ ਹੈਂ। ਜੋ ਆਪਣੇ ਨਿਜ ਸਰੂਪ ਕੋ ਚੇਤਤੇ ਨਹੀਂ ਸੋ ਬਿਨ ਪਾਣੀ ਸੇ ਡੂਬ ਮੂਏ ਹੈਂ॥

ਸਿਰੀਰਾਗੁ ਮਹਲਾ ੩ ॥ *(ਅੰਗ ੩੪/੩)*

**ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥**
**ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ॥**
**ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ॥**
**ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ॥ ੧॥ ਸ਼: ੨॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਜਿਨਾ ਪੁਰਖਾਂ ਨੇ। ਜੋਤੀ ਜੋਤਿ ਮਿਲਾਣੇ ਵਾਲੇ

ਸਤਿਗੁਰਾਂ ਕੀ ਸੇਵਾ ਨਹੀਂ ਕੀਤੀ। ਸੋ ਦੁਖੀਏ ਜਨਮ ਮਰਨ ਵਿਖੇ ਰਹਿਤੇ ਹੈਂ ਚਾਰੋਂ ਜੁਗੋਂ ਤਕ। ਤਿਨਹੁ ਮਨਮੁਖੋ ਨੇ ਸਰੀਰੁ ਘਰਿ ਵਿਖੇ ਹੁੰਦਾ ਹੀ ਅਕਾਲ ਪੁਰਖ ਨਹੀਂ ਪਛਾਣਿਆਂ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ। ਦੇਹ ਅਭਿਮਾਨ ਕਰਕੇ ਮੁਠੇ ਠਗੇ ਗਏ ਹੈਂ॥ ਜੋਤਿ ਪ੍ਰਕਾਸ਼ੀ ਸਤਿਗੁਰਾਂ ਕੇ ਫਿਟਕੇ ਹੂਏ ਘਰ ਘਰ ਵਿਖੇ ਮੰਗ ਥਕੇ ਹੈਂ। ਮਾਇਕ ਪਦਾਰਥਾਂ ਕੋ। ਮਨਮੁਖ ਰੂਪੀ ਕ੍ਰਿਤੁ ਘਨਿ ਪੁਰਸ਼ੋਂ ਨੇ ਪ੍ਰਕਾਸ਼ ਰੂਪੀ ਸਚਾ ਅਨਹਦ ਸ਼ਬਦ ਨਾ ਸੇਵਿਓ ਹੈ ਔਰ ਨਾ ਸੁਣਿਓ ਹੈ॥ ਜੋ ਪ੍ਰਭੂ ਤੇਰੇ ਮਨੁਖਾ ਜਨਮ ਕੇ ਸਭੀ ਕਾਰਜ ਸੁਵਾਰਨੇ ਹਾਰਾ ਥਾ।

ਸਿਰੀਰਾਗੁ ਮਹਲਾ ੩ ॥ *(ਅੰਗ ੩੯/੮)*

**ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥**
**ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥ ੧॥ ਰਹਾਉ॥**
**ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥**
**ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥**
**ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ॥**
**ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ॥੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹੇ ਮੇਰੇ ਮਨ ਜਬ ਤੂੰ ਜੋਤਿ ਪ੍ਰਕਾਸ਼ੀ ਗੁਰੂ ਕੀ ਸ਼ਰਨੀ ਆਵੈ ਹੈਂ। ਤਾਂ ਤੂੰ ਮਾਇਆ ਕੀ ਹਉਮੈ ਰੂਪੀ ਮੈਲ ਸੇ ਨਿਰਮਲ ਹੋਵੈ ਹੈਂ। ਮਨਮੁਖ ਪੁਰਸ਼ ਬਾਹਿਰ ਮੁਖੀ ਹਰਿ ਹਰਿ ਕਰਕੇ ਥਕ ਗਏ ਪਰ ਹਉਮੈ ਕੀ ਮੈਲ ਧੋਏ ਨ ਸਕੇ। ਮੈਲੇ ਮਨ ਸੇ ਜੋਤੀ ਜੋਤਿ ਮੇਲਾਣੇ ਵਾਲੀ ਦ੍ਰਿਸ਼ਟੀ ਭਗਤੀ ਨਹੀਂ ਹੋਤੀ। ਨ ਲਾਲ ਨਾਮ ਹੀ ਪ੍ਰਾਪਤ ਹੋਵੇ ਹੈ। ਮਨਮੁਖਾਂ ਕੇ ਚਿਤ ਮੈਲੇ ਹੈਂ। ਔਰ ਹਉਮੈ ਕੀ ਅਵਿਧਕ ਮੈਲ ਕਰਕੇ ਹੀ ਮੋਏ ਹੂਏ ਇਸ ਸੰਸਾਰ ਵਿਚੋਂ ਪਤ ਗੁਵਾਏ ਕਰਕੇ ਜਾਵਨਗੇ। ਫਿਰ ਜਬ ਜੋਤੀ ਜੋਤਿ ਮੇਲਾਣੇ ਵਾਲੇ ਸਤਿਗੁਰਾਂ ਦੀ ਕ੍ਰਿਪਾ ਸੇ ਇਸ ਪੁਰਸ਼ ਕੇ ਮਨ ਵਿਖੇ ਜੋਤਿ ਪ੍ਰਕਾਸ਼ੀ ਨਾਮ ਵਸੇ ਹੈ। ਤਾਂ ਹਉਮੈ ਕਾ ਅੰਧੇਰਾ ਦੂਰ ਹੋਵੈ ਹੈ ਜਿਸੁ ਤਰ੍ਹਾਂ ਅੰਧੇਰੇ ਵਿਖੇ ਦੀਪਕ ਜਲਾਈਤਾ ਹੈ। ਤੈਸੇ ਗੁਰਾਂ ਕਾ ਜੋਤਿ ਪ੍ਰਕਾਸ਼ੀ ਗਿਆਨ। ਅਗਿਆਨ ਰੂਪੀ ਅੰਧੇਰੇ ਕੋ ਦੂਰ ਕਰਤਾ ਹੈ॥

ਸਿਰੀਰਾਗੁ ਮਹਲਾ ੪ ॥ *(ਅੰਗ ੪੧/੧੭)*

**ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥**

**ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥**
**ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ॥੧॥**

*ਅਰਥ*— ਸ੍ਰੀ ਗੁਰੂ ਜੀ ਮਨਮੁਖੋਂ ਕੀ ਬਿਰਤੀ ਬਰਨਨ ਕਰਤੇ ਹੈਂ। ਜਿਸ ਤਰ੍ਹਾਂ ਪੂਰਬ ਦਿਸ਼ਾ ਸੇ ਸੂਰਜ ਚੜ੍ਹਤਾ ਹੈ ਫਿਰ ਅਸਤ ਹੋਇ ਜਾਤਾ ਹੈ। ਔਰ ਰਾਤ੍ਰੀ ਭੀ ਸਭੀ ਚਲੀ ਜਾਤੀ ਹੈ। ਯੇਹ ਪੁਰਸ਼ ਕਹਿਤਾ ਹੈ ਰਾਤ ਦਿਨ ਗੁਜਰੇ ਹੈਂ। ਪਰ ਯੇਹ ਨਹੀਂ ਸਮਜਤਾ ਕਿ ਮੇਰੀ ਅਵਧ ਘਟਤੀ ਹੈ। ਔਰ ਕਾਲ ਰੂਪੀ ਚੂਹਾ ਸੁਆਸਾਂ ਰੂਪੀ ਲਜਕੋ ਕਟੀ ਜਾਤਾ ਹੈ। ਐਸਾ ਸੰਸਾਰ ਵਿਖੇ ਮਾਇਆ ਰੂਪੀ ਮਿਠਾ ਗੁੜ ਪਸਰਿਆ ਹੂਆ ਹੈ। ਜਿਸ ਸੇ ਮਨਮੁਖ ਰੂਪੀ ਮਾਖੀ ਲਗ ਕਰਕੇ ਲੀਨ ਹੋਕਰ ਪਚ ਮੂਈ ਹੈ।

ਸਿਰੀਰਾਗੁ ਮਹਲਾ ੫ ॥ *(ਅੰਗ ੪੩/੩)*

**ਪ੍ਰਾਣੀ ਤੂੰ ਆਇਆ ਲਾਹਾ ਲੈਣਿ॥**
**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥ ੧॥ ਰਹਾਉ॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਹੇ ਪ੍ਰਾਣੀ ਤੂੰ ਇਸ ਸੰਸਾਰ ਵਿਖੇ ਲਾਲ ਨਾਮ ਰੂਪੀ ਲਾਹਾ ਲੈਣੇ ਕੇ ਵਾਸਤੇ ਆਇਆ ਹੈਂ॥ ਇਸ ਝੂਠੇ ਮਾਇਆ ਕੇ ਕੁਫਕੜੇ ਧੰਧਿਆਂ ਵਿਖੇ ਕਿਉਂ ਲਗਾ ਹੂਆ ਹੈਂ। ਤੇਰੀ ਅਵਸਥਾ ਰੂਪੀ ਰਾਤ੍ਰ ਸਭ ਮੁਕਦੀ ਚਲੀ ਹੈ॥

ਆਸਾ ਮਹਲਾ ੧ ॥ਅਸਟਪਦੀਆ॥ *(ਅੰਗ ੪੨੦/੧੮)*

**ਮਨਮੁਖੁ ਜੇ ਸਮਝਾਈਐ ਭੀ ਉਜੜਿ ਜਾਏ॥**
**ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ॥ ੫॥**
**ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ॥**
**ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ॥ ੬॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਮਨਮੁਖ ਪੁਰਸ਼ੋਂ ਕੋ ਕਿਤਨਾ ਹੀ ਉਪਦੇਸ਼ ਦੇ ਕਰਕੇ ਸਮਝਾਈਐ ਪਰ ਉਨਕੀ ਬਿਰਤੀ ਅਗਿਆਨ ਰੂਪੀ ਉਜਾੜ ਕੀ ਤਰਫ ਹੀ ਜਾਤੀ ਹੈ। ਯੇਹ ਅਗਿਆਨੀ ਜੀਵ ਹਰਿ ਲਾਲ ਨਾਮ ਕੋ ਦੇਖੇ ਬਿਨਾ ਜਨਮ ਮਰਨ ਸੇ ਨਹੀਂ ਛੂਟੇਗਾ। ਐਸਾ ਮਨਮੁਖ ਅਗਿਆਤ ਪੁਰਸ਼ ਮਰ ਕਰਕੇ ਨਰਕ ਵਿਖੇ ਸਮਾਵੇਗਾ॥ ਇਸ ਪ੍ਰਕਾਰ ਕੇ ਜਨਮੋਂ ਵਿਖੇ ਭਰਮਨੇ ਵਾਲੇ ਜੀਵ ਹਰਿ ਨਾਮ ਭੀ ਨਹੀਂ ਲੇਤੇ। ਔਰ ਨਾ ਤਿਨਾਂ ਕੋ ਬ੍ਰਹਮ ਲਾਲ ਕੀ

ਜੋਤੀ ਜੋਤਿ ਮਿਲਾਣੇ ਵਾਲੀ ਭਗਤੀ ਰੂਪੀ ਕੀ ਮਤ ਪ੍ਰਾਪਤ ਹੋਤੀ ਹੈ। ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਸੇਵਾ ਕਰਨੇ ਸੇ ਬਿਨਾਂ ਬ੍ਰਿਥਾ ਹੀ ਜਨਮ ਗੁਵਾਤੇ ਹੈਂ।

ਮਾਝ ਮਹਲਾ ੩ ॥ਅਸਟਪਦੀਆ॥ *(ਅੰਗ ੧੨੯/੧)*

**ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ॥**
**ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ॥ ੬॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਮਨਮੁਖ ਅਵਿਦਕ ਪੁਰਸ਼ ਸਦਾ ਹੀ ਮੈਲਾ ਬਗਲੇ ਕੀ ਨਿਆਂਈ ਹੈ। ਜਿਸਨੇ ਆਪਣੇ ਮਨ ਤਨ ਕੋ ਹਉਮੈ ਕੀ ਮੈਲ ਲਗਾਈ ਹੂਈ ਹੈ॥ ਔਰ ਬਾਹਰ ਮੁਖੀ ਸਰੀਰਕ ਇਸਨਾਨ ਤੀਰਥੋਂ ਵਿਖੇ ਭਾਵੇਂ ਕਿਤਨੇ ਹੀ ਕਰਤਾ ਫਿਰੇ। ਪਰ ਇਸ ਮਨ ਕੀ ਹਉਮੈ ਰੂਪੀ ਮੈਲ ਨਹੀਂ ਉਤਰੇਗੀ॥ ਔਰ ਜਬ ਯੇਹ ਪੁਰਸ਼ ਸਤਿਗੁਰਾਂ ਕੇ ਉਪਦੇਸ਼ ਰੂਪੀ ਸ਼ਬਦ ਕਾ ਵਿਚਾਰ ਧਾਰਨ ਕਰੇਗਾ ਤਬ ਇਸ ਕੀ ਹਉਮੈ ਰੂਪੀ ਮੈਲ ਮਨ ਸੇ ਚੁੱਕ ਜਾਵੇਗੀ॥

ਗਉੜੀ ਕਬੀਰ ਜੀ॥ *(ਅੰਗ ੩੨੬/੫)*

**ਰਹਾਉ॥ ਹਰੀ ਅੰਗੂਰੀ ਗਦਹਾ ਚਰੈ॥ ਨਿਤ ਉਠਿ ਹਾਸੈ ਹੀਗੈ ਮਰੈ॥ ੧॥**
**ਮਾਤਾ ਭੈਸਾ ਅੰਮੁਹਾ ਜਾਇ॥ ਕੁਦਿ ਕੁਦਿ ਚਰੈ ਰਸਾਤਲਿ ਪਾਇ॥ ੨॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ। ਮਨਮੁਖਿ ਪੁਰਸ਼ ਜੋਤੀ ਜੋਤਿ ਮੇਲੇ ਬਿਨਾਂ ਵਿਸ਼ੇ ਵਿਕਾਰ ਰੂਪੀ ਪਦਾਰਥੋਂ ਕੀ ਅੱਛੀ ਅੱਛੀ ਮਨ ਭਾਵਨੀ ਹਰੀ ਅੰਗੂਰੀ ਗਦਹ ਕੀ ਮਾਨਿੰਦ ਚਰਤਾ ਹੈ ਨਿਤਾ ਪ੍ਰਤਿ ਉਠ ਉਠ ਕਰ ਵਿਸ਼ੇ ਭੋਗਤਾ ਹੂਆ ਹਤਸਾ ਹੈ ਹਰਖ ਵਾਨ ਹੋਇ ਕੂਕੇ ਔਰ ਹੀਂਗਤਾ ਹੈ ਹੰਕਾਰ ਕੂ ਕੂਕੇ ਯੇਹ ਕਹੇ ਹੈ ਮੇਰੇ ਸਦਰਸ਼ ਦੂਸਰਾ ਕੋਈ ਨਹੀਂ ਹੈ। ਇਸ ਵਾਸਤੇ ਬਾਰੰਬਾਰ ਜਨਮਤਾ ਰਹਿਤਾ ਹੈ। ਯੇਹ ਗਧੇ ਕਾ ਦ੍ਰਿਸ਼ਟਾਂਤ ਮਨਮੁਖ ਪੁਰਸ਼ੋਂ ਕੇ ਊਪਰ ਕਹਾ ਹੈ। ਆਗੇ ਭੈਂਸੇ ਕਾ ਦ੍ਰਿਸ਼ਟਾਂਤ ਮਨਮੁਖ ਪੁਰਸ਼ੋਂ ਕੇ ਊਪਰ ਕਹਿਤੇ ਹੈਂ। ਮਾਤੇ ਹੂਏ ਭੈਂਸੇ ਕੀ ਮਾਨਿੰਦ ਮਨਮੁਖ ਹੰਕਾਰੀ ਪੁਰਸ਼ ਜ਼ਿਦ ਕੂਕੇ ✦ਅਮੋੜ ਬ੍ਰਿਤੀ ਸੇ। ਜਨਮ ਮਰਨ ਕੀ ਖੇਤੀ ਵਿਖੇ ਜਾਤਾ ਹੈ। ਖੁਦੀ ਕਰਕੇ ਉਛਲਤਾ ਕੂਦਤਾ ਹੂਆ ਵਿਸ਼ੇ ਵਿਕਾਰੀ ਭੋਗ ਪਦਾਰਥੋਂ ਕੇ ਚਾਰੇ ਕੋ ਚਰਤਾ ਰਹਿਤਾ ਹੈ। ਔਰ ਰਸਾਤਲ ਚੌਰਾਸੀ ਲਾਖ ਜੂਨੀਯੋਂ ਕੀ ਅਧੋਗਤੀ ਕੋ ਪ੍ਰਾਪਤ ਹੋਤਾ ਹੈ॥

---

✦ ਅਮੋੜ ਬ੍ਰਿਤੀ ਕੈਸੀ ਹੈ। ਕਿਸੀ ਗ੍ਰੰਥ ਬੇਦ ਸ਼ਾਸਤ੍ਰ ਔਰ ਸੰਤ ਮਹਾਤਮਾ ਕੇ ਉਪਦੇਸ਼ ਕੋ ਨਹੀਂ ਮਾਨਤਾ॥

ਗੂਜਰੀ ਕੀ ਵਾਰ ਮ: ੩ ॥ (ਅੰਗ ੫੧੧/੧੧)

ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥
ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥
ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥
ਓਇ ਧਰਮਿ ਰਲਾਏ ਨਾ ਰਲਨਿ੍ ਓਨਾ ਅੰਦਰਿ ਕੂੜੁ ਸੁਆਉ ॥
ਨਾਨਕ ਕਰਤੈ ਬਣਤ ਬਣਾਈ
ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿ ਨਾਉ ॥੨॥

*ਅਰਥ*— ਮਨਮੁਖਿ ਅਗਿਆਨੀ ਪੁਰਸ਼ੋਂ ਕਾ ਜੋ ਹਿਰਦਾ ਕਵਲ ਹੈ ਸੋ ਨੀਚੇ ਫੁਰਨੇ ਕੀ ਤਰਫ ਊਧਾ ਅਥਵਾ ਪੁਠਾ ਹੋਇਆ ਹੂਆ ਹੈ॥ ਪੁਠੇ ਕਮਲ ਕੇ ਹੋਣੇ ਕਰਕੇ ਨਾ ਤਿਸਕੋ ਦ੍ਰਿਸ਼ਨੀ ਭਗਤੀ ਹੀ ਮਿਲੀ ਔਰ ਨਾ ਲਾਲ ਨਾਮ ਹੀ ਪ੍ਰਾਪਤ ਹੂਆ॥ ਸੋ ਮਾਇਆ ਸ਼ਕਤੀ ਕੇ ਫੁਰਨੇ ਅੰਦਰ ਹੀ ਯੇਹ ਮਨਮੁਖਿ ਪੁਰਸ਼ ਵਰਤਤੇ ਹੈਂ ਔਰ ਝੂਠਾ ਹੀ ਜਿਨ੍ਹੋਂ ਕਾ ਪਸਾਰਾ ਹੈ॥ ਔਰ ਕੂੜੇ ਹੀ ਯਤਨ ਰੂਪੀ ਉਪਾਉ ਮਨਮੁਖ ਪੁਰਸ਼ ਚਿਤਵਤੇ ਰਹਿਤੇ ਹੈਂ। ਔਰ ਹਰਿ ਕੇ ਸਿਮਰਨ ਵਿਖੇ ਭੀ ਤਿਨ੍ਹੋਂ ਕਾ ਅੰਦਰੋਂ ਚਿਤ ਨਹੀਂ ਭਿਜਤਾ॥ ਔਰ ਮੁਖਸੇ ਭੀ ਫਿਕੀਆਂ ਬਾਤਾਂ ਕਰਤੇ ਹੈਂ॥ ਔਰ ਵੋਹ ਪਾਮਰ ਪੁਰਸ਼ ਨਿਜ ਸਰੂਪੀ ਰਕਮ ਵਿਖੇ ਰਲਾਏ ਹੂਏ ਭੀ ਨਹੀਂ ਰਲਤੇ॥ ਔਰ ਉਨ ਮਨਮੁਖ ਪੁਰਸ਼ੋਂ ਕਾ ਮਨ ਅੰਦਰ ਭੀ ਕੂੜੇ ਪਦਾਰਥੋਂ ਕੇ ਫੁਰਨੇ ਫੁਰਤੇ ਰਹਿਤੇ ਹੈਂ॥ ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ॥ ਉਸ ਬ੍ਰਹਮ ਲਾਲ ਕਰਤੇ ਪੁਰਖ ਨੇ ਮਨਮੁਖ ਪੁਰਸ਼ੋਂ ਕੇ ਕਰਮੋ ਅਨੁਸਾਰ ਹੀ ਉਨਕੇ ਭੋਗਣੇ ਵਾਲੀ ਬਣਤ ਬਣਾਈ ਹੈ। ਸੋ ਮਨਮੁਖਿ ਪੁਰਸ਼ ਆਪਣੇ ਮਲੀਨ ਕਰਮੋਂ ਕੇ ਅਨੁਸਾਰ ਹੀ ਝੂਠ ਝੂਠ ਬੋਲ ਬੋਲ ਕਰਕੇ ਤ੍ਰਿਸ਼ਨਾਂ ਵਿਖੇ ਡੂਬ ਮੂਏ ਹੈਂ॥ ਔਰ ਪ੍ਰਕਾਸ਼ ਰੂਪੀ ਲਾਲ ਨਾਮ ਕੋ ਜਪ ਕਰਕੇ ਗੁਰਮੁਖਿ ਪੁਰਸ਼ ਤਰੇ ਹੈਂ॥

ਬਿਹਾਗੜੇ ਕੀ ਵਾਰ ਮ: ੩ ॥ (ਅੰਗ ੫੫੨/੧)

ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥
ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ ॥
ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ॥

**ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ॥੨ ॥**

*ਅਰਥ*— ਅਗਿਆਤ ਰੂਪੀ ਮਨਮੁਖ ਪੁਰਸ਼ੋਂ ਕਾ ਮਾਇਆ ਕੇ ਸਾਥ ਅਤੀ ਮੋਹ ਹੈ। ਔਰ ਆਪਣੇ ਨਿਜ ਸਰੂਪੀ ਲਾਲ ਨਾਮ ਕੇ ਸਾਥ ਪਿਆਰ ਨਹੀਂ ਕਰਤੇ। ਐਸੇ ਅਵਿਦਕ ਪੁਰਸ਼ ਆਪਣੇ ਕੁਟੰਬ ਕੇ ਵਾਸਤੇ ਅਨਰਥ ਸੇ ਕੂੜ ਕੀ ਕਮਾਈ ਕਰਤੇ ਹੈਂ। ਔਰ ਮਿਥਿਆ ਹੀ ਝੂਠਾ ਧਨ ਕਠਾ ਕਰਤੇ ਹੈਂ॥ ਔਰ ਦੰਭ ਪਖੰਡ ਕਰਕੇ ਕੂੜਾ ਹੀ ਭੋਜਨ ਖਾਤੇ ਹੈਂ॥ ਵਿਸ਼ੇ ਵਿਕਾਰ ਕੀ ਬਿਖ ਰੂਪੀ ਮਾਇਆ ਕੋ ਇਕਤਰ ਕਰਕੇ ਤ੍ਰਿਸ਼ਨਾਂ ਵਿਖੇ ਮਰਤੇ ਹੈਂ॥ ਔਰ ਸਰੀਰ ਕੇ ਨਸ਼ਟ ਹੋਣੇ ਵਾਲੇ ਅੰਤ ਕਾਲ ਵਿਖੇ ਸਭੀ ਕੁਛ ਖਾਕ ਰੂਪ ਹੋਏ ਜਾਤੇ ਹੈਂ॥ ਅਥਵਾ ਪਰਲੈ ਕਾਲ ਕੇ ਅੰਤ ਵਿਖੇ ਸਭੀ ਪਦਾਰਥ ਛਾਰ ਰੂਪ ਹੋਏ ਜਾਵੇਗੇ। ਮਨਮੁਖ ਪੁਰਸ਼ ਬਾਹਰ ਮੁਖੀ ਦਿਖਲਾਵੇ ਮਾਤ੍ਰ ਅਨੇਕ ਪ੍ਰਕਾਰ ਕੇ ਕਰਮ ਧਰਮ ਔਰ ਸੁਚ ਪਵਿੱਤ੍ਰਤਾ ਸੰਜਮ ਆਦੀ ਕ੍ਰਿਯਾ ਕੋ ਕਰਤੇ ਹੈਂ। ਔਰ ਉਨਕੇ ਮਨ ਅੰਦਰ ਲੋਭ ਵਿਕਾਰ ਕੀ ਮੈਲ ਲਗੀ ਰਹਿਤੀ ਹੈ। ਤੀਸਰੇ ਗੁਰ ਨਾਨਕ ਦੇਵ ਜੀ ਕਹੇ ਹੈਂ। ਹੰਕਾਰ ਕੇ ਸਹਿਤ ਮਨਮੁਖ ਪੁਰਸ਼ ਜੋ ਸ਼ੁਭ ਕਰਮ ਕਰਤੇ ਹੈਂ। ਸੋ ਅਕਾਲ ਪੁਰਖ ਕੀ ਸਚਖੰਡੀ ਦਰਗਾਹ ਵਿਖੇ ਪ੍ਰਵਾਨ ਨਹੀਂ ਹੋਤੇ ਅਥਵਾ ਨਾ ਪ੍ਰਵਾਨ ਹੋਣੇ ਕਰਕੇ ਮਨਮੁੱਖ ਪੁਰਸ਼ ਅਨੇਕ ਯੂਨੀਓਂ ਵਿਖੇ ਖੁਆਰ ਹੋਤੇ ਹੈਂ॥

ਰਾਗੁ ਸੂਹੀ ਮਹਲਾ ੩ ॥ਅਸਟਪਦੀਆ॥ *(ਅੰਗ ੭੫੫/੧੭)*

**ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ॥**
**ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ॥ ੧੬॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਮਨਮੁਖ ਅਵਿਦਕ ਪੁਰਸੋਂ ਕਾ ਲਾਲ ਨਾਮ ਕੇ ਦੇਖਣੇ ਔਰ ਜਪਣੇ ਵਿਖੇ ਮਨ ਨਹੀਂ ਭਿਜਤਾ। ਕਿਉਂਕਿ ਇਸ ਵਾਸਤੇ ਨਹੀਂ ਭਿਜਤਾ ਜੋ ਅਨੇਕ ਪ੍ਰਕਾਰ ਕੀ ਮੈਲੀ ਵਾਸ਼ਨੋਂ ਸੇ ਉਨਕਾ ਚਿਤ ਕਠੋਰ ਹੂਆ ਹੋਤਾ ਹੈ। ਦ੍ਰਿਸ਼ਟਾਂਤ। ਜੈਸੇ ਸਰਪ ਕੋ ਕਿਤਨਾ ਹੀ ਦੂਧ ਪਿਲਾਇਆ ਜਾਵੇ ਪਰ ਉਨ ਕੀ ਬਿਖ ਰੂਪੀ ਨਿਕੋਰ ਜ਼ਹਿਰ ਦੂਰ ਨਹੀਂ ਹੋਤੀ॥ ਵੈਸੇ ਹੀ ਮਨੁਮੁਖਿ ਰੂਪੀ ਸਰਪ ਕੋ ਕਿਤਨਾ ਹੀ ਉਪਦੇਸ਼ ਰੂਪੀ ਦੂਧ ਦੀਆ ਜਾਵੇ॥ ਪਰ ਵੋਹ ਆਪਣੀ ਹਉਮੈ ਰੂਪੀ ਕਠੋਰਤਾ ਕੀ ਜ਼ਹਿਰ ਕੋ ਨਹੀਂ ਤਿਆਗਤਾ॥

ਸੋਰਠਿ ਵਾਰ ਮ: ੩ ॥ *(ਅੰਗ ੬੪੪/੧੭)*

**ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥**
**ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥**

ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥
ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥
ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥ ੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਮਨਮੁਖਿ ਪੁਰਸ਼ੋਂ ਕਾ ਮਨੁ ਅਜਿਤੁ ਰੂਪ ਜੋ ਹੈ ਸੋ ਜਿਤਿਆ ਨਹੀਂ ਜਾਤਾ॥ ਕਿਉਂਕਿ ਵੋਹ ਦੂਜੇ ਭਾਵ ਵਿਖੇ ਲਗੇ ਰਹਿਤੇ ਹੈਂ॥ ਤਿਨਹਾਂ ਕੋ ਸੁਖ ਕੀ ਪ੍ਰਾਪਤੀ ਸੁਫਨੇ ਵਿਖੇ ਭੀ ਨਹੀਂ ਹੋਤੀ॥ ਉਨ ਕੀ ਸਾਰੀ ਅਵਸਥਾ ਦੁਖੋਂ ਵਿਖੇ ਹੀ ਗੁਜਰ ਜਾਤੀ ਹੈ॥ ਔਰ ਹਰ ਏਕ ਘਰ ਘਰ ਵਿਖੇ ਪੰਡਤਿ ਲੋਕ ਪੜ ਪੜ ਕਰਕੇ ਥਕਤ ਹੂਏ ਹੈਂ॥ ਔਰ ਸਿਧ ਲੋਕ ਸਮਾਧੀਆਂ ਕੋ ਲਗਾਏ ਕਰਕੇ ਹਾਰ ਗਏ ਹੈਂ। ਪਰ ਯੇਹ ਮਨ ਕਿਸੀ ਕੇ ਵਸ ਨਹੀਂ ਹੂਆ ਹੈ। ਔਰ ਕਰਮ ਕਾਂਡੀ ਲੋਗ ਅਨੇਕ ਪ੍ਰਕਾਰ ਕੇ ਕਰਮ ਧਰਮ ਕਰ ਕਰਕੇ ਥਕਤ ਹੂਏ ਹੈਂ। ਪਰ ਮਨ ਕੀ ਅਫੁਰ ਰੂਪ ਹੋਣੇ ਵਾਲੀ ਇਸਥਿਤੀ ਨਹੀਂ ਪਾਈ। ਫਿਰ ਅਨੇਕ ਪ੍ਰਕਾਰ ਕੇ ਭੇਖ ਧਾਰੀ ਲੋਗ ਭੇਖਾ ਕੋ ਧਾਰ ਕਰਕੇ ਹਾਰ ਗਏ ਔਰ ਅਠਾਹਠ ਤੀਰਥੋਂ ਵਿਖੇ ਭੀ ਇਸ਼ਨਾਨ ਕੀਏ ਪਰ ਇਸ ਮਨ ਕੇ ਕਾਬੂ ਕਰਨੇ ਵਾਲੀ ਜੁਗਤੀ ਕੀ ਸਾਰ ਨਹੀਂ ਜਾਣੀ। ਕਿਉਂਕਿ ਬਾਹਰ ਮੁਖੀ ਹਉਮੈ ਕੇ ਭਰਮ ਵਿਖੇ ਭੂਲੇ ਹੂਏ ਥੇ॥

ਰਾਮਕਲੀ ਕੀ ਵਾਰ ਮ: ੩ ॥ *(ਅੰਗ ੯੪੭/੬)*

ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥
ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ॥
ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੨॥

*ਅਰਥ*— ਅਵਿਦਕ ਮਨਮੁਖ ਪੁਰਸੋਂ ਕਾ ਅੰਤਸ਼ਕਰਣ ਰੂਪੀ ਜੋ ਖੇਤਰ ਹੈ ਸੋ ਹਉਮੈ ਕੀ ਪੀੜਤ ਵਾਸ਼ਨੋਂ ਕੇ ਦੁਖੋਂ ਸੇ ਭਰਾ ਹੂਆ ਹੈ। ਜਿਸ ਅੰਤਸ਼ਕਰਨ ਰੂਪੀ ਖੇਤਰ ਮੇ ਮਨਮੁਖ ਪੁਰਸ਼ ਹਉਮੈ ਕਰਕੇ ਪਾਪ ਰੂਪੀ ਦੁਖ ਬੀਜਤਾ ਹੈ। ਫਿਰ ਵਰਤਮਾਨ ਕਾਲ ਵਿਖੇ ਹਉਮੈ ਕਰਕੇ ਪਾਪ ਰੂਪੀ ਭੋਗੋਂ ਕੇ ਦੁਖੋਂ ਕੋ ਖਾਤਾ ਹੈ। ਔਰ ਆਗੇ ਹਉਮੈ ਕੇ ਪਾਪ ਰੂਪੀ ਦੁਖੋਂ ਕਰਕੇ ਜਨਮ ਲੇਤਾ ਹੈ। ਔਰ ਹਉਮੈ ਕੇ ਦੁਖੋਂ ਕਰਕੇ ਫਿਰ ਬਾਰੰਬਾਰ ਮਰੇ ਹੈ। ਔਰ ਹਉਮੈ ਕੀ

ਵਾਸ਼ਨਾਂ ਵਾ ਤ੍ਰਿਸ਼ਨਾ ਵਿਖੇ ਹੀ ਸਾਰੀ ਅਵਸਥਾ ਦੁਖੋਂ ਕੂਕੇ ਗੁਜਾਰੇ ਹੈਂ। ਔਰ ਜਨਮ ਮਰਨ ਵਿਖੇ ਭਰਮਤਿਆਂ ਕੋ ਯੇਹ ਸੋਝੀ ਨਹੀਂ ਪੜਤੀ ਜੋ ਕਹਾਂ ਸੇ ਇਸ ਮਨੁੱਖਾ ਜਨਮ ਵਿਖੇ ਆਏ ਹੈਂ ਔਰ ਫਿਰ ਮਰ ਕਰਕੇ ਕਹਾਂ ਜਾਵੇਂਗੇ॥ ਯੇਹ ਮਨਮੁਖੀ ਜੀਵ ਜੋ ਜੋਤ ਪ੍ਰਕਾਸੀ ਨੇਤ੍ਰੋਂ ਸੇ ਅੰਧਾ ਹੈ ਸੋ ਅੰਧੇ ਹੀ ਅਗਿਆਤ ਰੂਪੀ ਕਰਮ ਕੁਮਾਵਤਾ ਹੈ॥ ਜੋ ਇਸ ਜੀਵ ਕੋ ਖਾਣ ਪਾਣ ਆਦੀ ਭੋਗ ਪਦਾਰਥ ਦੇਤਾ ਹੈ। ਸੋ ਤਿਸ ਬ੍ਰਹਮ ਲਾਲ ਦੇਣੇ ਵਾਲੇ ਦਾਤੇ ਕੋ ਨਹੀਂ ਜਾਨਤਾ ਔਰ ਉਸ ਕੀ ਦਿੱਤੀ ਹੁਈ ਦਾਤ ਵਿਖੇ ਹੀ ਯੇਹ ਮੂਰਖ ਜੀਵ ਲਪਟ ਰਿਹਾ ਹੈ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਸ ਜੀਵ ਕੇ ਮਸਤਕ ਊਪਰ ਜੋ ਪਿਛਲਾ ਕਰਮ ਲਿਖਿਆ ਗਿਆ ਹੈ। ਤਿਸਕੇ ਅਨੁਸਾਰ ਹੀ ਆਗੇ ਕਰਮ ਕਰਤਾ ਹੈ। ਔਰ ਪੂਰਬਲੇ ਕਰਮ ਸੇ ਵਿਰੁਧ ਔਰ ਦੂਸਰਾ ਕਰਮ ਨਹੀਂ ਕਰ ਸਕਤਾ॥

ਸਿਰੀਰਾਗੁ ਮਹਲਾ ੩ ॥ *(ਅੰਗ ੩੮/੧੮)*

**ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥**
**ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥**
**ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥**
**ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥ ੨ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਉਸ ਅਕਾਲ ਪੁਰਖ ਸਚੇ ਲਾਲ ਕਾ ਧਰਮਰਾਇ ਕੋ ਯੇਹ ਹੁਕਮ ਹੈ। ਤੁਮ ਸਚੀ ਨਿਆਏਕਾਰੀ ਅਦਾਲਤ ਕੇ ਊਪਰ ਬੈਠੇ ਕਰਕੇ ਸਚੇ ਧਰਮ ਕਾ ਨਿਆਇ ਰੂਪੀ ਬਿਚਾਰ ਕਰੋ। ਜੋ ਦੁਵੈਤ ਭਾਵਣਾ ਵਾਲੇ ਦੁਸ਼ਟ ਆਤਮਾ ਰੂਪੀ ਮਨਮੁਖ ਪੁਰਸ਼ ਹੈਂ ਸੋ ਤੇਰੇ ਡੰਨ ਭਰਨੇ ਵਾਲੇ ਸਜਾਵਾਰ ਸਾਮੀਆਂ ਕਾ ਰੂਪ ਹੈਂ। ਅਥਵਾ ਜਿਸ ਕੋ ਮੁਲਜਮ ਭੀ ਕਹਿਤੇ ਹੈਂ। ਜੋ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਅਧਿਯਾਤਮੀ ਕਰਮੋਂ ਦੁਆਰਾ ਬ੍ਰਹਮ ਲਾਲ ਕੇ ਗੁਣੀ ਖਜਾਨੇ ਕੋ ਆਪਣੇ ਮਨ ਵਿਖੇ ਜਪਤੇ ਹੈਂ। ਸੋ ਇਕ ਮੁਰਾਰੀ ਪ੍ਰਮਾਤਮਾ ਕਾ ਹੀ ਰੂਪ ਸਰਬ ਮਈ ਦੇਖਤੇ ਹੈਂ। ਐਸੇ ਬ੍ਰਹਮ ਦਰਸ਼ੀ ਮਹਾਤਮਾ ਪੁਰਸ਼ੋਂ ਕੀ ਧਰਮਰਾਜਾ ਭੀ ਸੇਵਾ ਪੂਜਾ ਕਰਤਾ ਹੈ। ਔਰ ਮੁਖ ਸੇ ਯੇਹ ਉਸਤਿਤ ਕਰਕੇ ਕਹਿਤਾ ਹੈ। ਵੋਹ ਧਨ ਬ੍ਰਹਮ ਦਰਸੀ ਸੰਤ ਹੈਂ। ਜੋ ਸਰਬ ਜਗਤ ਕਾ ਸੁਧਾਰ ਕਰਨੇ ਵਾਲੇ ਹੈਂ॥

ਸਿਰੀਰਾਗੁ ਮਹਲਾ ੫ ॥ *(ਅੰਗ ੪੩/੫)*

**ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥**

ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ॥ ੩॥

*ਅਰਥ—* ਸ੍ਰੀ ਗੁਰੂ ਜੀ ਕਹੇ ਹੈਂ। ਹੇ ਪੁਰਸ਼ ਜੋ ਇਸ ਸੰਸਾਰ ਕਾ ਕ੍ਰਿਤਮ ਘਰ ਹੈ॥ ਅਥਵਾ ਜੋ ਸਰੀਰ ਰੂਪੀ ਘਰ ਹੈ। ਸੋ ਇਨ ਦੋਨੋਂ ਘਰੋਂ ਕੋ ਏਕ ਦਿਨ ਛੋਡ ਜਾਣਾ ਹੈ। ਸੋ ਯੇਹ ਮਿਥਿਆ ਘਰ ਤੇਰੇ ਮਨ ਵਿਖੇ ਬਹੁਤ ਪਿਆਰਾ ਲਗਾ ਹੈ। ਹੇ ਜੀਵ ਇਸ ਸਰੀਰ ਘਰ ਕੋ ਛੋਡ ਕਰਕੇ ਜਿਸ ਸਚ ਖੰਡੀ ਦਰਬਾਰ ਕੇ ਸਚੇ ਘਰ ਵਿਖੇ ਤੁਮਨੇ ਜਾਕਰ ਹਮੇਸ਼ਾ ਵਰਤਨਾ ਹੈ। ਤਿਸ ਕੀ ਚਿੰਤਾ ਤੁਝੇ ਨਹੀਂ ਹੈ। ਇਸ ਸੰਸਾਰ ਕੇ ਮਿਥਿਆ ਘਰ ਮੇਂ ਫਸੇ ਹੂਏ ਵੋਹੀ ਨਿਕਲੇਂਗੇ। ਜੋ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਸਤਿਗੁਰੋਂ ਕੀ ਚਰਨੀ ਲਗੇਂਗੇ॥

ਗਉੜੀ ਬਾਵਨ ਅਖਰੀ ਮਹਲਾ ੫ ॥ਪਉੜੀ॥ *(ਅੰਗ ੨੫੬/੫)*

ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ॥
ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ॥
ਇਆ ਡੇਰਾ ਕਉ ਸ੍ਰਮੁ ਕਰਿ ਘਾਲੈ॥
ਜਾ ਕਾ ਤਸੂ ਨਹੀ ਸੰਗਿ ਚਾਲੈ॥
ਉਆ ਡੇਰਾ ਕੀ ਸੋ ਮਿਤਿ ਜਾਨੈ॥
ਜਾ ਕਉ ਦ੍ਰਿਸਟਿ ਪੂਰਨ ਭਗਵਾਨੈ॥
ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ॥
ਨਾਨਕ ਤੇ ਜਨ ਨਹ ਡੋਲਾਇਆ॥ ੨੯॥

*ਅਰਥ—* ਡਡੇ ਅਖਰ ਦੋਆਰੇ ਗੁਰੂ ਜੀ ਉਪਦੇਸ਼ ਕਰੇ ਹੈਂ। ਹੇ ਜੀਵ ਆਤਮਾ ਇਸ ਸੰਸਾਰ ਵਿਖੇ ਸਰੀਰ ਰੂਪੀ ਅਥਵਾ ਅਸਥਾਨ ਔਰ ਮੰਦ੍ਰ ਰੂਪੀ ਜੋ ਡੇਰਾ ਤੈਨੇ ਅਸਥਿਰ ਕਰਕੇ ਮਾਨਿਆ ਹੂਆ ਹੈ। ਯੇਹ ਡੇਰਾ ਮਿਥਿਆ ਰੂਪ ਹੈ। ਸਚਾ ਡੇਰਾ ਜਹਾਂ ਹੈ ਉਸ ਡੇਰੇ ਕੋ ਤੁਮ ਜਾਨਹੁ। ਜੋ ਤ੍ਰੈਗੁਣੀ ਪੰਚ ਭੂਤਕ ਸਰੀਰ ਔਰ ਮੰਦਰੋਂ ਸੇ ਨਿਆਰਾ ਨਿਰਾਧਾਰੀ ਸਚਖੰਡੀ ਦਰਬਾਰ ਰੂਪੀ ਸਚਾ ਡੇਰਾ ਹੈ। ਉਸ ਕੇ ਪਾਵਣੇ ਕਾ ਯਤਨ ਰੂਪੀ ਜੋ ਸੰਝਮ ਹੈ। ਸੋ ਜੋਤੀ ਜੋਤਿ ਮਿਲਾਣੇ ਵਾਲੇ ਸਤਿਗੁਰਾਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਵਿਖੇ ਮਿਲ ਕਰਕੇ ਦੇਖੋ ਔਰ ਪਛਾਨੋਂ। ਹੇ ਜੀਵ ਇਸ ਤ੍ਰੈਗੁਣੀ ਮਿਥਿਆ ਪ੍ਰਵਿਰਤ ਕੇ ਡੇਰੇ ਰੂਪੀ ਗ੍ਰਹਿ ਕੀ ਸੰਚਿਤ

ਘਾਲਣਾ ਕੁਮਾਈ ਕਰਤੇ ਹੋ। ਜਿਸ ਡੇਰੇ ਕਾ ਪਦਾਰਥ ਏਕ ਤਸੂ ਜਿਤਨਾ ਭੀ ਪ੍ਰਲੋਕ ਵਿਖੇ ਤੁਮਾਰੇ ਸਾਥ ਨਹੀਂ ਜਾਵੇਗਾ। ਉਸ ਸਚਖੰਡੀ ਸਚੇ ਡੇਰੇ ਕੇ ਪਾਵਣੇ ਕੀ ਜੁਗਤੀ ਰੂਪੀ ਭੇਦ ਕੀ ਗਤੀ ਕੋ ਸੋਈ ਪੁਰਸ਼ ਪਾਵੇਗਾ। ਜਿਸ ਕੇ ਊਪਰ ਪੂਰਨ ਦ੍ਰਿਸ਼ਟੀ ਜੋਤੀ ਜੋਤਿ ਮਿਲਾਣੇ ਵਾਲੀ ਭਗਵਾਨ ਕਰੇਗਾ। ਐਸਾ ਸਚਖੰਡੀ ਦਰਬਾਰ ਕਾ ਸਚਾ ਔਰ ਨਿਹਚਲ ਡੇਰਾ ਜੋਤੀ ਜੋਤਿ ਮਿਲਾਣੇ ਵਾਲੇ ਸਾਧ ਸੰਗਤ ਕੇ ਵਿਚੋਂ ਜਿਸ ਨੇ ਪਾਇਆ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਫਿਰ ਵੋਹ ਡੁਲਾਏਮਾਨ ਨਹੀਂ ਹੋਤਾ॥

ਰਾਮਕਲੀ ਕੀ ਵਾਰ ਮ: ੫ ॥ *(ਅੰਗ ੯੫੯/੨)*

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥
ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇਹ॥੨॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਮਨਮੁਖ ਪੁਰਸ਼ੋਂ ਕੀ ਦੋਸਤੀ ਔਰ ਪ੍ਰੀਤੀ ਝੂਠੀ ਹੈ। ਮਾਇਆ ਅਰਥ ਕੇ ਸਰਬੰਧ ਕਰਕੇ ਹੀ ਆਪਸ ਵਿਖੇ ਜੋੜ ਮੇਲ ਰਖਤੇ ਹੈਂ। ਫਿਰ ਆਪਣੇ ਸੁਆਰਥੀ ਮਤਲਬ ਸੇ ਬਿਨਾ ਦੇਖਦਿਆਂ ਹੀ ਛੋਡ ਕਰਕੇ ਭਾਗ ਜਾਤੇ ਹੈਂ। ਰੋਕਣੇ ਔਰ ਬੰਦ ਕਰਨੇ ਸੇ ਭੀ ਪਾਸ ਨਹੀਂ ਠਹਿਰਤੇ॥ ਔਰ ਜਿਤਨੇ ਚਿਰ ਤਕ ਖਾਵਣੇ ਔਰ ਪਹਿਨਨੇ ਕਾ ਮਤਲਬ ਹੋਤਾ ਹੈ ਉਤਨੇ ਚਿਰ ਤਕ ਹੀ ਪ੍ਰੇਮ ਪਿਆਰ ਕਾ ਗੰਢ ਰੂਪੀ ਜੋੜ ਮੇਲ ਰਖਤੇ ਹੈਂ॥ ਫਿਰ ਜਿਸ ਦਿਨ ਇਸ ਪੁਰਸ਼ ਸੇ ਜਰਾ ਅਵਸਥਾ ਵਿਖੇ ਘਰ ਕਾ ਕਾਮ ਕਾਜ ਕੁਛ ਨਹੀਂ ਹੋਤਾ ਉਸ ਦਿਨ ਘਰ ਕੇ ਕੁਟੰਬੀ ਲੋਗ ਗੰਦੀਆਂ ਗਾਲੀਆਂ ਕੱਢਤੇ ਹੈਂ। ਔਰ ਤਿਸ ਕੇ ਦੁਖ

ਦਰਦ ਕੀ ਵਾ ਖਾਂਣ ਪੀਣ ਕੀ ਖਬਰ ਤਕ ਭੀ ਨਹੀਂ ਲੇਤੇ॥ ਐਸੇ ਅੰਧਲੇ ਔਰ ਬਕਿਰਕ ਮਨਮੁਖ ਅਗਿਆਨੀ ਪੁਰਸ਼ ਹੈਂ॥ ਇਸ ਮਿਥਿਆ ਸੰਸਾਰੀ ਪੁਰਸ਼ੋਂ ਕਾ ਮੋਹ ਰੂਪੀ ਝੂਠਾ ਗੰਢ ਕਭੀ ਨਹੀਂ ਸਾਥ ਚਲੇਗਾ॥ ਇਸ ਮੂਰਖ ਜੀਵ ਨੇ ਮਿਥਿਆ ਹੀ ਕੁਟੰਬੀਓ ਕੇ ਵਾਸਤੇ ਆਪਣੇ ਸਿਰ ਊਪਰ ਪਾਪ ਰੂਪੀ ਚਿਕੜ ਔਰ ਮਮਤਾਂ ਰੂਪੀ ਪੱਥਰ ਆਪਣੇ ਗਲੇ ਵਿਖੇ ਬਾਂਧਿਆ ਹੂਆ ਹੈ। ਸੋ ਐਸੇ ਅਵਿਧਕ ਅੰਧਲੇ ਜੀਵ ਆਪਣੇ ਤੁਖਮੀ ਜੋਤਿ ਸਰੂਪ ਕੋ ਨਹੀਂ ਦੇਖਣਾਂ ਜਾਣਤੇ॥ ਝੂਠੇ ਖਪਣੇ ਵਾਲੇ ਫਕੜ ਧੰਧਿਆਂ ਵਿਖੇ ਲਗ ਕਰਕੇ ਪਿਟਤੇ ਹੈਂ॥ ਔਰ ਝੂਠੇ ਹੀ ਪਦਾਰਥੋਂ ਕੇ ਮੋਹ ਵਿਖੇ ਲਪਟਾਏ ਮਾਨ ਹੂਏ ਹੈਂ। ਔਰ ਹਉਮੈ ਕੇ ਹੰਕਾਰ ਵਿਖੇ ਹਉਂ ਹਉਂ ਕਰਤੇ ਹੀ ਆਪਣੀ ਸਭ ਅਵਸਥਾ ਬਤੀਤ ਕਰਤੇ ਹੈਂ॥ ਹੇ ਅਨੰਤ ਸ਼ਕਤ ਬ੍ਰਹਮ ਲਾਲ ਜੀ ਜਿਸ ਪੁਰਸ਼ ਕੇ ਊਪਰ ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਹੈਂ ਸੋ ਵੋਹੀ ਜੋਤੀ ਜੋਤਿ ਮਿਲਾਣੇ ਵਾਲੇ ਪੂਰਬਲੇ ਧਰਮ ਕਾ ਕਰਮ ਕੁਮਾਵਤਾ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਸੋਈ ਪੁਰਸ਼ ਸੇਵਕ ਜਨ ਇਸ ਸੰਸਾਰ ਸੇ ਮੁਕਤ ਹੂਏ ਹੈਂ॥ ਜੋ ਬ੍ਰਹਮ ਦਰਸ਼ੀ ਸਤਿਗੁਰਾਂ ਕੀ ਸ਼ਰਨੀ ਪੜੇ ਹੈਂ॥

ਮਾਰੂ ਸੋਲਹੇ ਮਹਲਾ ੩ ॥ *(ਅੰਗ ੧੦੫੫/੧੦)*

**ਮਨਮੁਖ ਧਾਤੁ ਦੂਜੈ ਹੈ ਲਾਗਾ॥ ਜਨਮਤ ਕੀ ਨ ਮੂਓ ਆਭਾਗਾ॥**
**ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ॥੯॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਪੁਰਸ਼ੋਂ ਕੀ ਚਿਤਕਲਾ ਜੋ ਫੁਰਨਾ ਸ਼ਕਤੀ ਧਾਂਤ ਰੂਪ ਹੈ ਸੋ ਬਾਹਰ ਮੁਖੀ ਮਾਇਕ ਪਦਾਰਥੋਂ ਵਿਖੇ ਧਾਵਤੀ ਰਹਿਤੀ ਹੈ॥ ਐਸੇ ਦੁਵੈਤ ਰੂਪੀ ਫੁਰਨੇ ਵਿਖੇ ਲਗਨੇ ਵਾਲ ਮਨਮੁਖਿ ਪੁਰਸ਼ ਜਨਮਤੇ ਹੀ ਕਿਉਂ ਨਹੀਂ ਮਰ ਗਏ॥ ਇਸ ਪ੍ਰਕਾਰ ਕੇ ਖੋਟੇ ਅਭਾਗੇ ਕ੍ਰਿਤਘਨ ਜੀਵ ਕਿਉਂ ਜਨਮੇ ਹੈਂ॥ ਇਨ੍ਹੋਂ ਨੇ ਇਸ ਸੰਸਾਰ ਵਿਖੇ ਆਵਤ ਔਰ ਜਾਵਤ ਹੀ ਬ੍ਰਿਥਾ ਜਨਮ ਗੁਵਾਇਆ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦ੍ਰਸ਼ੀ ਗੁਰਾਂ ਕੇ ਉਪਦੇਸ਼ ਬਿਨਾ ਇਨਕੋ ਮੁਕਤ ਨਹੀਂ ਮਿਲੇਗੀ॥

ਮਾਰੂ ਵਾਰ ਪਉੜੀ॥ *(ਅੰਗ ੧੦੯੩/੬)*

**ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ॥**
**ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ॥**
**ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ॥**

ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ॥ ੧੯॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਅਵਿਧਕ ਪੁਰਸ਼ ਆਪਣੇ ਸਰੀਰ ਕੇ ਅੰਦਰ ਬ੍ਰਹਮ ਜੋਤਿ ਕੋ ਨਹੀਂ ਦੇਖਤੇ ਭਾਲਤੇ। ਔਰ ਹੰਕਾਰ ਰੂਪੀ ਮਤਵਾਲੀ ਮਤ ਵਿਖੇ ਲਗ ਕਰਕੇ ਆਪਣਾ ਅਮੋਲਕ ਜਨਮ ਲੁਟਾਏ ਬੈਠੇ ਹੈਂ। ਫਿਰ ਸਰੀਰ ਕੇ ਅੰਦਰੋਂ ਆਪਣੇ ਨਿਜ ਸਰੂਪ ਕੋ ਛੋਡ ਕਰਕੇ ਬਾਹਰ ਮੁਖੀ ਪ੍ਰਿਥਵੀ ਕੀ ਚਾਰੋ ਕੂੰਟੋ ਵਿਖੇ ਫਿਰਤੇ ਫਿਰਤੇ ਭਰਮ ਥਕੇ ਔਰ ਅੰਤਸ਼ ਕਰਨ ਕੇ ਅੰਦਰੋਂ ਮਾਇਕ ਪਦਾਰਥੋਂ ਕੀ ਤ੍ਰਿਸ਼ਨਾ ਰੂਪੀ ਤ੍ਰਿਖਾ ਔਰ ਤਪਤਿ ਨਹੀ ਬੁਝਤੀ॥ ਸਤਾਈ ਸਿੰਮ੍ਰਤੀਆਂ ਔਰ ਖਟਿ ਸ਼ਾਂਸਿਤ੍ਰਾਂ ਕੋ ਪੜਤੇ ਹੈਂ ਪਰ ਇਨਕਾ ਸਿਧਾਂਤੀ ਵਿਚਾਰ ਨਹੀਂ ਸੋਧਤੇ॥ ਇਸ ਪ੍ਰਕਾਰ ਸੇ ਮਨਮੁਖਿ ਪੁਰਸ਼ੋਂ ਨੇ ਖਾਲੀ ਰਹਿਣੇ ਵਾਲਾ ਵਿਗੋਚਾ ਖਾਇਆ ਹੂਆ ਹੈ॥ ਔਰ ਆਪਣੇ ਨਿਜ ਸਰੂਪ ਕੀ ਪ੍ਰਾਪਤੀ ਨਹੀਂ ਕਰੀ॥ ਔਰ ਜੋਤੀ ਜੋਤਿ ਮਿਲਾਣੇ ਵਾਲੇ ਗੁਰ ਉਪਦੇਸ਼ ਕੇ ਬਿਨਾ ਕਿਸੀ ਨੇ ਭੀ ਨਹੀ ਪਾਇਆ ਬ੍ਰਹਮ ਲਾਲ ਰੂਪੀ ਸਤਿਵਸਤੂ ਕੋ॥ ਫਿਰ ਜਿਨ੍ਹੋਂ ਨੇ ਜੋਤਿ ਸਰੂਪੀ ਤਤੁ ਗਿਆਨ ਕਾ ਵਿਚਾਰ ਪ੍ਰਾਪਤ ਕੀਆ ਹੈ ਉਨ੍ਹੋਂ ਪੁਰਸ਼ੋਂ ਨੇ ਹੀ ਹਰਿ ਨਾਮ ਜਪ ਕਰਕੇ ਗਤਿ ਪਾਈ ਹੈ॥

ਜੈਤਸਰੀ ਮਹਲਾ ੪॥ *(ਅੰਗ ੬੯੬/੧੧)*

ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ॥
ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ॥ ੨॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਅਵਿਧਕ ਪੁਰਸ਼ੋਂ ਕੀ ਸਰੀਰ ਰੂਪੀ ਕੋਠੀ ਵਿਖੇ ਅਗਿਆਨ ਕਾ ਅੰਧੇਰਾ ਛਾਇਆ ਹੂਆ ਹੈ। ਤਿਸ ਅੰਧੈਰੇ ਕੇ ਸਬਬ ਕਰਕੇ ਆਤਮਾ ਰੂਪੀ ਰਤਨ ਕੋ ਨਹੀਂ ਦੇਖਤੇ ਔਰ ਲਖਤੇ॥ ਐਸੇ ਮਨਮੁਖਿ ਗੁਆਰ ਪੁਰਸ਼ ਬਾਹਰ ਮੁਖੀ ਤ੍ਰੈਗੁਣੀ ਉਜਾੜ ਵਿਖੇ ਹੀ ਭਰਮਤੇ ਹੂਏ ਮੂਏ ਹੈਂ॥ ਮਨਮੁਖੀ ਮੂਰਖ ਪੁਰਸ਼ੋਂ ਨੇ ਮਾਇਆ ਰੂਪੀ ਸਰਪ ਕੀ ਵਿਸ਼ੇ ਵਿਕਾਰ ਰੂਪੀ ਬਿਖ ਚਾਖੀ ਹੈ॥ ਔਰ ਤ੍ਰਿਸ਼ਨਾ ਰੂਪੀ ਮੂਰਛਾ ਕੋ ਪ੍ਰਾਪਤ ਹੂਏ ਹੈ॥

ਸਾਰੰਗ ਕੀ ਵਾਰ॥ਪਉੜੀ॥ *(ਅੰਗ ੧੨੩੮/੧੫)*

ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ॥
ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ॥
ਪੁਤ੍ਰ ਕਲਤ੍ਰੁ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ॥

ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ॥
ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ॥ ੩॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਅਵਿਧਕ ਪੁਰਸ਼ ਦੁਵੈਤ ਰੂਪੀ ਮਿਥਿਆ ਹੀ ਭਰਮ ਵਿਖੇ ਲੁਭਾਇਮਾਨ ਹੂਏ ਹੈਂ॥ ਅਥਵਾ ਦੁਵੈਤ ਰੂਪੀ ਭਰਮ ਕੇ ਪੁਤਲੇ ਹੀ ਬਣੇ ਹੈਂ। ਯੇਹ ਮਨਮੁਖਿ ਪੁਰਸ਼ ਆਪਣੇ ਕੁਟੰਬ ਕੇ ਵਾਸਤੇ ਕੂੜ ਕਪਟ ਕੀ ਕੁਮਾਈ ਕਰਤੇ ਹੈਂ। ਔਰ ਬਿਵਹਾਰ ਵਿਖੇ ਹਿਤ ਪਿਆਰ ਕਾ ਮੋਹ ਲਗਾਤੇ ਹੈਂ। ਪਰ ਯੇਹ ਸਭੀ ਕੁਟੰਬੀ ਲੋਗ ਦੁਖ ਰੂਪ ਹੈਂ। ਅਥਵਾ ਕੁਟੰਬੀਓਂ ਕਾ ਦੁਖ ਦੇਖ ਕਰਕੇ ਆਪ ਭੀ ਦੁਖੀ ਹੋਤਾ ਹੈ। ਐਸੇ ਅਵਿਦਕ ਕਰਮੋਂ ਕਰਕੇ ਯੇਹ ਜੀਵ ਯਮ ਪੁਰੀ ਵਿਖੇ ਬੰਧਾ ਹੂਆ ਮਾਰ ਖਾਤਾ ਹੈ। ਫਿਰ ਯਮ ਗੁਣੋਂ ਕੀ ਸਾਸਨਾ ਰੂਪੀ ਤਾੜਨਾ ਕੋ ਪਾਇ ਕਰਕੇ ਚੌਰਾਸੀ ਲਾਖ ਯੂਨੀਓਂ ਵਿਖੇ ਭਰਮਤੇ ਫਿਰਤੇ ਹੈਂ। ਐਸਾ ਅਮੋਲਕ ਮਨੁਖਾ ਜਨਮ ਮਨਮੁਖ ਪੁਰਸ਼ੋਂ ਨੇ ਬਿਰਥਾ ਹੀ ਗੁਵਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਐਸੇ ਅਵਿਦਕ ਪੁਰਸ਼ੋਂ ਨੇ ਆਪਣੇ ਕਰਣੇਹਾਰੇ ਹਰਿ ਰੂਪ ਕੇ ਸਾਥ ਪਿਆਰ ਨਹੀਂ ਪਾਇਆ॥

ਬਸੰਤੁ ਮਹਲਾ ੩॥ *(ਅੰਗ ੧੧੭੫/੪)*

ਮਨਮੁਖ ਅੰਧੇ ਠਉਰ ਨ ਪਾਈ॥
ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ॥ ੧॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਮਨਮੁਖ ਅਵਿਦਕ ਪੁਰਸ਼ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਜੋ ਅੰਧੇ ਹੈਂ। ਸੋ ਆਪਣੇ ਨਿਜ ਸਰੂਪ ਸੇ ਭੂਲੇ ਹੂਏ ਜਨਮ ਜਨਮਾਤੋਂ ਵਿਖੇ ਭਰਮਤੇ ਫਿਰਤੇ ਕਹੀਂ ਟਿਕਣੇ ਕੀ ਠੌਰ ਨਹੀਂ ਪਾਤੇ। ਔਰ ਵਿਸ਼ੇ ਵਿਕਾਰ ਰੂਪੀ ਜੋ ਵਿਸ਼ਟਾ ਹੈ ਤਿਸ ਵਿਸ਼ਟੇ ਕੇ ਕੀੜੇ ਮਨਮੁਖ ਪੁਰਸ਼ ਹੈਂ। ਸੋ ਮਨਮੁਖੀ ਕੀੜੇ ਵਿਸ਼ੇ ਵਿਕਾਰ ਰੂਪੀ ਵਿਸ਼ਟੇ ਵਿਖੇ ਹੀ ਖਚਿਤ ਹੋਏ ਕਰਕੇ ਸਮਾਤੇ ਹੈਂ॥

ਸਲੋਕ ਵਾਰਾਂ ਤੇ ਵਧੀਕ॥ ਸਲੋਕ ਮਹਲਾ ੩ *(ਅੰਗ ੧੪੧੪/੧੯)*

ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ॥
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ॥
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ॥
ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ॥ ੨੦॥

*ਅਰਥ*— ਮਨਮੁਖ ਅਵਿਦਕ ਪੁਰਸ਼ ਆਪਣੇ ਨਿਜ ਸਰੂਪੀ ਤੁਖਮੀ ਲਾਲ ਨਾਮ ਕੋ ਦੇਖ ਕਰਕੇ ਨਹੀਂ ਜਪਤੇ॥ ਸੋ ਲਾਲ ਨਾਮ ਕੇ ਜਪੇ ਔਰ ਦੇਖੇ ਬਿਨਾਂ ਜਨਮ ਮਰਨ ਕੇ ਦੁਖੋਂ ਵਿਖੇ ਫਸ ਕਰਕੇ ਰੋਤੇ ਹੈਂ॥ ਔਰ ਆਪਣੇ ਨਿਜ ਸਰੂਪੀ ਜੋਤਿ ਆਤਮਾ ਕੀ ਇਕ ਰੂਪ ਹੋਣੇ ਵਾਲੀ ਪੂਜਾ ਨਹੀਂ ਕਰਤੇ। ਤੋ ਫਿਰ ਤਿਨਹਾਂ ਕੋ ਦੁਵੈਤ ਭਾਵਨਾ ਵਿਖੇ ਕੈਸੇ ਸੁਖ ਹੋਵੇਗਾ ਅਥਵਾ ਨਹੀਂ ਹੋਵੇਗਾ। ਐਸੇ ਅਵਿਦਕ ਮਨਮੁਖ ਪੁਰਸ਼ੋਂ ਕੇ ਮਨ ਅੰਦਰ ਹਉਮੈ ਰੂਪੀ ਹੰਕਾਰ ਕੀ ਮੈਲ ਲਗੀ ਹੂਈ ਹੈ। ਤਿਸ ਹਉਮੈ ਕੀ ਮੈਲ ਕੋ ਅਨਹਦ ਸ਼ਬਦ ਰੂਪੀ ਸਾਬਨ ਕੇ ਦੁਆਰੇ ਧੋਏ ਕਰਕੇ ਨਹੀਂ ਨਿਕਾਲ ਸਕਤੇ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਲਾਲ ਨਾਮ ਕੇ ਜਪੇ ਔਰ ਦੇਖੇ ਬਿਨਾ ਮਨਮੁਖ ਪੁਰਸ਼ੋਂ ਕੇ ਚਿਤ ਅਤੀ ਮੈਲੇ ਔਰ ਕੁਚੀਲ ਹੈਂ। ਐਸੇ ਮਲੀਣ ਚਿਤ ਪੁਰਸ਼ ਮਰੇ ਹੈਂ ਆਪਣੇ ਨਿਜ ਸਰੂਪ ਕੀ ਤਰਫੋਂ ਤਿਨਹੁ ਨੇ ਆਪਣਾ ਜਨਮ ਪਦਾਰਥ ਬ੍ਰਿਥਾ ਹੀ ਖੋਇ ਦੀਆ ਹੈ।

ਸਲੋਕ ਵਾਰਾਂ ਤੇ ਵਧੀਕ॥ ਸਲੋਕ ਮਹਲਾ ੩॥ *(ਅੰਗ ੧੪੧੫/੨)*

**ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ॥**
**ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ॥**
**ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਮਨਮੁਖ ਅਵਿਦਕ ਪੁਰਸ਼ ਅਨਹਦ ਸ਼ਬਦ ਰੂਪੀ ਉਪਦੇਸ਼ ਸੁਣਨੇ ਕੀ ਤਰਫੋਂ ਬੋਲੇ ਹੈਂ। ਔਰ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਸੇ ਹੀਨ ਅੰਧਲੇ ਹੈਂ। ਔਰ ਤਿਨੋਂ ਕੇ ਅੰਤਸ਼ਕਰਣ ਵਿਖੇ ਮਾਇਆ ਰੂਪੀ ਤ੍ਰਿਸ਼ਨਾਂ ਅਗਣੀ ਕਾ ਨਿਵਾਸ ਹੈ। ਔਰ ਬ੍ਰਹਮਦਰਸ਼ੀ ਤਤਵੇਤਾ ਸਤਿਗੁਰੋਂ ਕੀ ਉਪਦੇਸ਼ ਰੂਪੀ ਬਾਣੀ ਕਾ ਬੀਚਾਰ ਜੋ ਹੈ ਤਿਸ ਕਾ ਅਰਥ ਪ੍ਰਮਾਰਥ ਆਪਣੀ ਸੁਤਰੀ ਸੇ ਨਹੀਂ ਸਮਝਤੇ। ਔਰ ਨਾ ਹੀ ਤਿਨਾਂ ਕੋ ਸ਼ਬਦ ਕੇ ਅਰਥ ਸਰੂਪ ਕਾ ਪ੍ਰਕਾਸ਼ ਹੋਤਾ ਹੈ। ਔਰ ਨਾ ਉਨਕੋ ਆਪਣੇ ਮਨਕੇ ਅੰਦਰੋਂ ਨਿਜ ਸਰੂਪੀ ਸ਼ਬਦੋਂ ਕੇ ਅਰਥ ਜਾਨਣੇ ਵਾਲੀ ਸੁਧ ਬੁਧ ਹੈ। ਔਰ ਨਾਹੀ ਉਨ ਮਨਮੁਖ ਪੁਰਸ਼ੋਂ ਕੋ ਸਤਿਗੁਰੋਂ ਕੇ ਉਪਦੇਸ਼ ਰੂਪੀ ਬਚਨੋਂ ਪਰ ਨਿਸਚਾ ਹੈ॥

ਪ੍ਰਭਾਤੀ ਮਹਲਾ ੧॥ਅਸਟਪਦੀਆ॥ *(ਅੰਗ ੧੩੪੫/੧੩)*

**ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ॥**
**ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਮਨਮੁਖ ਅਵਿਦਕ ਪੁਰਸੋਂ ਸੇ ਆਪਣੀ ਨਿਜ ਸਰੂਪੀ ਏਕਤਾ ਵਾਲੀ ਭਗਤੀ ਨਹੀਂ ਹੋਤੀ। ਔਰ ਹਉਮੈ ਰੂਪੀ ਚਿਕੜ ਵਿਖੇ ਲੀਣ ਹੂਏ ਹੈਂ ਦੀਵਾਨੇ ਬਾਵਲੇ ਪੁਰਸ਼। ਫਿਰ ਉਨਕਾ ਮਨੂਆਂ ਜੋ ਅਕਾਸ ਪਤਾਲ ਵਿਖੇ ਭਰਮਤਾ ਰਹਿਤਾ ਹੈ ਕਭੀ ਇਸਥਿਤ ਨਹੀਂ ਹੋਵੇਗਾ। ਜਬ ਲਗ ਬ੍ਰਹਮਦਰਸ਼ੀ ਸਤਿਗੁਰਾਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਕੀ ਸੁਣਨੇ ਵਾਲੀ ਪਛਾਂਨ ਨਹੀਂ ਕਰੇਗਾ॥

ਸਾਰਗ ਮਹਲਾ ੫ ॥ *(ਅੰਗ ੧੨੦੩/੧੨)*

**ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ॥**
**ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥੧॥**
**ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ॥**
**ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ॥੨॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਹੇ ਜੀਵ ਤੂੰਨੇ ਇਸ ਦੁਰਲਭ ਮਨੁਖਾ ਜਨਮ ਕੋ ਬਹੁਤ ਮੁਦਤ ਕੇ ਅਰਸੇ ਬਾਦ ਪਾਇਆ ਹੈ। ਕਿਉਂਕਿ ਤੁਮ ਪਹਿਲੇ ਅਨੇਕੋਂ ਹੀ ਜੂਨੀਓ ਵਿਖੇ ਭਰਮ ਰਹਾ ਥਾ। ਸੋ ਅਬ ਤੁਮਾਰਾ ਅਮੋਲਕ ਜਨਮ ਮਿਥਿਆ ਹੀ ਮਾਇਆ ਕੌਡੀ ਕੇ ਬਦਲੇ ਜਾਏ ਰਿਹਾ ਹੈ। ਐ ਜੀਵ ਤੂੰ ਤੋ ਮਾਨਸ਼ ਜਨਮ ਰੂਪੀ ਦੁਕਾਨ ਕੇ ਊਪਰ ਲਾਲ ਨਾਮ ਕੀ ਭਗਤੀ ਰੂਪੀ ਕਸਤੂਰੀ ਖਰੀਦਨੇ ਕੇ ਵਾਸਤੇ ਬਪਾਰੀ ਆਇਆ ਥਾ॥ ਸੋ ਤੁਮ ਨਾਮ ਰੂਪੀ ਕਸਤੂਰੀ ਕੋ ਛੋਡ ਕਰਕੇ ਵਿਸ਼ੇ ਵਿਕਾਰ ਰੂਪੀ ਕਲਰ ਕੋ ਔਰ ਪਾਪ ਰੂਪੀ ਜੁਵਾਹਿ ਬਿਰਖ ਕੋ ਖਰੀਦਣਾ ਕੀਆ ਹੈ॥ ਯੇਹ ਜੀਵ ਇਸ ਜਗਤ ਵਿਖੇ ਜੋਤੀ ਜੋਤਿ ਮਿਲਾਣੇ ਵਾਲਾ ਨਾਮ ਰੂਪੀ ਲਾਭ ਕਾ ਨਫਾ ਉਠਾਣੇ ਕੇ ਵਾਸਤੇ ਆਇਆ ਥਾ ਪਰ ਮਾਇਆ ਮੋਹਣੀ ਕੀ ਤ੍ਰਿਸ਼ਨਾ ਰੂਪੀ ਠਗਉਰੀ ਵਿਖੇ ਫਸ ਗਿਆ ਹੈ॥ ਇਸ ਮੂਰਖ ਜੀਵ ਨੇ ਮਾਇਕ ਪਦਾਰਥ ਰੂਪੀ ਕਚ ਕੇ ਬਦਲੇ ਮਨੁਖਾ ਜਨਮ ਰੂਪੀ ਲਾਲ ਕੋ ਅਥਵਾ ਹਰਿ ਨਾਮ ਰੂਪੀ ਲਾਲ ਕੋ ਖੋਇ ਦੀਆ ਹੈ। ਐ ਜੀਵ ਫਿਰ ਯੇਹ ਮਨੁਖਾ ਜਨਮ ਵਿਖੇ ਨਾਮ ਜਪਨੇ ਕਾ ਵਕਤ ਕਹਾਂ ਸੇ ਪਾਉਗੇ ਜਬ ਸਰੀਰ ਛੂਟ ਜਾਵੇਗਾ।

ਸਲੋਕ ਵਾਰਾਂ ਤੇ ਵਧੀਕ॥ਸਲੋਕ ਮਹਲਾ ੩ *(ਅੰਗ ੧੪੧੬/੧੧)*

**ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ॥**
**ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ॥**

**ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ॥**
**ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਅਵਿਧਕ ਪੁਰਸ਼ ਜੋ ਪ੍ਰਕਾਸ਼ ਰੂਪੀ ਲਾਲ ਨਾਮ ਕੋ ਨਹੀਂ ਦੇਖ ਕਰਕੇ ਜਪਤੇ ਔਰ ਚੇਤਤੇ ਸੋ ਉਨਕਾ ਜਨਮ ਲੈਣਾ ਭੀ ਧ੍ਰਿਗ ਹੈ। ਔਰ ਗ੍ਰਿਹਿ ਵਿਖੇ ਨਿਵਾਸ ਕਰਨਾ ਭੀ ਧ੍ਰਿਗ ਹੈ। ਅਥਵਾ ਉਸਕਾ ਜੀਵਣਾ ਭੀ ਇਸ ਸੰਸਾਰ ਵਿਖੇ ਧ੍ਰਿਗ ਹੈ। ਜਿਸ ਅਕਾਲ ਪੁਰਖ ਕ੍ਰਿਪਾਲੂ ਦਾਤੇ ਕਾ ਦਿਤਾ ਹੂਆ ਯੇਹ ਜੀਵ ਖਾਣ ਪਾਣ ਆਦਿ ਪਦਾਰਥ ਖਾਵਤਾ ਔਰ ਪਹਿਰਤਾ ਹੈ। ਸੋ ਤਿਸ ਗੁਣਾਂ ਕੇ ਖਜਾਨੇ ਰੂਪੀ ਬ੍ਰਹਮ ਲਾਲ ਕੋ ਆਪਣੇ ਮਨ ਵਿਖੇ ਕਿਉਂ ਨਹੀਂ ਵਸਾਵਤੇ। ਜਬ ਤਕ ਇਸ ਪੁਰਸ਼ ਕੇ ਮਨ ਕੋ ਉਪਦੇਸ਼ ਰੂਪੀ ਅਨਹਦ ਸ਼ਬਦ ਕਾ ਭੇਦ ਨਹੀਂ ਮਿਲਤਾ। ਤਬ ਤਕ ਆਪਣੇ ਨਿਜ ਸਰੂਪੀ ਸਚ ਖੰਡੀ ਦਰਬਾਰ ਕੇ ਘਰ ਵਿਖੇ ਨਿਵਾਸ ਭੀ ਨਹੀਂ ਹੋਵੇਗਾ। ਦੁਵੈਤ ਭਾਵ ਵਾਲੀ ਮਨਮੁਖ ਰੂਪੀ ਬਿਬਚਾਰੀ ਜੋ ਦੁਹਾਗਣੀਆਂ ਜੀਵ ਰੂਪੀ ਇਸਤਰੀਆਂ ਹੈਂ। ਸੋ ਬਾਰੰਬਾਰ ਆਤੀ ਜਾਤੀ ਜਨਮਤੀ ਮਰਤੀ ਹੈਂ॥

(ਸਿਖੋਵਾਚ)॥ ਹੈ ਭਵ ਤਾਰਕ ਸਤਿਗੁਰ ਦੇਵ ਜੀ ਮਨਮੁਖ ਪੁਰਸ਼ੋਂ ਕਾ ਬ੍ਰਿਤਾਂਤ ਮੈਨੇ ਸੁਣ ਔਰ ਦੇਖ ਕਰਕੇ ਜਾਣਿਓਂ ਹੈ। ਯੇਹ ਤੋ ਆਪਣੇ ਆਤਮ ਸਰੂਪ ਸੇ ਭੂਲੇ ਹੁਏ ਅੰਧੇ ਅਗਿਆਨੀ ਪੁਰਸ਼ ਦੇਖੇ ਹੈਂ। ਅਬ ਆਗੇ ਗੁਰੂ ਧਾਰਨੇ ਸੇ ਰਹਿਤ ਜੋ ਨਿਗੁਰੇ ਪੁਰਸ਼ ਹੈਂ। ਤਿਨੋਂ ਕੇ ਲਖਣ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦਰਸ਼ੀਓ ਵਾਚ)॥ ਹੇ ਸਿਖ ਅਬ ਤੁਝ ਕੋ ਨਿਗੁਰੇ ਪੁਰਸ਼ੋਂ ਕਾ ਹਾਲ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਕਹਿਤੇ ਹੈਂ। ਤੁਮ ਪ੍ਰੇਮ ਚਿਤ ਸੇ ਸੁਣੋ॥

ਰਾਗੁ ਮਾਝ ਮਹਲਾ ੩ ॥ਅਸਟਪਦੀਆ॥ *(ਅੰਗ ੧੧੬/੧੦)*

**ਬਾਝੁ ਗੁਰੂ ਹੈ ਅੰਧ ਗੁਬਾਰਾ॥ ਅਗਿਆਨੀ ਅੰਧਾ ਅੰਧੁ ਅੰਧਾਰਾ॥**
**ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ॥੫॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੈ ਵਾਲੇ ਸਤਿਗੁਰਾਂ ਕੇ ਪ੍ਰਚਾਰਕ ਉਪਦੇਸ਼ ਬਿਨਾ ਇਸ ਸੰਸਾਰੀ ਜੀਵੋਂ ਕੇ ਮਨ ਅੰਦਰ ਅਵਿਧਿਆ ਕਾ ਅੰਧ ਗੁਬਾਰੀ ਅੰਧੇਰਾ ਛਾਇਆ ਹੂਆ ਹੈ॥ ਔਰ ਜਿਤਨੇ ਹੀ ਇਸ ਜਗਤ ਵਿਖੇ ਮਨਮੁਖਿ ਅਗਿਆਨੀ ਪੁਰਸ਼ ਹੈਂ। ਸੋ ਸਭੀ ਦਿਭ ਨੇਤ੍ਰੋਂ ਸੇ ਹੀਨ ਅੰਧਲੇ ਹੈਂ ਔਰ ਅੰਧ ਅੰਧਿਆਰਾ ਹੀ ਬਿਵਹਾਰ ਕਰਤੇ ਹੈਂ॥

ਯੇਹ ਮਨਮੁਖਿ ਜੀਵ ਵਿਸ਼ੇ ਵਿਕਾਰ ਰੂਪੀ ਵਿਸ਼ਟਾ ਕੇ ਜੋ ਕੀੜੇ ਹੈਂ। ਸੋ ਫਿਰ ਬਾਰੰਬਾਰ ਵਿਸ਼ੇ ਵਿਕਾਰ ਰੂਪੀ ਵਿਸ਼ਟੇ ਵਿਖੇ ਹੀ ਖਪਤ ਹੋਏ ਕਰਕੇ ਸਮਾਤੇ ਹੈਂ॥

ਮਾਝ ਮਹਲਾ ੩ ॥ ਅਸਟਪਦੀਆ ॥ *(ਅੰਗ ੧੧੭/੧੦)*

**ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥**
**ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥ ੨ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਬ੍ਰਹਮ ਦ੍ਰਸ਼ੀ ਜੋ ਗੁਰਮੁਖਿ ਪੁਰਸ਼ ਹੈਂ ਸੋ ਪਵਨ ਪਾਣੀ ਅਗਨੀ ਔਰ ਪ੍ਰਿਥਵੀ ਅਕਾਸ਼ ਇਨ ਪੰਜ ਤਤੋਂ ਕਾ ਹੀ ਪਸਾਰਾ ਜਗਤ ਰੂਪ ਹੋਏ ਕ੍ਰਕੇ ਵਰਤ ਰਿਹਾ ਹੈ॥ ਅਥਵਾ ਗੁਰਮੁਖਿ ਪੁਰਸ਼ ਹੀ ਵੱਡੀ ਬ੍ਰਹਮ ਕਲਾ ਕਰਕੇ ਇਸ ਜਗਤ ਕਾ ਖੇਲ ਕਰ ਰਿਹਾ ਹੈ॥ ਇਸ ਸੰਸਾਰ ਵਿਖੇ ਗੁਰਮਤ ਸੇ ਹੀਨ ਵੋਹ ਨਿਗੁਰੇ ਪੁਰਸ਼ ਹੈਂ ਜੋ ਬਾਰੰਬਾਰ ਜੂਨੀਓਂ ਵਿਖੇ ਮਰਿ ਮਰਿ ਕੇ ਜਨਮਤੇ ਹੈਂ। ਔਰ ਐਸੇ ਨਿਗੁਰੇ ਪੁਰਸ਼ ਹੀ ਅਨੇਕ ਜਨਮੋਂ ਵਿਖੇ ਆਤੇ ਜਾਤੇ ਰਹਿਤੇ ਹੈਂ॥

ਗਉੜੀ ਕੀ ਵਾਰ ਪਉੜੀ ॥ *(ਅੰਗ ੩੦੬/੪)*

**ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥**
**ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥ ਮਨਿ ਖੋਟੇ ਦਯਿ ਵਿਛੋੜੇ ॥੧੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਜੋ ਪੁਰਸ਼ ਸਤਿਗੁਰਾਂ ਕੇ ਧਾਰੇ ਔਰ ਪੂਜੇ ਬਿਨਾ ਆਪਣੇ ਆਪ ਹੀ ਕਿਛ ਪਦਾਰਥ ਖਾਂਦੇ ਔਰ ਪਹਿਣਦੇ ਹੈਂ ਸੋ ਕੁਸ਼ਟੀ ਹੋਏ ਕਰਕੇ ਬਾਰੰਬਾਰ ਜਨਮੇ ਔਰ ਮਰੇਂਗੇ। ਯੇਹ ਨਿਗੁਰੇ ਮਨਮੁਖੀ ਜੋ ਪੁਰਸ਼ ਹੋਤੇ ਹੈਂ ਸੋ ਮਹਾਤਮੋਂ ਕੇ ਸਨਮੁਖ ਹਾਜਰ ਤੋ ਮਿਠੇ ਬੋਲਤੇ ਹੈਂ ਔਰ ਪੀਛੇ ਬਾਹਰ ਜਾਏ ਕਰਕੇ ਨਿੰਦਿਆ ਚੁਗਲੀ ਰੂਪੀ ਵਿਸ ਮੁਖ ਸੇ ਘੋਲਤੇ ਹੈਂ। ਐਸੇ ਖੋਟੇ ਮਨ ਵਾਲੇ ਅਵਿਦਕ ਪੁਰਸ਼ ਈਰਖਾ ਅਗਨੀ ਵਿਖੇ ਜਲੇ ਹੂਏ ਸਤਿਗੁਰੋਂ ਸੇ ਵਿਛੜੇ ਰਹਿਗੇ॥

ਗਉੜੀ ਕੀ ਵਾਰ ਮ: ੩ ॥ *(ਅੰਗ ੩੧੪/੧੧)*

**ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥**
**ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥**
**ਓਹ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ ॥**

ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖਿ ਵਿਹਾਇ॥
ਸਤਿਗੁਰੁ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ॥
ਨਾਨਕ ਦਰਸਨੁ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ॥੧॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋ ਪੌਰਸ਼ ਗੁਰੂ ਧਾਰਨੇ ਸੇ ਔਰ ਉਪਦੇਸ਼ ਵਰਤਨੇ ਸੇ ਰਹਿਤ ਹੋਏ ਕਰਕੇ ਗੁਰਦੀਖਿਆ ਸੇ ਮੁਕਰ ਪੜਤੇ ਹੈਂ। ਅਥਵਾ ਗੁਰਾਂ ਸੇ ਬੇਮੁਖ ਹੋਏ ਕਰਕੇ ਖੁਦ ਆਪ ਹੀ ਗੁਰੂ ਬਣ ਬੈਠੇ ਹੈਂ। ਐਸੇ ਗੁਰ ਪਦ ਕੋ ਛਪਾਣੇ ਵਾਲੇ ਨਿਗੁਰੇ ਪੁਰਸ਼ਾਂ ਕੋ ਇਸ ਸੰਸਾਰ ਵਿਖੇ ਭੀ ਠੌਰ ਟਿਕਾਣਾ ਕਹੀਂ ਨਹੀਂ ਮਿਲਤਾ। ਅਥਵਾ ਲੋਕ ਪ੍ਰਲੋਕ ਭੀ ਤਿਸ ਕੇ ਦੋਨੋਂ ਹੀ ਬਿਅਰਥ ਗਏ ਹੈਂ। ਔਰ ਹਰਿ ਕੀ ਸਚਖੰਡੀ ਦਰਗਾਹ ਵਿਖੇ ਭੀ ਤਿਸ ਕੋ ਜਾਣਾਂ ਨਹੀਂ ਮਿਲਤਾ। ਫਿਰ ਉਨ ਗੁਰ ਗੋਪਣੇ ਵਾਲੇ ਨਿਗੁਰੇ ਪੁਰਸ਼ੋਂ ਕੋ ਭੁਲ ਬਖਸ਼ਾਣੇ ਵਾਲੀ ਅਥਵਾ ਚਰਨੀ ਲਗਣੇ ਵਾਲਾ ਵੇਲਾ ਹੱਥ ਨਹੀਂ ਆਵੇਗਾ ਬਿਨਾਂ ਇਸ ਵਰਤਮਾਨ ਜਨਮ ਕੇ॥ ਔਰ ਸਤਿਗੁਰੋਂ ਕੀ ਜੋਤੀ ਜੋਤਿ ਮਿਲਾਣੇ ਵਾਲੀ ਉਪਦੇਸ਼ ਰੂਪੀ ਚਾਲ ਕੀ ਗਿਣਤੀ ਸੇ ਭੂਲਣੇ ਵਾਲੇ ਪੁਰਸ਼ੋਂ ਕੀ ਅਵਸਥਾ ਸਭੀ ਦੁਖਾਂ ਵਿਖੇ ਹੀ ਬਤੀਤ ਹੋਤੀ ਹੈ। ਬ੍ਰਹਮਦਰਸ਼ੀ ਸਤਿਗੁਰ ਪੁਰਸ਼ ਹਮੇਸ਼ਾ ਹੀ ਵੈਰ ਭਾਵ ਥੀਂ ਰਹਿਤ ਨਿਰਵੈਰ ਰੂਪ ਹੋਤੇ ਹੈਂ। ਜੋ ਉਨਕੀ ਫਿਰ ਦੁਬਾਰਾ ਸ਼ਰਨੀ ਪੜੇਗਾ ਤਿਸ ਕੋ ਆਪੇ ਹੀ ਸਤਿਗੁਰੂ ਆਪਣੇ ਜੋਤਿ ਪ੍ਰਕਾਸ਼ੀ ਨਿਜ ਸਰੂਪ ਵਿਖੇ ਮਿਲਾਏ ਲੇਵੇ ਹੈਂ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਨਾਂ ਪੁਰਸ਼ਾਂ ਕੋ ਸਤਿਗੁਰਾਂ ਨੇ ਦਿਆਲੂ ਹੋਏ ਕਰਕੇ ਆਪਣੇ ਨਿਰਗੁਣੀ ਸਰੂਪ ਕਾ ਦਰਸ਼ਨ ਦਿਖਲਾਇਆ ਹੈ। ਉਨ ਹੀ ਕੋ ਫਿਰ ਧਰਮ ਰਾਜਾ ਕੀ ਦਰਗਾਹ ਸੇ ਛੁਡਾਏ ਲੇਤੇ ਹੈਂ। ਅਥਵਾ ਭਲੇ ਬੁਰੇ ਕਰਮੋਂ ਕੀ ਲਿਖਤ ਮਿਟਾਏ ਕਰਕੇ ਅਜ਼ਾਦ ਰੂਪ ਕਰ ਦੇਤੇ ਹੈਂ॥

ਆਸਾ ਵਾਰ ਮ: ੧॥ *(ਅੰਗ ੪੬੩/੨)*

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥

*ਅਰਥ*— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਨਿਗੁਰੇ ਪੁਰਸ਼ ਗੁਰ ਉਪਦੇਸ਼ ਦੁਆਰੇ ਨਾਮ ਕੋ ਨਹੀਂ ਚੇਤਤੇ ਅਥਵਾ ਗੁਰੂ ਕੋ ਨਹੀਂ ਜਪਤੇ ਔਰ ਆਪਣੇ ਮਨ ਵਿਖੇ ਬੜੇ ਸੁਚੇਤ

ਸਿਆਣੇ ਗਿਆਨੀ ਵਖਿਆਨੀ ਬਣੀ ਬੈਠੇ ਹੈਂ। ਉਨਕੇ ਉਪਰ ਏਕ ਦ੍ਰਿਸ਼ਟਾਂਤ ਕਹਿਤੇ ਹੈਂ। ਜੈਸੇ ਸੜੇ ਹੂਏ ਔਰ ਫਲ ਸੇ ਖਾਲੀ ਤਿਲੋਂ ਕੇ ਬੂਟਿਓਂ ਕੋ ਕ੍ਰਿਸਾਨ ਖੇਤ ਵਿਖੇ ਸੁੰਵੇਂ ਹੀ ਛੋਡ ਜਾਤੇ ਹੈਂ ਕਿਉਂਕਿ ਖੇਤ ਅੰਦਰ ਸੁਟਿਆ ਹੋਇਆ ਤਿਲੋਂ ਵਿਖੇ ਅਸਲੀ ਤਾਕਤ ਗਿਰੀ ਕੀ ਨਹੀਂ ਹੋਤੀ ਜਿਸ ਸੇ ਤੇਲ ਨਿਕਲਤਾ ਹੈ। ਔਰ ਦੇਖਣੇ ਵਿਖੇ ਸੜੇ ਹੂਏ ਥੋਥੇ ਤਿਲ ਭੀ ਪਹਿਲੇ ਉਪਜਣੇ ਕੇ ਵਕਤ ਅਸਲੀ ਤਿਲੋਂ ਕੀ ਨਿਆਈਂ ਫਲਤੇ ਔਰ ਫੂਲਤੇ ਹੈਂ। ਪਰ ਅੰਦਰੋਂ ਉਨਕੀ ਤਾਕਤ ਸੜੀ ਹੂਈ ਸੁਆਹ ਰੂਪੀ ਹੋਤੀ ਹੈ। ਤੈਸੇ ਮਨਮੁਖ ਨਿਗੁਰੇ ਪੁਰਸ਼ ਬਾਹਰ ਮੁਖੀ ਦੇਖਣੇ ਮਾਤ੍ਰ ਤੋ ਬੜੇ ਅਛੇ ਸੁੰਦਰ ਫਲੇ ਫੂਲੇ ਹੂਏ ਸੁਖੀ ਨਜ਼ਰ ਆਤੇ ਹੈਂ। ਅਥਵਾ ਕਰਮ ਕਾਂਡੀ ਨਦਰੀ ਆਤੇ ਹੈਂ ਔਰ ਅੰਦਰੋਂ ਆਪਣੇ ਨਿਜ ਸਰੂਪੀ ਜੋਤਿ ਆਤਮਾ ਕੇ ਦਰਸ਼ਨ ਕਰਨੇ ਸੇ ਖਾਲੀ ਹੋਤੇ ਹੈਂ। ਇਸੀ ਵਾਸਤੇ ਨਿਗੁਰੇ ਤਿਲ ਰੂਪੀ ਜੀਵ ਸੰਸਾਰ ਰੂਪੀ ਖੇਤ ਵਿਖੇ ਹੀ ਜਨਮ ਮਰਨ ਕੋ ਭੋਗਤੇ ਹੂਏ ਪੜੇ ਰਹਿਤੇ ਹੈਂ। ਇਸ ਸੰਸਾਰ ਰੂਪੀ ਖੇਤ ਕਾ ਮਾਲਕ ਬ੍ਰਹਮ ਲਾਲ ਰੂਪ ਜੋ ਕ੍ਰਿਸਾਨ ਹੈ। ਸੋ ਉਨ ਜੋਤਿ ਸ਼ਬਦ ਸੇ ਖਾਲੀ ਨਿਗੁਰੇ ਮਨਮੁਖ ਰੂਪੀ ਤਿਲੋਂ ਕੋ ਆਪਣੇ ਸਚਖੰਡੀ ਦਰਬਾਰ ਕੇ ਘਰ ਵਿਖੇ ਨਹੀਂ ਲੈ ਜਾਤਾ ਯਹਾਂ ਹੀ ਚੁਰਾਸੀ ਯੋਨੀਓਂ ਕੇ ਖੇਤ ਵਿਖੇ ਰਹਿਣੇ ਦੇਤਾ ਹੈ। ਔਰ ਜੋਤਿ ਪ੍ਰਕਾਸ਼ੀ ਗੁਰਮੁਖ ਰੂਪੀ ਅਛੇ ਤਿਲਾਂ ਕੋ ਜੋਤੀ ਜੋਤਿ ਮਿਲਾਏ ਕਰਕੇ ਆਪਣੇ ਸਚਖੰਡੀ ਦਰਬਾਰ ਕੇ ਨਿਜ ਘਰ ਵਿਖੇ ਲੇ ਜਾਤਾ ਹੈ॥

ਆਸਾ ਮਹਲਾ ੩ ॥ਪਟੀ॥ *(ਅੰਗ ੪੩੫/੧੦)*

**ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥**
**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩॥**

***ਅਰਥ***—ਤੀਸਰੇ ਗੁਰੂ ਜੀ ਝਝੇ ਅਖਰ ਦੁਆਰਾ ਉਪਦੇਸ਼ ਕਰੇ ਹੈਂ। ਐ ਮੂਰਖ ਅਵਿਦਕ ਜੀਵ ਫਿਰ ਤੁਮ ਜਨਮ ਜਨਮਾਤ੍ਰੋਂ ਕੇ ਦੁਖੋਂ ਵਿਖੇ ਭਰਮਤਾ ਹੂਆ ਕਭੀ ਨਹੀਂ ਝੂਰੇਗਾ। ਜਬ ਤੂ ਬ੍ਰਹਮ ਦਰਸ਼ੀ ਸਤਿਗੁਰੋਂ ਕਾ ਉਪਦੇਸ਼ ਰੂਪੀ ਸ਼ਬਦ ਸੁਣ ਕਰਕੇ ਪ੍ਰਭੂ ਕੋ ਵੇਖੇਂਗਾ। ਔਰ ਇਸ ਸੰਸਾਰ ਵਿਖੇ ਇਸ ਜੀਵ ਕੋ ਮੁਕਤੀ ਦਿਲਾਨੇ ਵਾਲਾ ਜੋ ਹੈ ਸੋ ਇਕ ਸਤਿਗੁਰ ਹੀ ਹੈ। ਉਸ ਬ੍ਰਹਮਦਰਸ਼ੀ ਸਤਿਗੁਰ ਕੇ ਬਿਣਾਂ ਔਰ ਕੋਈ ਦੂਸਰਾ ਨਿਗੁਰਾ ਪੁਰਸ਼ ਗੁਰੂ ਨਹੀਂ ਹੈ। ਐਸੇ ਨਿਗੁਰੇ ਪੁਰਸ਼ੋਂ ਕਾ ਨਾਮ ਲੇਣਾ ਹੀ ਬੁਰਾ ਹੈ॥ ਅਥਵਾ ਨਿਗੁਰੇ ਪੁਰਸ਼ ਜੈਸਾ ਔਰ ਕੋਈ ਦੂਸਰਾ ਬੁਰਾ ਨਹੀਂ ਹੈ॥

ਰਾਗ ਸੋਰਠਿ ਮ: ੧ ॥ਅਸਟਪਦੀ॥ *(ਅੰਗ ੬੩੫/੧)*

**ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥**

## ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥੬॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਇਸ ਅਵਿਧਕ ਜੀਵ ਕੋ ਜੋਤੀ ਜੋਤਿ ਮਿਲਾਣੇ ਵਾਲਾ ਜਬ ਦਾਤਾ ਗੁਰੂ ਮਿਲੇਗਾ ਤਬ ਬ੍ਰਹਮ ਵਸ਼ੈਣੀ ਉਜਲ ਮਤ ਪ੍ਰਗਟ ਹੋਵੇਗੀ। ਔਰ ਮਨ ਮੁਖੀ ਨਿਗੁਰੇ ਗੁਰਮਤ ਸੇ ਖਾਲੀ ਪੁਰਸ਼ੋਂ ਕੋ ਯੇਹ ਬ੍ਰਹਮ ਦਰਸ਼ਨੀ ਉਜਲ ਮਤ ਨਹੀਂ ਪ੍ਰਾਪਤ ਹੋਤੀ। ਸੋ ਨਿਗੁਰੇ ਪੁਰਸ਼ ਜਿਸ ਤਰ੍ਹਾਂ ਆਪਣੀ ਮਨਮਤ ਕੋ ਚਲਾਣਾ ਚਾਹਤੇ ਹੈਂ ਵੈਸੇ ਹੀ ਵੋਹ ਚਲਤੇ ਹੈਂ। ਔਰ ਕਿਸੀ ਦੂਸਰੇ ਕੀ ਉਸ ਮੇਂ ਕਿਆ ਚਤੁਰਾਈ ਕਰਨੀ ਚਲਤੀ ਹੈ॥

ਰਾਗੁ ਦੇਵਗੰਧਾਰੀ॥ ਮਹਲਾ ੪ *(ਅੰਗ ੫੨੮/੮)*

## ਰਹਾਉ॥ ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ॥
## ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥ ੧॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਜਿਨਹੁ ਪੁਰਸ਼ੋਂ ਕੇ ਹਿਰਦੇ ਵਿਖੇ ਹਰਿ ਨਾਮ ਰੂਪੀ ਬ੍ਰਹਮ ਲਾਲ ਸੁਆਮੀ ਪ੍ਰਗਟ ਨਹੀਂ ਹੈ। ਸੋ ਪੁਰਸ਼ ਬਿਗੜੇ ਹੂਏ ਸਰੀਰ ਵਾਲਾ ਅਤੀਹ ਕੁਸ਼ਟੀਓਂ ਕਾ ਕੁਸ਼ਟੀ ਰੂਪ ਹੈ॥ ਔਰ ਗੁਰ ਉਪਦੇਸ਼ ਕੀ ਦੀਖਿਆ ਸੇ ਖਾਲੀ ਜੋ ਨਿਗੁਰੇ ਪੁਰਸ਼ ਹੋਏ ਕਰਕੇ ਬਹੁਤੀਆਂ ਗਿਆਨ ਧਿਆਨ ਕੀਆਂ ਚਤਰਾਈ ਵਾਲੀਆਂ ਬਾਤਾਂ ਕਰਤੇ ਹੈਂ ਸੋ ਵੋਹ ਪ੍ਰਕਾਸ਼ ਰੂਪੀ ਹਰਿ ਕੀ ਸਚਖੰਡੀ ਦਰਗਾਹ ਕੇ ਧਕੇ ਹੂਏ ਔਰ ਭ੍ਰਿਸ਼ਟੇ ਹੂਏ ਪੁਰਸ਼ ਹੋਤੇ ਹੈਂ॥

ਰਾਮਕਲੀ ਮਹਲਾ ੧ ॥ਸਿਧ ਗੋਸਟਿ *(ਅੰਗ ੬੪੨/੮)*

## ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰ ਘਾਲ ਨ ਪਵਈ ਥਾਇ॥
## ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥
## ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥ ਨਾਨਕ ਗੁਰ ਬਿਨੁ ਘਾਟੇ ਘਾਟ॥ ੩੮॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਗੁਰ ਉਪਦੇਸ਼ ਕੇ ਧਾਰੇ ਬਿਨਾਂ ਯੇਹ ਜੀਵ ਅਵਿਦਜਾ ਕੇ ਭਰਮ ਕਰਕੇ ਜਨਮ ਮਰਨ ਵਿਖੇ ਆਤੇ ਜਾਤੇ ਹੈਂ। ਔਰ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਸ ਪੁਰਸ਼ ਕੀ ਜਪ ਤਪ ਕਰਨੇ ਵਾਲੀ ਕਮਾਈ ਥਾਂਏ ਨਹੀਂ ਪੜੇਗੀ ਬ੍ਰਹਮਦਰਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਸ ਜੀਵ ਕਾ ਮਨੂਆਂ ਮਾਇਕ ਪਦਾਰਥੋਂ ਕੀ ਵਾਸ਼ਨੋਂ ਵਿਖੇ ਫੁਰਤਾ ਹੂਆ ਬਹੁਤ ਹੀ ਡੋਲਤਾ ਰਹਿਤਾ ਹੈ। ਔਰ ਜੋਤਿ ਪ੍ਰਕਾਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਸ ਜੀਵ ਕੋ ਵਿਸ਼ੇ ਵਿਕਾਰੋਂ ਕੀ ਭੋਗ ਰੂਪੀ ਬਿਖ ਖਾਤੇ ਹੂਏ ਤ੍ਰਿਪਤਿ ਨਹੀਂ ਹੋਤੀ।

ਬ੍ਰਹਮਦਰਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਸ ਮਨਮੁਖ ਜੀਵ ਕੋ ਯਮ ਮਾਰਗ ਕੇ ਰਸਤੇ ਵਿਖੇ ਪਾਪ ਰੂਪੀ ਬਿਛੂ ਕਾਟਤੇ ਹੈਂ। ਸ੍ਰੀ ਗੁਰ ਨਾਨਕ ਦੇਵ ਜੀ ਕਹਿ ਹੈਂ ਬ੍ਰਹਮਦਰਸ਼ੀ ਗੁਰਉਪਦੇਸ਼ ਕੇ ਧਾਰੇ ਬਿਨਾਂ ਇਸ ਜੀਵ ਕੋ ਅਨੇਕ ਜਨਮੋਂ ਵਿਖੇ ਘਾਟਿਓਂ ਕਾ ਅਤੀਹ ਘਾਟਾ ਹੀ ਪੜਤਾ ਰਹਿਗਾ॥

ਭੈਰਉ ਮਹਲਾ ੩ ॥ *(ਅੰਗ ੧੧੩੨/੯)*

**ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ॥**
**ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਗੁਰ ਉਪਦੇਸ਼ ਕੇ ਧਾਰੇ ਬਿਨਾਂ ਯੇਹ ਸਭੀ ਜਗਤ ਕੇ ਲੋਗ ਲਿਵਾਰਸ ਔਰ ਬਿਰਾਨ ਹੋਇ ਕਰਕੇ ਭੂਲੇ ਹੂਏ ਦੁਖੋਂ ਕੀ ਚੋਟੇਂ ਖਾਤੇ ਫਿਰਤੇ ਹੈਂ॥ ਅਥਵਾ ਬਾਰੰਬਾਰ ਹੀ ਮਰਤੇ ਜਨਮਤੇ ਹੂਏ ਸਦਾ ਹੀ ਦੁਖ ਸਹਾਰਤੇ ਹੈਂ। ਔਰ ਆਪਣੇ ਨਿਜਸਰੂਪ ਸਚਖੰਡੀ ਦਰਬਾਰ ਵਾਲੇ ਦਰਵਾਜ਼ੇ ਕੇ ਦੇਖਣੇ ਵਾਲੀ ਖਬਰ ਨਹੀਂ ਪਾਤੇ॥

ਰਾਗੁ ਭੈਰਉ ਮਹਲਾ ੫ ਚਉਪਦੇ॥ *(ਅੰਗ ੧੧੩੮/੧੮)*

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥**
**ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥ ੨॥**
**ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥**
**ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ॥ ੩॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਜੋ ਪੁਰਸ਼ ਆਪਣੇ ਰਚਨ ਹਾਰ ਬ੍ਰਹਮ ਲਾਲ ਠਾਕਰ ਕੋ ਛੋਡ ਕਰਕੇ ਦਾਸੀ ਮਾਇਆ ਸ਼ਕਤ ਕੋ ਸਿਮ੍ਰਤੇ ਹੈਂ॥ ਵੋਹ ਮਨਮੁਖ ਅਗਿਆਨੀ ਅੰਧੇ ਪੁਰਸ਼ ਹੈਂ॥ ਔਰ ਜੋ ਪ੍ਰਕਾਸ਼ ਰੂਪੀ ਹਰ ਕੀ ਭਗਤੀ ਕਰਨੇ ਵਾਲੇ ਗੁਰਮੁਖ ਪੁਰਸ਼ ਹੋਤੇ ਹੈਂ॥ ਤਿਨ੍ਹੋਂ ਭਗਤ ਜਨੋਂ ਕੀ ਨਿੰਦਿਆ ਚੁਗਲੀ ਨਿਗੁਰੇ ਪਸ਼ੂ ਪੁਰਸ਼ ਕਰਤੇ ਹੈਂ॥ ਔਰ ਜਿਸ ਕ੍ਰਿਪਾਲੂ ਪ੍ਰਭੂ ਨੇ ਇਸ ਜੀਵਕਲਾ ਕੋ ਔਰ ਪਿੰਡ ਸਰੀਰ ਕੋ ਔਰ ਵਰਤਨੇ ਵਾਸਤੇ ਧਨਿ ਕੋ ਦੀਯਾ ਹੈ॥ ਤਿਸ ਦੇਣੇ ਵਾਲੇ ਦਾਤੇ ਕਾ ਉਪਕਾਰ ਤਿਆਗ ਕਰਕੇ ਸਾਕਤ ਪਾਪੀ ਪੁਰਸ਼ ਕਹਿਤੇ ਹੈਂ ਯੇਹ ਸਭੀ ਕੁਛ ਮੇਰਾ ਹੀ ਹੈ॥ ਔਰ ਜਿਨ ਕੀ ਦੁਵੈਤ ਰੂਪੀ ਹੰਕਾਰ ਕਰਕੇ ਖੋਟੀ ਬੁਧ ਮੈਲੀ ਹੂਈ ਹੈ। ਤਿਨ੍ਹਾਂ ਕੋ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਸ ਭਵਜਲ ਸੰਸਾਰ ਵਿਖੇ

ਜਨਮ ਮਰਨੇ ਵਾਲਾ ਫੇਰਾ ਰਹੇਗਾ॥

ਭੈਰਉ ਮਹਲਾ ੫॥ *(ਅੰਗ ੧੧੪੦/੧੪)*

ਬਿਨੁ ਗੁਰ ਦੀਖਿਆ ਕੈਸੇ ਗਿਆਨੁ॥
ਬਿਨੁ ਪੇਖੇ ਕਹੁ ਕੈਸੋ ਧਿਆਨੁ॥
ਬਿਨ ਭੈ ਕਥਨੀ ਸਰਬ ਬਿਕਾਰ॥
ਕਹੁ ਨਾਨਕ ਦਰ ਕਾ ਬੀਚਾਰ॥ ੫॥

*ਅਰਥ*— ਗੁਰ ਉਪਦੇਸ਼ ਕੀ ਗੁਰ ਦੀਖਿਆਂ ਧਾਰੇ ਬਿਨਾ ਇਸ ਜੀਵ ਕੋ ਸਰੂਪ ਕਾ ਗਿਆਨ ਕੈਸੇ ਹੋਏ ਸਕਤਾ ਹੈ ਅਥਵਾ ਨਹੀਂ ਹੋਤਾ॥ ਔਰ ਦਿਭ ਦ੍ਰਿਸ਼ਟ ਕੇ ਨੇਤ੍ਰੋਂ ਦੁਆਰੇ ਬ੍ਰਹਮ ਜੋਤਿ ਕੋ ਦੇਖੇ ਬਿਨਾ ਕੈਸੇ ਧਿਆਨ ਲਗਤਾ ਹੈ ਅਥਵਾ ਨਹੀਂ ਲਗਤਾ॥ ਔਰ ਪ੍ਰਮੇਸ਼ਰ ਕੇ ਭੈ ਰੂਪੀ ਪ੍ਰੇਮ ਉਪਜੇ ਬਿਨਾ ਜਬਾਨ ਕੀ ਕਥਨਾਂ ਕਰਨੀ ਅਥਵਾ ਕਵੀਸ਼ਰੀ ਕਰਨੀ ਸਭੀ ਬਿਅਰਥ ਔਰ ਬਿਕਾਰ ਰੂਪ ਹੈਂ॥

ਮਲਾਰ ਮਹਲਾ ੧॥ਅਸਟਪਦੀਆ॥ *(ਅੰਗ ੧੨੭੫/੮)*

ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥ ੬॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਅਵਿਦਿਆ ਰੂਪੀ ਕਲਰ ਕੇ ਵਿਖੇ ਜੋ ਸ਼ੁਭ ਅਸ਼ੁਭ ਕਰਮੋਂ ਕਾ ਬੀਜ ਬੀਜਤੇ ਹੈਂ ਖੋਟੀ ਮਤਿ ਕਰਕੇ। ਸੋ ਯੇਹ ਨਿਗੁਰੇ ਪੁਰਸ਼ੋਂ ਕੀ ਨਿਸ਼ਾਨੀ ਹੈ॥ ਔਰ ਇਨ ਸੰਸਾਰੀ ਜੀਵੋਂ ਕੋ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਉਪਦੇਸ਼ ਧਾਰੇ ਬਿਨਾਂ ਅਗਿਆਨ ਰੂਪੀ ਘੋਰ ਅੰਧੇਰਾ ਹੀ ਹੈ। ਸੋ ਐਸੇ ਅਗਿਆਨੀ ਨਿਗੁਰੇ ਪੁਰਸ਼ ਪਾਣੀ ਸੇ ਬਿਨਾਂ ਹੀ ਡੂਬ ਮੂਏ ਹੈਂ ਮ੍ਰਿਗ ਤ੍ਰਿਸ਼ਨਾਂ ਕੇ ਜਲ ਵਿਖੇ॥

ਸਲੋਕ ਸਹਸਕ੍ਰਿਤੀ ਮਹਲਾ ੫॥ *(ਅੰਗ ੧੩੫੬/੧੮)*

ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥ ੩੩॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋ ਪੁਰਸ਼ ਬ੍ਰਹਮ ਦਰਸੀ ਸਤਿਗੁਰਾਂ ਕੇ ਜੋਤਿ ਮੰਤ੍ਰੀ ਉਪਦੇਸ਼ ਧਾਰਨੇ ਸੇ ਖਾਲੀ ਹੈ ਤਿਸਕਾ ਜਨਮ ਲੈਣਾ ਭੀ ਧ੍ਰਿਗਕਾਰ ਹੈ ਅਥਵਾ ਭ੍ਰਿਸ਼ਟ ਰੂਪ

ਹੈ॥ ਗੁਰ ਉਪਦੇਸ਼ ਸੇ ਖਾਲੀ ਨਿਗੁਰੇ ਪੁਰਸ਼ੋਂ ਕੀ ਕਿਆ ਦਸ਼ਾ ਹੋਵੇ ਹੈ ਸੋ ਤੁਮ ਸੁਣੋਂ॥ ਕੁਤੇ ਔਰ ਸੂਰ ਖੋਤੇ ਔਰ ਕਾਗ ਵਾ ਸਰਪ ਇਨ ਭ੍ਰਿਸ਼ਟ ਜੂਨੀਓ ਕੇ ਸਮਾਨ ਹੀ ਨਿਗੁਰੇ ਪੁਰਸ਼ੋਂ ਕਾ ਜਨਮ ਵਾ ਕ੍ਰਿਆ ਹੈ॥ ਅਥਵਾ ਇਨ ਭ੍ਰਿਸ਼ਟ ਜੂਨੀਓ ਕੇ ਜਨਮੋਂ ਵਿਖੇ ਨਿਗੁਰੇ ਪੁਰਸ਼ ਜਾਏ ਕਰਕੇ ਭ੍ਰਿਸ਼ਟ ਭੋਗੋਂਗੇ ਲਖਣ ਵਰਤੇਂਗੇ॥

ਸਲੋਕ ਵਾਰਾਂ ਤੇ ਵਧੀਕ ਸਲੋਕ ਮਹਲਾ ੩ ॥ *(ਅੰਗ ੧੪੧੭/੧੩)*

**ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥**
**ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ॥੩੯॥**

***ਅਰਥ*** — ਬ੍ਰਹਮ ਦ੍ਰਸ਼ੀ ਸਤਿਗੁਰਾਂ ਕੇ ਉਪਦੇਸ਼ ਧਾਰੇ ਬਿਨਾਂ ਇਸ ਜੀਵ ਸੇ ਨ ਪ੍ਰਭੂ ਕੀ ਭਗਤੀ ਹੋਏ ਸਕਤੀ ਹੈ। ਔਰ ਨ ਲਾਲ ਨਾਮ ਵਿਖੇ ਜੋਤੀ ਜੋਤਿ ਮਿਲਾਣੇ ਵਾਲਾ ਪਿਆਰ ਹੀ ਲਗਿ ਸਕਤਾ ਹੈ॥ ਤੀਸਰੇ ਨਾਨਕ ਦਾਸ ਜੀ ਕਹਿ ਹੈਂ॥ ਅਸਾਂ ਨੇ ਆਪਣੇ ਬ੍ਰਹਮਦ੍ਰਸ਼ੀ ਸਤਿਗੁਰੋਂ ਵਿਖੇ ਬਹੁਤ ਹੀ ਪ੍ਰੇਮ ਪਿਆਰ ਪਾਏ ਕਰਕੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਅਰਾਧਿਆ ਹੈ॥

ਸਲੋਕ ਸੇਖ ਫਰੀਦ ਕੇ॥ *(ਅੰਗ ੧੩੮੦/੧੪)*

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥**
**ਛਪੜਿ ਢੂੰਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥ ੫੩॥**

***ਅਰਥ*** — ਫਰੀਦ ਜੀ ਕਹਿ ਹੈਂ॥ ਹੇ ਜੀਵ ਸੋਈ ਸਤਿਗੁਰ ਰੂਪੀ ਸਰੋਵਰ ਕੋ ਤੁਮ ਢੂੰਡ ਲੇਵੋ॥ ਯਹਾਂ ਸੇ ਨਾਮ ਰੂਪੀ ਜੋਤਿ ਮੰਤ੍ਰੀ ਵਸਤੂ ਤੁਝੇ ਪ੍ਰਾਪਤ ਹੋਵੇ॥ ਔਰ ਦੂਸਰੇ ਜੋ ਬਾਹਰ ਮੁਖੀ ਗੁਰਮਤ ਸੇ ਵਿਰੁਧ ਤ੍ਰੈ ਗੁਣੀ ਕਰਮ ਕਾਂਡ ਰੂਪੀ ਛਪੜ ਟੋਭੇ ਹੈਂ ਤਿਨ੍ਹਾਂ ਕੋ ਢੂੰਡਿਆਂ ਹੋਇਆਂ ਕਿਆ ਮਿਲੇਗਾ॥ ਤੁਮ ਤੋ ਅਗਯਾਨ ਰੂਪੀ ਚਿਕੜ ਵਿਖੇ ਹੀ ਆਪਣੇ ਚਿਤ ਰੂਪੀ ਹਾਥੋਂ ਕੋ ਡੋਬੀ ਬੈਠੇ ਹੋ॥

(ਸਿਖੋ ਵਾਚ) ਹੇ ਸਤਿਗੁਰੋ ਗੁਰ ਉਪਦੇਸ਼ ਸੇ ਖਾਲੀ ਜੋ ਨਿਗੁਰੇ ਪੁਰਸ਼ ਹੈਂ। ਤਿਨ੍ਹੋਂ ਕਾ ਬ੍ਰਿਤਾਂਤ ਮੈਨੇ ਸੁਣਿਆ ਔਰ ਦੇਖਿਆ ਹੈ॥ ਅਬ ਆਗੇ ਐਸੇ ਕਹੋ ਜੀ ਯੇਹ ਜੋ ਬਿਅੰਤ ਹੀ ਅਗਿਆਨੀ ਜੀਵ ਹੈਂ॥ ਸੋ ਆਪਣੇ ਨਿਜਸਰੂਪ ਕੋ ਕਿਉਂ ਨਹੀਂ ਲਖ ਸਕਤੇ ਇਸ ਕਾ ਕਿਆ ਕਾਰਣ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਇਨ ਸੰਸਾਰੀ ਬਿਅੰਤ ਜੀਵੋਂ ਕੋ ਮਾਇਆ

ਸ਼ਕਤ ਨੇ ਆਪਣੀ ਅਗਿਆਨ ਰੂਪੀ ਨਿਦ੍ਰਾ ਪਾਇ ਕਰਕੇ ਸੁਲਾਇਆ ਹੂਆ ਹੈ॥ ਇਸ ਵਾਸਤੇ ਇਨ ਜੀਵੋਂ ਕੋ ਆਪਣੇ ਜੋਤਿ ਸਰੂਪ ਕੇ ਦੇਖਣੇ ਕੀ ਸੋਝੀ ਨਹੀਂ ਹੋਤੀ॥ ਹੇ ਸਿੱਖ ਅਬ ਅਗਿਆਨ ਨਿਦ੍ਰਾ ਕਾ ਪ੍ਰਸੰਗ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰਾ ਬਰਨਨ ਕਰਤੇ ਹੈਂ ਤੁਮ ਇਕਾਂਤ ਚਿਤ ਹੋਏ ਕਰਕੇ ਸੁਣੋਂ॥

ਗਉੜੀ ਗੁਆਰੇਰੀ ਮਹਲਾ ੩ ॥ *(ਅੰਗ ੧੬੦/੧੫)*

**ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ॥**
**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ॥**
**ਸੇ ਜਨ ਜਾਗੇ ਜਿਨ ਨਾਮ ਪਿਆਰਿ॥ ੧ ॥**
**ਸਹਜੇ ਜਾਗੈ ਸਵੈ ਨ ਕੋਇ॥ਪੂਰੇ ਗੁਰ ਤੇ ਬੂਝੈ ਜਨੁ ਕੋਇ॥੧ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖ ਪੁਰਸ਼ ਅਗਿਆਨ ਨਿਦ੍ਰਾ ਵਿਖੇ ਘੂਕ ਸੋਏ ਹੂਏ ਹੈਂ ਅਥਵਾ ਮਾਇਆ ਮੋਹ ਵਿਖੇ ਅਤੀ ਪਿਆਰ ਲਗਾਇ ਕਰਕੇ ਮਸਤ ਪੜੇ ਹੈਂ॥ ਔਰ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਆਪਣੇ ਨਿਜਸਰੂਪੀ ਗੁਣ ਕੋ ਵੀਚਾਰ ਕਰਕੇ ਜਾਗੇ ਹੈਂ॥ ਔਰ ਆਗੇ ਭੀ ਵੁਹੀ ਪੁਰਸ਼ ਜੋਤਿ ਰੂਪੀ ਗਿਆਨ ਜਾਗਰਤਿ ਵਿਖੇ ਜਾਗੇਂਗੇ ਜਿਨ੍ਹੋਂ ਕਾ ਪ੍ਰਕਾਸ਼ ਰੂਪੀ ਲਾਲ ਨਾਮ ਵਿਖੇ ਪਿਆਰ ਲਗਾ ਹੂਆ ਹੋਵੇਗਾ॥ ਜੋਤਿ ਮੰਤ੍ਰੀ ਉਪਦੇਸ਼ ਦੁਆਰਾ ਜੋ ਪੁਰਸ਼ ਸੁਖੈਣ ਹੀ ਜਾਗੇਗਾ ਸੋ ਫਿਰ ਅਗਿਆਨ ਨਿਦ੍ਰਾ ਵਿਖੇ ਕਭੀ ਨਹੀਂ ਸੋਵੇਗਾ॥ ਇਸ ਪ੍ਰਕਾਰ ਸੇ ਪੂਰਨ ਬ੍ਰਹਮਦਰਸ਼ੀ ਗੁਰਾਂ ਕੇ ਉਪਦੇਸ਼ ਦੁਆਰਾ ਜਾਗਣੇ ਕਾ ਭੇਦ ਕੋਈ ਵਿਰਲਾ ਹੀ ਗੁਰਮੁਖ ਪੁਰਸ਼ ਜਾਣਤਾ ਹੈ॥

ਆਸਾ ਮਹਲਾ ੩ ॥ *(ਅੰਗ ੩੬੨/੧੩)*

**ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ॥ ਦੂਜੈ ਭਾਇ ਆਤਮ ਸੰਘਾਰਹਿ॥**
**ਮੇਰਾ ਮੇਰਾ ਕਰਿ ਕਰਿ ਵਿਗੂਤਾ॥ਆਤਮੁ ਨ ਚੀਨ੍ਹੈ ਭਰਮੈ ਵਿਚਿ ਸੂਤਾ॥੧ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖ ਪੁਰਸ਼ ਸਰੂਪ ਅਵਰਣ ਜੋ ਅਗਿਆਨੀ ਪੁਰਸ਼ ਹੈਂ। ਸੋ ਆਪਣੇ ਨਿਜ ਸਰੂਪ ਕੀ ਤਰਫੋਂ ਮਰੇ ਹੂਏ ਹੈਂ ਹਉਮੈ ਰੋਗ ਕਰਕੇ। ਔਰ ਤਿਨ੍ਹੋਂ ਨੇ ਆਪਣੇ ਜੀਵਤ ਭਾਵ ਕੇ ਮਰਨੇ ਕੋ ਬਿਗਾੜ ਦੀਆ ਹੈ॥ ਕੈਸੇ ਬਿਗਾੜਾ ਹੈ ਜੋ ਦੂਸਰੇ ਫੁਰਨੇ ਕੇ ਭਾਵ ਵਿਖੇ ਲਗ ਕਰਕੇ ਆਪਣੇ ਆਤਮਾ ਕਾ ਨਾਸ਼ ਕੀਆ ਹੈ॥ ਔਰ ਯੇਹ ਕਹਿ ਹੈਂ ਮੇਰਾ ਪੁਤ੍ਰ ਮੇਰਾ ਧਨਿ ਮੇਰੀ ਇਸਤਰੀ ਐਸੇ ਫੁਰਨੇ ਕਰ ਕਰ ਕੇ ਖਪਤ ਹੋਵੈ ਹੈ। ਔਰ

ਆਪਣੇ ਆਤਮ ਜੋਤਿ ਸਰੂਪ ਕੋ ਨਹੀਂ ਖੋਜਤਾ ਐਸੇ ਹਉਮੈ ਰੂਪੀ ਭਰਮ ਵਿਖੇ ਯੇਹ ਜੀਵ ਸੋਇਆ ਹੂਆ ਹੈ॥

ਸੋਰਠਿ ਕੀ ਵਾਰ ਮ: ੩ ॥ (ਅੰਗ ੬੫੧/੯)

ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ॥
ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ॥
ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ॥
ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ॥੧॥੧॥

***ਅਰਥ***—ਗੁਰੂ ਜੀ ਕਹਿ ਹੈਂ॥ ਹੇ ਮਨਮੁਖੀ ਪੁਰਸ਼ ਤੂੰ ਅਗਿਆਨ ਰੂਪੀ ਭਖਲਾਏ ਕੇ ਦਬਾਉ ਹੇਠ ਦਬਿਆ ਹੂਆ ਹੈ॥ ਔਰ ਤੁਮਾਰੀ ਸਾਰੀ ਅਵਸਥਾ ਹੀ ਹਉਮੈ ਕੀ ਨਿਦ੍ਰਾ ਵਿਖੇ ਸੁਤਿਆਂ ਹੋਇਆਂ ਗੁਜਰਤੀ ਜਾਤੀ ਹੈ॥ ਫਿਰ ਬ੍ਰਹਮਦਰਸ਼ੀ ਸਤਿਗੁਰੋ ਕਾ ਉਪਦੇਸ਼ ਰੂਪੀ ਅਨਹਦ ਸ਼ਬਦ ਸੁਣ ਕਰਕੇ ਭੀ ਨਹੀਂ ਜਾਗਿਆ॥ ਔਰ ਨ ਮਨ ਵਿਖੇ ਜੋਤੀ ਜੋਤਿ ਮਿਲਾਵਣੇ ਵਾਲਾ ਪ੍ਰੇਮ ਰੂਪੀ ਚਾਉ ਹੀ ਉਤਪਤ ਹੂਆ॥ ਜੋ ਮਨਮੁਖੀ ਸਰੀਰ ਸ਼ੁਭ ਗੁਣਾਂ ਥੀਂ ਹੀਣ ਹੈ ਸੋ ਜਲ ਬਲ ਕੇ ਖਾਕ ਹੋ ਜਾਵੇ॥ ਜੋ ਸਤਿਗੁਰੋਂ ਕੀ ਜੋਤਿ ਮੰਤ੍ਰੀ ਉਪਦੇਸ਼ ਵਰਤਨੇ ਵਾਲੀ ਕਾਰ ਨਹੀਂ ਕਮਾਵੇ ਹੈ॥ ਇਸ ਜਗਤ ਕੋ ਤ੍ਰਿਸ਼ਨਾਂ ਕੀ ਅਗਨੀ ਵਿਖੇ ਜਲਤਾ ਹੂਆ ਮੈਨੇ ਦੇਖਿਆ ਹੈ॥ ਜੋ ਹਉਮੈ ਕੀ ਦੁਵੈਤ ਰੂਪੀ ਪੀੜਾ ਵਿਖੇ ਤੜਫ ਰਹੇ ਹੈਂ॥ ਤੀਸਰੇ ਨਾਨਕ ਦੇਵ ਜੀ ਕਹਿ ਹੈਂ॥ ਗੁਰਮੁਖਿ ਪੁਰਸ਼ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਸ਼ਰਨੀ ਪੜਿ ਕਰਕੇ ਤਰੇ ਹੈਂ ਸਚੇ ਸ਼ਬਦ ਵਿਖੇ ਧਿਆਨ ਲਗਾਏ ਕਰਕੇ॥

ਰਾਗੁ ਸੂਹੀ ਛੰਤ ਮਹਲਾ ੧ ॥ (ਅੰਗ ੭੬੩/੧੩)

ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ॥੧॥

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਰੂਪੀ ਦੁਹਾਗਣ ਇਸਤ੍ਰੀ ਜੋ ਹੈ। ਸੋ ਜੋਤੀ ਜੋਤਿ ਮਿਲਾਣੇ ਵਾਲੇ ਸਤਿਗੁਰੋਂ ਕਾ ਉਪਦੇਸ਼ ਸੁਣ ਕਰਕੇ ਦਰਸ਼ਨੀ ਭਗਤੀ ਕੇ ਮਾਰਗ ਊਪਰ ਨਹੀਂ ਚਲਤੀ। ਔਰ ਅਗਯਾਨ ਨਿੰਦ੍ਰਾ ਵਿਖੇ ਸੁਤੀ ਹੋਈ ਨੇ ਆਪਣੀ ਆਯੂ ਰੂਪੀ ਉਮਰ ਕੋ ਗੁਜਾਰ ਦੀਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਐਸੇ ਕਰਮ ਹੀਣ

ਮਨਮੁਖੀ ਬਾਲਾ ਇਸਤਰੀ ਕੋ ਕਈ ਜਨਮੋਂ ਸੇ ਹੀ ਬਾਲਪਨ ਰੰਡੇਪਾ ਮਿਲਾ ਹੂਆ ਹੈ॥ ਉਸ ਅਕਾਲ ਲਾਲ ਚਰੰਜੀਵੀ ਭਰਤੇ ਸੇ ਬਿਨਾ ਯੇਹ ਜੀਵ ਰੂਪੀ ਬਾਲਾ ਇਸਤਰੀ ਵਿਛੋੜੇ ਕਰਕੇ ਕਮਲਾਈ ਹੂਈ ਅਨੇਕ ਜਨਮੋਂ ਵਿਖੇ ਭਰਮਤੀ ਹੈ॥

ਰਾਮਕਲੀ ਮਹਲਾ ੩ ਅਨੰਦੁ॥ *(ਅੰਗ ੯੨੦/੧੬)*

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥**
**ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**

***ਅਰਥ***— ਸ੍ਰੀ ਗੁਰ ਜੀ ਕਹਿ ਹੈਂ॥ ਰਜੋ ਤਮੋਂ ਸਤੋ ਇਨ ਤੀਨੋਂ ਗੁਣੋਂ ਕੀ ਪ੍ਰਵਿਰਤੀ ਵਿਖੇ ਲੱਗ ਕਰਕੇ ਸਭ ਸੰਸਾਰ ਹੀ ਅਵਿਦਕ ਭਰਮ ਕੀ ਨਿੰਦ੍ਰਾ ਮੇਂ ਸੋਇਆ ਹੂਆ ਹੈ॥ ਔਰ ਇਸ ਭਰਮ ਨਿੰਦ੍ਰਾ ਵਿਖੇ ਸੁਤਿਆਂ ਹੋਇਆਂ ਹੀ ਅਵਸਥਾ ਰੂਪੀ ਰਾਤ੍ਰ ਕੋ ਗੁਜਾਰਤੇ ਹੈਂ॥ ਬ੍ਰਹਮਦਰਸੀ ਸਤਿਗੁਰੋਂ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਵੋਹੀ ਭਗਤ ਜਨ ਆਪਣੇ ਨਿਜਸਰੂਪ ਵਿਖੇ ਜਾਗੇਂਗੇ। ਜਿਨ੍ਹੋਂ ਕੇ ਮਨ ਵਿਖੇ ਪ੍ਰਕਾਸ਼ ਰੂਪੀ ਹਰ ਨਾਮ ਨੇ ਨਿਵਾਸ ਲੀਆ ਹੈ। ਸੋਈ ਉਪਦੇਸ਼ ਰੂਪੀ ਅੰਮ੍ਰਿਤ ਕੀ ਬਾਣੀ ਕੋ ਬੋਲੇਂਗੇ॥

ਮਾਰੂ ਸੋਲਹੇ ਮਹਲਾ ੧॥ *(ਅੰਗ ੧੦੨੪/੧੬)*

**ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ॥ ੪॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਅਵਿਦਕ ਪੁਰਸ਼ ਅਗਿਆਨ ਨਿੰਦ੍ਰਾ ਵਿਖੇ ਜੋ ਘੂਕ ਹੋਏ ਕਰਕੇ ਸੋਏ ਹੂਏ ਹੈਂ। ਸੋ ਵੋਹੀ ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦੀ ਪੰਚ ਚੋਰੋਂ ਸੇ ਲੂਟੇ ਗਏ ਹੈਂ॥ ਔਰ ਦੂਸਰੇ ਜੋਤੀ ਜੋਤਿ ਮਿਲਾਣੇ ਵਾਲੇ ਗੁਰਮੁਖਿ ਪੁਰਸ਼ ਹੀ ਨਾਮ ਧਨਿ ਵਿਖੇ ਸਾਬਤ ਰਹੇ ਹੈਂ॥

ਮਾਰੂ ਸੋਲਹੇ ਮਹਲਾ ੩॥ *(ਅੰਗ ੧੦੪੯/੨)*

**ਮਨਮੁਖ ਹਉਮੈ ਮਾਇਆ ਸੂਤੇ॥ ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ॥**
**ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ॥ ੧੫॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਅਵਿਦਕ ਪੁਰਸ਼ ਹਉਮੈ ਰੂਪੀ ਮਾਇਆ ਕੀ ਨਿੰਦ੍ਰਾ ਵਿਖੇ ਸੁਤੇ ਹੂਏ ਹੈਂ॥ ਔਰ ਆਪਣਾ ਨਿਜਸਰੂਪੀ ਜੋ ਆਤਮਾ ਘਰ ਹੈ ਤਿਸਕੋ ਨਹੀਂ ਖੋਜਨਾ ਕਰਕੇ ਸੰਭਾਲਤੇ। ਫਿਰ ਸਰੀਰ ਗਿਰਨੇ ਕੇ ਅੰਤ ਕਾਲ ਵਿਖੇ ਵਿਗੋਚਾ ਖਾਏ ਕਰਕੇ ਕੁੜਨੇ ਲਗਤੇ ਹੈਂ ਔਰ ਜੌਣਸੇ ਪੁਰਸ਼ ਅਨਹੁੰਦੀ ਪਰਾਈ ਨਿੰਦਿਆ ਕੋ ਕਰਕੇ ਆਪਣੇ

ਚਿਤ ਵਿਖੇ ਜਲਤੇ ਹੈਂ। ਸੋ ਅਤੀ ਦੁਖੋਂ ਕੇ ਮਹਾਂ ਦੁਖ ਰੂਪੀ ਨਰਕ ਵਿਖੇ ਨਿਵਾਸ ਕਰਤੇ ਹੈਂ॥

ਭੈਰਉ ਮਹਲਾ ੩ ॥ *(ਅੰਗ ੧੧੨੮/੪)*

**ਜੋਗੀ ਗ੍ਰਿਹੀ ਪੰਡਿਤ ਭੇਖਧਾਰੀ॥ ਏ ਸੂਤੇ ਅਪਣੈ ਅਹੰਕਾਰੀ॥ ੧॥**
**ਮਾਇਆ ਮਦਿ ਮਾਤਾ ਰਹਿਆ ਸੋਇ॥ ਜਾਗਤੁ ਰਹੈ ਨ ਮੂਸੈ ਕੋਇ॥ ੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਕੰਨ ਪਾਟੇ ਯੋਗੀ ਪੁਰਸ਼॥ ਔਰ ਗ੍ਰਿਸਤੀ ਲੋਕ ਵਾ ਪੰਡਤ ਲੋਕ। ਵਾ ਕੁਲ ਭੇਖਧਾਰੀ ਲੋਕ॥ ਯੇਹ ਸਭੀ ਆਪਣੇ ਹੰਕਾਰ ਵਿਖੇ ਹੀ ਸੋਏ ਹੂਏ ਹੈਂ॥ ਯੇਹ ਸਭੀ ਸੰਸਾਰ ਮਾਇਆ ਕੀ ਹਉਮੈ ਰੂਪੀ ਮਧਿ ਕੋ ਪੀ ਕਰਕੇ ਸੋਏ ਰਿਹਾ ਹੈ ਮਤਵਾਲਾ ਹੋਏ ਕਰਕੇ॥ ਔਰ ਜੋ ਬ੍ਰਹਮ ਗਿਆਨੀ ਪੁਰਸ਼ ਆਪਣੇ ਨਿਜਸਰੂਪੀ ਆਤਮ ਜੋਤਿ ਵਿਖੇ ਜਾਗੇ ਹੂਏ ਹੈਂ॥ ਤਿਨ੍ਹਾਂ ਕੋ ਅਗਿਆਨ ਰੂਪੀ ਪੰਚ ਚੋਰ ਨਹੀਂ ਲੂਟ ਸਕਤੇ॥

ਵਡਹੰਸ ਕੀ ਵਾਰ ਮ: ੩ ॥ *(ਅੰਗ ੫੯੨/੧੯)*

**ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ॥**
**ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ॥**
**ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ॥**
**ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿ ਪੂਰਬਿ ਲਿਖਿਆਸਿ॥੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਇਸ ਜਗਤ ਕੀ ਤ੍ਰੈ ਗੁਣੀ ਰਾਤ੍ਰੀ ਸੇ ਅਤੀਤ ਰੂਪ ਏਕੋ ਹੀ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮਦਰਸ਼ੀ ਸਤਿਗੁਰੂ ਜਾਗਤਾ ਹੈ॥ ਅਥਵਾ ਆਪਣੇ ਚੌਥੇ ਪਦਿ ਕੇ ਨਿਜ ਸਰੂਪ ਵਿਖੇ ਅਡੋਲ ਜਾਗਤ ਜੋਤਿ ਇਸਥਿਤ ਰਹਿਤਾ ਹੈ॥ ਔਰ ਜਿਤਨਾ ਹੋਰ ਦੋਵੈਤ ਭਾਵ ਵਾਲਾ ਤ੍ਰੈਗੁਣੀ ਜਗਤ ਹੈ ਵੋਹ ਸਭੀ ਮਾਇਆ ਮੋਹ ਕੇ ਕੁਟੰਭੀ ਪਿਆਰ ਵਿਖੇ ਸੋਇਆ ਹੂਆ ਹੈ॥ ਜੋ ਪੁਰਸ਼ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਪ੍ਰੇਮ ਰੂਪੀ ਤਨ ਮਨ ਸੇ ਸੇਵਾ ਕਰੇਗਾ। ਵੋਹੀ ਆਪਣੇ ਨਿਜ ਸਰੂਪ ਵਿਖੇ ਜਾਗੇਗਾ। ਔਰ ਸਚੇ ਲਾਲ ਨਾਮ ਕੇ ਰੂਪਕ ਖਜ਼ਾਨੇ ਵਿਖੇ ਪ੍ਰੇਮ ਕੀ ਰਤੀ ਕਰਕੇ ਮਿਲੇਗਾ॥ ਔਰ ਮਨਮੁਖਿ ਦਿਭ੍ਰ ਦ੍ਰਿਸ਼ਟੀ ਕੇ ਨੇਤ੍ਰੋਂ ਸੇ ਹੀਨ ਜੋ ਅੰਧੇ ਪੁਰਸ਼ ਹੈਂ। ਸੋ ਬ੍ਰਹਮ ਲਾਲ ਕੇ ਨਾਮ ਕੋ ਦੇਖ ਕਰਕੇ ਨਹੀਂ ਚੇਤਤੇ ਵੋਹ ਜਨਮ ਮਰਨ ਕੇ ਦੁਖੋਂ ਕਰਕੇ ਵਿਨਾਸ਼ ਹੋਤੇ ਰਹੇਂਗੇ॥ ਤੀਸਰੇ ਗੁਰੂ ਨਾਨਕ ਦੇਵ ਜੀ ਕਹੇ ਹੈਂ॥ ਤਿਨਹੁਂ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ੋਂ ਨੇ ਪ੍ਰਕਾਸ਼ ਰੂਪੀ ਰਾਮ ਨਾਮ ਕਾ ਧਿਆਨ ਕੀਆ ਹੈ। ਜਿਨਹੋਂ ਪੁਰਸ਼ੋਂ ਕੇ

ਮਸਤਕ ਊਪਰ ਧੁਰੋਂ ਹੀ ਪੂਰਬਲਾ ਕਰਮ ਲਿਖਿਆ ਗਿਆ ਹੈ॥

(ਸਿਖੋ ਵਾਚ) ਹੇ ਬ੍ਰਹਮ ਨਿਧੀ ਕੇ ਘਰਿ ਸਤਿਗੁਰੋ ਮੈਨੇ ਮਾਇਆ ਕੀ ਅਗਿਆਨ ਨਿੰਦ੍ਰਾ ਵਿਖੇ ਸੋਏ ਹੂਏ ਅਵਿਦਕ ਪੁਰਸ਼ੋਂ ਕਾ ਹਾਲ ਸੁਣਿਆ ਔਰ ਦੇਖਿਆ ਹੈ॥ ਅਬਿ ਆਗੇ ਯੇਹ ਕਹੋ ਜੀ ਇਸ ਸੰਸਾਰ ਵਿਖੇ ਅਨੇਕਾਂ ਹੀ ਜੋ ਗੁਰੂ ਬਣੀ ਬੈਠੇ ਹੈਂ॥ ਸੋ ਯੇਹ ਕਿਉਂ ਨਹੀਂ ਇਨ ਸੰਮੂਹ ਜੀਵੋਂ ਕੋ ਅਗਿਆਨ ਕੀ ਨਿੰਦ੍ਰਾ ਸੇ ਜਗਾਏ ਸਕਤੇ॥ ਇਸ ਕਾ ਕਾਰਨ ਹੈ ਸੋ ਕਹੋ ਜੀ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿੱਖ ਜੈਸੇ ਰੋਗੀ ਪੁਰਸ਼ ਕੀ ਦੁਆਈ ਰੋਗੀ ਵੈਦ ਨਹੀਂ ਕਰ ਸਕਦਾ। ਤੈਸੇ ਨਾਮ ਧਰੀਕ ਅਗਿਆਨੀ ਗੁਰੂ ਸੇ ਅਗਿਆਨੀ ਪੁਰਸ਼ੋਂ ਕੀ ਕਲਿਆਣ ਨਹੀਂ ਹੋਤੀ। ਕਿਉਂਕਿ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਸੇ ਹੀਨ ਜੋ ਅੰਧੇ ਔਰ ਕਚੇ ਗੁਰੂ ਹੈਂ ਸੋ ਵੋਹ ਆਪ ਹੀ ਸਰੂਪ ਅਵਰਣ ਹਉਮੈਂ ਕੀ ਨਿੰਦ੍ਰਾ ਵਿਖੇ ਸੋਏ ਹੂਏ ਹੈਂ॥ ਤੋ ਫਿਰ ਦੂਸਰਿਓਂ ਕੋ ਕੈਸੇ ਸਰੂਪ ਦਰਸ਼ਨ ਵਿਖੇ ਜਗਾਏ ਸਕੇਂਗੇ॥

(ਸਿਖੋ ਵਾਚ) ਹੇ ਸਤਿਗੁਰੋ ਅੰਧੇ ਔਰ ਕਚੇ ਗੁਰੂਓਂ ਕਾ ਬ੍ਰਿਤਾਂਤ ਭੀ ਮੇਰੇ ਤਾਂਈ ਕਹੋ ਜੀ ਕੈਸੇ ਹੈ॥ (ਸਤਿਗੁਰੋ ਵਾਚ) ਹੇ ਸਿੱਖ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਕਹਿਤੇ ਹੈਂ ਤੁਮ ਸੁਣੋਂ॥

ਸਿਰੀਰਾਗੁ ਮਹਲਾ ੧ ॥ਅਸਟਪਦੀਆ॥ *(ਅੰਗ ੬੫੮/੩)*

**ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ॥**
**ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥**
**ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ॥ ੩॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜਿਨ੍ਹੋਂ ਪੁਰਸ਼ੋਂ ਕਾ ਗੁਰੂ ਹੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਅੰਧਾ ਹੈ। ਉਨਕੇ ਚੇਲਿਓਂ ਕੋ ਕਹਾ ਥਾਉਂ ਟਿਕਾਣਾਂ ਮਿਲੇਗਾ। ਬ੍ਰਹਮਦਰਸ਼ੀ ਸਤਿਗੁਰਾਂ ਕੇ ਉਪਦੇਸ਼ ਧਾਰੇ ਬਿਲਾਂ ਲਾਲ ਨਾਮ ਨਹੀਂ ਪ੍ਰਾਪਤ ਹੋਤਾ। ਔਰ ਨਾਮ ਸੇ ਬਿਨਾਂ ਕੋਈ ਕਾਮ ਔਰ ਸੁਆਰਥ ਨਹੀਂ ਪੂਰਨ ਹੋਤਾ॥ ਅਥਵਾ ਨਾਮ ਸੇ ਬਿਨਾ ਸੋਭਨੀਕ ਨਹੀਂ ਹੋਤਾ॥ ਇਸ ਸੰਸਾਰ ਵਿਖੇ ਯੇਹ ਜੀਵ ਜਨਮ ਧਾਰ ਕਰਕੇ ਪਹਿਲੇ ਆਇਆ॥ ਫਿਰ ਸਰੀਰ ਛੱਡ ਕਰਕੇ ਪਰਲੋਕ ਵਿਖੇ ਚਲਾ ਗਿਆ। ਪਰ ਆਤੇ ਜਾਤੇ ਵਕਤ ਆਪਣੇ ਜੋਤਿ ਰੂਪੀ ਨਿਜਸਰੂਪ ਸੇ ਅੰਧਾ ਹੀ ਰਹਿ ਕਰਕੇ ਪਸਚਾਤਾਪ ਕੀਆ॥ ਜੈਸੇ ਉਜੜੇ ਹੂਏ ਸੁੰਞੈ ਘਰ ਵਿਖੇ ਕਊਆ ਬੋਲ

ਕਰਕੇ ਨਿਰਾਸ ਨਹੀਂ ਉਡ ਜਾਤਾ ਹੈ॥ ਵੈਸੇ ਹੀ ਮਨਮੁਖ ਅੰਧੇ ਗੁਰੂ ਕੇ ਚੇਲੇ ਜੋਤਿ ਸਰੂਪ ਕੇ ਦੇਖੇ ਬਿਨਾਂ ਇਸ ਸੰਸਾਰ ਸੇ ਖਾਲੀ ਹੀ ਚਲੇ ਗਏ ਹੈਂ॥

ਵਾਰ ਮਾਝ ਕੀ ਮ: ੧ ॥ *(ਅੰਗ ੧੩੯/੧੯)*

**ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥**
**ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥ ੧ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਆਪਣੇ ਨਿਜਸਰੂਪ ਕੇ ਦੇਖੇ ਬਿਨਾ ਅਗਿਆਨੀ ਪਖੰਡੀ ਗੁਰੂ ਕੂੜੀਆਂ ਹੀ ਉਕਤੀ ਜੁਗਤੀ ਵਾਲੀਆਂ ਗਪਾਂ ਠੀਸਾਂ ਮਾਰ ਕਰਕੇ ਭੋਲੇ ਭਾਲੇ ਯੁਗਿਆਸੀਓ ਸੇ ਮਾਇਆ ਪਦਾਰਥ ਲੂਟ ਖਾਤੇ ਹੈਂ॥ ਅਥਵਾ ਕਿਆ ਖਾਤੇ ਹੈਂ ਮੁਰਦਾਰ ਹੀ ਕੋ ਭਖਸ਼ਨ ਕਰਤੇ ਹੈਂ॥ ਅਗਿਆਨੀ ਦੰਭੀ ਕਚਾ ਗੁਰੂ ਪੇਟ ਪੂਜਾ ਕੇ ਵਾਸਤੇ ਆਪ ਤੋ ਝੂਠੇ ਮਾਰਗ ਊਪਰ ਚਲਤਾ ਹੈ। ਔਰ ਦੂਸਰਿਓਂ ਕੋ ਗਿਆਨ ਧਿਆਨ ਕਾ ਉਪਦੇਸ਼ ਸੁਣਾਵਣੇ ਕੇ ਵਾਸਤੇ ਜਾਤਾ ਹੈ॥ ਵੋਹ ਆਪ ਤੋ ਪੰਚ ਕਾਂਮ ਕ੍ਰੋਧ ਆਦਿ ਚੋਰੋਂ ਸੇ ਲੁਟਾਇਆ ਹੂਆ ਹੈ॥ ਔਰ ਦੂਸਰੇ ਆਪਣੇ ਸਾਥੀ ਚੇਲਿਓਂ ਕੋ ਭੀ ਲੁਟਾਵੇ ਖੁਵਾਵੇ ਗਾ॥ ਅਥਵਾ ਆਪ ਤੋਂ ਅਗਿਆਨ ਕੇ ਖੂਹ ਵਿਖੇ ਗਿਰਾ ਹੂਆ ਹੈ। ਔਰ ਦੂਸਰੇ ਉਪਦੇਸ਼ੀਓਂ ਕੋ ਭੀ ਗਿਰਾਵੇ ਹੈ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਐਸੇ ਅਗਿਆਨੀ ਕਚੇ ਔਰ ਅੰਧੇ ਗੁਰੂ ਇਸ ਸੰਸਾਰ ਵਿਖੇ ਤਾਰਨੇ ਵਾਲੇ ਆਗੂ ਬਣੀ ਬੈਠੇ ਹੂਏ ਨਦਰੀ ਆਤੇ ਹੈਂ॥

ਵਾਰ ਮਾਝ ਕੀ ਮ: ੧ ॥ *(ਅੰਗ ੧੪੦/੧੨)*

**ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ॥**
**ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥ ੨ ॥**

***ਅਰਥ***— ਪਹਿਲੇ ਆਪ ਤੋ ਕਚੇ ਅਗਿਆਨੀ ਗੁਰੂਓਂ ਨੇ ਜੋਤਿ ਮੰਤ੍ਰੀ ਨਾਮ ਕੀ ਜੁਗਤੀ ਨਹੀਂ ਵਰਤੀ ਸਮਝੀ। ਔਰ ਆਗੇ ਦੂਸਰੇ ਪੁਰਸ਼ੋਂ ਕੋ ਗਿਆਨ ਉਪਦੇਸ਼ ਕਰਕੇ ਸਮਝਾਤੇ ਫਿਰਤੇ ਹੈਂ। ਅਬ ਇਸ ਸੰਸਾਰ ਕੇ ਐਸੇ ਅੰਧੇ ਅਗਿਆਨੀ ਪੁਰਸ਼ ਆਗੂ ਗੁਰ ਪੀਰ ਬਣੀ ਬੈਠੇ ਹੈਂ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਸੇ ਹੀਨ ਅੰਧਾ ਗੁਰੂ ਹੋਏ ਕਰਕੇ ਔਰ ਦੂਸਰੇ ਯੁਗਿਆਸੀਓਂ ਕੋ ਗਿਆਨ ਉਪਦੇਸ਼ ਕਾ ਰਸਤਾ ਬਤਲਾਤਾ ਹੈ। ਸੋ ਤੁਮ ਸਮਝੋ ਕਿ ਵੋਹ ਸਭਨਾਂ ਉਪਦੇਸ਼ੀ ਸਾਥੀਓਂ ਕੋ ਨਰਕ ਕੇ ਕੂਪ ਵਿਖੇ ਹੀ ਡਬੋਏਗਾ। ਐਸੇ ਅੰਧੇ ਅਗਿਆਨੀ

ਆਗੂ ਗੁਰੂ ਜਬ ਸਰੀਰ ਕੋ ਤਿਆਗ ਕਰਕੇ ਧਰਮ ਰਾਜ ਕੇ ਆਗੇ ਜਾਵਾਂਗੇ। ਤਬ ਉਨਕੇ ਮੁਖਿ ਪਰ ਬਾਰੰਬਾਰ ਲਾਂਨਤ ਕੀ ਜੁਤੀਆਂ ਬਰਸੇਂਗੀ। ਫਿਰ ਝੂਠੇ ਆਗੂ ਗੁਰੂ ਬਣਨੇ ਕਾ ਪਤਾ ਭੀ ਲਗ ਜਾਵੇਗਾ॥

ਗਉੜੀ ਮਹਲਾ ੩ ॥ਅਸਟਪਦੀਆ॥ *(ਅੰਗ ੨੩੨/੧)*

**ਅੰਧੇ ਗੁਰੂ ਤੇ ਭਰਮੁ ਨ ਜਾਈ॥**
**ਮੂਲੁ ਛੋਡਿ ਲਾਗੇ ਦੂਜੈ ਭਾਈ॥ ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ॥੩॥**
**ਮਾਇਆ ਕਰਿ ਮੂਲੁ ਜੰਤ੍ਰ ਭਰਮਾਏ॥**
**ਹਰਿ ਜੀਉ ਵਿਸਰਿਆ ਦੂਜੈ ਭਾਏ॥ ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ॥੪॥**
**ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ॥**
**ਸਾਚੁ ਨ ਛਪੈ ਜੇ ਕੋ ਰਖੈ ਛਪਾਏ॥ ਗਿਆਨੀ ਬੂਝਹਿ ਸਹਜਿ ਸੁਭਾਏ॥੫॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਸੇ ਹੀਣ ਜੋ ਅੰਧੇ ਗੁਰੂ ਹੈਂ॥ ਤਿਨ੍ਹੋਂ ਸੇ ਹਉਮੈ ਰੂਪੀ ਅਵਿਦਕ ਭਰਮ ਨਹੀਂ ਜਾਵੇਗਾ॥ ਔਰ ਸਭ ਕੀ ਆਦਿ ਜੋ ਮੂਲ ਰੂਪ ਅਥਵਾ ਬੀਜ ਰੂਪੀ ਜੋ ਬ੍ਰਹਮ ਲਾਲ ਹੈ॥ ਤਿਸਕੋ ਛੋਡ ਕਰਕੇ ਦੁਵੈਤ ਭਾਵ ਕੇ ਕਰਮੋਂ ਵਿਖੇ ਲਗੇ ਹੁਏ ਹੈਂ॥ ਐਸਾ ਬਿਬਚਾਰੀ ਅੰਧਾ ਗੁਰੂ ਵਿਸ਼ੇ ਵਿਕਾਰ ਰੂਪੀ ਬਿਖ ਵਿਖੇ ਜੋ ਮਾਤਾ ਹੂਆ ਹੈ॥ ਤੋ ਫਿਰ ਸਰੀਰ ਕੋ ਛੋਡ ਕਰਕੇ ਨਰਕ ਰੂਪੀ ਬਿਖ ਵਿਖੇ ਹੀ ਸੁਮਾਵੇਗਾ॥ ਜੈਸੇ ਕੂਪ ਕਾ ਜੰਤ੍ਰ ਰੂਪੀ ਬੈੜ ਟਿੰਡੋ ਕੇ ਸਹਿਤ ਨੀਚੇ ਊਪਰ ਕੀ ਤਰਫ ਘੂਮਤਾ ਹੈ॥ ਤੈਸੇ ਮਾਇਆ ਰੂਪੀ ਤ੍ਰੈਗੁਣੀ ਜੰਤ੍ਰ ਕਰਕੇ ਅਥਵਾ ਚਕ੍ਰ ਕਰਕੇ ਅਨੇਕ ਵਾਸ਼ਨੋਂ ਸੇ ਜੀਵ ਰੂਪੀ ਟਿੰਡਾ ਜਨਮ ਮਰਨ ਵਿਖੇ ਅਰਧ ਉਰਧ ਭਰਮਤੇ ਫਿਰਤੇ ਹੈਂ॥ ਔਰ ਦੁਵੈਤ ਭਾਵ ਕੇ ਫੁਰਨੇ ਵਿਖੇ ਲਗ ਕਰਕੇ ਤਿਨ੍ਹੋਂ ਨੇ ਪ੍ਰਕਾਸ਼ ਰੂਪੀ ਹਰਿ ਲਾਲ ਰੂਪ ਕੋ ਬਿਸਾਰ ਦੀਆ ਹੈ॥ ਫਿਰ ਵੋਹ ਬ੍ਰਹਮ ਲਾਲ ਜਿਸ ਪੁਰਸ਼ ਕੇ ਊਪਰ ਆਪਣੀ ਜੋਤੀ ਜੋਤਿ ਮਿਲਾਣੇ ਵਾਲੀ ਕ੍ਰਿਪਾ ਦ੍ਰਿਸ਼ਟੀ ਕੀ ਨਦਰ ਕਰੇ ਹੈ। ਸੋਈ ਪੁਰਸ਼ ਹੀ ਪ੍ਰਕਾਸ਼ ਰੂਪੀ ਪਰਮ ਗਤੀ ਕੋ ਪ੍ਰਾਪਤ ਹੋਤਾ ਹੈ॥ ਜਿਸ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਕੇ ਹਿਰਦੇ ਅੰਦਰ ਬ੍ਰਹਮ ਲਾਲ ਸਚ ਰੂਪ ਪ੍ਰਗਟਿਆ ਹੂਆ ਹੈ। ਸੋ ਵੋਹੀ ਗੁਰਮੁਖ ਪੁਰਸ਼ ਬਾਹਿਰ ਮੁਖੀ ਜਗਤ ਵਿਖੇ ਭੀ ਸਚੇ ਬ੍ਰਹਮਲਾਲ ਕਾ ਸਚਾ ਉਪਦੇਸ਼ ਵਰਤਾਵਤੇ ਹੈਂ॥ ਜਿਸਕੇ ਅੰਦਰ ਸਚ ਰੂਪ ਕੀ ਜੋਤਿ ਪ੍ਰਗਟ ਹੋਤੀ ਹੈ। ਫਿਰ ਵੋਹ ਸਚਾਈ ਰੂਪ ਕਾ ਸਚਾ ਉਪਦੇਸ਼ ਕਿਸੀ ਸੇ ਛਪਤਾ ਨਹੀਂ ਹੈ। ਭਾਵੇਂ ਕਿਤਨਾ ਹੀ ਛਪਾਏ ਕਰਕੇ ਰਖੀਐ।

ਇਸ ਬ੍ਰਹਮਦਰਸ਼ੀ ਸਚੇ ਉਪਦੇਸ਼ ਕੋ ਗਿਆਨੀ ਪੁਰਸ਼ ਹੀ ਸਮਝ ਸੋਚ ਸਕਤੇ ਹੈਂ॥

ਗਉੜੀ ਕੀ ਵਾਰ ਮ: ੪ ॥ *(ਅੰਗ ੩੦੬/੧੪)*

**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥**
**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥੨॥**

***ਅਰਥ***— ਜਿਸ ਪੁਰਸ਼ ਕਾ ਸਾਹਿਬ ਰੂਪੀ ਗੁਰੂ ਜੋਤਿ ਮੰਤਰੀ ਉਪਦੇਸ਼ ਕੇ ਧਨਿ ਸੇ ਹੀਣ ਨੰਗਾ ਭੁਖਾ ਹੈ॥ ਫਿਰ ਤਿਸ ਕਾ ਸਿਖ ਰੂਪੀ ਨਫਰ ਕਿਥੋਂ ਬ੍ਰਹਮਾਨੰਦੀ ਭੋਜਨ ਕੋ ਰਜ ਕਰਕੇ ਖਾਵੇਗਾ॥ ਜੋ ਸਾਹਿਬ ਰੂਪੀ ਅੰਧੇ ਅਗਿਆਨੀ ਗੁਰੂ ਕੇ ਹਿਰਦੇ ਘਰ ਵਿਖੇ ਗੁਣਿ ਅਵਗੁਣਿ ਰੂਪੀ ਜੋ ਵਸਤੂ ਹੋਵੇ ਹੈ। ਸੋ ਵੁਹੀ ਸਿੱਖ ਰੂਪੀ ਨਫਰ ਕੇ ਹੱਥ ਆਵੇ ਹੈ। ਜਿਸ ਗੁਰੂ ਕੇ ਹਿਰਦੇ ਘਰ ਵਿਖੇ ਆਪ ਹੀ ਜੋਤ ਪ੍ਰਕਾਸ਼ੀ ਉਪਦੇਸ਼ ਪ੍ਰਗਟਿ ਨਹੀਂ ਹੈ॥ ਫਿਰ ਉਸ ਕਾ ਸਿੱਖ ਨਾ ਹੋਣੇ ਵਾਲੀ ਅਨਹੁੰਦੀ ਵਸਤੂ ਕੋ ਕਹਾਂ ਸੇ ਪਾਵੇਗਾ। ਜਿਸ ਕਚੇ ਅਗਿਆਨੀ ਗੁਰੂ ਕੀ ਸੇਵਾ ਕਰਨੇ ਸੇ ਫਿਰ ਸਿੱਖਾਂ ਨੂੰ ਕਰਮੋਂ ਕਾ ਲੇਖਾ ਦੇਣਾ ਪੜੇ। ਤੋ ਫਿਰ ਐਸੀ ਸੇਵਾ ਕਰਨੀ ਦੁਖ ਦਾਈ ਅਤੀ ਮਹਾਂ ਮੂਰਖਤਾ ਹੈ॥ ਸ੍ਰੀ ਚੌਥੇ ਨਾਨਕ ਦੇਵ ਜੀ ਕਹਿ ਹੈਂ॥ ਹੇ ਪਿਆਰੇ ਸਜਨੋ ਤੁਮ ਤਿਸ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਸਫਲ ਰੂਪ ਸੇਵਾ ਕਰੋ। ਜਿਸ ਕਰਕੇ ਫਿਰ ਤੁਮਾਰੇ ਸੇ ਕੋਈ ਲੇਖਾ ਨਹੀਂ ਮਾਂਗ ਸਕੇ॥

ਗੂਜਰੀ ਮਹਲਾ ੩ ॥ *(ਅੰਗ ੪੯੧/੧੦)*

**ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ॥**
**ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ॥ ੩॥**
**ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ॥**
**ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ॥ ੪॥**

***ਅਰਥ***— ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਪਾਰਸ ਰੂਪੀ ਗੁਰੂ ਸੇ ਬਿਨਾਂ ਕਚੇ ਗੁਰੂ ਕੀ ਸੇਵਾ ਪੂਜਾ ਕਰਨੀ ਸੁਫਲ ਨਹੀਂ ਹੋਤੀ॥ ਪਹਿਲੇ ਆਪ ਹੀ ਜਿਸ ਕਚੇ ਗੁਰੂ ਕਾ ਮਨ ਆਪਣੇ ਨਿਜਸਰੂਪ ਵਿਖੇ ਇਸਥਿਤ ਹੋਏ ਕਰਕੇ ਪ੍ਰਚਿਆ ਨਹੀਂ ਹੈ। ਤੋ ਫਿਰ ਦੂਸਰਿਓਂ

ਯੁਗਿਆਸੀਓਂ ਕੋ ਕਿਉਂ ਸਮਝਾਣੇ ਕੇ ਵਾਸਤੇ ਜਾਤਾ ਹੈ॥ ਜੋ ਆਪ ਹੀ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਸੇ ਹੀਣ ਅੰਧਾ ਅਗਿਆਨੀ ਪੁਰਸ਼ ਹੋਏ ਕਰਕੇ ਆਪਣੇ ਆਪ ਕੋ ਗੁਰੂ ਸਦਾਵੇ ਹੈ। ਫਿਰ ਵੋਹ ਕਿਸਕੋ ਮੁਕਤੀ ਕੇ ਰਸਤੇ ਊਪਰ ਪਾਏ ਸਕਤਾ ਹੈ। ਅਥਵਾ ਨਹੀਂ ਪਾਏ ਸਕਤਾ॥ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਦਿਭਦ੍ਰਿਸ਼ਟੀ ਕੀ ਨਦਰ ਖੁਲੇ ਬਿਨਾਂ ਮੁਕਤ ਭੁਗਤ ਕਿਛੂ ਨਹੀਂ ਪ੍ਰਾਪਤ ਹੋਤੀ॥ ਅਥਵਾ ਜਿਸ ਸੰਤ ਭਗਤ ਪੁਰਸ਼ ਕੇ ਊਪਰ ਬ੍ਰਹਮ ਲਾਲ ਆਪਣੀ ਜੋਤੀ ਜੋਤਿ ਮਿਲਾਣੇ ਵਾਲੀ ਨਦਰ ਪ੍ਰਗਟ ਕਰੇ ਹੈਂ ਸੋ ਵ੍ਹੀ ਮੋਖਸ਼ ਕੋ ਪ੍ਰਾਪਤ ਹੋਤਾ ਹੈ॥ ਜਿਨ੍ਹਾਂ ਪੁਰਸ਼ਾਂ ਕੋ ਗੁਰ ਉਪਦੇਸ਼ ਕੀ ਕ੍ਰਿਪਾ ਦੁਆਰੇ ਨਾਮ ਕੀ ਵਡਿਆਈ ਦੇਤਾ ਹੈ। ਤਿਨ੍ਹਾਂ ਕੋ ਹੀ ਆਪਣਾ ਅਨਹਦ ਸ਼ਬਦ ਸੁਣਨੇ ਵਾਲਾ ਰਸ ਪ੍ਰਗਟ ਕਰਕੇ ਵਰਤਾਵਤਾ ਹੈ॥

ਰਾਗ ਸੂਹੀ ਛੰਤੁ ਮ: ੧ ॥ *(ਅੰਗ ੭੬੭/੨)*

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥
ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ॥ ੬॥

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਦਿਭੁ ਨੇਤ੍ਰੋਂ ਸੇ ਹੀਣ ਜੋ ਅੰਧਾ ਗੁਰੂ ਰੂਪੀ ਰਸਤਾ ਬਤਲਾਂਣੇ ਵਾਲਾ ਆਗੂ ਹੋਵੇ। ਸੋ ਐਸਾ ਅੰਧਾ ਗੁਰੂ ਕੈਸੇ ਪ੍ਰਕਾਸ਼ ਰੂਪੀ ਮੁਕਤੀ ਕਾ ਸਾਫ ਪਦਰਾ ਰਸਤਾ ਜਾਣ ਸਕਤਾ ਹੈ। ਅਥਵਾ ਨਹੀਂ ਜਾਣ ਸਕਤਾ॥ ਕਿਉਂਕਿ ਆਪਿ ਤੋ ਅੰਧਾ ਗੁਰੂ ਅਗਿਆਨ ਰੂਪੀ ਹੋਛੀ ਮਤਿ ਹੋਣੇ ਕਰਕੇ ਲੁਟਿਆ ਔਰ ਖੋਇਆ ਹੂਆ ਹੈ॥ ਫਿਰ ਕਿਸ ਪ੍ਰਕਾਰ ਵੋਹ ਅੰਧਾ ਗੁਰੂ ਜੋਤੀ ਜੋਤਿ ਮਿਲਾਣੇ ਵਾਲੀ ਦ੍ਰਿਸ਼ਨੀ ਭਗਤੀ ਕਾ ਰਸਤਾ ਪਛਾਂਣ ਸਕਤਾ ਹੈ॥ ਅਥਵਾ ਕਿਸ ਤਰ੍ਹਾਂ ਸੇ ਅਵਿਦਕ ਗੁਰੂ ਮੋਖ ਮਾਰਗ ਕੇ ਰਸਤੇ ਊਪਰ ਜਾਏ ਕਰਕੇ ਸਚਖੰਡੀ ਦਰਬਾਰ ਕੇ ਮਹਿਲ ਕੋ ਪਹੁੰਚ ਸਕਤਾ ਹੈ॥ ਕਿਉਂਕਿ ਗਿਆਨ ਨੇਤ੍ਰੋਂ ਸੇ ਹੀਨ ਅੰਧੇ ਗੁਰੂ ਕੀ ਮਤ ਭੀ ਅੰਧਲੀ ਹੀ ਹੈ॥ ਹਰਿ ਪ੍ਰਕਾਸ਼ ਰੂਪੀ ਲਾਲ ਨਾਮ ਕੇ ਦੇਖੇ ਔਰ ਜਪੈ ਬਿਨਾਂ ਇਨ ਅਗਿਆਨੀ ਗੁਰੂਓਂ ਕੋ ਕਿਛੂ ਨਹੀਂ ਸੂਝਤਾ॥ ਇਸ ਪ੍ਰਕਾਰ ਕੇ ਅੰਧੇ ਗੁਰੂ ਭੀ ਸੰਸਾਰੀ ਧੰਦਿਓਂ ਕੇ ਖੂਏ ਮੇਂ ਡੂਬ ਮਰੇ ਹੈਂ॥

ਬਿਲਾਵਲੁ ਮਹਲਾ ੩ ॥ (ਅੰਗ ੮੩੨/੧੮)

**ਆਪਿ ਨ ਬੂਝੈ ਲੋਕ ਬੁਝਾਵੈ॥ ਮਨ ਕਾ ਅੰਧਾ ਅੰਧੁ ਕਮਾਵੈ॥**
**ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਬਾਹਿਰ ਮੁਖ ਬ੍ਰਿਤੀ ਵਾਲਾ ਅਗਿਆਨੀ ਗੁਰੂ ਆਪ ਤੋ ਜੋਤਿ ਪ੍ਰਕਾਸ਼ੀ ਬ੍ਰਹਮ ਬੋਧ ਸੇ ਖਾਲੀ ਆਪਣੇ ਨਿਜ ਸਰੂਪ ਕੋ ਸਮਝਤਾ ਬੂਝਤਾ ਨਹੀਂ ਹੈ। ਔਰ ਦੂਸਰੇ ਯਗਿਆਸੀ ਲੋਕਾਂ ਕੋ ਗਿਆਨ ਉਪਦੇਸ਼ ਕਰਕੇ ਸਮਝਾਤਾ ਹੈ। ਔਰ ਆਪ ਦਿਬ ਨੇਤ੍ਰੋਂ ਸੇ ਹੀਨ ਮਨ ਕਾ ਅੰਧਾ ਗੁਰੂ ਵਿਸ਼ੇ ਵਿਕਾਰ ਰੂਪੀ ਅੰਧੀ ਕਮਾਈ ਕੋ ਕਰਤਾ ਹੈ। ਫਿਰ ਵੋਹ ਮਨ ਕਾ ਅੰਧਾ ਗੁਰੂ ਦਸਵੇਂ ਦੁਆਰ ਕੇ ਦਰਵਾਜ਼ੇ ਕੇ ਰਸਤੇ ਜਾਏ ਕਰਕੇ ਸਚਖੰਡੀ ਮਹਲ ਕੇ ਘਰ ਵਿਖੇ ਟਿਕਣੇ ਕੀ ਜਗਾ ਕੈਸੇ ਪਾਵੇਗਾ ਅਥਵਾ ਨਹੀਂ ਪਾਵੇਗਾ॥

ਰਾਮ ਕਲੀ ਦੱਖਣੀ ਓਅੰਕਾਰ ਮ: ੧ ॥ (ਅੰਗ ੯੩੨/੧)

**ਘਰ ਦਰ ਫਿਰਿ ਥਾਕੀ ਬਹੁਤੇਰੇ॥ ਜਾਤਿ ਅਸੰਖ ਅੰਤ ਨਹੀ ਮੇਰੇ॥**
**ਕੇਤੇ ਮਾਤ ਪਿਤਾ ਸੁਤ ਧੀਆ॥**
**ਕੇਤੇ ਗੁਰ ਚੇਲੇ ਫੁਨਿ ਹੂਆ॥ ਕਾਚੇ ਗੁਰ ਤੇ ਮੁਕਤਿ ਨ ਹੂਆ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਇਸ ਜੀਵ ਕੀ ਸੁਰਤਿ ਰੂਪੀ ਅਤਿਵਾਹਿਕ ਜਿੰਦ ਜੋਤਿ ਅਨੇਕੋ ਹੀ ਪੰਚ ਭੂਤਕ ਸਰੀਰ ਰੂਪੀ ਘਰੋਂ ਕੇ ਨਵਾਂ ਦਰਵਾਜ਼ਿਆਂ ਵਿਖੇ ਫਿਰਨੇ ਕਰਕੇ ਥਕਤ ਹੋਵੈ ਹੈ॥ ਔਰ ਤਿਨਹੁੰ ਜਨਮੋਂ ਕੀ ਜਾਤੀ ਬਰਨ ਵਾਲੀ ਸੰਖਿਆ ਗਿਣਤੀ ਅਸੰਖ ਹੀ ਹੈ। ਜਿਸ ਕਾ ਅੰਤ ਸ਼ੁਮਾਰ ਭੀ ਮੁਝੇ ਨਹੀਂ ਆਤਾ॥ ਇਸ ਜੀਵ ਕੇ ਕਿਤਨੇ ਹੀ ਮਾਤਾ ਪਿਤਾ ਹੂਏ ਹੈਂ॥ ਔਰ ਕਿਤਨੇ ਬੇਅੰਤ ਹੀ ਇਸ ਕੇ ਪੁੱਤਰ ਧੀਆਂ ਹੋਏ ਗੁਜਰੇ ਹੈਂ॥ ਔਰ ਕਿਤਨਿਓਂ ਕਾ ਹੀ ਯੇਹ ਗੁਰੂ ਬਣਿਆਂ ਹੈ॥ ਫਿਰ ਕਿਤਨਿਓਂ ਕਾ ਹੀ ਯੇਹ ਚੇਲਾ ਬਣਿਆ ਹੈ॥ ਪਰ ਅਸਲੀ ਇਸ ਸ਼ਬਦ ਕਾ ਸਿਧਾਂਤ ਯੇਹ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰੂ ਸੇ ਬਿਨਾਂ ਕਚੇ ਔਰ ਅਗਿਆਨੀ ਗੁਰੂ ਕੇ ਪਾਸੋਂ ਇਸ ਜੀਵ ਕੀ ਮੁਕਤ ਨਹੀਂ ਹੋਤੀ॥

ਰਾਮਕਲੀ ਕੀ ਵਾਰ ਮ: ੩ ॥ (ਅੰਗ ੯੫੧/੭)

**ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥**

ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

*ਅਰਥ*— ਜਿਨ੍ਹਾਂ ਸੰਸਾਰੀ ਫਿਰਕਿਆਂ ਕਾ ਗੁਰੂ ਭੀ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਸੇ ਅੰਧਾ ਔਰ ਕਚਾ ਹੈ॥ ਅਗੇ ਉਸ ਗੁਰੂ ਕੇ ਸਿੱਖ ਔਰ ਚੇਲੇ ਭੀ ਅਗਿਆਨ ਰੂਪੀ ਅੰਧੇ ਹੀ ਕਰਮ ਕੁਮਾਵਤੇ ਹੈਂ॥ ਫਿਰ ਵੋਹ ਦੋਨੋਂ ਗੁਰ ਚੇਲੇ ਈਸ਼ਰੀ ਭਾਂਣੇ ਕੇ ਹੁਕਮ ਕੋ ਤਿਆਗ ਕਰਕੇ ਆਪਣੇ ਮਨ ਮਤੀ ਹੰਕਾਰੀ ਭਾਂਣੇ ਵਿਖੇ ਚਲਤੇ ਹੈਂ॥ ਔਰ ਨਿਤਾ ਪ੍ਰਤੀ ਮਿਥਿਆ ਹੀ ਝੂਠ ਕਪਟ ਕੀ ਬਾਣੀ ਬੋਲਤੇ ਹੈਂ॥ ਅਥਵਾ ਬ੍ਰਹਮ ਜੋਤਿ ਕੇ ਦੇਖੇ ਬਿਨਾਂ ਮਨਘੜਤ ਹੀ ਝੂਠੇ ਦ੍ਰਿਸ਼ਟਾਂਤ ਪ੍ਰਮਾਣੀ ਬਖਿਆਨ ਬੋਲਤੇ ਹੈਂ॥ ਔਰ ਉਨਕੇ ਸੰਗੀ ਲੋਕ ਭੀ ਕੂੜ ਔਰ ਕੁਸਤ ਕੀ ਦਗੇ ਫਰੇਬ ਵਾਲੀ ਕਾਰ ਕੁਮਾਵਤੇ ਹੂਏ ਪਰਾਈ ਨਿੰਦਿਆ ਚੁਗਲੀ ਸਦਾ ਹੀ ਕਰਤੇ ਰਹਿਤੇ ਹੈਂ॥ ਵੋਹ ਪਰਾਈ ਨਿੰਦਿਆ ਕਰਨੇ ਵਾਲੇ ਆਪ ਭੀ ਡੂਬੇ ਹੈਂ ਔਰ ਆਪਣੀ ਸਗਲੀ ਕੁਲਾਂ ਭੀ ਨਰਕ ਕੇ ਕੂਏਂ ਵਿਖੇ ਡਬੋਤੇ ਹੈਂ॥ ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਸ ਪ੍ਰਕਾਰ ਕੇ ਇਨ ਅਗਯਾਨੀ ਜੀਵੋਂ ਨੇ ਪਾਪ ਕਰਮ ਕੀਏ ਹੈਂ। ਆਗੇ ਉਨਕੋਂ ਕਰਮੋਂ ਕੇ ਅਨੁਸਾਰ ਹੀ ਜਿਸ ਤਰਫ ਉਸ ਫਲ ਪਰ ਦਾਤੇ ਨਿਆਏ ਕਾਰੀ ਬ੍ਰਹਮਲਾਲ ਨੇ ਲਗਾਏ ਹੈਂ। ਉਸੀ ਤਰਫ ਹੀ ਕਰਮ ਭੋਗ ਵਿਖੇ ਲਗੇ ਇਸ ਪ੍ਰਕਾਰ ਆਪਣੇ ਕਰਮ ਭੋਗਣੇ ਵਿਖੇ ਵਿਚਾਰੇ ਅਗਿਆਨੀ ਜੀਵ ਕਿਆ ਉਜਰ ਇਨਕਾਰ ਕਰ ਸਕਤੇ ਹੈਂ॥

ਰਾਮਕਲੀ ਕੀ ਵਾਰ ਸਲੋਕ ਮ: ੨॥ *(ਅੰਗ ੯੫੪/੧੫)*

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥੧॥

*ਅਰਥ*— ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਸੇ ਹੀਨ ਅੰਧੇ ਗੁਰੂ ਕੇ ਉਪਦੇਸ਼ ਵਾਲੇ ਦਸੇ ਹੂਏ ਰਸਤੇ ਕੇ ਊਪਰ ਵੋਹੀ ਜਾਵੇਗਾ ਜੋ ਅੰਧਾ ਅਗਿਆਨੀ ਪੁਰਸ਼ ਹੋਵੇਗਾ॥ ਦੂਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੋ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਵਾਲਾ ਸੁਜਾਖਾ ਗੁਰਮੁਖਿ ਪੁਰਸ਼ ਹੈ। ਸੋ ਇਨ ਅਗਿਆਨੀ ਪੁਰਸ਼ੋਂ ਕੀ ਤ੍ਰੈ ਗੁਣੀ ਕਰਮ ਕਾਂਡ ਵਾਲੀ ਉਜਾੜ ਕੇ ਰਸਤੇ ਊਪਰ

ਨਹੀਂ ਚਲਤਾ॥ ਔਰ ਜਿਨ੍ਹੋਂ ਪੁਰਸ਼ੋਂ ਕੇ ਜਾਹਿਰੀ ਖਾਕੀ ਨੇਤ੍ਰ ਬੰਧ ਹੈਂ ਸੋ ਯੇਹ ਅੰਧੇ ਨਹੀਂ ਕਹਿ ਜਾਤੇ॥ ਦੂਸਰੇ ਨਾਨਕ ਦੇਵ ਜੀ ਕਹਿ ਹੈਂ॥ ਅੰਧੇ ਵੋਹ ਪੁਰਸ਼ ਹੈਂ ਜੋ ਗਿਆਨ ਨੇਤ੍ਰੋਂ ਸੇ ਹੀਣ ਪਰਮੇਸ਼ਰ ਖਸੰਮ ਸੇ ਭੂਲੇ ਹੂਏ ਹੈਂ॥

ਮਾਰੂ ਵਾਰ ਸਲੋਕ ਡਖਣੇ ਮ: ੫॥ *(ਅੰਗ ੧੧੦੧/੭)*

**ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ॥**
**ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ॥ ੧॥**

***ਅਰਥ***— ਜੋ ਗੁਰੂ ਔਰ ਰਹਿਬਰ ਰੂਪੀ ਖੇਵਟ ਮਲਾਹ ਆਪ ਹੀ ਇਸ ਸੰਸਾਰ ਰੂਪੀ ਜਨਮ ਮਰਨ ਕੇ ਅਵਿਦਕ ਦਰਿਆਏ ਵਿਖੇ ਡੂਬੇ ਹੂਏ ਹੈਂ॥ ਸੋ ਵੋਹ ਦੂਸਰੇ ਆਪਣੇ ਚੇਲਿਆਂ ਕੋ ਕਿਸ ਪ੍ਰਕਾਰ ਸੇ ਤਰਾਏਗਾ। ਅਥਵਾ ਨਹੀਂ ਤਰਾਏਗਾ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਜੋ ਗੁਰੂ ਰੂਪੀ ਖੇਵਟ ਪਹਿਲੇ ਆਪ ਇਸ ਸੰਸਾਰ ਸੇ ਜੋਤੀ ਜੋਤਿ ਮਿਲਾਏ ਕਰਕੇ ਤਰਿਆ ਹੈ। ਵੋਹ ਫਿਰ ਆਗੇ ਔਰੋਂ ਕੋ ਭੀ ਤਾਰੇਗਾ॥ ਅਥਵਾ ਜੋ ਗੁਰੂ ਔਰ ਮੁਰਸ਼ਦ ਅਕਾਲ ਪੁਰਖ ਕੀ ਦਰਸ਼ਨੀ ਪ੍ਰੇਮਾ ਭਗਤੀ ਵਿਖੇ ਰਤਾ ਹੂਆ ਹੈ ਸੋ ਵੋਹ ਆਪ ਭੀ ਤਰਿਆ ਹੈ ਔਰ ਆਗੇ ਆਪਣੇ ਸਿਖਾਂ ਚੇਲਿਆਂ ਕੋ ਭੀ ਤਾਰੇਗਾ॥

ਸਾਰੰਗ ਕੀ ਵਾਰ ਸਲੋਕ ਮ: ੧॥ *(ਅੰਗ ੧੨੪੫/੧੭)*

**ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥**
**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥**

***ਅਰਥ***— ਜੋਤਿ ਪ੍ਰਕਾਸ਼ੀ ਬ੍ਰਹਮ ਗਿਆਨ ਕੇ ਹੁਏ ਬਿਨਾ ਜੋ ਪੁਰਸ਼ ਸੁਣੇ ਸੁਣਾਏ ਮਨ ਘੜਤ ਹੀ ਗੀਤ ਗਾਵਤੇ ਹੈਂ ਸੋ ਅਗਿਆਨੀ ਕਹਿ ਜਾਵੇਂਗੇ। ਦ੍ਰਿਸ਼ਟਾਂਤ ਜੈਸੇ ਘਰ ਕੇ ਵਿਖੇ ਮਸੀਤ ਹੁੰਦਿਆਂ ਹੋਇਆਂ ਭੀ ਮੁਲਾਂ ਭੁਖਾ ਰਹੇ। ਤੈਸੇ ਏਕ ਮਨ ਰੂਪੀ ਮੁਲਾਂ ਹੈ। ਤਿਸ ਮਨ ਰੂਪੀ ਮੁਲਾਂ ਕੇ ਸਰੀਰ ਰੂਪੀ ਘਰ ਵਿਖੇ ਹੀ ਉਸਕੀ ਨਿਜਸਰੂਪੀ ਸੁੰਨ ਕਲਾ ਕੀ ਮਸੀਤ ਹੈ। ਤਿਸ ਸੁੰਨ ਮਸੀਤ ਕੇ ਅੰਦਰ ਨਾਮ ਪਦਾਰਥ ਕਾ ਨਿਵਾਸ ਹੈ। ਪਰ ਮੁਰਸ਼ਦ ਗੁਰੂ ਕੇ ਭੇਦ ਬਤਲਾਏ ਬਿਨਾ ਯੇਹ ਮਨ ਰੂਪੀ ਮੁਲਾਂ ਭੁਖਾ ਹੀ ਰਹਿਤਾ ਹੈ। ਕਿਉਂਕਿ ਨਾਮ ਪਦਾਰਥ ਕੇ ਬਿਨਾ ਇਸ ਮਨ ਕੀ ਤ੍ਰਿਪਤੀ ਨਹੀਂ ਹੋਤੀ। ਅਬ ਅੰਧੇ ਭੇਖੀ ਗੁਰੂਓਂ ਕੇ ਲਖਣ ਫਿਰ

ਊਪਰਲੀ ਪੰਗਤੀ ਵਿਚੋਂ ਕਹਿਤੇ ਹੈਂ। ਮਨ ਮੁਖੀ ਅਗਿਆਨੀ ਪੁਰਸ਼ੋਂ ਨੇ ਇਸ ਸੰਸਾਰੀ ਕ੍ਰਿਤ ਕਰਨੇ ਕੀ ਤਰਫੋਂ ਹਡ ਹਰਾਮ ਮਨਖਟੂ ਹੋਏ ਕਰਕੇ ਆਪਣੇ ਕਾਂਨ ਪੜਾਏ ਹੈਂ। ਫਿਰ ਜੋਗੀ ਬਣਕੇ ਆਪ ਕੋ ਫਕਰ ਕਹਾਵਤੇ ਹੈਂ। ਔਰ ਆਪਣੀ ਕੁਲ ਵਾ ਜਾਤੀ ਕੋ ਖੋਏ ਬੈਠਤੇ ਹੈਂ। ਫਿਰ ਗੁਰ ਪੀਰ ਕੀ ਸੰਗਿਆ ਕਹਾਏ ਕਰਕੇ ਗ੍ਰਿਸਤੀਓਂ ਕੇ ਘਰ ਭਿਖਿਆ ਮਾਂਗਣੇ ਕੇ ਵਾਸਤੇ ਜਾਤੇ ਹੈਂ। ਐ ਸਜਨੋਂ ਜੋ ਕੋਈ ਆਪ ਕੋ ਗੁਰੂ ਪੀਰ ਸਦਵਾਏ ਕਰਕੇ ਫਿਰ ਮਾਂਗਣੇ ਕੋ ਜਾਵੇ ਤਿਸ ਗੁਰੂ ਵਾ ਪੀਰ ਕੀ ਚਰਨੀ ਮਥਾ ਮਤ ਟੇਕੋ। ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਐਸੇ ਭੇਖੀ ਪਾਖੰਡੀ ਅੰਧੇ ਗੁਰੂਓਂ ਕੇ ਮਾਂਗਣੇ ਕੋ ਤਿਆਗ ਕਰਕੇ ਜੋ ਪੁਰਸ਼ ਆਪਣੀ ਧਰਮ ਕ੍ਰਿਤ ਕੀ ਕਮਾਈ ਕਰਕੇ ਖਾਵੇਗਾ ਔਰ ਕਿਛ ਆਪਣੇ ਹਥੋਂ ਦਾਨ ਪੁੰਨ ਭੀ ਕਰੇਗਾ ਸੋ ਵੋਹੀ ਪੁਰਸ਼ ਨਾਮ ਜਪਨੇ ਵਾਲਾ ਔਰ ਮੁਕਤੀ ਹੋਣੇ ਵਾਲਾ ਰਸਤਾ ਪਛਾਣ ਸਕਤਾ ਹੈ।

ਸਲੋਕ ਕਬੀਰ ਜੀ॥ *(ਅੰਗ ੧੩੬੯/੧੯)*

## ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥
## ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥ ੧੦੪॥

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ। ਤਿਸ ਅਗਿਆਨੀ ਅੰਧੇ ਗੁਰੂ ਕੀ ਮਾਈ ਕਾ ਸੀਸ ਮੂੰਡ ਦੇਣਾ ਚਾਹੀਏ ਜਿਸ ਗੁਰੂ ਸੇ ਹਉਮੈ ਕਾ ਭਰਮ ਦੂਰ ਨ ਹੋਵੇ। ਐਸੇ ਬੇਦ ਪਾਠ ਬ੍ਰਾਹਮਣ ਗੁਰੂ ਆਪ ਤੋ ਚਹੁ ਬੇਦੋਂ ਕੀ ਤ੍ਰੈਗੁਣੀ ਕਰਮ ਕ੍ਰਿਤ ਵਿਖੇ ਲਗ ਕਰਕੇ ਜਨਮ ਮਰਨ ਕੇ ਕੂੰਏਂ ਮੇਂ ਡੂਬੇ ਹੈਂ। ਔਰ ਦੂਸਰੇ ਆਪਣੇ ਸਰਦਾਲੂ ਚੇਲਿਓਂ ਕੋ ਭੀ ਡੁਬਾਇਆ ਹੈ॥

(ਸਿਖੋਵਾਚ) ਹੇ ਬ੍ਰਹਮ ਲਖਮੀ ਕੇ ਧਨੀ ਸਤਿਗੁਰ ਵੇਦ ਜੀ ਅੰਧੇ ਅਗਿਆਨੀ ਕਚੇ ਗੁਰੂਓਂ ਕਾ ਬ੍ਰਿਤਾਂਤ ਮੈਨੇ ਸੁਣਿਆਂ ਔਰ ਦੇਖਿਆ ਹੈ। ਜੋ ਆਪ ਨੇ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਵਰਨਨ ਕੀਆ ਹੈ। ਅਬ ਆਗੇ ਏਕ ਔਰ ਪ੍ਰਸ਼ਨ ਆਪ ਕੇ ਸਨਮੁਖ ਪ੍ਰਗਟ ਕਰਕੇ ਕਹਿਤਾ ਹੂੰ। ਸੋ ਸੁਣੀਏ ਜੀ। ਯੇਹ ਜੋ ਨਿਰੰਕਾਰੀ ਲਾਲ ਨਾਮ ਕਾ ਅਮੋਲਕ ਸਚਾ ਉਪਦੇਸ਼ ਹੈ ਇਸ ਕੋ ਸਭੀ ਸੰਸਾਰੀ ਜੀਵ ਕਿਉਂ ਨਹੀਂ ਜਪਨਾ ਔਰ ਦੇਖਣਾ ਧਾਰਨ ਕਰਤੇ ਇਸਕਾ ਕਿਆ ਕਾਰਣ ਹੈ ਸੋ ਆਪ ਕ੍ਰਿਪਾ ਕਰਕੇ ਬਤਲਾਈਏ ਜੀ।

(ਸਤਿਗੁਰ ਆਤਮ ਦ੍ਰਸੀਓਵਾਚ॥) ਹੇ ਪ੍ਰੇਮ ਪਾਤਰੀ ਸਿੱਖ ਨਿਰੰਕਾਰੀ ਲਾਲ ਨਾਮ ਕਾ ਉਪਦੇਸ਼ ਉਤਮਹਿਧਕਾਰੀ ਯੁਗਯਾਸੀ ਪੁਰਸ਼ ਕੋ ਹੀ ਫਲੀ ਭੂਤ ਹੋਤਾ ਹੈ॥ ਅਨਹਿਧਕਾਰੀ ਪਾਂਮਰ ਪੁਰਸ਼ ਕੋ ਉਪਦੇਸ਼ ਦੇਣਾਂ ਬ੍ਰਿਥਾ ਹੀ ਨਿਸਫਲ ਜਾਤਾ ਹੈ ਖਾਕ ਮੇਂ ਅਹੁਤੀ ਡਾਲਣੇ

ਵਤਿ॥ ਅਬ ਤੁਝਿ ਕੋ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰਾ ਅਨਿਧਿਕਾਰੀ ਸਾਕਤ ਪੁਰਸ਼ੋਂ ਕਾ ਬ੍ਰਿਤਾਂਤ ਕਹਿਤੇ ਹੈਂ ਤੁਮ ਨਿਹਚਲ ਚਿਤ ਹੋ ਕਰਕੇ ਸੁਣੋਂ।

ਵਾਰ ਮਾਝ ਕੀ ਮ: ੧ ਸਲੋਕੁ॥ *(ਪੰਨਾ ੧੪੩/੬)*

ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ॥
ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥ ੧॥

*ਅਰਥ—* ਅਨਿਹਿਧਕਾਰੀ ਮੂਰਖ ਪੁਰਸ਼ੋਂ ਕੇ ਪ੍ਰਥਾਂਏ ਦ੍ਰਿਸ਼ਟਾਂਤਕ ਸ਼ਬਦਿ ਗੁਰੂ ਜੀ ਉਚਾਰਨ ਕਰੇ ਹੈਂ॥ ਜੈਸੇ ਬਹੁਤ ਡੂਗਾ ਤਾਰੂ ਪਾਣੀ ਮਛਲੀ ਕੋ ਡੋਬ ਨੀਂ ਸਕਤਾ॥ ਜੈਸੇ ਸਮੂਹੁ ਅਕਾਸ਼ ਪੰਖੀ ਕੋ ਉਡਣੇ ਸੇ ਰੋਕ ਨਹੀਂ ਸਕਤਾ॥ ਜੈਸੇ ਜੜ ਪਥਰ ਕੋ ਸੀਤ ਕਾਲ ਕਾ ਪਾਲਾ ਨਹੀਂ ਸਪਰਸ਼ ਕਰ ਸਕਤਾ॥ ਜੈਸੇ ਨਪੁਨਿਸਕ ਖੁਸਰੇ ਪੁਰਸ਼ ਸੇ ਗ੍ਰਿਸਤ ਆਸ਼ਰਮ ਕੇ ਅਬਾਦ ਕਰਨੇ ਵਾਲੀ ਸੰਤਾਨ ਨਹੀਂ ਉਤਪਤ ਹੋਏ ਸਕਤੀ॥

ਜੈਸੇ ਕੁਤੇ ਕੇ ਬਦਨ ਊਪਰ ਚੰਦਨ ਕਾ ਲੇਪ ਲਗਾਣੇ ਸੇ ਉਸਕੀ ਕੁਤਿਉਂ ਵਾਲੀ ਸ਼ਕਲ ਔਰ ਸੁਭਾਉ ਨਹੀਂ ਬਦਲਤਾ॥ ਜੈਸੇ ਬੋਲੇ ਪੁਰਸ਼ ਕੋ ਬੇਦੋਂ ਕੀ ਸਿੰਮਰਤੀਓਂ ਕਾ ਪਾਠ ਸੁਣਾਵਣਾ ਬ੍ਰਿਥਾ ਹੀ ਨਿਸਫਲ ਹੋਤਾ ਹੈ॥ ਜੈਸੇ ਅੰਧੇ ਪੁਰਸ਼ ਕੋ ਪਚਾਸੋਂ ਹੀ ਦੀਪਕੋਂ ਕੇ ਜਲਾਣੇ ਸੇ ਚਾਨਣ ਨਹੀਂ ਹੋਏ ਸਕਤਾ॥ ਜੈਸੇ ਚਉਨੇ ਕੇ ਪਸੂ ਔਰ ਡੰਗਰਾਂ ਕੋ ਸੋਇਨਾਂ ਖਾਣੇ ਕੇ ਵਾਸਤੇ ਪਾਵੀਏ ਤੋ ਉਸ ਸੋਇਨੇ ਕੋ ਤਿਆਗ ਕਰਕੇ ਫਿਰ ਘਾਸ ਕੋ ਹੀ ਚੁਣ ਚੁਣ ਖਾਤੇ ਹੈਂ॥ ਜੈਸੇ ਲੋਹੇ ਕੀ ਧਾਤੂ ਕੋ ਅਗਨ ਵਿਖੇ ਡਾਲ ਕਰਕੇ ਮਾਰਨਾ ਚਾਹੇ ਫਿਰ ਵੋਹ ਲੋਹਾ ਨ ਢਲੇ ਹੈ ਔਰ ਨ ਰੂਈ ਕੀ ਤਰ੍ਹਾਂ ਨਰਮ ਹੀ ਹੋਵੈ ਹੈ॥ ਕਠਿਨ ਕਾ ਕਠਨ ਹੀ ਰਹੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੈਸੇ ਉਪਰਲੀ ਸਰਬ ਦ੍ਰਿਸ਼ਟਾਂਤ ਮਈ ਸ਼ਬਦ ਕੀ

ਪੰਦਤੀਓਂ ਦੁਆਰੇ ਗੁਣਹੀਣ ਜੀਵੋਂ ਕੇ ਲਖਣ ਕਹਿ ਹੈਂ। ਵੈਸੇ ਹੀ ਤੁਮ ਸਮਝੋ ਕੇ ਅਨਹਿਧਕਾਰੀ ਮੂਰਖ ਪੁਰਸ਼ੋਂ ਕੇ ਆਗੇ ਪ੍ਰਕਾਸ਼ ਰੂਪੀ ਹਰਿ ਗੁਣ ਕਾ ਉਪਦੇਸ਼ ਉਚਾਰਨ ਕਰਨਾ ਬਿਰਥਾ ਹੀ ਨਿਸਫਲ ਜਾਤਾ ਹੈ॥

ਰਾਗ ਆਸਾ ਕਬੀਰ ਜੀ॥ *(ਅੰਗ ੧੪੧/੩)*

**ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥ ਕਹਾ ਸਾਕਤ ਪਹਿ ਹਰਿ ਗੁਨ ਗਾਏ॥ ੧॥**
**ਰਾਮ ਰਾਮ ਰਾਮ ਰਮੇ ਰਮਿ ਰਹੀਐ॥ਸਾਕਤ ਸਿਉ ਭੂਲਿ ਨਹੀ ਕਹੀਐ॥੧॥ਰਹਾਉ॥**
**ਕਊਆ ਕਹਾ ਕਪੂਰ ਚਰਾਏ॥ ਕਹ ਬਿਸੀਅਰ ਕਉ ਦੂਧੁ ਪੀਆਏ॥ ੨॥**

***ਅਰਥ*** — ਸ੍ਰੀ ਕਬੀਰ ਜੀ ਕਹਿ ਹੈਂ॥ ਜੈਸੇ ਕੁਤੇ ਕੋ ਬੇਦੋਂ ਕੀ ਸਿੰਮ੍ਰਤੀ ਕਾ ਗਿਆਨ ਉਪਦੇਸ਼ ਸੁਨਾਣਾ ਬ੍ਰਿਥਾ ਹੈ॥ ਤੈਸੇ ਅਨਹਿਧਕਾਰੀ ਸਾਕਤ ਪੁਰਸ਼ ਕੋ ਪ੍ਰਕਾਸ਼ ਰੂਪੀ ਹਰਿ ਪ੍ਰਭੂ ਕੇ ਯਸ ਰੂਪੀ ਗੁਣਾਵਾਦ ਸੁਣਾਵਣੇ ਬ੍ਰਿਥਾ ਹੀ ਹੈਂ॥ ਤਾਂ ਤੇ ਇਨ ਸਾਕਤ ਪਾਂਮਰ ਪੁਰਸ਼ੋਂ ਕੋ ਤਿਆਗ ਕਰਕੇ ਆਪਣੇ ਹਿਰਦੇ ਵਿਖੇ ਹੀ ਪ੍ਰਕਾਸ਼ ਰੂਪੀ ਰਾਮ ਨਾਮ ਕੋ ਗੁਪਤ ਹੀ ਰਮਣ ਕਰਤੇ ਰਹੀਏ॥ ਫਿਰ ਐਸੇ ਅਨਹਿਧਕਾਰੀ ਸਾਕਤ ਪੁਰਸ਼ੋਂ ਕੇ ਆਗੇ ਪ੍ਰਕਾਸ਼ ਰੂਪੀ ਹਰ ਜਸ ਕਾ ਉਪਦੇਸ਼ ਸੁਪਨੇ ਵਿਖੇ ਭੀ ਭੂਲ ਕਰਕੇ ਮਤ ਕਹੋ। ਔਰ ਦ੍ਰਿਸ਼ਟਾਂਤ॥ ਜੈਸੇ ਕਊਆ ਮੁਸ਼ਕਾਫੂਰ ਕੋ ਨਹੀਂ ਚਰ ਸਕਤਾ। ਤੈਸੇ ਅਨਹਿਧਕਾਰੀ ਸਾਕਤ ਪੁਰਸ਼ ਹਰਿ ਯਸੀ ਗੁਣਾਂ ਕੋ ਗ੍ਰਹਿਣ ਨਹੀਂ ਕਰ ਸਕਤਾ॥ ਜੈਸੇ ਸਰਪ ਕੋ ਦੂਧ ਪਿਲਾਣੇ ਸੇ ਭੀ ਬਿਖ ਨਹੀਂ ਛੋਡਤਾ ਤੈਸੇ ਅਨਹਿਧਕਾਰੀ ਸਾਕਤ ਪੁਰਸ਼ ਕੋ ਕਿਤਨਾ ਹੀ ਗਿਆਨ ਕਾ ਉਪਦੇਸ਼ ਦੀਆ ਜਾਵੇ ਪਰ ਵੋਹ ਸਾਕਤ ਪੁਰਸ਼ ਆਪਣੀ ਹਉਮੈ ਕੀ ਕੁਟਲਤਾ ਕੋ ਨਹੀਂ ਤਿਆਗਤਾ॥

ਰਾਗੁ ਗੂਜਰੀ ਮਹਲਾ ੪॥ *(ਅੰਗ ੪੯੩/੧)*

**ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ॥**
**ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥ ੩॥**

***ਅਰਥ*** — ਸ੍ਰੀ ਗੁਰੂ ਜੀ ਕਹਿ ਹੈਂ॥ ਅਨਹਿਧਕਾਰੀ ਖੋਟੀ ਮਤਿ ਵਾਲੇ ਜੋ ਪੁਰਸ਼ ਹੈਂ ਤਿਨ੍ਹਾਂ ਭਾਗ ਹੀਨ ਪਾਂਮਰਾਂ ਕੋ ਹਰਿ ਨਾਮ ਕਾ ਯਸ ਔਰ ਗੁਣਾ ਵਾਦ ਸੁਣਨੇ ਕਰਕੇ ਮਨ ਵਿਖੇ ਕ੍ਰੋਧ ਉਤਪਤਿ ਹੋਤਾ ਹੈ॥ ਕਿਉਂਕਿ ਉਨਕੀ ਆਪਣੀ ਅੰਦਰੂਨੀ ਪ੍ਰੇਮ ਰੁਚੀ ਨਹੀਂ ਹੋਤੀ॥ ਦ੍ਰਿਸ਼ਟਾਂਤ ਜੈਸੇ ਕਊਏ ਕੋ ਅੰਮ੍ਰਿਤਰਸ ਖਾਣੇ ਕੋ ਪਾਈਐ ਤੇ ਵੋਹ ਤਿਸ ਅੰਮ੍ਰਿਤ ਫਲ ਕੋ ਤਿਆਗ ਕਰਕੇ ਵਿਸ਼ਟਾ ਔਰ ਗੋਹੇ ਕੋ ਹੀ ਪ੍ਰਸੰਨਤਾ ਸੇ ਖਾਵੇ ਹੈ॥ ਤੈਸੇ ਅਨਹਿਧਕਾਰੀ

ਪਾਂਮਰ ਪੁਰਸ਼ ਪ੍ਰਕਾਸ਼ ਰੂਪੀ ਅੰਮ੍ਰਿਤਿ ਕੋ ਤਿਆਗ ਕਰਕੇ ਵਿਸ਼ਟਾ ਕੋ ਔਰ ਛਲ ਕਪਟ ਰੂਪੀ ਗੋਹੇ ਕੇ ਭਛਨ ਕਰੇ ਹੈ।

ਸਲੋਕ ਕਬੀਰ ਜੀ॥ *(ਅੰਗ ੧੩੬੫/੧੩)*

**ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥**
**ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥ ੨੩॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ॥ ਹੇ ਪਿਆਰੇ ਗਿਆਨ ਵਾਨੋਂ ਪ੍ਰਕਾਸ਼ ਰੂਪੀ ਰਾਮ ਨਾਮ ਕੇ ਪਦਾਰਥ ਕੋ ਪਾਇ ਕਰਕੇ ਅਨਹਿਧਕਾਰੀ ਪਾਮਰ ਪੁਰਸ਼ ਕੇ ਆਗੇ ਪ੍ਰਗਟ ਕਰਨੇ ਵਾਲੀ ਅਨਭਵ ਰੂਪੀ ਗਾਂਠਿ ਕੋ ਮਤ ਖੋਲੋ॥ ਕਿਉਂਕਿ ਅਨਹਿਧਕਾਰੀ ਪੁਰਸ਼ੋਂ ਕਾ ਅੰਤਿਸ਼ਕਰਣ ਰੂਪੀ ਪਟਣ ਜੋ ਅਸਥਾਨ ਹੈ ਸੋ ਭੀ ਸਰਧਾ ਥੀਂ ਰਹਿਤ ਮਲੀਣ ਰੂਪ ਹੈ॥ ਇਸ ਵਾਸਤੇ ਪਟਣ ਰੂਪੀ ਸੁਧ ਅਸਥਾਨ ਭੀ ਜਿਥੇ ਨ ਹੋਵੇ। ਔਰ ਅਨਹਿਧਕਾਰੀ ਪੁਰਸ਼ ਕੀ ਬੁਧੀ ਭੀ ਬ੍ਰਹਮ ਬੋਧ ਸੇ ਅਗਿਯਾਤ ਉਜਲ ਨਹੀਂ ਹੋਤੀ। ਇਸ ਸ਼ੁਧ ਬੁਧੀ ਕੇ ਪਰਖ ਕਰਨੇ ਵਾਲਾ ਪਾਰਖੂ ਪੁਰਸ਼ ਯਹਾਂ ਨ ਹੋਵੈ। ਔਰ ਅਨਹਿਧਕਾਰੀ ਪੁਰਸ਼ੋਂ ਕਾ ਕੁਟਲ ਚਿਤ ਪਰਮੇਸ਼ਰ ਕੇ ਮਿਲਣੇ ਕਾ ਗਾਹਕ ਭੀ ਨਹੀਂ ਹੋਤਾ ਔਰ ਨ ਉਸ ਕੇ ਪਾਸ ਪ੍ਰੇਮ ਪ੍ਰੀਤ ਰੂਪੀ ਨਾਮ ਖਰੀਦਨੇ ਵਾਲਾ ਮੁਲ ਹੀ ਹੋਤਾ ਹੈ॥ ਇਸ ਵਾਸਤੇ ਸ਼ੁਧ ਚਿਤ ਵਾਲਾ ਗਾਹਕ ਔਰ ਪ੍ਰੇਮ ਪਿਆਰ ਵਾਲਾ ਮੁਲ ਯਹਾਂ ਨ ਹੋਵੈ। ਵਹਾਂ ਪ੍ਰਕਾਸ਼ ਰੂਪੀ ਅਮੋਲਕ ਨਾਮ ਕਾ ਉਪਦੇਸ਼ ਮਤ ਪ੍ਰਗਟ ਕਰੋ॥

ਸਲੋਕ ਕਬੀਰ ਜੀ॥ *(ਅੰਗ ੧੩੬੬/੪)*

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥**
**ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥ ੩੩॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ॥ ਜਿਸ ਵਕਤ ਸੰਤ ਵ ਗੁਰੂ ਆਪਣੇ ਚੇਲੇ ਕੋ ਜੋਤਿ ਮੰਤ੍ਰੀ ਰਾਮ ਨਾਮ ਕਾ ਉਪਦੇਸ਼ ਦੇਣੇ ਲਗਤੇ ਹੈਂ ਤਾਂ ਪਹਿਲੇ ਉਸਕੋ ਪਰਖਨੇ ਕੇ ਵਾਸਤੇ ਆਪਣਾ ਔਖਾ ਬਚਨ ਪੂਰਾ ਕਰਾਨੇ ਵਾਲੀ ਕਸਵਟੀ ਲਗਾਵਤੇ ਹੈਂ॥ ਫਿਰ ਜੋ ਉਤਮਹਿਧਕਾਰੀ ਪੁਰਸ਼ ਹੋਤੇ ਹੈਂ। ਸੋ ਗੁਰਾਂ ਕੀ ਆਗਿਆ ਕੇ ਅਨੁਸਾਰ ਚਲਣੇ ਵਾਲੀ ਪਰਖ ਰੂਪੀ ਕਸਵਟੀ ਕੇ ਊਪਰ ਕੈਂਮ ਅਚਲ ਰਹਿਤੇ ਹੈਂ॥ ਔਰ ਜੋ ਕਨਿਸ਼ਟ ਝੂਠੇ ਅਨਹਿਧਕਾਰੀ ਪੁਰਸ਼ ਹੋਤੇ ਹੈਂ। ਸੋ ਪਰਖ ਰੂਪੀ ਰਾਮ ਕੀ ਕਸਵਟੀ ਊਪਰ ਕੈਂਮ ਨ ਰਹਿਣੇ ਵਾਲੇ ਗੁਰ

ਆਗਿਆ ਕੋ ਭੰਗ ਕਰਕੇ ਗਿਰ ਜਾਤੇ ਹੈਂ। ਔਰ ਇਸ ਪਰਖ ਰੂਪੀ ਰਾਮ ਕੀ ਕਸਵਟੀ ਕੋ ਸੋਈ ਪੁਰਖ ਸਹਾਰੇਗਾ ਜੋ ਹੰਕਾਰ ਰੂਪੀ ਹਉਮੈ ਕੋ ਮਾਰ ਕਰਕੇ ਨਿਹਸਾਸਨ ਸਮਾਧੀ ਕੇ ਰਸਤੇ ਆਪਣੇ ਨਿਜਸਰੂਪ ਵਿਖੇ ਜੋਤਿ ਆਤਮਾ ਹੋਏ ਕਰ ਜੀਵੇਗਾ॥

ਸਲੋਕ ਕਬੀਰ ਜੀ॥ *(ਅੰਗ ੧੩੬੮/੨)*

**ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥**
**ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ॥ ੬੮॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈ॥ ਪਾਪੀ ਅਨਹਿਧਕਾਰੀ ਪੁਰਸ਼ ਕੋ ਬ੍ਰਹਮ ਲਾਲ ਕੀ ਜੋਤਿ ਪ੍ਰਕਾਸ਼ਨੀ ਭਗਤੀ ਔਰ ਪੂਜਾ ਕਰਨੀ ਭਲੀ ਨਹੀਂ ਲਾਗਤੀ॥ ਦ੍ਰਿਸ਼ਟਾਂਤ ਜੈਸੇ ਮਾਖੀ ਚੰਦਨ ਕੀ ਖੁਸ਼ਬੋਈ ਕੋ ਤਿਆਗ ਕਰਕੇ ਮਲੀਨ ਬਦਬੋਈ ਕੇ ਅਸਥਾਨ ਵਿਖੇ ਪ੍ਰਸੰਨਤਾ ਸੇ ਜਾਤੀ ਹੈ॥ ਤੈਸੇ ਅਨਧਿਕਾਰੀ ਪਾਮਰ ਪੁਰਖ ਹਰਿ ਜਸ਼ ਰੂਪੀ ਉਤਮ ਸੁਗੰਧੀ ਕੋ ਤਿਆਗ ਕਰਕੇ ਵਿਸ਼ੇ ਵਿਕਾਰੀ ਕੁਸੰਗਤਿ ਕੇ ਮਲੀਨ ਅਸਥਾਨ ਵਿਖੇ ਜਾਤਾ ਹੈ।

ਸਲੋਕ ਕਬੀਰ ਜੀ॥ *(ਅੰਗ ੧੩੭੨/੧੮)*

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ ੧੫੮॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ॥ ਬ੍ਰਹਮਦਰਸ਼ੀ ਸਚਾਈ ਕਾ ਘਰ ਜੋ ਪੂਰਾ ਸਤਿਗੁਰ ਹੈ। ਸੋ ਕਿਆ ਉਸ ਕੇ ਊਪਰ ਦੋਸ਼ ਰੂਪੀ ਉਜਰ ਕੀਆ ਜਾਵੇ। ਅਥਵਾ ਯੇਹ ਤੋ ਬਿਉਜਰ ਅਦੋਸ਼ ਰੂਪ ਹੈ॥ ਦੋਸ਼ ਔਰ ਉਜਰ ਜੋ ਹੈ ਸੋ ਅਨਹਿਧਕਾਰੀ ਭੂਲੇ ਹੂਏ ਸਿੱਖੋਂ ਕੇ ਸਿਰ ਊਪਰ ਹੈ। ਜੋ ਕਸੂਰ ਵਾਰ ਹੀ ਰਹਿਤੇ ਹੈ॥ ਕਿਉਂਕਿ ਇਨ ਅੰਧੇ ਅਗਿਆਨੀਓਂ ਸਿਖੋਂ ਕੋ ਉਪਦੇਸ਼ ਕਾ ਇਕ ਲੇਸ਼ ਮਾਤ੍ਰ ਭੀ ਅਸਰ ਨਹੀਂ ਹੋਤਾ। ਜੈਸੇ ਬਾਂਸ ਵਿਖੇ ਫੂਕ ਮਾਰੀ ਹੋਈ ਬਿਅਰਥ ਜਾਤੀ ਹੈ॥

(ਸਿਖੋ ਵਾਚ) ਹੇ ਸਰਬ ਗੁਣੋ ਕੀ ਖਾਂਣ ਮੇਰੇ ਸਤਿਗੁਰੋ ਆਪ ਕੇ ਦਾਸ ਨੇ ਕੁਪਾਤ੍ਰ ਅਨਹਿਧਕਾਰੀ ਸਾਕਤ ਪੁਰਸ਼ੋਂ ਕਾ ਬ੍ਰਿਤਾਂਤ ਸੁਣਿਆ ਹੈ। ਅਬ ਮੇਰੇ ਤਾਂਈਂ ਪ੍ਰਪਕ ਨਿਸਚਾ ਹੂਆ ਹੈ। ਜੋ ਠੀਕ ਹੀ ਅਨਹਿਧਕਾਰੀ ਸਾਕਤ ਪੁਰਸ਼ੋਂ ਕੋ ਹਰੀ ਨਾਮ ਕਾ ਉਪਦੇਸ਼ ਦੇਣਾ ਕਲਰ ਬੀਜ ਕੀ ਨਿਆਈ ਬ੍ਰਿਥਾ ਹੀ ਜਾਤਾ ਹੈ॥ ਅਬ ਆਗੇ ਏਕ ਔਰ ਬਿਨਤੀ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ॥ ਯੇਹ ਜੋ ਅਨੇਕ ਪ੍ਰਕਾਰ ਕੇ ਭੇਖ ਪੰਥ ਇਸ ਸੰਸਾਰ ਵਿਖੇ

ਚਲੇ ਹੂਏ ਹੈਂ। ਇਨਕੋ ਭੀ ਆਪਣੀ ਨਿਜਸਰੂਪੀ ਜੋਤਿ ਆਤਮਾ ਕਾ ਗਿਆਨ ਹੂਆ ਹੈ ਯਾ ਕੇ ਨਹੀਂ॥ ਦੇਖਣੇ ਵਿਖੇ ਤੋ ਭੇਖੀ ਲੋਕ ਬੜੇ ਮਹਾਤਮਾ ਨਦਰੀ ਆਤੇ ਹੈਂ ਕਿਉਂਕਿ ਕੁਲ ਜਗਤ ਭੀ ਇਨ ਕੀ ਸੇਵਾ ਪੂਜਾ ਕਰ ਰਹਿਆ ਹੈ॥ ਅਬ ਇਸ ਪ੍ਰਸ਼ਨ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਪੰਥਾ ਵਾਲੇ ਯੇਹ ਭੇਖੀ ਲੋਕ ਭੀ ਅਗਿਆਨ ਰੂਪੀ ਮਹਾਂ ਉਜਾੜ ਵਿਖੇ ਭਰਮਤੇ ਫਿਰਤੇ ਹੈਂ॥ ਇਨ ਕੋ ਭੀ ਬ੍ਰਹਮ ਜੋਤਿ ਕਾ ਪ੍ਰਦਖ ਦਰਸ਼ਨ ਨਹੀਂ ਹੂਆ॥ ਕਿਉਂਕਿ ਇਨ੍ਹੋਂ ਨੇ ਅੰਤ੍ਰ ਮੁਖੀ ਬ੍ਰਹਮ ਧਿਆਨ ਕੋ ਛੋਡ ਦੀਆ ਹੈ ਔਰ ਬਾਹਰ ਮੁਖੀ ਸਰੀਰ ਕੇ ਊਪਰ ਭੇਖ ਰੂਪੀ ਸੁਵਾਂਗ ਧਾਰਨ ਕਰ ਰਖਾ ਹੈ। ਹੇ ਸਿੱਖ ਅਬ ਭੇਖੀਓਂ ਕੇ ਪਰਥਾਂਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਕਹਿਤੇ ਹੈਂ ਤੁਮ ਸੁਣੋ।

ਸਿਰੀਰਾਗੁ ਮਹਲਾ ੩ ॥ਅਸਟਪਦੀਆ॥ *(ਅੰਗ ੬੭/੧੬)*

**ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ॥**
**ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ॥**
**ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥ ੫॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਛੇ ਦਰਸ਼ਨ ਅਥਵਾ ਛੇ ਫਿਰਕੇ ਜੋਗੀਓਂ ਕੇ ਔਰ ਦਸ ਨਾਮ ਸਨਿਆਸੀ ਜੋ ਹੈ॥ ਸੋ ਬ੍ਰਹਮਦਰਸ਼ੀ ਸਤਿਗੁਰਾਂ ਕੇ ਜੋਤਿ ਮੰਤ੍ਰੀ ਉਪਦੇਸ਼ ਧਾਰੇ ਬਿਨਾ ਤ੍ਰੈ ਗੁਣੀ ਮਾਇਆ ਕੇ ਭਰਮ ਵਿਖੇ ਹੀ ਭੂਲੇ ਫਿਰਤੇ ਹੈਂ। ਫਿਰ ਜਬ ਭੇਖ ਹੰਕਾਰ ਕੋ ਤਿਆਗ ਕਰਕੇ ਪੂਰੇ ਸਤਿਗੁਰੋਂ ਕੀ ਸੇਵਾ ਕਰਨੀ ਅੰਗੀ ਕਾਰ ਕਰੇਂਗੇ ਤਬ ਬ੍ਰਹਮ ਲਾਲ ਕੇ ਮਨ ਵਸਾਵਣੇ ਵਾਲੀ ਜੁਗਤੀ ਕੀ ਮਰਯਾਦਾ ਕੋ ਪਾਵੇਂਗੇ॥ ਔਰ ਜਬ ਅਨਹਦ ਸ਼ਬਦ ਕੀ ਸਚੀ ਬਾਣੀ ਕੇ ਸੁਨਣੇ ਵਿਖੇ ਚਿਤ ਕੋ ਲਗਾਵੇਂਗੇ ਤਬ ਜਨਮ ਮਰਨ ਵਿਖੇ ਆਉਣਾ ਜਾਣਾ ਨਵਿਰਤ ਹੋਵੇਗਾ॥

(ਵਾਰ ਮਾਝ ਕੀ) ਪਉੜੀ॥ *(ਅੰਗ ੧੪੦/੫)*

**ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥**

ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਇਸ ਸੰਸਾਰ ਵਿਖੇ ਬ੍ਰਹਮ ਜੋਤਿ ਕੇ ਦੇਖੇ ਬਿਨਾ ਕਈ ਭੇਖ ਧਾਰੀ ਲੋਕ ਬਹੁਤ ਭਰਮੋਂ ਵਿਖੇ ਭੂਲ ਰਹੇ ਹੈਂ॥ ਏਕ ਤੋ ਅੰਨ ਭੋਜਨ ਕੋ ਤਿਆਗ ਕਰਕੇ ਕੰਧ ਮੂਲ ਫਲ ਚੁਣ ਖਾਤੇ ਹੈਂ॥ ਔਰ ਬਸਤੀ ਕੋ ਛੋਡ ਕਰਕੇ ਬਣਖੰਡ ਜੰਗਲ ਵਿਖੇ ਨਿਵਾਸ ਕਰਤੇ ਹੈਂ॥ ਏਕ ਤੋ ਭਗਵੇ ਵੇਸ ਕੇ ਕਪੜੇ ਪਹਿਨ ਕਰਕੇ ਜੋਗੀ ਸਨਿਆਸੀ ਬਣੇ ਫਿਰਤੇ ਹੈਂ॥ ਔਰ ਉਨਕੇ ਚਿਤ ਵਿਖੇ ਭੀ ਆਸਾ ਤ੍ਰਿਸ਼ਨਾ ਅੰਨ ਬਸਤ੍ਰ ਕੀ ਘਣੀ ਉਪਜਤੀ ਰਹਿਤੀ ਹੈ॥ ਐਸੀ ਵਾਸ਼ਨੋਂ ਕੀ ਚਿਤਵਨੀ ਵਿਖੇ ਲਗ ਕਰਕੇ ਬ੍ਰਿਥਾ ਹੀ ਜਨਮ ਗੁਵਾਵਤੇ ਹੈਂ। ਨ ਗ੍ਰਿਸਤੀ ਹੀ ਰਹੇ ਨ ਜੋਗੀ ਸੰਨਿਆਸੀ ਤਿਆਗੀ ਰਹੇ॥ ਔਰ ਯਮ ਕਾਲ ਕਾ ਭੈ ਭੀ ਤਿਨ੍ਹੋਂ ਕੇ ਸਿਰ ਸੇ ਨਹੀਂ ਉਤਰੇਗਾ॥ ਕਿਉਂਕਿ ਤ੍ਰੈਗੁਣੀ ਪਦਾਰਥੋਂ ਵਿਖੇ ਹੀ ਉਨ ਕੀ ਸੁਰਤਿ ਅਟਕ ਰਹੀ ਹੈ। ਫਿਰ ਜਬ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਧਾਰਨ ਦੁਆਰੇ ਨਿਮਰਤ ਭਾਵ ਹੋਏ ਕਰਕੇ ਦਾਸਨ ਕਾ ਦਾਸ ਹੋਵੇਗਾ ਤਾਂ ਯਮ ਕਾਲ ਭੀ ਨੇੜੇ ਨਹੀਂ ਆਵੇਗਾ॥ ਔਰ ਜਿਨ੍ਹ ਗੁਰਮੁਖ ਪੁਰਸ਼ੋਂ ਕੋ ਅਨਹਦ ਸ਼ਬਦਿ ਕਾ ਸਚਾ ਉਪਦੇਸ਼ ਮਿਲਿਆ ਹੈ॥ ਉਨ ਕਾ ਮਨ ਭੀ ਸਚਾਈ ਵਿਖੇ ਲੱਗ ਕਰਕੇ ਨਿਰਮਲ ਹੂਆ ਹੈ। ਐਸੇ ਭੇਖ ਥੀਂ ਰਹਿਤ ਗੁਰਮੁਖਿ ਪੁਰਸ਼ ਗ੍ਰਿਸਤ ਆਸ਼ਰਮ ਵਿਖੇ ਵਸਤੇ ਹੂਏ ਭੀ ਉਦਾਸੀਨ ਨਿਰਲੇਪ ਰਹਿਤੇ ਹੈਂ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਪੁਰਸ਼ ਆਪਣੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੇਵਾ ਵਿਖੇ ਇਸਥਿਤ ਕੈਂਮ ਰਹਿਤੇ ਹੈਂ। ਵੋਹ ਮਾਇਕ ਪਦਾਰਥੋਂ ਕੀ ਆਸਾ ਰੂਪੀ ਇਛਿਆ ਸੇ ਨਿਰਾਸ ਚਿਤ ਅਫੁਰ ਰੂਪ ਰਹਿਤੇ ਹੈਂ।

ਗਉੜੀ ਸੁਖਮਨੀ ਮ: ੫ ॥ਅਸਟਪਦੀ॥ *(ਅੰਗ ੨੬੭/੧੧)*

ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥
ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥
ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥

**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ ਸਹਜਿ ਸਮਾਤਿ॥ ੫॥**

*ਅਰਥ*— ਇਨ ਮਨਮੁਖ ਪੁਰਸ਼ੋਂ ਕੀ ਕਰਤੂਤ ਰੂਪੀ ਕਰਨੀ ਤੋ ਪਸ਼ੂਓਂ ਕੀ ਨਿਆਈ ਹੈ॥ ਔਰ ਦੇਖਣੇ ਵਿਖੇ ਮਾਨਸ ਜਾਤੀ ਕੇ ਪੁਰਸ਼ ਨਜਰੀ ਆਤੇ ਹੈਂ॥ ਔਰ ਲੋਕਾਂ ਕੇ ਦਿਖਾਲਾਵੇ ਮਾਤ੍ਰ ਹੀ ਰਾਤ ਦਿਨੇ ਕਰਮ ਕਰਤੇ ਹੈਂ॥ ਐਸੇ ਪਖੰਡੀ ਪੁਰਸ਼ੋਂ ਨੇ ਬਾਹਰ ਮੁਖੀ ਦਿਖਲਾਵੇ ਮਾਤ੍ਰ ਸਰੀਰ ਉਪਰ ਸਾਂਗ ਰੂਪੀ ਭੇਖ ਧਾਰਨ ਕੀਆ ਹੂਆ ਹੈ॥ ਔਰ ਉਨਕੇ ਮਨ ਅੰਦਰ ਮਾਇਆ ਕੀ ਹਉਮੈ ਮਲਿ ਲਗੀ ਹੂਈ ਹੈ॥ ਇਸ ਹਉਮੈ ਕੀ ਮਨ ਮਲੀਨਤਾ ਸੇ ਜੋ ਕਰਮ ਕੀਏ ਹੈਂ॥ ਸੋ ਯਮਰਾਜਾ ਕੀ ਧਰਮਪੁਰੀ ਵਿਖੇ ਛਪੇ ਨਹੀਂ ਰਹੇਂਗੇ॥ ਯਦਪੀ ਕਿਤਨੇ ਹੀ ਛਪਾਏ ਕਰਕੇ ਰਾਖੈਂ॥ ਬਾਹਰਮੁਖੀ ਜਗਤ ਕੇ ਦਿਖਲਾਵੇ ਮਾਤਰ ਤੋ ਅਨੇਕ ਪ੍ਰਕਾਰ ਕੇ ਗਿਆਨ ਧਿਆਨ ਔਰ ਨਿਤ ਇਸ਼ਨਾਨ ਆਦਿ ਕਰਮ ਕ੍ਰਿਆ ਕਰਤੇ ਦ੍ਰਿਸ਼ਟੀ ਆਤੇ ਹੈਂ॥ ਔਰ ਇਨਕੇ ਮਨ ਅੰਦ੍ਰਿ ਲੋਭ ਰੂਪੀ ਕੁੱਤਾ ਪਦਾਰਥੋਂ ਕੀ ਤਰਫ ਧਾਵਨਾ ਕਰਕੇ ਭੌਂਕ ਰਹਿਆ ਹੈ॥ ਐਸੇ ਦੰਭੀ ਪੁਰਸ਼ੋਂ ਕੇ ਹਿਰਦੇ ਅੰਦਰ ਆਸਾ ਤ੍ਰਿਸ਼ਨਾਂ ਰੂਪੀ ਅਗਨੀ ਅਥਵਾ ਕ੍ਰੋਧਤੁ ਅਗਨੀ ਪ੍ਰਗਟ ਹੋਏ ਰਹੀ ਹੈ॥ ਔਰ ਬਾਹਰ ਤਨ ਕੇ ਊਪਰ ਭਸਮ ਮਲੀ ਬੈਠੇ ਹੈਂ॥ ਮਾਂਨ ਅਭਮਾਨ ਰੂਪੀ ਹਉਮੈ ਕਾ ਪਥਰ ਜਿਨ੍ਹੋਂ ਭੇਖੀ ਪੁਰਸ਼ੋਂ ਨੇ ਆਪਣੇ ਗਲੇ ਵਿਖੇ ਬਾਂਧਾ ਹੂਆ ਹੈ ਸੋ ਇਸ ਤ੍ਰੈ ਗੁਣੀ ਅਥਾਹ ਸੰਸਾਰ ਸਮੁੰਦਰ ਸੇ ਕੈਸੇ ਪਾਰ ਉਤਰੇਂਗੇ॥ ਜਿਸ ਗੁਰਮੁਖਿ ਪੁਰਸ਼ ਕੇ ਹਿਰਦੇ ਅੰਦਰ ਪ੍ਰਕਾਸ਼ ਰੂਪੀ ਪ੍ਰਭੂ ਆਪ ਆਏ ਗੁਰ ਉਪਦੇਸ਼ ਦੁਆਰਾ ਵਸਤਾ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਫਿਰ ਵੋਹ ਗੁਰਮੁਖਿ ਪੁਰਸ਼ ਜੋਤੀ ਜੋਤਿ ਮਿਲਾਏ ਕਰਕੇ ਬ੍ਰਹਮ ਲਾਲ ਕੇ ਸਹਜ ਸਰੂਪ ਵਿਖੇ ਸਮਾਏ ਜਾਤੇ ਹੈਂ॥

ਗਉੜੀ ਕਬੀਰ ਜੀ॥ *(ਅੰਗ ੩੨੪/੫)*

**ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥ ੧॥**
**ਕਿਆ ਨਾਗੇ ਕਿਆ ਬਾਧੇ ਚਾਮ॥ ਜਬ ਨਹੀ ਚੀਨਸਿ ਆਤਮ ਰਾਮ॥ ੧॥ ਰਹਾਉ॥**
**ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥੨॥**
**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥ ੩॥**
**ਕਹੁ ਕਬੀਰ ਸੁਨਹੁ ਨਰ ਭਾਈ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ॥ ੪॥**

*ਅਰਥ*— ਸ੍ਰੀ ਕਬੀਰ ਜੀ ਭੇਖੀਓਂ ਕੇ ਪਰਥਾਏਂ ਸ਼ਬਦ ਉਚਾਰਨ ਕਰੇ ਹੈਂ। ਬਸਤ੍ਰਾਂ ਥੀ ਹੀਨ ਨਗਨ ਫਿਰਨੇ ਸੇ ਜੇ ਕਰਕੇ ਜੋਗ ਕੀ ਪ੍ਰਾਪਤੀ ਹੋਵੈ ਤਾਂ ਸਭੀ ਜੰਗਲ ਕੇ ਮ੍ਰਿਗ ਨਗਰ

ਹੀ ਫਿਰਤੇ ਹੈਂ ਸੋ ਵੋਹ ਭੀ ਮੁਕਤ ਹੋਣੇ ਚਾਹੀਏ॥ ਨਗਨ ਫਿਰਨੇ ਸੇ ਕਿਆ ਹਾਸਲ ਹੋਵੇ ਹੈ। ਔਰ ਮਿਰਗ ਕੀ ਖਾਲ ਕੇ ਚਮੜੇ ਸਰੀਰ ਊਪਰ ਧਾਰਨ ਕਰਨੇ ਸੇ ਕਿਆ ਲਾਭ ਹੋਤਾ ਹੈ॥ ਜਬ ਤਕ ਆਪਣੇ ਨਿਜ ਸਰੂਪੀ ਆਤਮਾ ਰਾਮ ਕੋ ਨਹੀਂ ਖੋਜਿਆ ਦੇਖਿਆ ਤੋ ਇਸ ਭੇਖ ਸੇ ਕਿਆ ਮਿਲਾ॥ ਜੋ ਮੂੰਡ ਰੂਪੀ ਸੀਸ ਕੇ ਮੁਡਾਂਨੇ ਕਰਕੇ ਮਨ ਕੀ ਇਸਥਿਤੀ ਹੋਣੇ ਵਾਲੀ ਸਿਧੀ ਪ੍ਰਾਪਤ ਹੋਵੇ। ਤਾਂ ਯੇਹ ਭੇਡਾਂ ਭੀ ਸ਼ਿਮਾਹੀ ਕੀ ਸਿਮਾਂਹੀ ਡਿਮੂੰਆਂ ਜਾਤੀ ਹੈਂ ਤੋ ਫਿਰ ਵੋਹ ਭੀ ਮੁਕਤ ਹੋਣੀਆਂ ਚਾਹੀਏ॥ ਔਰ ਬਿੰਦ ਰੂਪੀ ਬੀਰਜ ਕੋ ਕਾਬੂ ਕਰਕੇ ਯਤੀ ਬਣ ਜੇਕਰ ਤਰਨਾ ਹੋਵੈ। ਤਾਂ ਖੁਸਰੇ ਨਪੁੰਸਕ ਪੁਰਸ਼ ਕੋ ਕਿਉਂ ਮੁਕਤ ਨਹੀਂ ਮਿਲੀ ਅਥਵਾ ਉਸ ਕੋ ਭੀ ਮੁਕਤ ਹੋਣਾ ਚਾਹੀਏ। ਸ੍ਰੀ ਕਬੀਰ ਜੀ ਕਹਿ ਹੈਂ। ਹਮਾਰੇ ਉਪਦੇਸ਼ ਕੋ ਸੁਣ ਕਰਕੇ ਤੁਮ ਬਿਚਾਰ ਦੇਖੋ ਹੇ ਪਿਆਰੇ ਭਾਈ। ਜੋ ਇਸ ਸੰਸਾਰ ਵਿਖੇ ਪ੍ਰਕਾਸ਼ ਰੂਪੀ ਰਾਮ ਨਾਮ ਕੇ ਜਪੇ ਔਰ ਦੇਖੇ ਬਿਨਾ ਕਿਸ ਪੁਰਸ਼ ਨੇ ਮੁਕਤ ਗਤਿ ਪਾਈ ਹੈ ਅਥਵਾ ਕਿਸੀ ਨਹੀਂ ਪਾਈ॥

ਗਉੜੀ ਕਬੀਰ ਜੀ॥ *(ਅੰਗ ੩੩੪/੩)*

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ॥੧॥ਰਹਾਉ॥
ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ॥
ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ॥੨॥
ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ॥
ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ॥੩॥
ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ॥
ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥੪॥

*ਅਰਥ*—ਭੇਖੀਉਂ ਕੇ ਹੰਕਾਰ ਊਪਰ ਕਬੀਰ ਜੀ ਸ਼ਬਦ ਉਚਾਰਨ ਕਰੇ ਹੈਂ॥ ਕਨ ਪਾਟੇ ਜੋਗੀ ਲੋਗ ਕਹਿ ਹੈਂ॥ ਕਿ ਹਮਾਰੇ ਜੋਗ ਮਾਰਗ ਕਾ ਹੀ ਰਸਤਾ ਸਭਿ ਸੇ ਮੀਠਾ ਹੈ॥ ਅਵਰ ਦੂਸਰਾ ਕੋਈ ਹਮਾਰੇ ਸਦ੍ਰਿਸ਼ਿ ਸ਼ਾਨੀ ਨਹੀਂ ਹੈ॥ ਮੂੰਡੇ ਹੂਏ ਸਿਰੋਂ ਵਾਲੇ ਰੋਡੇ ਭੇਖੀ ਲੋਕ ਔਰ

ਇਕ ਜੀਵ ਸ਼ਬਦ ਕੋ ਹੀ ਮਾਨਣੇ ਵਾਲੇ ਇਕ ਸਬਦੀਏ ਭੇਖੀ ਲੋਕ ਸੋ ਐਸੇ ਕਹਿ ਹੈਂ॥ ਕੇ ਹਮਨੇ ਹੀ ਸਭ ਸੇ ਅਧਿਕ ਸਿਧ ਗਤੀ ਕੋ ਪਾਇਆ ਹੂਆ ਹੈ॥ ਸੋ ਯੇਹ ਸਭੀ ਅੰਧੇ ਭੇਖੀ ਲੋਕ ਹਰਿ ਕੇ ਦੇਖੇ ਔਰ ਜਪੇ ਬਿਨਾਂ ਭੇਖ ਅਭਿਮਾਨ ਕੇ ਭਰਮ ਵਿਖੇ ਭੂਲੇ ਹੂਏ ਹੈਂ॥ ਇਨ ਸਭਿ ਭੇਖੋਂ ਮੇ ਸੇ ਜਿਸ ਕੇ ਪਾਸ ਆਪਣੇ ਆਪ ਕੇ ਜਨਮ ਮਰਨੇ ਕੋ ਛੁਡਾਣੇ ਵਾਸਤੇ ਜਾਈਏ। ਤੋ ਯੇਹ ਭੇਖੀ ਆਪ ਹੀ ਹੰਕਾਰ ਰੂਪੀ ਬਹੁਤ ਫੰਧੋਂ ਵਿਖੇ ਫਸੇ ਹੂਏ ਨਦਰੀ ਆਤੇ ਹੈਂ॥ ਇਨਹੋਂ ਨੇ ਦੂਸਰਿਓਂ ਕੋ ਕਿਆ ਛੁਡਵਾਣਾ ਹੈ॥ ਔਰ ਜਿਸ ਬ੍ਰਹਮ ਕਲਾ ਕੀ ਜੋਤਿ ਸੇ ਇਨ ਸਭਿ ਜੀਵੋਂ ਕੀ ਫੁਰਨਾਂ ਸ਼ਕਤਿ ਚਿਤਕਲਾ ਉਪਜੀ ਥੀ॥ ਫਿਰ ਉਸੀ ਬ੍ਰਹਮ ਜੋਤਿ ਵਿਖੇ ਚਿਤਕਲਾ ਮਿਲਾਣੇ ਵਾਲੀ ਜੁਗਤੀ ਕਾ ਗਿਆਨ ਜੋ ਇਨ ਭੇਖੀ ਪੁਰਸ਼ੋਂ ਨੇ ਪਾਵਣਾ ਥਾ ਸੋ ਤਿਸ ਕੋ ਬਿਸਰਾਏ ਦੀਆ ਹੈ॥ ਇਸ ਸਰੀਰ ਅਭਿਮਾਨ ਵਿਖੇ ਕੌਣਿ ਕੌਣਿ ਫਸੇ ਹੈਂ ਸੋ ਤੁਮ ਸੁਣੋਂ॥ ਪੰਡਿਤ ਵਿਦਿਆ ਕੇ ਮਾਨ ਵਿਖੇ। ਗੁਣੀ ਹੁੰਡਰ ਕੇ ਮਾਨ ਵਿਖੇ। ਸੂਰਮੇ ਤਾਕਤ ਬਲ ਕੇ ਮਾਨ ਵਿਖੇ। ਦਾਨੀ ਪੁਨ ਦਾਨ ਕੇ ਮਾਨ ਵਿਖੇ। ਯੇਹ ਸਭੀ ਆਪੋ ਆਪਣੇ ਮਾਨ ਸੇ ਕਹਿ ਹੈਂ ਕਿ ਹਮ ਹੀ ਸਭਿ ਸੇ ਬਡੇ ਹੈਂ॥ ਜਿਸ ਪੁਰਸ਼ ਕੋ ਬ੍ਰਹਮ ਲਾਲ ਆਪਣੀ ਕ੍ਰਿਪਾ ਸੇ ਸੋਝੀ ਕਰਾਵੈ ਹੈ। ਸੋ ਵੋਹੀ ਆਪਣੇ ਨਿਜਸਰੂਪ ਕੋ ਬੂਝੇ ਹੈ॥ ਇਸ ਪੁਰਸ਼ ਕੋ ਆਪਣੇ ਨਿਜਸਰੂਪ ਕੇ ਸਮਝੇ ਬੂਝੈ ਬਿਨਾ ਖਾਲੀ ਨਹੀਂ ਰਹਿਣਾ ਚਾਹੀਏ। ਬ੍ਰਹਮਦਰਸ਼ੀ ਸਤਿਗੁਰੂ ਜਿਸਕੋ ਮਿਲਿਆ ਹੈ ਉਸੀ ਕਾ ਹੀ ਅਗਿਆਨ ਅੰਧੇਰਾ ਦੂਰ ਹੂਆ ਹੈ। ਅਥਵਾ ਜਿਸ ਕੋ ਪੂਰਨ ਸਤਿਗੁਰੂ ਮਿਲੇਗਾ ਉਸੀ ਕੋ ਹੀ ਉਨਕੀ ਜੁਗਤੀ ਦੁਆਰਾ ਨਿਜਸਰੂਪੀ ਆਤਮਾ ਮਾਣਕ ਪ੍ਰਾਪਤ ਹੋਵੇਗਾ॥ ਔਰ ਪਹਿਲੇ ਸਜੇ ਖਬੇ ਅੰਗੋ ਕੇ ਪਾਪਾ ਰੂਪੀ ਬਿਕਾਰੋ ਕੋ ਤਿਆਗਨ ਕਰੋ॥ ਅਥਵਾ ਮਨ ਤਨ ਕੇ ਬਿਕਾਰੋ ਕੋ ਤਿਆਗੋ॥ ਫਿਰ ਜੋਤੀ ਜੋਤਿ ਮਿਲਾਣੇ ਵਾਲੇ ਸਚਖੰਡੀ ਹਰਿ ਪਦ ਕੋ ਮਿਲਣਾ ਦ੍ਰਿੜ ਕਰੋ॥ ਸ੍ਰੀ ਕਬੀਰ ਜੀ ਕਹਿ ਹੈਂ॥ ਜੈਸੇ ਗੁੰਗਾ ਪੁਰਸ਼ ਗੁੜਿ ਖਾਵੈ ਹੈ ਫਿਰ ਉਸੇ ਪੂਛਨੇ ਸੇ ਸੁਆਦ ਨਹੀਂ ਬਤਲਾਏ ਸਕਤਾ। ਤੈਸੇ ਬ੍ਰਹਮਦਰਸ਼ੀ ਪੁਰਸ਼ ਆਪਣੇ ਭਜਨਾਂ ਅਨੰਦੀ ਮਹਾਂਰਸ ਕਾ ਜੋਤੀ ਜੋਤਿ ਮਿਲਾਣੇ ਵਾਲਾ ਸੁਵਾਦ ਪੂਛਨੇ ਸੇ ਨਹੀਂ ਕਹਿ ਸਕਤਾ ਅਨਹਿਧਕਾਰੀ ਪੁਰਸ਼ਾਂ ਕੋ॥

ਰਾਗੁ ਦੇਵਗੰਧਾਰੀ ਮਹਲਾ ੫॥ *(ਅੰਗ ੫੩੪/੧੨)*

**ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ॥ ੧॥ ਰਹਾਉ॥**
**ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ॥੧॥**
**ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ॥ ੨॥**

## ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥ ੩॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਯੇਹ ਅਗਿਆਨੀ ਜੀਵ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਕੋ ਤਿਆਗ ਕਰਕੇ ਆਪਣੇ ਸਰੀਰ ਕੇ ਊਪਰ ਭੇਖ ਰੂਪੀ ਸਾਂਗ ਬਣਾਏ ਹੂਏ ਫਿਰਤੇ ਹੈਂ॥ ਔਰ ਮਾਇਆ ਕੋ ਮੋਹਨੇ ਵਾਲਾ ਮੋਹਿਨ ਅਕਾਲ ਪੁਰਖ ਉਨ ਭੇਖੀਓਂ ਸੇ ਨਿਆਰਾ ਹੀ ਗੁਪਤ ਰਹਿ ਹੈ॥ ਮਾਨੀ ਭੇਖੀ ਪੰਡਤ ਲੋਕ ਅਨੇਕ ਪ੍ਰਕਾਰ ਕੀ ਕਥਾ ਰਾਗ ਵਿਦਿਆ ਕੀ ਮੀਠੀ ਸੁਰ ਵਿਖੇ ਸੁਨਾਵਤੇ ਹੈਂ ਬੜੀ ਸੁਭਾਇਮਾਨ ਕਰਕੇ। ਅਥਵਾ ਆਪਣੀ ਕਵੀਸ਼ਰੀ ਕੇ ਗੀਤ ਕਥਨ ਕਰਕੇ ਭਲੀ ਪ੍ਰਕਾਰ ਸੁਣਾਵਤੇ ਹੈਂ॥ ਫਿਰ ਆਪਣੀ ਕਥਨ ਕੀ ਰਸ ਦਾਇਕ ਸੋਭਾ ਜਗਤ ਸੇ ਸੁਣ ਕਰਕੇ ਮਨ ਵਿਖੇ ਹੰਕਾਰ ਧਾਰਨ ਕਰਤੇ ਹੈਂ॥ ਕੈਸੇ ਹੰਕਾਰ ਕਰਤੇ ਹੈਂ ਸੋ ਤੁਮ ਸੁਣੋ॥ ਵੋਹ ਐਸੇ ਕਹਿ ਹੈਂ ਕੇ ਹਮ ਬਹੁਤ ਸੁੰਦਰ ਔਰ ਚਤ੍ਰਤਾ ਵਿਖੇ ਸਿਆਣੇ ਹੈਂ॥ ਔਰ ਚਾਰੋਂ ਵੇਦੋਂ ਕਾ ਪਾਠ ਭੀ ਹਮਾਰੀ ਰਸਨਾਂ ਊਪਰ ਯਾਦ ਹੈ॥ ਮਾਣ ਕਰਨੇ ਸੇ। ਔਰ ਮੋਹ ਕਰਨੇ ਸੇ। ਮੇਰ ਤੇਰ ਕਰਨੇ ਸੇ। ਇਸ ਚਿਤ ਕੋ ਜੋ ਰੋਕਣਾ ਹੈ। ਸੋ ਯਹੀ ਖੰਡੇ ਕੀ ਧਾਰਾ ਸਮਾਨ ਕਠਨਿ ਫਕੀਰੀ ਕਾ ਰਸਤਾ ਹੈ॥

ਰਾਗੁ ਗੂਜਰੀ ਮਹਲਾ ੧ ॥ਅਸਟਪਦੀਆ॥ *(ਅੰਗ ੫੦੪/੯)*

## ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ॥
## ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ॥੨॥
## ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ॥
## ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ॥ ੩॥

*ਅਰਥ*— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਹੇ ਪਿਆਰੇ ਭੇਖੀ ਜੀਵ ਤੁਮ ਆਪਣੇ ਮਿਥਿਆ ਤਨ ਕੇ ਊਪਰ ਬਹੁਤੇ ਭੇਖ ਕਿਉਂ ਧਾਰਨ ਕਰਤੇ ਹੈਂ॥ ਔਰ ਪੇਟ ਭਰਨੇ ਕੇ ਵਾਸਤੇ ਕਿਤਨੇ ਹੀ ਘਰੋਂ ਵਿਖੇ ਭਿਖਿਆ ਮਾਂਗਤੇ ਫਿਰਤੇ ਹੈਂ॥ ਅਥਵਾ ਕਿਤਨੇ ਹੀ ਬਹੁ ਭੇਖੀ ਲੋਕ ਘਰ ਘਰ ਵਿਖੇ ਪੇਟ ਭਰਨੇ ਕੇ ਵਾਸਤੇ ਭਿਛਿਆ ਕੋ ਮਾਂਗ ਕਰ ਖਾਤੇ ਫਿਰਤੇ ਹੈਂ॥ ਉਸ ਬ੍ਰਮਹ ਲਾਲ ਕੇ ਜੋਤਿ ਮੰਤ੍ਰੀ ਭਜਨ ਕਰਨੇ ਵਾਲੀ ਭਗਤੀ ਸੇ ਬਿਨਾਂ ਇਸ ਪ੍ਰਾਣੀ ਕੋ ਅਟਲ ਸੁਖ ਪ੍ਰਾਪਤ ਨਹੀਂ ਹੋਏ ਸਕਤਾ। ਔਰ ਨ ਹਉਮੈ ਰੂਪੀ ਹੰਕਾਰ ਹੀ ਦੂਰ ਹੋਏ ਸਕਤਾ ਹੈ॥ ਹੇ ਪਿਆਰੇ ਭੇਖੀ ਜੀਵ ਤੇਰਾ ਜਨੰਮ ਕਾ ਹੀ ਜੋ ਵੈਰੀ ਯਮ ਕਾਲ ਹੈ। ਸੋ ਤੁਮਾਰੇ ਸਿਰ ਊਪਰ ਹੀ ਖੜਾ ਹੂਆ ਸੁਵਾਸ ਗਿਣ ਰਿਹਾ ਹੈ॥ ਅਥਵਾ ਸਦਾ ਹੀ ਤੁਮਾਰੀ ਤਾਕ ਵਿਖੇ ਲਗਾ

ਰਹਿਤਾ ਹੈ॥ ਇਸ ਕਲਪਤ ਭੇਖ ਥੀ ਰਹਿਤ ਜੋ ਗੁਰਮੁਖਿ ਪੁਰਸ਼ ਸਚੇ ਅਨਹਦ ਸ਼ਬਦ ਕੇ ਸੁਣਨੇ ਵਿਖੇ ਰਤੇ ਹੈ ਸੋ ਵੋਹੀ ਇਸ ਕਾਲ ਸੇ ਬਚੇ ਹੈਂ॥ ਅਥਵਾ ਵੋਹ ਬਚੇ ਹੈਂ ਜਿਨਕੋ ਬ੍ਰਹਮਦਰਸ਼ੀ ਸਤਿਗੁਰੋਂ ਨੇ ਜੋਤੀ ਜੋਤਿ ਮਿਲਾਣੇ ਵਾਲੀ ਜੁਗਤੀ ਕੀ ਲਖਤਾ ਕਰਵਾਈ ਹੈ॥

ਗੂਜਰੀ ਸ੍ਰੀ ਤ੍ਰਿਲੋਚਨ ਜੀਉ॥ *(ਅੰਗ ੫੨੫/੧੭)*

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਾ ਕਾਹੇ ਭਇਆ ਸੰਨਿਆਸੀ॥ ੧॥**
**ਭਰਮੇ ਭੂਲੀ ਰੇ ਜੈ ਚੰਦਾ॥ ਨਹੀ ਨਹੀ ਚੀਨ੍ਆਿ ਪਰਮਾਨੰਦਾ॥ ੧॥ ਰਹਾਉ॥**
**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥ ੨॥**
**ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥**
**ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥ ੩॥**
**ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ॥**
**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ॥ ੪॥**

*ਅਰਥ*— ਤ੍ਰਿਲੋਚਨ ਭਗਤ ਜੀ ਕਹਿ ਹੈਂ॥ ਹੇ ਪ੍ਰਪੰਚੀ ਅਵਿਦਕ ਪੁਰਸ਼ ਤੁਮਾਰਾ ਅੰਤਿਸ਼ਕਰਨ ਤੋ ਮਾਇਕ ਵਾਸ਼ਨੋਂ ਕਰਕੇ ਮਲੀਨ ਹੂਆ ਹੈ ਤਿਸ ਕੋ ਨਿਰਮਲ ਨਹੀਂ ਕੀਆ॥ ਔਰ ਬਾਹਰ ਦਿਖਲਾਵੇ ਮਾਤ੍ਰ ਸਰੀਰ ਉਪਰ ਉਦਾਸੀਓਂ ਕਾ ਭੇਖ ਧਾਰਨ ਕਰੀ ਫਿਰਤੇ ਹੋ॥ ਤੁਮਾਰੇ ਹਿਰਦੇ ਕਮਲ ਕੇ ਘਟਿ ਅਸਥਾਨ ਵਿਖੇ ਜੋ ਬ੍ਰਹਮ ਜੋਤਿ ਨਿਵਾਸ ਕਰਤੀ ਹੈ॥ ਤਿਸ ਕੋ ਖੋਜਿਆ ਨਹੀਂ ਤੇ ਫਿਰ ਸੰਨਿਆਸੀ ਕਿਉਂ ਬਣੇ ਹੋ। ਹੇ ਪਿਆਰੇ ਜੈ ਚੰਦ ਸਿੱਖ ਯੇਹ ਸਭੀ ਭੇਖੀ ਲੋਕ ਸਰੀਰਕ ਭੇਖ ਕੇ ਭਰਮ ਵਿਖੇ ਹੀ ਭੂਲੇ ਫਿਰਤੇ ਹੈਂ। ਪਰਮ ਅਨੰਦ ਕੇ ਦੇਣੇ ਵਾਲੇ ਪਰਮਾਤਮਾ ਕੋ ਨਹੀਂ ਦੇਖਤੇ ਖੋਜਤੇ॥ ਗਰਿਸਤੀਓਂ ਕੇ ਘਰ ਘਰ ਵਿਖੇ ਭਿਖਿਆ ਕੇ ਅੰਨ ਕੋ ਖਾਏ ਕਰਕੇ ਸਰੀਰ ਪਿੰਡ ਕੋ ਮੋਟਾ ਤਾਜਾ ਕਰਕੇ ਖੂਬ ਵਧਾਵਤੇ ਹੈਂ॥ ਔਰ ਗਲੇ ਵਿਖੇ ਖਿੰਥਾ ਚੋਲਾ ਪਹਿਨ ਕਰਕੇ ਕਾਨੋ ਵਿਖੇ ਮੁੰਦਰਾਂ ਡਾਲੇ ਮਾਇਆ ਝੋਲੀ ਕੋ ਫੇਰਤੇ ਹੈਂ॥ ਫਿਰ ਮਸਾਣ ਮੜੀਓਂ ਕੀ ਭਸਮ ਤਨ ਉਪਰ ਲਗਾਏ ਕਰਕੇ ਜੋਗੀ ਤੋ ਬਣ ਗਏ ਪਰ ਬ੍ਰਹਮ ਦ੍ਰਸ਼ੀ ਜੋਤੀ ਜੋਤਿ ਮਿਲਾਣੇ ਵਾਲੇ ਸਤਿਗੁਰਾਂ ਕੇ ਉਪਦੇਸ਼ ਧਾਰੇ ਬਿਨਾਂ

ਨਿਜਸਰੂਪੀ ਤਤ ਗਿਆਨ ਨ ਪ੍ਰਾਪਤਿ ਹੂਆ॥ ਹੇ ਪ੍ਰਪੰਚੀ ਭੇਖੀ ਜਨੋਂ ਯੇਹ ਦਿਖਲਾਵੇ ਮਾਤਰ ਮਿਥਿਆ ਕਿਉਂ ਜਪ ਕਰਤੇ ਹੋ ਮਨ ਇਸਥਿਤ ਤੋ ਹੂਆ ਨਹੀਂ॥ ਇੰਦਰੈ ਦਮਣ ਥੀਂ ਬਿਨਾ ਕਿਉਂ ਤਪ ਕਰ ਕਰਕੇ ਪਾਣੀ ਰਿੜਕਤੇ ਹੋ॥ ਔਰ ਜਿਸ ਅਨੰਤ ਸ਼ਕਤਿ ਪਰਮਾਤਮਾ ਨੇ ਚੌਰਾਸੀ ਲਾਖ ਜੀਆ ਜੰਤ ਉਪਜਾਏ ਹੈਂ ਤਿਸ ਸਾਰੰਗ ਪਾਣੀ ਬ੍ਰਹਮ ਲਾਲ ਕੋ ਦੇਖੋ ਔਰ ਪ੍ਰੇਮ ਚਿਤ ਸੇ ਸਿਮਰਨ ਕਰੋ॥ ਫਿਰ ਨਿਰਬਾਣ ਪਦ ਕੋ ਪ੍ਰਾਪਤ ਹੋਵੋਗੇ ਜੋ ਮਨ ਬਾਣੀ ਸੇ ਪਰੇ ਹੈ। ਪ੍ਰਭੂ ਪ੍ਰੇਮ ਸੇ ਮਨ ਰੰਗੇ ਬਿਨਾ ਹੇ ਭਗਵੇ ਰੰਗ ਕੇ ਕਪੜੇ ਪਹਿਨੇ ਵਾਲੇ ਕਾਪੜੀਆ ਭੇਖੀ ਪੁਰਸ਼ੋ ਤੁਮ ਕਿਉਂ ਹਾਥ ਮੇਂ ਕਰਮੰਡਲ ਧਾਰਨ ਕੀਆ ਹੈ। ਔਰ ਅਠਿ ਸਠਿ ਤੀਰਥੋਂ ਵਿਖੇ ਕਿਉਂ ਡੋਲਤੇ ਫਿਰਤੇ ਹੋ ਸ੍ਰੀ ਤ੍ਰਲੋਚਨ ਜੀ ਕਹਿ ਹੈਂ ਹਰਿ ਦੇਖੇ ਔਰ ਸਿਮਰੇ ਬਿਨਾ ਯੇਹ ਤੁਮਾਰੀ ਕਰਨੀ ਐਸੀ ਥੋਥੀ ਹੈ। ਜੈਸੇ ਦਾਣਿਆ ਥੀਂ ਬਿਨਾ ਤੂੜੀ ਵਿਖੇ ਗਾਹ ਪਾਈਤਾ ਹੈ॥

ਬਿਹਾਗੜੇ ਕੀ ਵਾਰ ਸਲੋਕ ਮਃ ੩ ॥ *(ਅੰਗ ੫੫੦/੧੫)*

**ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥**
**ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥**
**ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ॥**
**ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ ॥੧ ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਉਸ ਅਕਾਲ ਪੁਰਖ ਕੇ ਸਚਖੰਡੀ ਦਰਬਾਰ ਕੇ ਦਰਵਾਜੇ ਸੇ ਮਾਂਗਨੇ ਵਾਲੀ ਸਚੀ ਦਰਵੇਸਗੀ ਕੋ ਕੋਈ ਵਿਰਲਾ ਹੀ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਦਰਵੇਸ਼ ਜਾਣਤਾ ਹੋਵੇਗਾ ਪ੍ਰਭ ਨਾਮ ਕੇ ਮਾਂਗਨੇ ਵਾਲੀ ਸਚੀ ਦਰਵੇਸ਼ਗੀ ਕੇ ਬਿਨਾ ਔਰ ਦੂਸਰੇ ਭੇਖੀ ਦਰਵੇਸ਼ ਘਰ ਘਰ ਵਿਖੇ ਮਾਂਗਤੇ ਫਿਰਤੇ ਹੈਂ॥ ਉਨ੍ਹੋਂ ਕੇ ਜੀਵਨੇ ਕੋ ਭੀ ਧ੍ਰਿਗਕਾਰ ਹੈ। ਔਰ ਉਨ ਕੇ ਭੇਖ ਧਾਰਨੇ ਕੋ ਭੀ ਧ੍ਰਿਗਕਾਰ ਹੈ। ਔਰ ਜੋ ਸੰਤੋਖੀ ਹੋਦੇ ਕਰਕੇ ਆਸਾ ਹੰਧੇਸੇ ਕਾ ਫਿਕਰ ਤਿਆਗ ਦੇਵੇ। ਫਿਰ ਗੁਰਮੁਖਿਤਾ ਕੋ ਧਾਰ ਕਰਕੇ ਜੋਤਿ ਮੰੜ੍ਹੀ ਨਾਮ ਕੀ ਭਿਖਿਆ ਕੋ ਖਾਵੇ। ਤੀਸਰੇ ਨਾਨਕ ਦੇਵ ਜੀ ਕਹਿ ਹੈਂ॥ ਮੈਂ ਉਸ ਗੁਰਮੁਖਿ ਦਰਵੇਸ ਕੇ ਚਰਨ ਧੋਏ ਕਰਕੇ ਬਲਿਹਾਰਨੇ ਜਾਤਾ ਹੂੰ॥

ਵਡਹੰਸ ਕੀ ਵਾਰ ਸਲੋਕੁ ਮਃ ੩ ॥ *(ਅੰਗ ੫੮੬/੧੯)*

**ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥**
**ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥**

ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ॥
ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥
ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥
ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ॥
ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ ਕੀ ਪਤਿ ਪਾਵਹਿ ਥਾਇ॥੧॥

*ਅਰਥ*— ਸ੍ਰੀ ਗੁਰੂ ਜੀ ਬਰਨਨ ਕਰੇ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਮਿਲਣੇ ਕਰਕੇ ਹੀ ਇਸ ਮਨ ਕੀ ਮਾਇਕ ਪਦਾਰਥੋਂ ਵਾਲੀ ਤ੍ਰਿਸ਼ਨਾਂ ਰੂਪੀ ਭੁਖ ਜਾਵੇ ਹੈ। ਔਰ ਸਰੀਰ ਕੇ ਉਪਰ ਭੇਖਾਂ ਕੇ ਧਾਰਨੇ ਕਰਕੇ ਮਾਇਕ ਪਦਾਰਥੋਂ ਕੀ ਤ੍ਰਿਸ਼ਨਾਂ ਰੂਪੀ ਭੁਖ ਨਹੀਂ ਜਾਤੀ। ਭੇਖ ਰੂਪੀ ਤ੍ਰਿਸ਼ਨਾਲੂ ਪੁਰਸ਼ ਦੁਖ ਲਗਣੇ ਕਰਕੇ ਗ੍ਰਿਸਤੀਓਂ ਕੇ ਘਰ ਘਰ ਵਿਖੇ ਮਾਂਗਤੇ ਫਿਰਤੇ ਹੈਂ। ਫਿਰ ਆਗੇ ਇਨ ਮਾਂਗਤ ਭੇਖੀਓਂ ਕੋ ਯਮ ਕੀ ਪੁਰੀ ਵਿਖੇ ਦੂਣੀ ਸਜਾ ਮਿਲੇਗੀ। ਐਸੇ ਪ੍ਰਪੰਚੀ ਭੇਖੀਆਂ ਕੋ ਆਪਣੇ ਮਨ ਕੇ ਭੀਤ੍ਰ ਵਿਖੇ ਪ੍ਰਕਾਸ਼ ਰੂਪੀ ਸਹਿਜ ਜੋਤਿ ਕੇ ਦੇਖਣੇ ਕਾ ਸੰਤੋਖ ਨਹੀਂ ਆਇਆ। ਜਿਸ ਸਹਜ ਸਰੂਪੀ ਸੰਤੋਖ ਕੇ ਬਲ ਸੇ ਸੁਤੇ ਪ੍ਰਾਪਤੀ ਭੋਜਨ ਕੋ ਖਾਵੇ। ਔਰ ਮਨ ਕੇ ਹਠ ਅਥਵਾ ਜਿਦ ਕਰਕੇ ਜੋ ਕਿਸੀ ਸੇ ਕਿਛ ਪਦਾਰਥ ਮਾਂਗਨਾ ਹੈ ਸੋ ਯੇਹ ਬਹੁਤ ਬੁਰੀ ਬਾਤ ਹੈ। ਕਿਉਂਕਿ ਦੁਖ ਦੇ ਕਰਕੇ ਜੋ ਕਿਛ ਲੈਣਾ ਹੈ ਸੋ ਖੂਣ ਕੇ ਪੀਣੇ ਬਰਾਬਰ ਹੈ। ਇਨ ਕਪਟੀ ਭੇਖਧਾਰੀਓਂ ਸੇ ਗ੍ਰਿਸਤੀ ਲੋਕ ਬਹੁਤ ਅਛੇ ਹੈਂ। ਜਿਸ ਗ੍ਰਿਸਤ ਆਸ਼ਰਮ ਕੇ ਵਿਚੋਂ ਅਥੀਤੀਓਂ ਕਾ ਉਦੇ ਪੂਰਨਿ ਹੋਏ ਕਰਕੇ ਉਨਕੀ ਇਛਿਆ ਪੂਰਨ ਹੋਤੀ ਹੈ। ਜੋ ਜੁਗਿਆਸੂ ਪੁਰਸ਼ ਅਨਹਦ ਸ਼ਬਦ ਕੇ ਸੁਣਨੇ ਵਿਖੇ ਸੁਰਤੀ ਲਗਾਏ ਕਰਕੇ ਰਤੇ ਹੈਂ ਤਿਨਾਂਹ ਕੋ ਹੀ ਨਿਜਸਰੂਪ ਕੇ ਦੇਖਣੇ ਵਾਲੀ ਸੋਝੀ ਪ੍ਰਾਪਤਿ ਹੁਈ ਹੈ। ਔਰ ਦੂਸਰੇ ਅਗਿਆਨੀ ਭੇਖੀ ਲੋਕ ਸਭੀ ਭਰਮ ਵਿਖੇ ਭੂਲੇ ਫਿਰਤੇ ਹੈਂ। ਯੇਹ ਪੁਰਸ਼ ਜੈਸਾ ਸ਼ੁਭ ਅਸ਼ੁਭ ਕਰਮੋਂ ਕੀ ਕਿਰਤ ਕਮਾਵਤਾ ਹੈ। ਫਿਰ ਵੈਸੇ ਹੀ ਭੋਗਤਾ ਹੈ ਇਸ ਕਰਮੋਂ ਕੇ ਭੋਗਣੇ ਵਿਖੇ ਕਿਆ ਕੋਈ ਬਦਲਾਈ ਕਰਨੀ ਕਹਿ ਸਕਤਾ ਹੈ। ਤੀਸਰੇ ਨਾਨਕ ਦੇਵ ਜੀ ਕਹਿ ਹੈਂ ਜੋ ਤਿਸ ਪ੍ਰਭੂ ਕੋ ਅਛੇ ਭਾਵਤੇ ਹੈਂ। ਤਿਨੋਂ ਕੀ ਕਰਨੀ ਪ੍ਰਵਾਨ ਪੜਤੀ ਹੈ ਔਰ ਵਹੀ ਸਭ ਸੇ ਭਲੇ ਸੋਭਨੀਕ ਪੁਰਸ਼ ਹੈਂ॥

ਵਡਹੰਸ ਕੀ ਵਾਰ ਮ: ੩ ॥ *(ਅੰਗ ੫੮੮/੫)*

ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ ॥
ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥
ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥
ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ॥
ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ॥
ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ॥੨ ॥

*ਅਰਥ—* ਗੁਰੂ ਜੀ ਭੇਖੀਓਂ ਕੇ ਪਰਥਾਏ ਸ਼ਬਦ ਉਚਾਰਨ ਕਰੇ ਹੈਂ॥ ਇਸ ਸਰੀਰ ਉਪਰ ਭੇਖਾਂ ਕੇ ਸਾਂਗ ਧਾਰਨ ਕਰਨੇ ਕਰਕੇ ਭੇਖੀ ਪੁਰਸ਼ੋਂ ਕੀ ਮਾਇਕ ਬਾਂਛਿਤ ਤ੍ਰਿਸ਼ਨਾਂ ਅਗਨੀ ਨਹੀਂ ਬੁਝਤੀ॥ ਕਿਉਂਕਿ ਉਨਕੇ ਮਨ ਅੰਦਰ ਖਾਨ ਪਾਨ ਕੀ ਚਿੰਤਾ ਫੁਰਤੀ ਰਹਿਤੀ ਹੈ॥ ਦ੍ਰਿਸ਼ਟਾਂਤ। ਜੈਸੇ ਵਰਮੀ ਕੇ ਮਾਰਨੇ ਕਰਕੇ ਸਰਪ ਨਹੀਂ ਮਰਤਾ॥ ਤੈਸੇ ਦੇਹ ਰੂਪੀ ਵਰਮੀ ਕੇ ਮਾਰਨੇ ਸੇ ਨਾਗਨ ਇੰਦਰੀਓਂ ਕਾ ਪਤੀ ਮਨ ਰੂਪੀ ਸਾਂਪ ਨਹੀਂ ਮਰੇਗਾ॥ ਅਥਵਾ ਤਿਉਂ ਹੀ ਮਨਮੁਖਿ ਨਿਗੁਰੇ ਭੇਖੀ ਪੁਰਸ਼ ਇਸ ਦੇਹੀ ਕੋ ਦੁਖ ਦੇਣੇ ਵਾਲੇ ਕਰਮ ਕੁਮਾਵਤੇ ਹੈਂ॥ ਹੇ ਸਜਨ ਪੁਰਸ਼ੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦ੍ਰਸ਼ੀ ਸਤਿਗੁਰ ਦਾਤੇ ਕੀ ਸੇਵਾ ਕਰਨੇ ਸੇ ਹੀ ਪ੍ਰਕਾਸ਼ ਰੂਪੀ ਅਨਹਦ ਸ਼ਬਦ ਮਨ ਵਿਖੇ ਆਏ ਨਿਵਾਸ ਕਰੇਗਾ॥ ਫਿਰ ਸ਼ਬਦ ਕੇ ਪ੍ਰਤਾਪ ਸੇ ਮਨ ਤਨ ਵਿਖੇ ਸ਼ਾਂਨਤੀ ਹੋਏ ਕਰਕੇ ਤ੍ਰਿਸ਼ਨਾਂ ਅਗਨੀ ਭੀ ਬੁਝ ਜਾਵੇ ਹੈ॥ ਔਰ ਤਬ ਹੀ ਤੁਝ ਕੋ ਸੁਖਾਂ ਸਿਰ ਸੁਖ ਸਦਾ ਪ੍ਰਾਪਤੀ ਹੋਵੇਗਾ ਜਬ ਵਿਚੋਂ ਆਪਾ ਭਾਵ ਕੀ ਹਉਮੈ ਕੋ ਮਿਟਾਓਗੇ॥ ਸੋ ਗੁਰਮੁਖਿ ਪੁਰਸ਼ ਇਸ ਸੰਸਾਰ ਕੋ ਮਿਥਿਆ ਸਮਝ ਕਰਕੇ ਉਦਾਸੀਨ ਹੋਣੇ ਵਾਲੀ ਉਦਾਸੀ ਕੋ ਕਰੇਗਾ। ਜੋ ਪ੍ਰਕਾਸ਼ ਰੂਪੀ ਸਚੇ ਨਾਮ ਵਿਖੇ ਜੋਤੀ ਜੋਤਿ ਮਿਲਾਣੇ ਵਾਲੀ ਲਿਵ ਲਗਾਵੇਗਾ ਫਿਰ ਉਸਕੋ ਕਿਸੀ ਕਿਸਮ ਕੀ ਚਿੰਤਾ ਨਹੀਂ ਹੋਵੇਗੀ ਜੋ ਨਾਮ ਭੋਜਨ ਕੋ ਖਾਏ ਕਰਕੇ ਤ੍ਰਿਪਤ ਹੂਏ ਰਜੇ ਹੈਂ। ਤੀਸਰੇ ਨਾਨਕ ਦੇਵ ਜੀ ਕਹਿ ਹੈਂ। ਹਰਿ ਕੇ ਨਾਮ ਕੋ ਦੇਖੇ ਜਪੈ ਬਿਨਾਂ ਇਸ ਜੀਵ ਕਾ ਜਨਮ ਮਰਨ ਸੇ ਛੁਟਕਾਰਾ ਨਹੀਂ ਹੋਵੇਗਾ। ਯੇਹ ਸਾਕਤ ਪੁਰਸ਼ ਹਉਮੈ ਕੇ ਕੀਚ ਵਿਖੇ ਹੀ ਫਸ ਕਰਕੇ ਖਪਤ ਹੂਏ ਹੈਂ॥

ਸੋਰਠਿ ਮਹਲਾ ੯ ॥ *(ਅੰਗ ੬੩੩/੧੧)*

**ਮਨ ਰੇ ਗਹਿਓ ਨ ਗੁਰ ਉਪਦੇਸੁ ॥**
**ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥ ੧ ॥ ਰਹਾਉ ॥**
**ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥**
**ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥ ੧ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਭੇਖੀ ਜੀਵ ਕੇ ਮੂਰਖ ਮਨ ਤੁਮਨੇ ਬ੍ਰਹਮਦਰਸ਼ੀ ਗੁਰਾ ਕਾ ਉਪਦੇਸ਼ ਕਿਉਂ ਨਹੀਂ ਧਾਰਨ ਕੀਆ॥ ਇਸ ਗੁਰ ਉਪਦੇਸ਼ ਕੇ ਧਾਰੇ ਬਿਨਾ ਤੁਝੇ ਕਿਆ ਪ੍ਰਾਪਤ ਭਇਆ ਹੈ ਜੋ ਸੀਸ ਮੁੰਡਾਇ ਕਰਕੇ ਤਨ ਊਪਰ ਭਗਵਾ ਭੇਸ ਧਾਰਨ ਕੀਆ ਹੈ॥ ਜੋਤਿ ਪ੍ਰਕਾਸ਼ੀ ਸਚ ਨਾਮ ਕੇ ਛੋਡ ਕਰਕੇ ਝੂਠੇ ਭੇਸ ਵਿਖੇ ਲਾਗੇ ਹੋ ਔਰ ਇਸ ਮਾਂਨਸ ਜਨਮ ਅਮੋਲਕ ਪਦਾਰਥ ਕੋ ਬਿਰਥਾ ਹੀ ਖੋਇ ਦੀਆ ਹੈ॥ ਫਿਰ ਅਨੇਕ ਪ੍ਰਕਾਰ ਕੇ ਪਖੰਡੀ ਪ੍ਰਪੰਚ ਕਰਕੇ ਨਿਤ ਹੀ ਪੇਟ ਕੋ ਭਰਤੇ ਹੋ। ਔਰ ਨਾਮ ਕੇ ਰਟਨ ਬਿਨਾਂ ਪਸੂਓਂ ਕੀ ਨਿਆਈ ਨਿੰਦਰਾ ਮੇ ਸੋਵਤੇ ਹੋ॥

ਰਾਗ ਸੂਹੀ ਮ: ੫ ॥ *(ਅੰਗ ੭੩੮/੧੨)*

**ਭੇਖ ਦਿਖਾਵੈ ਸਚੁ ਨ ਕਮਾਵੈ ॥ ਕਹਤੋ ਮਹਲੀ ਨਿਕਟਿ ਨ ਆਵੈ ॥ ੨ ॥**
**ਅਤੀਤੁ ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥ ੩ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਭੇਖੀ ਪ੍ਰਪੰਚੀ ਪੁਰਖ ਜਗਤ ਕੋ ਪ੍ਰਚਾਵਨੇ ਕੇ ਵਾਸਤੇ ਭੇਖ ਧਾਰ ਕਰਕੇ ਦਿਖਲਾਵੇ ਹੈ। ਔਰ ਅੰਤਿਰ ਮੁਖੀ ਜੋਤੀ ਜੋਤਿ ਮਿਲਾਣੇ ਵਾਲੀ ਜੋ ਸਚੇ ਨਾਮ ਕੀ ਕਮਾਈ ਹੈ ਤਿਸਕੋ ਨਹੀਂ ਗ੍ਰਹਿਣ ਕਰਤਾ। ਔਰ ਉਸ ਭੇਖੀ ਪੁਰਸ਼ ਕੀ ਝੂਠੀ ਗਿਆਨ ਕਥਨੀ ਜੋ ਹੈ। ਸੋ ਕਥਨੀ ਕੀ ਕਹਿਣੀ ਉਸਕੋ ਸਚਿਖੰਡੀ ਦਰਬਾਰ ਕੇ ਮਹਿਲ ਵਿਖੇ ਨਹੀਂ ਖੜੇਗੀ। ਐਸੇ ਦੰਭੀ ਭੇਖੀ ਆਪਣੇ ਆਪ ਕੋ ਅਤੀਤ ਔਰ ਤਿਆਗੀ ਕਹਾਵਤੇ ਹੈਂ। ਔਰ ਅੰਦਰੋਂ ਮਨ ਉਨਕਾ ਮਾਇਆ ਵਿਖੇ ਲਿਪਟਾ ਹੂਆ ਹੈ। ਫਿਰ ਉਨ ਕੇ ਮਨ ਵਿਖੇ ਅਕਾਲ ਪੁਰਖ ਕੇ ਮਿਲਣੇ ਵਾਲੀ ਸਚੀ ਪ੍ਰੇਮ ਪ੍ਰੀਤ ਨਹੀਂ ਹੈ। ਔਰ ਮੁਖ ਸੇ ਕਹਿਤੇ ਹੈਂ ਕਿ ਹਮ ਆਠੋਂ ਯਾਂਮ ਹੀ ਉਸਕੇ ਨਾਮ ਵਿਖੇ ਰਤੇ ਹੂਏ ਹੈਂ॥

ਰਾਗ ਬਿਲਾਵਲੁ ਮਹਲਾ ੪ ॥ ਅਸਟਪਦੀ ॥ *(ਅੰਗ ੮੩੫/੯)*

**ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥**

ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥ ੨ ॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥ ੩ ॥
ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥੪ ॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਅਵਿਦਕ ਮਨਮੁਖੀ ਪੁਰਸ਼ ਗ੍ਰਿਸਤ ਆਸ਼੍ਰਮ ਕੋ ਤਿਆਗ ਕਰਕੇ ਬਣਵਾਸੀ ਹੂਆ ਅਥਵਾ ਬਣ ਵਿਖੇ ਨਿਵਾਸ ਕੀਆ॥ ਪਰ ਉਨਕਾ ਮਨੂਆ ਏਕ ਖਿਨ ਮਾਤ੍ਰ ਭੀ ਅਫੁਰ ਹੋਏ ਕਰਕੇ ਨ ਟਿਕ ਸਕਿਆ॥ ਯੇਹ ਮਨ ਧਾਂਵਨਾਂ ਕਰਕੇ ਧਾਵਤਾ ਹੂਆ ਤਬ ਹੀ ਆਪਣੇ ਨਿਜਸਰੂਪੀ ਅਫੁਰ ਘਰ ਵਿਖੇ ਆਵੇਗਾ ਜਬ ਯੇਹ ਪੁਰਸ਼ ਹਰੀ ਕੇ ਪਿਆਰੇ ਸੰਤ ਜਨੋਂ ਕੀ ਸਰਨਾਂਗਤ ਵਿਖੇ ਪੜੇਗਾ। ਔਰ ਜੋ ਪੁਰਸ਼ ਆਪਣੀਆਂ ਧੀਆਂ ਪੁਤਰਾਂ ਇਸਤਰੀ ਆਦਿਕੋਂ ਕੋ ਤਯਾਗ ਕਰਕੇ ਸੰਨਿਆਸੀ ਹੂਆ ਹੈ॥ ਫਿਰ ਵੋਹ ਉਸੀ ਤਿਆਗੇ ਹੁਏ ਪਦਾਰਥੋਂ ਕੀ ਆਪਣੇ ਮਨ ਵਿਖੇ ਬਹੁਤ ਪ੍ਰਕਾਰ ਕੀ ਵਾਸ਼ਨਾਂ ਔਰ ਆਸ਼ਾ ਕੋ ਕਰਤਾ ਹੈ॥ ਇਸ ਪ੍ਰਕਾਰ ਕੀ ਵਾਸ਼ਨਵ ਆਸ਼ਾ ਕਰਨੇ ਵਾਲੇ ਆਪਣੇ ਸਰੂਪ ਕੋ ਨਹੀਂ ਦੇਖਤੇ ਬੂਝਤੇ॥ ਜੋ ਪੁਰਸ਼ ਬ੍ਰਹਮਦਰਸ਼ੀ ਗੁਰਾਂ ਕੇ ਉਪਦੇਸ਼ਕ ਸਬਦ ਵਿਖੇ ਲਗੇ ਹੈਂ ਵੋਹੀ ਆਸ਼ਾ ਕੋ ਛੇਦਨ ਕਰਕੇ ਪ੍ਰਕਾਸ਼ ਰੂਪੀ ਨਿਰਾਸ਼ ਸੁਖ ਕੋ ਪ੍ਰਾਪਤ ਹੋਵੇਂਗੇ॥ ਪਹਿਲੇ ਇਸ ਭੇਖੀ ਪੁਰਸ਼ ਕੇ ਆਪਣੇ ਗ੍ਰਿਸਤ ਆਸ਼ਰਮ ਕੇ ਘਰ ਵਿਚੋਂ ਕਿਸੀ ਦੁਖ ਯਾ ਔਰ ਕਾਰਣ ਕਰਕੇ ਵੈਰਾਗ ਰੂਪੀ ਉਪਰਾਮ ਚਿਤ ਕੀ ਤਰਕ ਉਤਪਤ ਹੂਈ। ਤਬ ਘਰ ਕੋ ਤਯਾਗ ਕਰਕੇ ਬਸਤਰਾਂ ਥੀਂ ਹੀਨ ਦਿਗੰਬਰੀ ਨਗਨ ਅਵਧੂਤ ਕਾ ਰੂਪ ਹੂਆ ਅਥਵਾ ਮ੍ਰਿਗਛਾਲਾ ਕੋ ਪਹਿਨ ਕਰਕੇ ਭਬੂਤ ਧਾਰੀ ਬਣਾਂ॥ ਪਰ ਅੰਦਰੋਂ ਮਨ ਤੋਂ ਦਸੋਂ ਦਿਸ਼ਾ ਵਿਖੇ ਵਾਸ਼ਨੋਂ ਕੇ ਪੀਛੇ ਦੌੜਤਾ ਫਿਰਤਾ ਗਮਣ ਕਰ ਰਿਹਾ ਹੈ। ਜਬ ਲਗ ਇਸ ਪੁਰਸ਼ ਕਾ ਮਨ ਦੁਵੈਤ ਰੂਪੀ ਦੂਸਰੇ ਘਰੋਂ ਕੇ ਪਦਾਰਥੋਂ ਵਿਖੇ ਭਰਮ ਰਿਹਾ ਹੈ ਤਬ ਤਕ ਤ੍ਰਿਸ਼ਨਾਂ ਨਹੀਂ ਬੁਝਤੀ। ਅਥਵਾ ਪਰਾਏ ਘਰੋਂ ਕੀ ਭਿਖਿਆ ਮਾਂਗਨੇ ਸੇ ਕਿਸੀ ਭੇਖੀ ਪੁਰਸ਼ ਕੀ ਤ੍ਰਿਸ਼ਨਾਂ ਨਹੀਂ ਬੁਝਤੀ। ਇਸ ਭੇਖ ਕੀ ਉਜਾੜ ਕੋ ਤਿਯਾਗ ਕਰਕੇ ਜੋ ਪੁਰਸ਼ ਬ੍ਰਹਮਦ੍ਰਸ਼ੀਓਂ ਕੀ ਸਾਧਿ ਸੰਗਤਿ ਵਿਖੇ ਆਇਆ ਹੈ ਉਸੀ ਕੋ ਹੀ ਸੰਤੋਂ ਕੀ ਦਇਆ ਸੇ ਨਿਜਸਰੂਪੀ ਸਚਖੰਡੀ ਘਰ ਪ੍ਰਾਪਤ ਹੂਆ ਹੈ॥

ਰਾਮਕਲੀ ਕੀ ਵਾਰ ਮ: ੩ ॥ (ਅੰਗ ੯੪੯/੫)

ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥
ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ ॥
ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥

*ਅਰਥ*—ਜੋ ਭੇਖੀ ਮਾਂਗਤ ਪੁਰਸ਼ ਪਰਾਏ ਘਰੋਂ ਵਿਖੇ ਭੋਜਨ ਖਾਤੇ ਫਿਰਤੇ ਹੈਂ॥ ਇਨ ਕੋ ਅਭਿਯਾਗਤ ਨਹੀਂ ਕਹਿਣਾ ਚਾਹੀਏ॥ ਕਿਉਂਕੇ ਯੇਹ ਪ੍ਰਪੰਚੀ ਮਾਂਗਤ ਲੋਗ ਆਪਣੇ ਪੇਟ ਭਰਨੇ ਕੇ ਵਾਸਤੇ ਅਨੇਕ ਪਰਕਾਰੀ ਭੇਖ ਧਾਰਨ ਕਰਤੇ ਹੈਂ॥ ਤੀਸਰੇ ਨਾਨਕ ਦੇਵ ਜੀ ਕਹਿ ਹੈਂ ਅਸਲੀ ਸਚੇ ਅਭਿਯਾਗਤ ਪੁਰਸ਼ ਵੋਹ ਹੈਂ॥ ਜੋ ਆਤਮਾ ਪਾਵਨੇ ਕੀ ਤਰਫ ਅੰਦਰੂਨੀ ਰਟਨਾਂ ਗਵਣ ਕਰਤੇ ਹੈਂ॥ ਔਰ ਆਪਣੇ ਕਰਤੇ ਰੂਪੀ ਪ੍ਰਮਾਤਮਾ ਸ਼ਹੁ ਕੋ ਖੋਜ ਭਾਲ ਕਰਕੇ ਫਿਰ ਨਿਜਸਰੂਪੀ ਸਚਖੰਡੀ ਦਰਬਾਰ ਕੇ ਘਰ ਵਿਖੇ ਨਿਵਾਸ ਕਰਤੇ ਹੈਂ॥

ਮਾਰੂ ਮਹਲਾ ੧ ॥ਅਸਟਪਦੀਆ॥ (ਅੰਗ ੧੦੧੨/੧੪)

ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ ॥੮॥

*ਅਰਥ*—ਬਾਹਰ ਮੁਖੀ ਭੇਖੀਓਂ ਸੇ ਅਕਾਲ ਪੁਰਖ ਕੀ ਨਾ ਪ੍ਰਾਪਤੀ ਹੋਣੀ ਗੁਰੂ ਜੀ ਬਰਨਨ ਕਰੇ ਹੈਂ॥ ਵੋਹ ਸਚਾ ਅਕਾਲ ਪੁਰਖ ਭੇਖੀ ਪੁਰਸ਼ੋਂ ਕੇ ਹਾਥ ਵਿਖੇ ਭੀ ਨਹੀਂ ਆਇਆ॥ ਔਰ ਨ ਤੀਰਥ ਊਪਰ ਦਾਨ ਕਰਨੇ ਵਾਲਿਓਂ ਕੋ ਮਿਲਾ ਹੈ॥ ਔਰ ਵੇਦ ਪਾਠੀਓਂ ਕੋ ਭੀ ਪੁਛ ਦੇਖੋ ਵੋਹ ਭੀ ਨਾਮ ਕੇ ਨਾ ਮਨਣੇ ਔਰ ਦੇਖਣੇ ਸੇ ਮੁਠੇ ਖੋਏ ਹੂਏ ਹੈਂ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਹਮਾਰੇ ਜੋਤਿ ਮੰਤ੍ਰੀ ਉਪਦੇਸ਼ ਕੀ ਮਤ ਕੋ ਸੋ ਵਰਤੇਗਾ। ਜਿਸ ਪੁਰਸ਼ ਕੋ ਬ੍ਰਹਮਦਰਸ਼ੀ ਪੂਰੇ ਗੁਰੋਂ ਕਾ ਜੋਤਿ ਪ੍ਰਕਾਸ਼ੀ ਗਯਾਨ ਪ੍ਰਾਪਤਿ ਹੋਵੇਗਾ।

ਮਾਰੂ ਵਾਰ ਸਲੋਕੁ ਮ: ੩ ॥ (ਅੰਗ ੧੦੮੯/੭)

ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥

ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ॥
ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ॥
ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ॥ ੧॥

*ਅਰਥ*—ਏਕ ਸਮੇਂ ਤੀਸਰੇ ਗੁਰਾਂ ਕੇ ਪਾਸ ਇਕ ਭੇਖੀ ਯੋਗੀ ਆਏ ਕਰਕੇ ਚਰਚਾ ਬਾਰਤਾ ਕਰਤੇ ਕਰਤੇ ਕਹਿਣੇ ਲਗਾ ਕਿ ਆਪ ਹਮਾਰਾ ਯੋਗੀ ਕਾ ਭੇਖ ਲੇਵਹੁ ਜੀ। ਜਿਸ ਸੇ ਤੁਮਾਰਾ ਪ੍ਰਤਾਪ ਔਰ ਭੀ ਜਿਆਦਾ ਫੈਲੇਗਾ। ਔਰ ਹਮਾਰਾ ਭੇਖ ਭੀ ਪਵਿਤ੍ਰ ਔਰ ਸੁਫਲਾ ਹੋਵੇਗਾ। ਫਿਰ ਉਸ ਜੋਗੀ ਕੇ ਉਤ੍ਰ ਵਿਖੇ ਏਕ ਸ਼ਬਦ ਗੁਰੂ ਜੀ ਉਚਾਰਨ ਕਰੇ ਹੈਂ। ਐ ਜੋਗੀ ਪੁਰਸ਼ ਮੈਂ ਭੀ ਤੁਮਾਰੇ ਸ੍ਰੀਖਾ ਹੀ ਭੇਖੀ ਜੋਗੀ ਬਣਿ ਕਰਕੇ ਸਾਰੇ ਜਗਤ ਵਿਖੇ ਫਿਰੂੰ। ਔਰ ਗ੍ਰਿਸਤੀਓਂ ਕੇ ਘਰ ਘਰ ਮੇਂ ਭਿਖਿਆ ਮਾਂਗੇ ਕਰਕੇ ਖਾਊਂ। ਫਿਰ ਪਰਲੋਕ ਵਿਖੇ ਜਬ ਲੇਖਾ ਦੇਣਾ ਪੜੇਗਾ ਜਿਨਹੁ ਸੇ ਮਾਂਗ ਮਾਂਗ ਕਰਕੇ ਖਾਇਆ ਹੋਵੇਗਾ। ਉਨ੍ਹੇਂ ਫਿਰ ਕਿਸ ਕਿਸ ਕੋ ਉਤਰ ਜੁਬਾਬ ਦੇਊਂਗਾ। ਹਮਾਰੇ ਤੋ ਨਾਮ ਕੀ ਹੀ ਭਿਖਜਾ ਹੈ। ਔਰ ਸੰਤੋਖ ਧਾਰਨ ਕਰਨੇ ਵਾਲੀ ਸਰੀਰ ਰੂਪੀ ਮੜੀਹ ਹੈ। ਜਿਸ ਸਰੀਰ ਰੂਪੀ ਮੜੀਹ ਕੇ ਸਾਥ ਹੀ ਸਚਾ ਪ੍ਰਮਾਤਮਾ ਬਸਤਾ ਹੈ। ਸੋ ਐਸਾ ਸਚਾ ਪ੍ਰਮਾਤਮਾ ਭੇਖੀਆਂ ਕੇ ਹਾਥ ਨਹੀਂ ਆਤਾ ਇਸ ਕਰਕੇ ਸਭੀ ਭੇਖ ਧਾਰੀ ਲੋਗੋਂ ਕੋ ਯਮ ਕਾਲ ਆਪਨੀ ਫਾਸੀ ਸੇ ਬਾਂਧੇਗਾ। ਜੋ ਆਪ ਹੀ ਯਮ ਕਾਲ ਕੀ ਫਾਸੀ ਸੇ ਬੰਧਾ ਹੂਆ ਹੈ ਵੋਹ ਔਰ ਦੂਸਰੇ ਕੋ ਕੈਸੇ ਛੁਡਾਏਗਾ। ਤੀਸਰੇ ਨਾਨਕ ਦੇਵ ਜੀ ਕਹੇ ਹੈਂ ਤਾਂਤੇ ਹੇ ਭੇਖੀ ਜਨ ਪੁਰਸ਼ ਜੋ ਤੈਂਨੇ ਹਮਾਰੇ ਸਾਥ ਭੇਖ ਧਾਰਨੇ ਕੀਆਂ ਬਾਤਾਂ ਕਹੀ ਹੈਂ ਸੋ ਸਭੀ ਝੂਠੀਆਂ ਹੈਂ। ਔਰ ਤੁਮ ਇਸ ਮਿਥਿਆ ਪਖਵਾਦਿ ਕੋ ਛੋਡ ਕਰਕੇ ਪ੍ਰਕਾਸ਼ ਰੂਪੀ ਸਚੇ ਲਾਲ ਨਾਮ ਪ੍ਰਭੂ ਕੋ ਸੰਭਾਲੋ।

ਮਾਰੂ ਵਾਰ ਡਖਣੇ ਮ: ੫॥ *(ਅੰਗ ੧੦੯੮/੧੯)*

ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ॥
ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ॥
ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥

**ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ॥**
**ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ॥੧੩॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਅਲਖ ਔਰ ਅਲੇਖ ਰੂਪੀ ਜੋ ਪ੍ਰਭੂ ਲਾਲ ਨਾਮ ਹੈ। ਸੋ ਇਸ ਮਨ ਫੁਰਨੇ ਕੀ ਅਕਲ ਕਲਾ ਵਾਲੀ ਫਿਲੌਸਫਰ ਰੂਪੀ ਚਾਤਰੀ ਸੇ ਭੀ ਨਹੀਂ ਪਾਇਆ ਜਾਤਾ॥ ਔਰ ਤਿਸ ਅਲਖ ਪ੍ਰਭੂ ਕੇ ਦੇਖਣੇ ਵਾਸਤੇ ਛੇ ਦਰਸ਼ਨ ਜੋਗੀਓਂ ਕੇ ਭੀ ਭਰਮਤੇ ਫਿਰਤੇ ਹੈਂ। ਪਰ ਵੋਹ ਇਨ ਭੇਖੀਓਂ ਕੋ ਭੀ ਨਹੀਂ ਮਿਲਿਆ। ਔਰ ਚੰਦਰੈਣੀ ਵਰਤ ਕੋ ਭੀ ਕਈ ਪੁਰਸ਼ ਧਾਰਨ ਕਰਤੇ ਹੈਂ। ਸੋ ਕੈਸੇ ਹੈਂ ਤੁਮ ਸੁਣੋਂ॥ ਚੰਦ੍ਰਮਾਂ ਕੇ ਚਾਨਨੇ ਪਖ ਵਿਖੇ ਪੰਦਰਾਂ ਦਿਨ ਤਕ ਏਕ ਏਕ ਗ੍ਰਾਸਿ ਰੋਟੀ ਕਾ ਵਧਾਵਤੇ ਹੈਂ। ਫਿਰ ਪੰਦਰਾਂ ਦਿਨ ਹੰਧੇਰੇ ਪਖ ਵਿਖੇ ਏਕ ਏਕ ਗ੍ਰਾਸਿ ਰੋਟੀ ਕਾ ਘਟਾਵਤੇ ਜਾਤੇ ਹੈਂ। ਇਸ ਪ੍ਰਕਾਰ ਭੋਜਨ ਘਟਾਣੇ ਵਧਾਣੇ ਕਾ ਨਾਮ ਚੰਦ੍ਰੈਣੀ ਵਰਤ ਹੈ ਸੋ ਯੇਹ ਵਰਤ ਕੀ ਕਰਨੀ ਭੀ ਕਿਸੇ ਥਾਂਏ ਲੇਖੇ ਨਹੀਂ ਪੜਤੀ ਔਰ ਸੰਪੂਰਨ ਚਾਰੋਂ ਬੇਦੋਂ ਕੇ ਪੜਨੇ ਵਾਲਿਓਂ ਨੇ ਭੀ ਤਤਸਾਰ ਰੂਪੀ ਬ੍ਰਹਮ ਜੋਤਿ ਨਹੀਂ ਦੇਖੀ। ਬੈਰਾਗੀ ਔਰ ਬ੍ਰਾਹਮਣ ਲੋਕ ਇਸ਼ਨਾਨ ਕਰਕੇ ਉਜਲ ਪਵਿੱਤਰ ਹੋਣੇ ਕੇ ਵਾਸਤੇ ਮਸਤਕ ਊਪਰ ਤਿਲਕ ਲਗਾਵਤੇ ਹੈਂ। ਪਰ ਅੰਦਰੋਂ ਉਨਕਾ ਮਨ ਹਉਮੈ ਰੂਪੀ ਸਿਆਹੀ ਕਰਕੇ ਕਾਲਾ ਹੀ ਰਹੇ ਹੈ। ਇਨ ਬਾਹਰ ਮੁਖੀ ਭੇਖੀ ਪੁਰਸ਼ੋਂ ਕੋ ਭੇਖੋਂ ਕੇ ਧਾਰਨੇ ਸੇ ਪ੍ਰਭੂ ਕਾ ਦਰਸ਼ਨ ਨਹੀਂ ਮਿਲਾ॥ ਔਰ ਨ ਆਗੇ ਕੇ ਵਾਸਤੇ ਮਿਲੇਗਾ। ਅਥਵਾ ਜੋਤੀ ਜੋਤਿ ਮਿਲਾਣੇ ਵਾਲੇ ਉਪਦੇਸ਼ ਕੀ ਸਚੀ ਸਿਖਿਆ ਸੇ ਬਿਨਾਂ ਇਨ ਭੇਖੋਂ ਵਿਖੇ ਪ੍ਰਭੂ ਨਹੀਂ ਲਭੇਗਾ। ਇਨ ਭਰਮ ਭੇਖੋਂ ਕੀ ਉਜਾੜ ਵਿਖੇ ਭੂਲਾ ਹੂਆ ਪੁਰਸ਼ ਫਿਰ ਬ੍ਰਹਮ ਬੋਧਨੀ ਰਸਤੇ ਊਪਰ ਵੋਹ ਅਪੜੇਗਾ ਜਿਸ ਕੇ ਧੁਰਉ ਹੀ ਪੂਰਬਲੇ ਕਰਮ ਮਸਤਕ ਊਪਰ ਲਿਖੇ ਹੂਏ ਹੋਵੈਂਗੇ। ਅਥਵਾ ਉਸੀ ਜੁਗਿਯਾਸੀ ਪੁਰਸ਼ ਨੇ ਆਪਣਾ ਜਨਮ ਸੁਆਰਿਆ ਹੈ ਜਿਸ ਨੇ ਪ੍ਰੇਮ ਸ਼ਰਦਾ ਕੇ ਸਾਥ ਬ੍ਰਹਮਦ੍ਰਸ਼ੀ ਸਤਿਗੁਰੋਂ ਕਾ ਦਰਸ਼ਨ ਆਂਖੋਂ ਸੇ ਦੇਖਿਆ ਹੈ।

ਭੈਰਉ ਮਹਲਾ ੩ ॥ *(ਅੰਗ ੧੧੩੨/੧੧)*

**ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ॥**
**ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰ ਬਾਰੁ॥ ੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਯੇਹ ਮਨਮੁਖ ਅਵਿਦਕ ਪੁਰਸ਼ ਜੋਤਿ ਪ੍ਰਕਾਸ਼ੀ ਸਚੇ ਉਪਦੇਸ਼ ਕੋ ਛੋਡ ਕਰਕੇ ਇਸ ਸਰੀਰ ਊਪਰ ਸਾਂਗ ਰੂਪੀ ਭੇਖ ਧਾਰਨ ਕਰੇ ਹੈਂ॥ ਪਰ ਅੰਦਰੋਂ

ਉਨਕਾ ਚਿਤ ਸੰਹਿਸੇ ਰੂਪ ਵਾਸ਼ਨੋਂ ਕੇ ਭਰਮ ਵਿਖੇ ਡੋਲਤਾ ਹੂਆ ਪੰਚ ਕਾਮ ਕ੍ਰੋਧ ਆਦੀ ਹੰਕਾਰ ਕੀ ਠੋਕਰੇਂ ਖਾਤਾ ਰਹਿਤਾ ਹੈ॥ ਔਰ ਉਨਕੇ ਹਿਰਦੇ ਅੰਦਰ ਤ੍ਰਿਸ਼ਨਾਂ ਕੀ ਭੁਖ ਭੀ ਬਹੁਤ ਤੀਖਣ ਭਟਕਤੀ ਰਹੇ ਹੈ॥ ਜਿਸ ਤ੍ਰਿਸ਼ਨਾਂ ਕੀ ਭੁਖ ਕਰਕੇ ਕੂਕਰੋਂ ਕੀ ਨਿਆਈ ਦਰ ਬਿਦਰ ਘਰ ਘਰ ਵਿਖੇ ਮਾਂਗਣੇ ਕੇ ਲੀਏ ਭੌਂਕਤੇ ਫਿਰਤੇ ਹੈਂ॥

ਬਸੰਤੁ ਮਹਲਾ ਤੀਜਾ॥ *(ਅੰਗ ੧੧੬੯/੫)*

**ਬਸਤ੍ਰ ਉਤਾਰਿ ਦਿਗੰਬਰੁ ਹੋਗੁ॥ ਜਟਾਧਾਰਿ ਕਿਆ ਕਮਾਵੈ ਜੋਗੁ॥**
**ਮਨੁ ਨਿਰਮਲੁ ਨਹੀ ਦਸਵੈ ਦੁਆਰ॥ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ॥੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਯੇਹ ਮਨਮੁਖੀ ਅਵਿਦਕ ਪੁਰਸ਼ੋਂ ਨੇ ਬ੍ਰਹਮਦਰਸ਼ੀ ਸਚੇ ਉਪਦੇਸ਼ ਕੋ ਤਯਾਗ ਕਰਕੇ ਆਪਣੇ ਗ੍ਰਿਸਤ ਆਸ਼ਰਮੀ ਬਸਤਰ ਉਤਾਰੇ ਹੈਂ ਔਰ ਭਸਮਾਧਾਰੀ ਨਗਨ ਦਿਗੰਬਰੀ ਬਣੇ ਹੈਂ॥ ਔਰ ਤਨ ਊਪਰ ਮ੍ਰਿਗਛਾਲਾ ਓਡ ਕਰਕੇ ਸੀਸ ਪਰ ਜਟਾਂ ਧਾਰਨ ਕਰੀ ਹੈਂ॥ ਐਸੇ ਪ੍ਰਪੰਚੀ ਭੇਖੀਓਂ ਨੇ ਕਿਆ ਯੋਗ ਕੁਮਾਂਵਨਾ ਹੈ॥ ਨਵਾਂ ਦਰਵਾਜ਼ਿਆਂ ਥੀਂ ਅਤੀਤ ਪ੍ਰਕਾਸ਼ ਰੂਪੀ ਜੋ ਦਸਵਾਂ ਦੁਆਰ ਹੈ ਤਿਸ ਦਸਵੇਂ ਦੁਆਰ ਵਿਖੇ ਭੇਖੀਓਂ ਨੇ ਆਪਣਾ ਮਨਿ ਲੈ ਜਾ ਕੇ ਨਿਰਮਲ ਨਹੀਂ ਕੀਆ॥ ਔਰ ਜਨਮ ਮਰਨ ਕੇ ਭਰਮੋਂ ਵਿਖੇ ਬਾਰੰਬਾਰ ਮੂਰਖ ਆਤੇ ਜਾਤੇ ਹੈਂ॥

ਵਾਰ ਮਲਾਰ ਕੀ॥ਪਉੜੀ॥ *(ਅੰਗ ੧੨੮੪/੧੮)*

**ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ॥**
**ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ॥**
**ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥**
**ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥**
**ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ॥**
**ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥**
**ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥**
**ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥੧੫॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਇਕ ਮਨਮੁਖ ਅਵਿਦਕ ਪੁਰਸ਼ ਗ੍ਰਿਸਤ ਆਸ਼ਰਮ

ਕੋ ਤਯਾਗ ਕਰਕੇ ਬਹੁ ਭਾਰੀ ਗਹਿਬਰ ਬਣ ਖੰਡ ਵਿਖੇ ਜਾਏ ਨਿਵਾਸ ਕਰੇ ਹੈਂ॥ ਔਰ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੇ ਸੁਣਨੇ ਜਪਨੇ ਵਾਲੀ ਸੇਵਾ ਕੀ ਕਮਾਈ ਨਹੀਂ ਕਰਤੇ॥ ਇਕ ਕਰਮ ਕਾਂਡੀ ਭੇਖੀ ਪੁਰਸ਼ ਪਰਾਤਾਕਾਲ ਕੇ ਸਮੇਂ ਵਿਖੇ ਪਾਲੇ ਕਕਰ ਕੋ ਭੰਨ ਕਰਕੇ ਬਰਫਾਨੀ ਸੀਤਲ ਜਲ ਵਿਖੇ ਇਸ਼ਨਾਨ ਕਰਤੇ ਹੈਂ॥ ਇਸ ਨਾਂਗੇ ਆਪਣੇ ਤਨ ਊਪਰ ਭਸਮ ਝੜਾਂਏ ਕਰਕੇ ਕਭੀ ਮੈਲ ਨਹੀਂ ਧੋਵਤੇ॥ ਇਕ ਆਪਣੇ ਸੀਸ ਊਪਰ ਬੜੀ ਬਿਖੜੀ ਔਰ ਬਿਕਰਾਲ ਰੂਪ ਜਟਾਂ ਧਾਰਨ ਕਰਕੇ ਆਪਣੇ ਖਾਨਦਾਨੀ ਕੁਲ ਘਰ ਕੋ ਖੋਏ ਬੈਠਤੇ ਹੈਂ॥ ਅਥਵਾ ਖਾਕ ਮੇਂ ਮਿਲਾਏ ਦੇਤੇ ਹੈਂ॥ ਇਕ ਬਸਤਰਾ ਕੋ ਤਯਾਗ ਕਰਕੇ ਰਾਤ੍ਰ ਦਿਨੇ ਨਗਨ ਫਿਰਤੇ ਹੈਂ॥ ਔਰ ਬਾਲਾ ਸੀਤ ਲਗਨੇ ਕਰਕੇ ਨਿੰਦ੍ਰਾ ਵਿਖੇ ਭੀ ਨਹੀਂ ਸੋਵਤੇ॥ ਇਕ ਪੰਚ ਧੂਨੀਓਂ ਕੀ ਅਗਨੀ ਵਿਖੇ ਅਥਵਾ ਹਮਣ ਕੁੰਡ ਕੀ ਅਗਨੀ ਵਿਖੇ ਆਪਣੇ ਸਰੀਰ ਕੇ ਅੰਗ ਜਲਾਏ ਕਰਕੇ ਆਪਣਾ ਸਤਿਆ ਨਾਸ ਕਰਤੇ ਹੈਂ॥ ਲਾਲ ਨਾਮ ਕੇ ਜਪੇ ਔਰ ਦੇਖੇ ਬਿਨਾ ਇਨ ਭੇਖੀਓਂ ਕਾ ਤਨ ਅਗਨੀ ਵਿਖੇ ਜਲ ਕਰਕੇ ਜਬ ਛਾਰ ਕੀ ਨਿਆਈ ਹੋਵੇਗਾ, ਫਿਰ ਕੈਸੇ ਪਸਚਾਤਾਪ ਕਰਕੇ ਰੋਵੋਗੇ॥ ਜੋ ਜੁਗਯਾਸੀ ਪੁਰਸ਼ ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਧਾਰਨ ਕਰਕੇ ਉਨਕੀ ਤਨ ਮਨ ਸੇ ਸੇਵਾ ਕਰੇਂਗੇ ਫਿਰ ਵੋਹੀ ਪੁਰਸ਼ ਆਪਣੇ ਕੁਲ ਮਾਲਕ ਅਕਾਲ ਖਸਮ ਕੇ ਸਚਖੰਡੀ ਦਰਬਾਰ ਵਾਲੇ ਦਰਵਾਜ਼ੇ ਵਿਖੇ ਸੁਭਾਏਮਾਨ ਹੋਵੇਂਗੇ॥

ਵਾਰ ਮਲਾਰ ਕੀ॥ਪਉੜੀ॥ *(ਅੰਗ ੧੨੮੫/੭)*

ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ॥
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ॥
ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥
ਮਨਿ ਜੂਠੈ ਵੇਜਾਤਿ ਜੂਠਾ ਖਾਇਆ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ॥ ੧੬ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਇਕ ਜੈਂਨ ਮਤਿ ਵਾਲੇ ਸਰੇਵੜੇ ਭੇਖੀ ਲੋਗ ਭੇਖ ਕੀ ਉਜਾੜ ਵਿਖੇ ਭਰਮਤੇ ਹੂਏ ਆਪਣੇ ਨਿਜਸਰੂਪੀ ਜੋਤਿ ਆਤਮਾ ਕੋ ਧੁਰੋਂ ਅਕਾਲੀ ਦਰਬਾਰੋਂ

ਹੀ ਖੁਹਾਏ ਬੈਠੇ ਹੈਂ॥ ਅਥਵਾ ਦੂਰ ਸੇ ਦੂਰ ਹੀ ਵਿਛੜ ਗਏ ਹੈਂ॥ ਕਿਉਂਕੇ ਐਸੇ ਭ੍ਰਿਸ਼ਟ ਚਿਤ ਵਾਲੇ ਜੈਨੀਓਂ ਕੇ ਮੁਖਿ ਵਿਖੇ ਨਾ ਤੋ ਨਾਮ ਕਾ ਹੀ ਉਚਾਰਨ ਹੋਤਾ ਹੈਂ॥ ਔਰ ਨ ਤੀਰਥੋਂ ਕੇ ਜਲ ਵਿਖੇ ਨ੍ਹਾਤੇ ਹੈਂ॥ ਅਥਵਾ ਨ ਆਤਮ ਤੀਰਥ ਵਿਖੇ ਅੰਦਰੂਨੀ ਨ੍ਹਾਤੇ ਹੈਂ॥ ਔਰ ਇਨ ਜੈਂਨ ਮਤਿ ਵਿਖੇ ਜਬ ਨਵਾਂ ਚੇਲਾ ਭੇਖੀ ਲੋਗ ਬਨਾਵਤੇ ਹੈਂ॥ ਤੋ ਸਭਿ ਭੇਖੀ ਆਪਸ ਵਿਖੇ ਮਿਲ ਕਰਕੇ ਉਸਕੇ ਸਿਰ ਕੇ ਬਾਲ ਹਾਥੋਂ ਸੇ ਉਖਾੜਤੇ ਹੈਂ॥ ਔਰ ਸੀਸ ਕਾ ਭਦ ਕਰਤੇ ਹੁਏ ਮੁਖਿ ਸੇ ਕਹਿ ਹੈਂ ਅਰੇ ਅਬ ਦੁਖ ਹੈ ਫਿਰ ਸੁਖ ਹੋਵੇਗਾ॥ ਔਰ ਸਰੀਰ ਕੀ ਕਿਰਜਾ ਵਿਖੇ ਭੀ ਰਾਤ ਦਿਨੇ ਕੁਚੀਲ ਮਲੀਣ ਹੀ ਰਹਿਤੇ ਹੈਂ॥ ਤਿਨ੍ਹਾਂ ਕੋ ਪਵਿਤ੍ਰ ਕਰਨੇ ਵਾਲਾ ਜੋ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕਾ ਉਪਦੇਸ਼ ਥਾ ਸੋ ਉਸ ਉਪਦੇਸ਼ ਰੂਪੀ ਸ਼ਬਦ ਕੇ ਸਾਥ ਸੁਣਨੇ ਜਪਨੇ ਵਾਲਾ ਪ੍ਰੇਮ ਪਿਆਰ ਨ ਕੀਆ ਫਿਰ ਉਨਕਾ ਨਤੀਜਾ ਕਿਜਾ ਹੂਆ ਸੋ ਤੁਮ ਸੁਣੋ॥ ਨ ਤਿਨ੍ਹੋਂ ਜੈਂਨੀਉਂ ਕੀ ਕੋਈ ਜਾਤ ਔਰ ਪਤਿ ਵਾਲੀ ਇਜਤ ਹੀ ਰਹੀ ਹੈ॥ ਔਰ ਨ ਕਰਮ ਧਰਮ ਹੀ ਕੋਈ ਰਹੇ ਹੈ॥ ਬਿਰਥਾ ਹੀ ਆਪਣਾ ਜਨਮ ਖੋਏ ਬੈਠੇ ਹੈਂ॥ ਐਸੇ ਜੂਠੇ ਮਲੀਨ ਮਨ ਜੂਠੇ ਖਾਣੇ ਵਾਲੇ ਬਿਜਾਤ ਜੈਂਨੀ ਪੁਰਸ਼ ਘਰੋਂ ਵਿਖੇ ਭੀ ਜੂਠ ਹੀ ਮੰਗ ਮੰਗ ਖਾਤੇ ਫਿਰਤੇ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਅਨਹਦ ਸ਼ਬਦ ਕੇ ਉਪਦੇਸ਼ ਧਾਰੇ ਬਿਨਾਂ ਉਜਲ ਬੁਧੀ ਕਾ ਸਰਿਸ਼ਟ ਅਚਾਰ ਕਿਸੀ ਜੈਂਨੀ ਮਤਿ ਕੇ ਪੁਰਸ਼ ਨੇ ਨਹੀਂ ਪਾਇਆ॥ ਏਕ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ ਹੀ ਇਸ ਸੰਸਾਰ ਸੇ ਓਅੰਕਾਰੀ ਸਚੀ ਜੋਤਿ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਸਮਾਇਆ ਹੈ॥

(ਵਾਰ ਮਲਾਰ ਕੀ) ਸਲੋਕ ਮ: ੧॥ *(ਅੰਗ ੧੨੮੬/੫)*

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥**
**ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥ ੧॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਭੇਖੀ ਪਰਮਾਦੀ ਲੋਗ ਜੋ ਆਪਣੇ ਨਿਜ ਸਰੂਪ ਸੇ ਭੂਲੇ ਹੁਏ ਹੈਂ॥ ਸੋ ਜਬ ਵੌਹ ਆਪਣੇ ਚੇਲਿਆਂ ਕੋ ਗੁਰਤਾ ਕੀ ਗਦੀ ਵਾਲੀ ਮਹੰਤੀ ਦੇਣੇ ਲਗਤੇ ਹੈਂ॥ ਤੋ ਪਹਿਲੇ ਕੁਲਹਾਂ ਚਾਰੋਂ ਕੋਨੇ ਵਾਲੀ ਟੋਪੀ ਉਨਕੇ ਸਿਰ ਉਪਰ ਰਖ ਦੇਤੇ ਹੈਂ॥ ਯੇਹ ਕੁਲਹਾਂ ਤਤਾਰੀ ਚੌਹ ਨੁਕਰੀ ਟੋਪੀ ਕੰਨ ਪਾਟੇ ਜੋਗੀਓ ਕੇ ਮਤਿ ਵਿਖੇ ਔਰ ਤੁਰਕੀ ਨੁਸ਼ਾਹੀ ਫਕੀਰੋਂ ਕੇ ਮਤਿ ਵਿਖੇ ਆਪਣੇ ਚੇਲਿਓਂ ਔਰ ਮੁਰੀਦੀ ਬਾਲਕਿਓਂ ਕੋ ਦੇਤੇ ਹੈਂ॥ ਸੋ ਯੇਹ ਕੁਲਹਾਂ ਟੋਪੀਆਂ ਕੇ ਭੇਖ ਦੇਣੇ ਵਾਲੇ ਗੁਰ ਪੀਰ ਦੋਨੋਂ ਹੀ ਮਤਿ ਹੀਨ ਔਰ ਬਾਵਲੇ ਹੈਂ। ਔਰ ਆਗੇ ਕੁਲਹਾਂ ਟੋਪੀ ਕੇ ਲੈਣੇ ਵਾਲੇ ਚੇਲੇ ਮੁਰੀਦ ਭੀ ਬੜੇ ਢੀਠ ਔਰ

ਨਿਰਲਜ ਪੁਰਸ਼ ਹੋਤੇ ਹੈਂ॥ ਫਿਰ ਵੋਹ ਕੁਲਹਾਂ ਰੂਪੀ ਭੇਖ ਕੀ ਗਧੀ ਵਾਲੀ ਮਹੰਤੀ ਕੋ ਲੈ ਕਰਕੇ ਬੜੇ ਮਾਨੀ ਔਰ ਹੰਕਾਰੀ ਪੁਰਸ਼ ਹੋਏ ਜਾਤੇ ਹੈਂ॥ ਔਰ ਜੋ ਨਿਰੰਕਾਰੀ ਸ਼ਾਂਤਿ ਰੂਪ ਆਤਮ ਜੋਤਿ ਰੂਪੀ ਸੁੰਨ ਖੁਡ ਹੈ॥ ਫਿਰ ਤਿਸ ਨਿਜ ਸਰੂਪੀ ਸੁੰਨਿ ਖਡ ਵਿਖੇ ਭੇਖੀ ਹੰਕਾਰੀ ਚੂਹੇ ਪੁਰਸ਼ ਨਹੀਂ ਸਮਾਵਤੇ॥ ਕਿਉਂਕਿ ਇਨ ਭੇਖੀ ਪੁਰਸ਼ ਰੂਪੀ ਚੂਹਿਓਂ ਨੇ ਮਾਨ ਪਰਤਿਸ਼ਟਾ ਰੂਪੀ ਛਜ ਆਪਣੇ ਅੰਤਿਸ਼ਕਰਨੀ ਸਿਰ ਕੇ ਊਪਰ ਬਾਂਦਿਆ ਹੂਆ ਹੈ। ਅਥਵਾ ਭੇਖੀ ਹੰਕਾਰੀ ਪੁਰਸ਼ ਸਿਧਾਂਤੀ ਸਤਿਗੁਰੋਂ ਕਾ ਬ੍ਰਹਮਦ੍ਰਸ਼ੀ ਉਪਦੇਸ਼ ਨਹੀਂ ਧਾਰਨ ਕਰਤੇ। ਆਪਣੇ ਮਾਨ ਹੰਕਾਰ ਵਿਖੇ ਹੀ ਮਤੇ ਰਹਿਤੇ ਹੈਂ॥

ਪ੍ਰਭਾਤੀ ਮਹਲਾ ੧ ॥ *(ਅੰਗ ੧੩੩੨/੪)*

**ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥**
**ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ॥ ੧॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਬਾਰਾਂ ਫਿਰਕਿਓਂ ਕੇ ਪੰਥ ਵਿਖੇ ਰਾਵਲ ਕਨ ਪਾਟੇ ਜੋਗੀ ਭਰਮਤੇ ਹੂਏ ਖਪ ਮਰੇ ਹੈਂ। ਤਿਨਾਂਹ ਕੋ ਭੀ ਸਰੂਪਕ ਆਤਮ ਗਿਆਨ ਨਹੀਂ ਹੂਆ। ਔਰ ਦਸ ਨਾਮ ਸੰਨਿਆਸੀ ਭੀ ਸਰੂਪ ਅਵਰਣ ਕੇ ਪਟਲ ਵਿਖੇ ਦਬੇ ਰਹਿ ਹੈਂ। ਨਿਜਸਰੂਪ ਵਿਖੇ ਜੁੜਨੇ ਵਾਲੇ ਜੋਗ ਮਾਰਗ ਥੀਂ ਰਹਿਤ ਨਾਮ ਧਰੀਕ ਭੇਖੀ ਜੋਗੀ ਜੋ ਹੈ ਔਰ ਚਿਟ ਕਪੜੀਏ ਸਿਰ ਖੁਥੇ ਰੋਡੇ ਭੇਖੀ ਪੁਰਸ਼ ਜੋ ਹੈਂ ਸੋ ਇਨ ਦੋਨੋਂ ਭੇਖੀਓਂ ਕੋ ਪ੍ਰਕਾਸ਼ ਰੂਪੀ ਸ਼ਬਦ ਕੇ ਧਾਰੇ ਬਿਨਾਂ ਯਮ ਕਾਲ ਕੀ ਫਾਸੀ ਪੜੇਗੀ। ਅਥਵਾ ਜਨਮ ਮਰਨ ਕੀ ਫਾਸੀ ਪੜੇਗੀ॥

ਪ੍ਰਭਾਤੀ ਮਹਲਾ ੫ ॥ਅਸਟਪਦੀਆ॥ *(ਅੰਗ ੧੩੪੮/੫)*

**ਪੂੰਅਰ ਤਾਪ ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥**
**ਦੇਸੁ ਛੋਡਿ ਪਰਦੇਸਹਿ ਧਾਇਆ॥ ਪੰਚ ਚੰਡਾਲ ਨਾਲੇ ਲੈ ਆਇਆ॥ ੪॥**
**ਕਾਨ ਫਰਾਇ ਹਿਰਾਏ ਟੂਕਾ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥**
**ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥ ਵੇਸਿ ਨ ਪਾਈਐ ਮਹਾ ਦੁਖਿਆਰੀ॥ ੫॥**
**ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥**
**ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥ਹੁਕਮੁ ਨ ਬੂਝੈ ਵਿਆਪਿਆ ਮਮਤਾ॥ ੬॥**
**ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥**

ਮਨਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥ ੭॥
ਜਿਸ ਨੋ ਭਏ ਗੋੁਬਿੰਦ ਦਇਆਲਾ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥
ਕੋਟਿ ਮਧੇ ਕੋਈ ਸੰਤੁ ਦਿਖਾਇਆ॥ ਨਾਨਕੁ ਤਿਨ ਕੈ ਸੰਗਿ ਤਰਾਇਆ॥ ੮॥
ਜੇ ਹੋਵੈ ਭਾਗੁ ਤਾ ਦਰਸਨੁ ਪਾਈਐ॥ ਆਪਿ ਤਰੈ ਸਭੁ ਕੁਟੰਬੁ ਤਰਾਈਐ॥੧॥ਰਹਾਉ॥੨॥

*ਅਰਥ—* ਸ੍ਰੀ ਗੁਰੂ ਜੀ ਭੇਖੀਓਂ ਕੇ ਪਰਥਾਏਂ ਸ਼ਬਦ ਕਹਿ ਹੈਂ॥ ਪੂਅਰ ਤਾਪ ਗੇਰੀ ਕੇ ਬਸਤ੍ਰਾਂ॥ ਕਈ ਏਕ ਨਾਂਗੇ ਭੇਖੀ ਪੁਰਸ਼ੋਂ ਕਾ ਯੇਹ ਨਿਜਮ ਕੀਆ ਹੋਤਾ ਹੈ॥ ਕੇ ਬਾਰਾਂ ਸਾਲ ਤਕ ਪਚ ਧੂਣੀਓਂ ਕੀ ਹਠ ਕ੍ਰਿਆ ਵਾਲੀ ਤਪਸਿਆ ਸਾਧਨ ਪੂਰੀ ਕਰਕੇ ਫਿਰ ਗੇਰੀ ਰੰਗੇ ਭਗਵੇ ਬਸਤਰ ਪਹਿਨਤੇ ਹੈਂ॥ ਯੇਹੀ ਭੇਖੀ ਤਮੋਗੁਣੀ ਪੁਰਸ਼ ਪਹਿਲੇ ਭੀ ਕਿਸੀ ਦੁਖ ਕੇ ਕਾਰਨ ਹੋਣੇ ਕਰਕੇ ਬਿਪਤਾ ਕਾ ਮਾਰਿਆ ਹੂਆ ਹੀ ਘਰ ਸੇ ਨਿਕਲਾ ਥਾ ਫਿਰ ਭੇਖ ਕੇ ਵਿਖੇ ਭੀ ਆਏ ਕਰਕੇ ਅਗਨੀ ਤਪਸਿਆ ਕੇ ਦੁਖ ਮੇਂ ਪੜਾ॥ ਔਰ ਆਪਣੀ ਨਿਜ ਉਤਪਤੀ ਕਾ ਦੇਸ ਛੋਡ ਕਰਕੇ ਪਰਾਏ ਦੇਸੋਂ ਵਿਖੇ ਧਾਵਣਾ ਕੀਆ ਕਰਤੇ ਹੈਂ॥ ਮੂਰਖ ਭੇਖੀਓਂ ਨੇ ਦੇਸ ਤੋ ਛੋਡ ਦੀਆ ਥਾ ਪਰ ਕਾਮ ਕ੍ਰੋਧ ਆਦੀ ਪੰਚ ਚੰਡਾਲੋਂ ਕੋ ਆਪਣੇ ਸਾਥ ਹੀ ਲੈ ਆਏ ਥੇ। ਫਿਰ ਕਾਨੋਂ ਕਉ ਪੜਾਏ ਕਰਕੇ ਬਿਗਾਨੇ ਟੁਕੜੇ ਹਰਿ ਕਰਕੇ ਖਾਵਤੇ ਫਿਰਤੇ ਹੈਂ। ਔਰ ਘਰ ਘਰ ਵਿਖੇ ਮਾਂਗਤੇ ਹੂਏ ਤ੍ਰਿਪਤ ਹੋਣੇ ਮੇਂ ਨਹੀਂ ਆਤੇ। ਅਵਿਦਕ ਮਤ ਹੀਨ ਭੇਖੀ ਪੁਰਸ਼ੋਂ ਨੇ ਆਪਨੀ ਇਸਤ੍ਰੀ ਕੇ ਬਦਨ ਕੋ ਛੋਡ ਕਰਕੇ ਪਰਾਈਆਂ ਇਸਤਰੀਆਂ ਕੇ ਦਰਵਾਜਿਆਂ ਊਪਰ ਗਮਨ ਕੀਆ ਫਿਰ ਪਰਾਈਆਂ ਇਸਤ੍ਰੀਆਂ ਸੇ ਸੇਵਾ ਪੂਜਾ ਨ ਹੋਣੇ ਕਰਕੇ ਮਹਾਂ ਦੁਖਿਆਰਿਓਂ ਕਾ ਰੂਪ ਹੂਆ। ਔਰ ਏਕ ਭੇਖੀ ਪੁਰਸ਼ ਬੋਲਣਾ ਤਿਆਗ ਕਰਕੇ ਚੁਪ ਹੋਏ ਮੋਣੀ ਗੁੰਗ ਬਣ ਬੈਠਤੇ ਹੈਂ। ਅਥਵਾ ਮਨ ਕੇ ਫੁਰਨੇ ਕੋ ਤਿਆਗ ਕਰਕੇ ਅਫੁਰ ਰੂਪ ਹੋਣੇ ਵਾਲਾ ਮੋਣੀ ਜੋ ਬਣਨਾ ਥਾ ਸੋ ਨ ਬਣਾ। ਸੋ ਐਸੇ ਵਾਕ ਬੰਧ ਪ੍ਰਪੰਚੀ ਮੋਣੀ ਪੁਰਸ਼ਾਂ ਕੋ ਬ੍ਰਹਮਾ ਕੀ ਆਯੂ ਕਲਪ ਤਕ ਚੁਰਾਸੀ ਲਾਖ ਜੂਨੀਓਂ ਵਿਖੇ ਫਿਰਾਇਆ ਜਾਵੇਗਾ। ਔਰ ਜੋ ਪੁਰਸ਼ ਅੰਨ ਭੋਜਨ ਕੋ ਤਿਆਗ ਕਰਕੇ ਦੂਧਾਧਾਰੀ ਯਾ ਫਲੋਹਾਰੀ ਬਣ ਬੈਠੇ ਹੈਂ। ਸੋ ਪ੍ਰਾਣਿਕਲਾ ਕੇ ਖੋਭਿ ਹੋਣੇ ਕਰਕੇ ਅਨੇਕ ਪ੍ਰਕਾਰ ਕੇ ਸਰੀਰ ਊਪਰ ਦੁਖ ਸਹਾਰਤਾ ਹੈ। ਯੇਹ ਮੂਰਖ ਭੇਖੀ ਪੁਰਸ਼ ਸਰੀਰ ਹੰਕਾਰ ਕੀ ਹਉਮੈ ਮਮਤਾ ਵਿਖੇ ਵਿਆਪਿਆ ਹੂਆ ਆਪਣੇ ਰਚਨਹਾਰ ਕਰਤਾਰ ਕਾ ਸ਼ਬਦ ਰੂਪੀ ਹੁਕਮ ਨਹੀਂ ਸਮਝੇ ਔਰ ਬੂਝੇ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਉਪਦੇਸ਼ ਧਾਰੇ ਬਿਨਾਂ ਅਜ ਤਕ ਕਿਸੀ ਨੇ ਭੀ ਨਿਜਸਰੂਪ ਵਿਖੇ ਮਿਲਣੇ ਵਾਲੀ ਪਰਮ ਗਤੀ ਨਹੀਂ ਪਾਈ। ਅਥਵਾ ਇਸ ਗੁਰ ਉਪਦੇਸ਼

ਜੁਗਤ ਕੀ ਪ੍ਰਤਿਗਜਾ ਲੈਣੇ ਕੇ ਵਾਸਤੇ ਕਿਸੀ ਬੇਦ ਸਿਮ੍ਰਤੀ ਕੇ ਵਾ ਖਟ ਸ਼ਾਸਤ੍ਰੋਂ ਕੇ ਵਕਤਾ ਪੁਰਸ਼ੋਂ ਸੇ ਪੁਛ ਕਰਕੇ ਦੇਖੋ ਜੋ ਕਿਆ ਕਹਿਤੇ ਹੈ। ਦ੍ਰਿਸ਼ਟਾਂਤ। ਜੈਸੇ ਬਾਲੂ ਰੇਤ੍ਰ ਕੇ ਘਰ ਕਾ ਨਦੀ ਊਪਰ ਠੋਰ ਟਿਕਾਣਾ ਨਹੀਂ ਰਹਿਤਾ ਕਿਉਂਕੇ ਨਦੀ ਕੇ ਬੇਗ ਸੇ ਗਿਰ ਜਾਤਾ ਹੈ। ਤੈਸੇ ਮਨਮੁਖੀ ਪੁਰਸ਼ੋਂ ਕੇ ਕਰਮ ਧਰਮ ਕੀਏ ਹੂਏ ਬ੍ਰਿਥਾ ਹੀ ਨਿਸ਼ਫਲ ਜਾਤੇ ਹੈਂ। ਜਿਸ ਯੁਗਆਸੀ ਪੁਰਸ਼ ਕੇ ਊਪਰ ਪ੍ਰਕਾਸ਼ ਰੂਪੀ ਗੋਬਿੰਦ ਰਾਇ ਪ੍ਰਮਾਤਮਾ ਦਿਆਲ ਹੋਵੇ ਹੈ। ਉਸੀ ਪੁਰਸ਼ ਨੇ ਹੀ ਬ੍ਰਹਮ ਦਰਸ਼ੀ ਸਤਿਗੁਰੋਂ ਕਾ ਜੋਤਿ ਮੰਤਰੀ ਉਪਦੇਸ਼ ਲੈਣੇ ਵਾਲਾ ਬਚਨ ਆਪਣੇ ਨਿਸ਼ਚੇ ਰੂਪੀ ਪੱਲੇ ਵਿਖੇ ਬਾਂਧਿਆ ਹੈ॥ ਔਰ ਇਸ ਸੰਸਾਰ ਮੇਂ ਕ੍ਰੋੜਾਂ ਹੀ ਭੇਖੀ ਸਾਧੋਂ ਕੀ ਗਿਣਤੀ ਕਰਨੇ ਵਿਖੇ ਦੇਖੀਐ ਤਾਂ ਕੋਈ ਵਿਰਲਾ ਹੀ ਏਕ ਆਧਾ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਦਰਸ਼ੀ ਸੰਤ ਨਦਰੀ ਆਤਾ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹੇ ਹੈਂ। ਤਿਸ ਐਸੇ ਬ੍ਰਹਮ ਦਰਸ਼ੀ ਸੰਤੋਂ ਕੇ ਸੰਗ ਲਗਣੇ ਕਰਕੇ ਅਨੇਕਾਂ ਹੀ ਜੀਵ ਤਰੇ ਹੈਂ। ਜਿਸ ਪੁਰਸ਼ ਕੇ ਪੂਰਬਲੇ ਭਾਗ ਉਦੈ ਹੋਵੇਂ ਹੈਂ। ਸੋ ਵੋਹੀ ਬ੍ਰਹਮ ਦਰਸ਼ੀ ਸੰਤ ਜਨੋਂ ਕਾ ਦਰਸ਼ਨ ਪਾਵੈ ਹੈ। ਔਰ ਆਪ ਭੀ ਤਰੇ ਹੈਂ। ਫਿਰ ਸਗਲੇ ਆਪਣੇ ਕੁਟੰਬੀਓਂ ਕੋ ਭੀ ਤਰਾਵੇ ਹੈ॥

ਸਲੋਕ ਕਬੀਰ ਜੀ॥ *(ਅੰਗ ੧੩੭੨/੧੬)*

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥**
**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥ ੧੫੬॥**

***ਅਰਥ***— ਸ੍ਰੀ ਕਬੀਰ ਜੀ ਕਹੇ ਹੈਂ। ਇਨ ਭੇਖੀ ਪੁਰਸ਼ੋਂ ਨੇ ਬਾਹਰ ਮੁਖੀ ਗ੍ਰਿਸਤ ਆਸ਼੍ਰਮ ਕੀ ਮਾਇਕ ਭਿਬੂਤੀ ਕਾ ਤਿਆਗ ਤੋ ਕਰ ਦੀਆ ਹੈ। ਪਰ ਤਿਸ ਮਾਇਆ ਭਿਬੂਤੀ ਕਾ ਤਿਆਗ ਕਰਨੇ ਸੇ ਕਿਆ ਸਿਧ ਹੂਆ ਜੋ ਭੇਖੋਂ ਕੇ ਮਾਨ ਪ੍ਰਤਿਸ਼ਟਾ ਵਾਲੇ ਹੰਕਾਰ ਕੋ ਨ ਛੋਡਨਾ ਕੀਆ। ਔਰ ਇਸ ਭੇਖ ਰੂਪੀ ਮਾਨ ਪ੍ਰਤਿਸ਼ਟਾ ਵਾਲੇ ਅਭਮਾਨ ਕੀ ਕੁਠਿਆਲੀ ਵਿਖੇ ਬੜੇ ਬੜੇ ਮਾਨੀਕ ਮੁਨੀਸ਼ਰ ਪੁਰਸ਼ ਗਲੇ ਹੈਂ। ਇਸ ਅਭਮਾਨ ਰੂਪੀ ਬਲਿਸ਼ਟ ਪਿਸਾਚ ਨੇ ਸਭੀ ਮਾਨੀ ਪੁਰਸ਼ ਖਾਏ ਹੈਂ॥

(ਸਿਖੋ ਵਾਚ) ਹੇ ਅਵਿਦਕ ਪਿਸਾਸਚਨੀ ਕੇ ਨਾਸ਼ ਕਰਤਾ ਗਿਆਨ ਖੜਗ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਇਨ ਸਭੀ ਭੇਖੀ ਪੁਰਸ਼ੋਂ ਕੋ ਜੋਤਿ ਮੰਤਰੀ ਗਿਆਨ ਸੇ ਹੀਨ ਫੋਕੇ ਸੰਖ ਹੀ ਦੇਖਾ ਹੈ। ਅਬ ਆਗੇ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਆਪ ਕੇ ਅਗ੍ਰ ਪ੍ਰਗਟ ਕਰਤਾ ਹੂੰ ਸੋ ਸੁਣੀਏ ਜੀ। ਯੇਹ ਜੋ ਤੇਤੀਸ ਕੋਟਿ ਦੇਵੀ ਦੇਵਤਾਓਂ ਕੀ ਸੰਸਾਰੀ ਪੁਰਸ਼ ਉਪਾਸ਼ਨਾਂ ਬੰਦਗੀ ਕਰਤੇ ਹੈਂ। ਤਿਨਹੁ ਕੋ ਭੀ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਦਰਸ਼ੀ

ਗਿਆਨ ਪ੍ਰਾਪਤ ਹੂਆ ਹੈ ਯਾ ਨਹੀਂ। ਇਸ ਕਾ ਉਤਰ ਕਿਰਪਾ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸੀਓ ਵਾਚ) ਹੇ ਮੇਰੇ ਪਰਮ ਪਿਆਰੇ ਮੋਖ ਮਾਰਗ ਕੇ ਹਿਧਕਾਰੀ ਸਿਖ ਏਕ ਦ੍ਰਿਸ਼ਟਾਂਤ ਸੁਣੋ॥ ਜੋ ਰਾਜਾ ਲੋਕ ਆਪ ਹੀ ਧਰਮ ਮਾਰਗ ਕੇ ਰਸਤੇ ਉਪਰ ਨਹੀਂ ਚਲਤਾ ਤੋ ਫਿਰ ਉਸਕੀ ਰਯਤ ਕੈਸੇ ਧਰਮ ਕੋ ਗ੍ਰਹਿਣ ਕਰ ਸਕਤੀ ਹੈ॥ ਅਥਵਾ ਨਹੀਂ ਕਰ ਸਕਤੀ॥ ਤੈਸੇ ਕੁਲ ਦੇਵੀ ਦੇਵਤਾ ਜੋ ਆਪ ਹੀ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗਯਾਨ ਸੇ ਖਾਲੀ ਹੈਂ॥ ਜਿਨ੍ਹੋਂ ਨੇ ਖੁਦ ਮੁਖਤਾਰ ਹੋਏ ਕਰਕੇ ਆਪੋ ਆਪਣੀ ਪੂਜਾ ਕਰਵਾਈ ਹੈ॥ ਔਰ ਹਉਮੈ ਕੇ ਰੋਗ ਵਿਖੇ ਗ੍ਰਸੇ ਹੂਏ ਮਾਨੀ ਬਣੇ ਬੈਠੇ ਹੈਂ। ਜਿਨ੍ਹੋ ਕੇ ਆਪ ਹੀ ਐਸੇ ਹਉਮੈ ਹੰਕਾਰ ਵਾਲੇ ਅਚਾਰ ਰੂਪੀ ਲਖਣ ਹੈਂ॥ ਫਿਰ ਤਿਨ੍ਹੋ ਕੇ ਉਪਾਸ਼ਕੋ ਕੋ ਪ੍ਰਕਾਸ਼ ਰੂਪੀ ਬ੍ਰਹਮ ਦਰਸ਼ੀ ਗਯਾਨ ਕੈਸੇ ਪ੍ਰਾਪਤ ਹੋਵੇਗਾ। ਹੇ ਸਿਖ ਅਬ ਜੋ ਜੋਤਿ ਮੰਤਰੀ ਗਯਾਨ ਉਪਦੇਸ਼ ਸੇ ਖਾਲੀ ਦੇਵੀ ਦੇਵਤਾ ਹੈਂ ਤਿਨ੍ਹੋ ਕੇ ਪਰਥਾਏ ਗੁਰ ਬਾਣੀ ਕੇ ਪਰਮਾਣ ਸ਼ਬਦ ਕਹਿ ਹੈਂ ਤੁਮ ਧਿਆਨ ਦੇ ਕਰਕੇ ਸੁਣੋ॥

ਮਾਝ ਮਹਲਾ ੩ ॥ਅਸਟਪਦੀਆ॥ *(ਅੰਗ ੧੨੯/੮)*

**ਦੇਵੀ ਦੇਵਾ ਮੂਲੁ ਹੈ ਮਾਇਆ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥**
**ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ॥ ੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਦੇਵੀ ਦੇਵਤਾ ਜੋ ਇਸ ਸੰਸਾਰ ਵਿਖੇ ਪੂਜਨੀਕ ਹੂਏ ਹੈਂ॥ ਸੋ ਯੇਹ ਤੋ ਆਪ ਹੀ ਮਾਇਆ ਕੀ ਜੜ ਔਰ ਮੂਲ ਕਾ ਰੂਪ ਹੈਂ॥ ਜਿਨ੍ਹੋ ਬੇਦੋਂ ਕੀ ਸਤਾਈ ਸਿੰਮ੍ਰਤੀਆਂ ਔਰ ਖਟ ਸ਼ਾਸਤਰ ਉਪਜਾਏ ਕਰਕੇ ਪੰਚ ਕਾਮ ਕ੍ਰੋਧ ਆਦੀ ਪਰਧਾਨੋਂ ਕਾ ਪਸਾਰਾ ਕੀਆ ਹੈ। ਜਿਨਹੁ ਕਾਮ ਕ੍ਰੋਧ ਆਦੀ ਪ੍ਰਧਾਨੋਂ ਕੇ ਭਰਮਾਣੇ ਵਾਲੇ ਬਲ ਸੇ ਸਭੀ ਸੰਸਾਰ ਹੀ ਜਨਮ ਮਰਨ ਵਿਖੇ ਆਣੇ ਜਾਣੇ ਵਾਲਾ ਦੁਖ ਪਾਏ ਰਿਹਾ ਹੈ। ਐਸੇ ਮਾਇਕ ਰੂਪੀ ਦੇਵੀ ਦੇਵਤਾ ਆਪਣੇ ਸੇਵਕ ਉਪਾਸ਼ਕੋਂ ਕੋ ਮੁਕਤੀ ਕੇ ਧੋਖੇ ਕਰਮ ਕਾਂਡ ਮੇਂ ਡਾਲ ਕਰਕੇ ਜਨਮ ਮਰਨ ਵਿਖੇ ਭਟਕਾਤੇ ਹੈਂ॥

ਗਉੜੀ ਬਾਵਨ ਅਖਰੀ ਮਹਲਾ ੫ ॥ *(ਅੰਗ ੨੫੮/੧੩)*

**ਭਭਾ ਭਰਮੁ ਮਿਟਾਵਹੁ ਅਪਨਾ॥ ਇਆ ਸੰਸਾਰੁ ਸਗਲ ਹੈ ਸੁਪਨਾ॥**
**ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥**
**ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥**

**ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥ ਨਾਨਕ ਤੇਹ ਪਰਮ ਸੁਖ ਪਾਇਆ ॥੪੦॥**

***ਅਰਥ***— ਭਭੇ ਅਖਰੁ ਦੁਆਰਾ ਗੁਰੂ ਜੀ ਕਹੇ ਹੈਂ। ਹੇ ਜੀਵ ਤੁਮ ਆਪਣੇ ਹਉਮੈ ਰੂਪੀ ਅਵਿਦਕ ਭਰਮ ਕੋ ਗੁਰ ਉਪਦੇਸ਼ ਕੇ ਦੁਆਰਾ ਮਿਟਾਵਣਾ ਕਰੋ ਕਿਉਂਕੇ ਯੇਹ ਸੰਸਾਰ ਸਭੀ ਮਿਥਿਆਂ ਭਰਮ ਕਾ ਰੂਪ ਸ੍ਵਪਨ ਕੇ ਵਤ ਹੈ। ਇਸ ਭਰਮ ਵਿਖੇ ਕੌਣ ਕੌਣ ਭੂਲੇ ਭਰਮੇ ਹੈਂ ਸੋ ਤੁਮ ਸੁਣੋ। ਸਰਬ ਦੇਵਤੋਂ ਕਾ ਰਾਜਾ ਇੰਦ੍ਰ ਭੀ ਹਲਿਆ ਕੋ ਦੇਖ ਕਰਕੇ ਭਰਮਿਆ ਹੈ। ਔਰ ਨਰ ਮਾਨੁਖ ਭੀ ਅਨੇਕੋਂ ਹੀ ਮਾਇਆ ਵਿਖੇ ਭਰਮੇ ਹੈਂ। ਔਰ ਦੇਵੀਓਂ ਕੇ ਸਹਤ ਸਰਬ ਦੇਵਤਾ ਭੀ ਮਾਇਆ ਭਰਮ ਵਿਖੇ ਭੂਲੇ ਭਟਕੇ ਹੈਂ। ਔਰ ਰਿਧੀਓਂ ਸਿਧੀਓਂ ਕੇ ਸਾਧਨੇ ਵਾਲੇ ਸਿਧ ਸਾਧਿਕ ਪੁਰਸ਼ ਭੀ ਮਾਯਾ ਭ੍ਰਮ ਵਿਖੇ ਭੂਲੇ ਭਰਮੇ ਹੈਂ। ਔਰ ਬ੍ਰਹਮਾ ਆਦਿਕ ਭੀ ਸੁਰਸਤੀ ਕੇ ਰੂਪ ਕੋ ਦੇਖ ਕਰਕੇ ਮਾਇਆ ਭ੍ਰਮ ਵਿਖੇ ਭੂਲੇ ਹੈਂ। ਔਰ ਇਸ ਭਿਅੰਕਰ ਮਾਇਆ ਭਰਮ ਵਿਖੇ ਅਨੇਕਾਂ ਹੀ ਮਾਨੁਖ ਭਰਮ ਭਰਮ ਕਰਕੇ ਡੈਹਲਤੇ ਹੂਏ ਅਟਕ ਗਏ ਹੈਂ॥ ਯੇਹ ਜੋ ਦੁਵੈਤ ਰੁਪੀ ਮਹਾਂ ਕਠਨ ਔਖੀ ਮਾਇਆ ਬਿਖ ਕਾ ਰੂਪ ਹੈ ਸੋ ਇਸਕੋ ਤਰਨਾਂ ਕੋਈ ਸੂਖਮ ਬਾਤ ਨਹੀਂ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਜਿਸ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ ਨੇ ਇਸ ਮਾਇਆ ਕਾ ਦੁਵੈਤ ਰੂਪੀ ਭਰਮ ਔਰ ਡਰ ਔਰ ਸਰੀਰਕ ਕੁਟੰਬੀਓਂ ਕਾ ਮੋਹ ਮਿਟਾਏ ਦੀਆ ਹੈ॥ ਸ੍ਰੀ ਗੁਰੂ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਫਿਰ ਉਸੀ ਗੁਰਮੁਖ ਪੁਰਸ਼ ਨੇ ਹੀ ਆਪਣੇ ਨਿਜਸਰੂਪ ਵਿਖੇ ਮਿਲਣੇ ਵਾਲਾ ਪਰਮ ਸੁਖ ਪਾਇਆ ਹੈ॥

**ਆਸਾ ਘਰੁ ੪ ਮਹਲਾ ੧** *(ਅੰਗ ੩੫੮/੧੪)*

**ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥**
**ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਤੇਤੀਸ ਕ੍ਰੋੜੀ ਦੇਵਤਿਆਂ ਨੇ ਉਸ ਨਿਰੰਕਾਰੀ ਚਿਤੰਨ ਹੀਰੇ ਲਾਲ ਕੇ ਦਰਸ਼ਨ ਕਰਨੇ ਕੇ ਵਾਸਤੇ ਅਨੇਕਾਂ ਹੀ ਦੁਖ ਔਰ ਬਰਤੋਂ ਕੀ ਭੁਖ ਸਹਾਰ ਕਰਕੇ ਤੀਰਥੋਂ ਕੇ ਇਸ਼ਨਾਨ ਕੀਏ ਤੋ ਭੀ ਦਰਸ਼ਨ ਨਾ ਹੂਆ॥ ਔਰ ਅਨੇਕ ਪਰਕਾਰ ਕੇ ਕੰਨ ਪਾਟੇ ਜੋਗੀ ਯਤੀ ਪੁਰਸ਼ ਭੀ ਸਰੀਰ ਸਾਧਨ ਕੀ ਜੁਗਤੀ ਸਿਧ ਕਰਨੇ ਵਿਖੇ ਲਗੇ ਰਹੇ ਹੈਂ। ਔਰ ਭੇਖੀ ਪੁਰਸ਼ ਭੀ ਭਗਵੇ ਵੇਸ ਧਾਰਨ ਕਰ ਕਰ ਕੇ ਹਾਰ ਗਏ ਹੈਂ ਤਿਨ੍ਹੋ ਨੇ ਭੀ ਪ੍ਰਭੂ ਕਾ ਦਰਸ਼ਨ ਨਹੀਂ ਪਾਇਆ॥

**ਆਸਾ ਮਹਲਾ ੩ ॥** *(ਅੰਗ ੪੨੫/੪)*

**ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ॥**

**ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਇਸ ਜੋਤੀ ਜੋਤਿ ਮਿਲਾਣੇ ਵਾਲੀ ਬ੍ਰਹਮ ਦਰਸ਼ਨੀ ਭਗਤੀ ਕੋ ਪਾਵਨੇ ਕੇ ਵਾਸਤੇ ਦੇਵਤਾ ਔਰ ਨਰ ਪੁਰਸ਼ ਅਥਵਾ ਰਿਖੀ ਮੁਨੀ ਭੀ ਇਛਿਆ ਰੂਪੀ ਲੋਚਨਾਂ ਕੋ ਕਰਤੇ ਹੈਂ॥ ਪਰ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਧਾਰੇ ਬਿਨਾਂ ਯੇਹ ਸਭੀ ਦਰਸ਼ਨ ਨਹੀਂ ਪਾਏ ਸਕਤੇ॥ ਔਰ ਪੰਡਤ ਲੋਕ ਭੀ ਅਗਮ ਨਿਗਮ ਜੋਤਿਸ਼ ਵਿਦਯਾ ਕੋ ਪੜ ਕਰਕੇ ਹਾਰ ਗਏ ਹੈਂ॥ ਤਿਨ੍ਹੋਂ ਨੇ ਭੀ ਬ੍ਰਹਮ ਜੋਤਿ ਕੇ ਦੇਖਣੇ ਕੀ ਲਖਤਾ ਰੂਪੀ ਸੂਝ ਬੂਝ ਨਹੀਂ ਪਾਈ॥

ਸੂਹੀ ਮਹਲਾ ੪ ॥ *(ਅੰਗ ੭੩੫/੧੮)*

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥**
**ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਉਸ ਨਿਰਗੁਣੀ ਪ੍ਰਮਾਤਮਾ ਕੇ ਸਾਥ ਜੋਤੀ ਜੋਤਿ ਮੇਲੇ ਬਿਨਾਂ ਬ੍ਰਹਮਾ ਬਿਸ਼ਨ ਔਰ ਮਹਾਂ ਦਿਉ ਯੇਹ ਤੀਨੋ ਗੁਣ ਹੀ ਹਉਮੈ ਰੋਗ ਕਰਕੇ ਗ੍ਰਸੇ ਹੂਏ ਹੈਂ॥ ਕਿਉਂਕੇ ਹਉਮੈ ਹੰਕਾਰ ਵਿਖੇ ਹੀ ਯੇਹ ਤੀਨੋ ਦੇਵਤਾ ਜਗਤ ਕੀ ਕਾਰ ਕਰਤੇ ਹੂਏ ਕਹੇ ਹੈਂ ਕੇ ਹਮ ਹੀ ਖੁਦ ਮੁਖਤਾਰ ਜਗਤ ਕੇ ਕਰਤਾ ਹਰਤਾ ਈਸ਼ਰ ਹੈਂ॥ ਔਰ ਜਿਸ ਨਿਰੰਕਾਰੀ ਚਿਤੰਨ ਹੀਰੇ ਲਾਲ ਨੇ ਇਨਕੋ ਉਤਪਤ ਕੀਆ ਹੈ॥ ਉਸਕੋ ਵਿਚਾਰੇ ਦੇਖ ਕਰਕੇ ਨਹੀਂ ਅਰਾਧਨਾ ਕਰਕੇ ਜਪਤੇ॥ ਤਿਸ ਪ੍ਰਕਾਸ਼ ਰੂਪੀ ਬ੍ਰਹਮ ਲਾਲ ਕੇ ਦੇਖਣੇ ਵਾਲੀ ਸੋਝੀ ਕਿਸੀ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਨੇ ਹੀ ਪਾਈ ਹੈ।

ਮਾਰੂ ਮਹਲਾ ੧ ॥ *(ਅੰਗ ੯੯੨/੬)*

**ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਬ੍ਰਹਮਾ ਬਿਸ਼ਨ ਰੁਦਰ ਔਰ ਰਿਖੀ ਮੁਨੀ ਵਾ ਯਮ ਕੰਕੂ ਔਰ ਮਾਇਆ ਕਾ ਭਿਖਿਆਰੀ ਤਪਸਿਆ ਕਰਨੇ ਵਾਲਾ ਸੁਰ ਰਾਜ ਇੰਦਰ ਇਤਿਆਦੀ ਜੋ ਸਰਬ ਦੇਵਤਾ ਹੈਂ॥ ਸੋ ਯੇਹ ਆਪਣੇ ਰਚਨ ਹਾਰੇ ਬ੍ਰਹਮ ਲਾਲ ਕਾ ਜੋਤੀ ਜੋਤਿ ਮਿਲਾਣੇ ਵਾਲਾ ਸ਼ਬਦ ਰੂਪੀ ਹੁਕਮ ਮਾਨੇਂਗੇ। ਤਾਂ ਫਿਰ ਉਸ ਸਚਖੰਡੀ ਦਰਬਾਰ ਵਾਲੇ ਸਚੇ ਦਰਵਾਜ਼ੇ ਵਿਖੇ ਸੋਭਾਏਮਾਨ ਹੋਵੇਂਗੇ॥ ਔਰ ਜੋ ਹਉਮੈ ਹੰਕਾਰ ਵਿਖੇ ਖੁਦ ਮੁਖਤਾਰ ਹੋਏ

ਕਰਕੇ ਈਸ਼ਰੀ ਦਾਵੇ ਕਾ ਅਫਰੇਵਾਂ ਚਾੜ ਕਰ ਆਕੀ ਹੋਏ ਬੈਠੇਂਗੇ ਸੋ ਖੁਆਰ ਹੋਏ ਕਰਕੇ ਮਰੇਂਗੇ॥

ਮਾਰੂ ਮਹਲਾ ੩ ॥ *(ਅੰਗ ੧੦੪੯/੧੯)*

**ਬ੍ਰਹਮਾ ਬਿਸਨੁ ਮਹੇਸੁ ਵੀਚਾਰੀ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ॥**
**ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ॥੧੩॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਹਮਨੇ ਦੀਰਗ ਵਿਚਾਰ ਕਰਕੇ ਦੇਖਾ ਹੈ ਜੋ ਯੇਹ ਬ੍ਰਹਮਾ ਬਿਸ਼ਨ ਔਰ ਮਹਾਂਦੇਉ ਹੈ ਸੋ ਯੇਹ ਮਾਇਆ ਰੂਪੀ ਤ੍ਰੈਗੁਣ ਹੀ ਆਪੋ ਆਪਣੇ ਹੰਕਾਰ ਕਰਕੇ ਹਉਮੈ ਵਿਖੇ ਬਧੇ ਹੂਏ ਹੈਂ॥ ਔਰ ਜੋਤੀ ਜੋਤਿ ਮਿਲਾਣੇ ਵਾਲਾ ਪ੍ਰਕਾਸ਼ ਰੂਪੀ ਮੁਕਤੀ ਕਾ ਰਸਤਾ ਇਨ ਤੀਨ ਗੁਣੋਂ ਸੇ ਨਿਆਰਾ ਹੈ॥ ਇਸ ਸਭੀ ਸੰਸਾਰ ਵਿਚੋਂ ਕਿਸੀ ਵਿਰਲੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਨੇ ਹੀ ਏਕਤਾ ਰੂਪ ਵਾਲੇ ਬ੍ਰਹਮ ਲਾਲ ਕੋ ਦੇਖ ਕਰਕੇ ਜਾਣਿਆਂ ਪਛਾਣਿਆਂ ਹੈ॥ ਔਰ ਉਸ ਕੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਭੀ ਰਾਤ ਦਿਨੇ ਅਰਾਧਨਾਂ ਕਰਤਾ ਰਹਿਤਾ ਹੈ॥

ਮਾਰੂ ਮਹਲਾ ੧ ॥ *(ਅੰਗ ੧੦੨੨/੭)*

**ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥**
**ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ॥੧੪॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗੁਰੂ ਸੇ ਬਿਨਾਂ ਬਾਹਰ ਮੁਖੀ ਅਨੇਕ ਪਰਕਾਰ ਕੇ ਬ੍ਰਹਮਾ ਬਿਸ਼ਨ ਮਹੇਸ਼ ਆਦੀ ਦੇਵਤਾ ਬ੍ਰਹਮ ਲਾਲ ਕੇ ਸਚਖੰਡੀ ਦੁਆਰੇ ਉਪਰ ਊਧੇ ਮੁਖਿ ਹਿਰਦੇ ਕਮਲ ਸੇ ਯਾਚਨਾਂ ਰੂਪੀ ਅਰਾਧਨਾ ਕਰਤੇ ਰਹਿਤੇ ਹੈਂ॥ ਅਥਵਾ ਤਿਸ ਅਲਖ ਅਪਾਰ ਨਿਰੰਕਾਰ ਕਾ ਦਰਸ਼ਨ ਕਰਨੇ ਕੇ ਲੀਏ ਸੇਵਨਾ ਕਰ ਰਹਿ ਹੈਂ॥ ਤਥਾਪੀ ਇਨ ਤੀਨੋ ਰੂਪੋ ਸੇ ਬਿਨਾ ਔਰ ਕਿਤਨੀ ਹੀ ਸਰਿਸ਼ਟੀ ਰਿਖੀ ਮੁਨੀ ਸਿਧ ਸਾਧਕੋਂ ਕੇ ਸਹਿਤ ਦਰਸ਼ਨ ਕੇ ਲੀਏ ਪ੍ਰਭੂ ਕੇ ਦਰਵਾਜੇ ਪਰ ਯਤਨ ਰੂਪੀ ਬਿਰਲਾਪ ਕਰ ਰਹੀ ਹੈ॥ ਸ੍ਰੀ ਗੁਰੂ ਜੀ ਕਹਿ ਹੈਂ ਔਰ ਭੀ ਕਿਤਨੀਆਂ ਸਰਿਸ਼ਟੀਆਂ ਜੋ ਅਰਾਧਨਾ ਕਰਤੀ ਹੈ ਤਿਨ੍ਹੋ ਕੀ ਗਿਣਤੀ ਕਾ ਹਿਸਾਬ ਮੁਝੇ ਨਹੀਂ ਆਤਾ॥

ਮਾਰੂ ਮਹਲਾ ੫ ॥ *(ਅੰਗ ੧੦੭੮/੧)*

**ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ॥ ਸਗਲ ਭਗਤ ਜਾ ਕੀ ਕਰਦੇ ਸੇਵਾ॥**

**ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜਿਸ ਨਿਰੰਕਾਰੀ ਚਿਤੰਨ ਲਾਲ ਨਾਮ ਕੇ ਪਾਵਣੇ ਕੋ ਬਹੁ ਤੇਤੀ ਕ੍ਰੋੜ ਦੇਵਤਾ ਭੀ ਤਰਸ ਰਹੇ ਹੈਂ॥ ਪਰ ਤਿਨ੍ਹੋ ਕੋ ਭੀ ਦਰਸ਼ਨ ਨਹੀਂ ਮਿਲਾ॥ ਔਰ ਅਨੇਕ ਭਗਤ ਜਨ ਭੀ ਜਿਸ ਪ੍ਰਭੂ ਕੀ ਅਰਾਧਨਾ ਸੇਵਾ ਕਰਤੇ ਹੈਂ ਵੋਹ ਜੋ ਅਨਾਥ ਪੁਰਸ਼ੋਂ ਕਾ ਨਾਥ ਜਗਦੀਸ਼ ਬ੍ਰਹਮ ਲਾਲ ਹੈ। ਸੋ ਜੋਤਿ ਪ੍ਰਕਾਸ਼ੀ ਪੂਰੇ ਸਤਿਗੁਰੋਂ ਕੇ ਉਪਦੇਸ਼ ਦੁਆਰਾ ਪ੍ਰਾਪਤ ਹੋਤਾ ਹੈ॥

ਬਸੰਤੁ ਮਹਲਾ ੧ ॥ਅਸਟਪਦੀਆ॥ *(ਅੰਗ ੧੧੮੮/੧੨)*

**ਤੇਰੇ ਦਰਸਨ ਕਉ ਕੇਤੀ ਬਿਲਲਾਇ॥**
**ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ॥੧॥ਰਹਾਉ ੩॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਅਕਾਲ ਲਾਲ ਪ੍ਰਭੂ ਜੀ ਤੇਰੇ ਦਰਸ਼ਨ ਕਰਨੇ ਕੇ ਵਾਸਤੇ ਕੇਤੀ ਹੀ ਜੀਵ ਜੰਤੋਂ ਕੀ ਸਰਿਸ਼ਟੀ ਰਿਖੀ ਮੁਨੀ ਦੇਵੀ ਦੇਵਤੋਂ ਕੇ ਸਹਿਤ ਤਰਲੇ ਮਿੰਤਾਂ ਰੂਪੀ ਬਿਰਲਾਪ ਕਰ ਰਹੀ ਹੈ॥ ਪਰ ਇਨ ਸਭਨੋ ਸੇ ਕੋਈ ਵਿਰਲਾ ਹੀ ਗੁਰਮੁਖ ਪੁਰਸ਼ ਗੁਰਾਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਦੁਆਰੇ ਖੋਜੇ ਚੀਨੇ ਹੈ॥

ਸਾਰੰਗ ਮਹਲਾ ੪ ॥ *(ਅੰਗ ੧੨੦੧/੧੭)*

**ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ ਤਟ ਤੀਰਥ ਪਰਭਵਨ ਕਰਤ ਰਹਤ ਨਿਰਾਹਾਰੀ॥**
**ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ॥੧॥**

*ਅਰਥ*— ਸ੍ਰੀ ਗੁਰੁ ਜੀ ਕਹਿ ਹੈਂ॥ ਪ੍ਰਕਾਸ਼ ਰੂਪੀ ਹਰਿ ਪ੍ਰਭੂ ਕੇ ਦਰਸ਼ਨ ਕਰਨੇ ਕੇ ਵਾਸਤੇ ਕੀ ਕੋਟਾਂਨ ਕੋਟਿ ਹੀ ਤੇਤੀਸ ਕ੍ਰੋੜੀ ਦੇਵਤਾ ਔਰ ਸਿਧ ਸਾਧਿਕ ਯਤੀ ਜੋਗੀ ਪੁਰਸ਼ ਤੀਰਥੋਂ ਕੇ ਕਿਨਾਰੇ ਪਰ ਕੁਟੀਆ ਰਚ ਕਰ ਨਿਵਾਸ ਕਰੇ ਹੈਂ। ਔਰ ਆਪਣੀ ਰਹਿਣੀ ਬਹਿਣੀ ਕੀ ਕ੍ਰਿਆ ਵਾਲੀ ਰਹਿਤ ਭੀ ਜਗਤ ਸੇ ਨਿਆਰੀ ਰਖਤੇ ਹੈਂ॥ ਅਥਵਾ ਐਸੀ ਕ੍ਰਿਆ ਕੀ ਰਹਤ ਕਰਤੇ ਹੋਇਆਂ ਭੀ ਬ੍ਰਹਮ ਲਾਲ ਕਾ ਦਰਸ਼ਨ ਨਹੀਂ ਪਾਇਆ ਵੋਹ ਇਨ ਸੇ ਨਿਆਰੇ ਕਾ ਨਿਆਰਾ ਹੀ ਰਹੇ ਹੈਂ॥ ਤਿਸ ਯੁਗਿਆਸੀ ਜਨ ਕੀ ਸੇਵਾ ਰੂਪੀ ਹਭਿਆਸ ਕੀ ਕੁਮਾਈ ਕਰਨੀ ਹਰੀ ਦਰਬਾਰ ਮੇ ਮਨਜ਼ੂਰ ਪੜੇਗੀ ਜਿਸ ਕੇ ਊਪਰ ਹਰਿ ਬਨਵਾਰੀ ਬ੍ਰਹਮ ਲਾਲ ਕ੍ਰਿਪਾ ਦਰਿਸ਼ਟੀ ਕਰੇਗਾ॥

ਕਲਿਆਨੁ ਮਹਲਾ ੫ ॥ *(ਅੰਗ ੧੩੨੨/੧੨)*

**ਰਹਾਉ ॥ ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥ ੧ ॥**
**ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥**
**ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ ॥ ੨ ॥**

*ਅਰਥ*— ਇਸ ਸੰਸਾਰ ਕੇ ਕਾਰਕ ਅਉਦੇਦਾਰ ਜੋ ਬ੍ਰਹਮਾ ਬਿਸ਼ਨ ਮਹੇਸ਼ਰ ਔਰ ਸਿਧ ਸਾਧਿਕ ਰਿਖੀ ਮੁਨੀ ਇੰਦ੍ਰਾਦਿਕ ਦੇਵਤਾ ਹੈਂ। ਸੋ ਇਨ ਕੇ ਪਾਸੋਂ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਵਾਲੀ ਜੁਗਤੀ ਕਿਸ ਪ੍ਰਕਾਰ ਸੇ ਪ੍ਰਾਪਤ ਹੋਏ ਸਕਤੀ ਹੈ। ਅਥਵਾ ਨਹੀਂ ਹੋਏ ਸਕਤੀ। ਕਿਉਂਕੇ ਕਿਸੀ ਦੇਵਤਾ ਕੇ ਪਾਸ ਤੋ ਰਾਜ ਸਮਾਜ ਕੀ ਸਮਗਰੀ ਹੈ। ਔਰ ਕਿਸੀ ਦੇਵਤਾ ਕੇ ਪਾਸ ਸੁਵਰਗਧਾਮ ਹੈ। ਔਰ ਕਿਸੀ ਕੋਟਿ ਮਧੇ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਕੇ ਪਾਸ ਹੀ ਮੁਕਤਿ ਹੋਣੇ ਕੀ ਜੁਗਤੀ ਹੈ। ਸ੍ਰੀ ਪੰਚਮ ਗੁਰੂ ਨਾਨਕ ਜੀ ਕਹੇ ਹੈਂ ਪ੍ਰਕਾਸ਼ ਰੂਪੀ ਰਾਮ ਨਾਮ ਕਾ ਪ੍ਰੇਮ ਰਸ ਜੋਤੀ ਜੋਤਿ ਮਿਲਾਣੇ ਵਾਲੇ ਸਾਧੂ ਜਨ ਕੀ ਸਰਨੀ ਪੜਣੇ ਸੇ ਪ੍ਰਾਪਤਿ ਹੋਵੇਗਾ॥

ਪ੍ਰਭਾਤੀ ਮਹਲਾ ੧ ॥ *(ਅੰਗ ੧੩੨੮/੩)*

**ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥**
**ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥ ੧ ॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਜਿਸ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਕੇ ਵਾਸਤੇ ਬ੍ਰਹਮਾਂ ਨੇ ਚਾਰੋਂ ਬੇਦੋਂ ਕਾ ਗਿਆਨ ਉਚਾਰਨ ਕੀਆ ਹੈ। ਤਾਂ ਭੀ ਦਰਸ਼ਨ ਨ ਹੂਆ ਔਰ ਸ਼ਿਵ ਸ਼ੰਕਰ ਭੀ ਮਾਇਆ ਕਾ ਤਿਆਗ ਕਰਕੇ ਬਾਨ ਪ੍ਰਸਤੀ ਹੂਆ ਹੈ ਤਿਸ ਕੋ ਭੀ ਦਰਸ਼ਨ ਨਹੀਂ ਪ੍ਰਾਪਤ ਹੂਆ। ਔਰ ਜਿਸ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਕੇ ਵਾਸਤੇ ਬੜੇ ਬੜੇ ਸਿਧ ਯੋਗੀ ਪੁਰਸ਼ ਇਸ ਸੰਸਾਰ ਸੇ ਵਿਰਕਤ ਚਿਤ ਹੋਏ ਕਰਕੇ ਉਦਾਸੀਨ ਹੁਏ ਹੈਂ॥ ਤਿਨਹੁਂ ਕੋ ਭੀ ਦਰਸ਼ਨ ਨਹੀਂ ਹੂਆ॥ ਔਰ ਤੇਤੀਸ ਕੋਟੀ ਦੇਵੀ ਦੇਵਤੋਂ ਨੇ ਭੀ ਦਰਸ਼ਨ ਕਰਨੇ ਵਾਲੀ ਜੁਗਤ ਕਾ ਭੇਦ ਨਹੀਂ ਪਾਇਆ॥

(ਸਿਖੋਵਾਚ) ਹੇ ਬ੍ਰਹਮ ਬੋਧਨੀ ਸਤਿਗੁਰ ਦੇਵ ਜੀ ਮੈਨੇ ਦੇਵੀ ਦੇਵਤੋਂ ਕਾ ਬ੍ਰਿਤਾਂਤੁ ਗੁਰ ਬਾਣੀ ਸੇ ਜਾਨਿਓ ਹੈ॥ ਜੋ ਯੇਹ ਸਭੀ ਦੇਵਤਾ ਭੀ ਹਰਿ ਦਰਸ਼ਨ ਕਰਨੇ ਸੇ ਖਾਲੀ ਰਹੇ ਹੈਂ॥ ਅਬ ਆਗੇ ਇਕ ਔਰ ਸਹਿੰਸੇ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ॥ ਇਸ ਸੰਸਾਰੁ

ਵਿਖੇ ਜੋ ਬੜੇ ਬੜੇ ਪੂਜਨੀਕ ਅਵਤਾਰ ਹੂਏ ਹੈਂ। ਤਿਨਹੁੰ ਨੇ ਭੀ ਨਿਰਗੁਣੀ ਬ੍ਰਹਮ ਲਾਲ ਕਾ ਪ੍ਰਤਖ ਹਸਤਾਮਲ ਕੀ ਨਿਆਈਂ ਦਰਸ਼ਨ ਕੀਆ ਹੈ ਯਾ ਕੇ ਨਹੀਂ ਇਸ ਕਾ ਉਤ੍ਰ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਇਨ ਅਵਤਾਰੋਂ ਨੇ ਭੀ ਆਪਣੇ ਰਚਨੇਹਾਰੇ ਕੁਲ ਮਾਲਕ ਬ੍ਰਹਮ ਲਾਲ ਕਾ ਦਰਸ਼ਨ ਨਹੀਂ ਪਾਹਿਆ ਕਿਉਂਕਿ ਇਨ ਅਵਤਾਰੋਂ ਨੇ ਭੀ ਆਪਣੇ ਕ੍ਰਿਤ੍ਰਮ ਸਰੀਰਕ ਨਾਮ ਕੋ ਹੀ ਜਪਾਇਆ ਪੂਜਾਇਆ ਹੈ। ਔਰ ਅੰਦਰੂਨੀ ਆਤਮਕ ਦਿਭ ਦ੍ਰਿਸ਼ਟ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੀ ਨਹੀਂ ਖੋਲੀ। ਇਸ ਵਾਸਤੇ ਯੇਹ ਭੀ ਪ੍ਰਮਾਤਮਾ ਕੇ ਕਸੂਰਵਾਰ ਮੁਲਜਮ ਹੈਂ। ਹੇ ਸਿਖ ਅਵਤਾਰੋਂ ਕਾ ਦਰਸ਼ਨ ਕਰਨੇ ਸੇ ਖਾਲੀ ਰਹਿਣਾ ਗੁਰਬਾਣੀ ਕੇ ਪ੍ਰਮਾਣੋਂ ਦੁਆਰਾ ਕਹਿਤੇ ਹੈਂ। ਤੁਮ ਅਰੂੜ ਚਿਤ ਹੋਏ ਕਰਕੇ ਸੁਣੋ॥

ਆਸਾ ਮਹਲਾ ੩ ॥ਅਸਟਪਦੀਆ॥ *(ਅੰਗ ੪੨੩/੫)*

ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥ ੬ ॥
ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥੭ ॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਉਸ ਕੁਲ ਮਾਲਕ ਅਨੰਤ ਸ਼ਕਤ ਬ੍ਰਹਮ ਲਾਲ ਨੇ ਅਕਾਸ਼ ਬਾਣੀ ਦੁਆਰੇ ਬ੍ਰਹਮਾ ਕੋ ਚਾਰੇ ਵੇਦ ਦੀਏ ਹੈਂ। ਆਪਣਾ ਜੋਤਿ ਸਰੂਪੀ ਗਿਆਨ ਜਗਤ ਕੋ ਦ੍ਰਿੜਾਨੇ ਕੇ ਵਾਸਤੇ ਫਰਮਾਣ ਕੀਆ ਥਾ ਫਿਰ ਵੋਹ ਬ੍ਰਹਮਾ ਉਨ ਬੇਦੋਂ ਕੋ ਪੜ ਪੜ ਕਰਕੇ ਜਗਤ ਕ੍ਰਿਤ ਕੇ ਵਿਚਾਰ ਵਿਖੇ ਲਗ ਗਿਆ॥ ਉਸ ਪਰਮਾਤਮਾਂ ਕੇ ਜੋਤੀ ਜੋਤਿ ਮਿਲਾਣੇ ਵਾਲੇ ਫਰਮਾਨੀ ਸ਼ਬਦ ਹੁਕਮ ਕੋ ਨ ਬੂਝਿਆ ਤਿਸ ਵਿਚਾਰੇ ਬ੍ਰਹਮਾ ਨੇ। ਤਿਸ ਅਕਾਲੀ ਹੁਕਮ ਨ ਬੂਝਨੇ ਕਰਕੇ ਨਰਕ ਸੁਰਗ ਕਾ ਅਵਤਾਰੀ ਹੂਆ ਹੈ॥ ਔਰ ਹਰ ਏਕ ਜੁਗ ਜੁਗਾਂਤਰੋਂ ਵਿਖੇ ਰਜੋ ਗੁਣੀ ਮਰਿਆਦਾ ਕੋ ਅਸਥਾਪਨ ਕਰਨੇ ਵਾਲੇ ਜੋ ਪਰਤਾਪੀ ਕਲਾਵਾਨ ਰਾਜੇ ਹੂਏ ਹੈਂ ਤਿਨ੍ਹਾਂ ਕੋ ਮੂਰਖ ਸੰਸਾਰੀ ਲੋਗ ਈਸ਼ਰੀ ਅਵਤਾਰੀ ਖਤਾਬ ਦੇ ਕਰਕੇ ਗਾਵਤੇ ਹੈਂ॥ ਤਿਨ੍ਹੋਂ ਕ੍ਰਿਤਮ ਅਵਤਾਰੋਂ ਨੇ ਬ੍ਰਹਮ ਲਾਲ ਕੇ ਦੇਖਨੇ ਵਾਲਾ ਔਰ ਜੋਤੀ ਜੋਤਿ ਮਿਲਾਣੇ ਵਾਲਾ ਭੇਦ ਰੂਪੀ ਅੰਤ ਨਹੀਂ ਪਾਇਆ॥ ਜਿਨ੍ਹੋਂ ਨੇ ਆਪ ਹੀ ਨਹੀਂ ਕੁਲ ਮਾਲਕ ਬ੍ਰਹਮ ਲਾਲ ਕੋ ਦੇਖਾ ਫਿਰ ਵੋਹ ਦੂਸਰੇ ਯੁਗਆਸੀਆਂ ਕੋ ਕਿਯਾ ਜੋਤਿ ਮੰਤਰੀ ਉਪਦੇਸ਼ ਕਾ

ਵਿਚਾਰ ਕਰਕੇ ਕਹਿ ਸਕਤੇ ਹੈਂ ਅਥਵਾ ਨਹੀਂ ਕਹਿ ਸਕਤੇ॥

ਗੂਜਰੀ ਕੀ ਵਾਰ॥ ਪਉੜੀ॥ *(ਅੰਗ ੫੧੬/੧੪)*

ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ॥
ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ॥
ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨ੍ਹੀ ਨ ਲਹੀਆ॥
ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ॥
ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ॥ ੧੯॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਅੰਸਾ ਅਵਤਾਰੋ ਨੇ ਉਤਪਤ ਹੋਏ ਕਰਕੇ ਇਕ ਬ੍ਰਹਮ ਲਾਲ ਸੇ ਬਿਨਾ ਦੂਸਰਾ ਹੰਕਾਰ ਭਾਵ ਕਾ ਮੰਤ੍ਰ ਜਗਤ ਵਿਖੇ ਚਲਾਇਆ ਜਿਸਕੋ ਸੋਹੰ ਕਹਿਤੇ ਹੈਂ॥ ਦਰਿਸ਼ਤਾਂਟ। ਉਸ ਅੰਸਾ ਅਵਤਾਰ ਨੇ ਐਸੀ ਦੁਵੈਤ ਭਾਵਨਾ ਚਲਾਈ ਹੈ ਜੈਸੇ ਰਾਜੇ ਲੋਕ ਰਾਜ ਸਮਾਜ ਵਧਾਵਣੇ ਕੇ ਵਾਸਤੇ ਦੂਸਰੇ ਰਾਜਿਓਂ ਕੇ ਸਾਥ ਦੁਖ ਸੁਖ ਕੀ ਈਰਖਾ ਵਾਦ ਕਰਕੇ ਲੜ ਮਰਤੇ ਹੈਂ॥ ਵੈਸੇ ਹੀ ਰਾਮ ਕ੍ਰਿਸ਼ਨ ਆਦਿਕ ਅਵਤਾਰ ਭੀ ਦੂਜੇ ਭਾਵ ਮੇਲੜ ਮਰੇ ਹੈਂ॥ ਕੋਈ ਦਰਸ਼ਨੀ ਭਗਤੀ ਕਾ ਪ੍ਰਮਾਰਥੀ ਰਸਤਾ ਨਹੀਂ ਚਲਾਇਆ॥ ਈਸ਼ਰੀ ਮਹਾਂ ਦੇਵ ਔਰ ਚੌਹ ਮੁਖੀ ਬ੍ਰਹਮਾ ਭੀ ਬਾਹਰ ਮੁਖੀ ਸਰੋਦੀ ਭਗਤੀ ਦੁਆਰੋ ਸੇਵਾ ਵਿਖੇ ਅਰਾਧਨਾ ਕਰਤੇ ਹੈਂ॥ ਤਿਨ੍ਹੋ ਨੇ ਭੀ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਵਾਲਾ ਅੰਤ ਨਹੀਂ ਪਾਇਆ॥ ਡਰ ਭੈ ਥੀਂ ਰਹਿਤ ਨਿਰਭਉ ਨਿਰੰਕਾਰ ਕਾ ਅਲਖ ਰੂਪ ਜੋ ਹੈ ਸੋ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ੋਂ ਕੋ ਪ੍ਰਗਟ ਹੋਤਾ ਹੈ॥ ਫਿਰ ਤਿਸ ਗੁਰਮੁਖ ਪੁਰਸ਼ੋਂ ਕੇ ਹਿਰਦੇ ਅਸਥਾਨ ਵਿਖੇ ਕਿਸੀ ਕਿਸਮ ਕਾ ਸੋਗ ਵਿਜੋਗ ਕਾ ਵਿਛੋੜਾ ਨਹੀਂ ਵਿਆਪ ਸਕਤਾ॥ ਜਨਮ ਮਰਨ ਥੀ ਰਹਿਤ ਇਸਥਰ ਇਸ ਜਗਤ ਵਿਖੇ ਹੂਆ ਹੈ॥

ਵਡਹੰਸੁ ਮਹਲਾ ੩॥ *(ਅੰਗ ੫੫੯/੧੪)*

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ॥੨॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ॥
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ॥ ੩॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਬ੍ਰਹਮਾ ਨੇ ਚਹੁ ਬੇਦੋਂ ਕੀ ਬਾਣੀ ਕਾ ਪ੍ਰਕਾਸ਼ ਕਰਕੇ ਸੰਸਾਰਕ ਮਾਇਆ ਕੇ ਮੋਹਨੇ ਵਾਲੇ ਧੰਧਿਓਂ ਕਾ ਹੀ ਪਸਾਰਾ ਅਰੰਭ ਕੀਆ ਹੈ। ਔਰ ਪ੍ਰਮਾਤਮਾ ਕੇ ਸਾਥ ਆਪਣੀ ਜੋਤੀ ਜੋਤਿ ਨਹੀਂ ਮਿਲਾਈ। ਔਰ ਮਹਾਂਦੇਵ ਭੀ ਇਸ ਸੰਸਾਰ ਵਿਖੇ ਗਿਆਨ ਵਰਤੀ ਕਹਾਇਆ ਹੈ। ਪਰ ਅੰਦਰ ਉਸਕੇ ਹਿਰਦੇ ਘਰ ਵਿਖੇ ਤਮੋਗੁਣੀ ਹੰਕਾਰ ਭਰਿਆ ਹੂਆ ਹੈ। ਇਸ ਨੇ ਭੀ ਬ੍ਰਹਮ ਲਾਲ ਕੇ ਸਾਥ ਆਪਨੀ ਆਤਮਕ ਜੋਤੀ ਜੋਤਿ ਨਹੀਂ ਮਿਲਾਈ। ਔਰ ਬਿਸ਼ਨ ਕਾ ਰੂਪ ਕਿਸ਼ਨ ਜੋ ਹੈ ਸੋ ਅਵਤਾਰੋਂ ਕੇ ਧਾਰਨੇ ਵਿਖੇ ਰੁਝਾ ਹੂਆ ਹੈ। ਇਸਨੇ ਭੀ ਕੁਲ ਮਾਲਕ ਬ੍ਰਹਮ ਲਾਲ ਕੇ ਸਾਥ ਆਪਣੀ ਆਤਮਾ ਕੋ ਜੋਤੀ ਜੋਤਿ ਨਹੀਂ ਮਿਲਾਇਆ ਯੇਹ ਤੀਨੋਂ ਦੇਵਤਾ ਆਪੋ ਆਪਨੀ ਕ੍ਰਿਤ ਪ੍ਰਵਿਤ ਵਿਖੇ ਲਗੇ ਹੂਏ ਹੈਂ। ਸੋ ਯੇਹ ਸੰਸਾਰ ਜੋ ਹੈ। ਵੋਹ ਕਿਸਕੇ ਲੜ ਲਗ ਕਰਕੇ ਤਰੇਗਾ ਅਥਵਾ ਨਹੀਂ ਤਰ ਸਕਤਾ। ਕਿਉਂਕਿ ਜਿਨ ਅਉਦੇਦਾਰ ਕਾਰਕ ਤੀਨੋਂ ਦੇਵਤੋਂ ਨੇ ਆਪ ਹੀ ਨਹੀਂ ਬ੍ਰਹਮ ਲਾਲ ਕੇ ਸਾਥ ਜੋਤੀ ਜੋਤਿ ਮਿਲਾਈ ਫਿਰ ਵੋਹ ਦੂਸਰਿਓਂ ਕੋ ਕਿਸ ਪ੍ਰਕਾਰ ਤਾਰੇਂਗੇ। ਇਸ ਸੰਸਾਰ ਵਿਖੇ ਵਿਰਲੇ ਜੋ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ ਹੈਂ। ਜੋ ਇਸ ਕਲਜੁਗ ਕੇ ਸਮੇ ਵਿਖੇ ਜੋਤਿ ਪ੍ਰਕਾਸ਼ੀ ਗਿਆਨ ਮੇਂ ਰਤੇ ਹੂਏ ਹੋਵੇਂਗੇ। ਫਿਰ ਤਿਨਹ ਕੇ ਸੰਗ ਲਗ ਕਰਕੇ ਇਨ ਸੰਸਾਰੀ ਜੀਵੋਂ ਕਾ ਅਗਿਆਨ ਰੂਪੀ ਮੋਹ ਗੁਬਾਰੀ ਹੰਧੇਰਾ ਚੁਕ ਜਾਵੇਗਾ। ਅਥਵਾ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਹੀ ਇਸ ਸੰਸਾਰ ਕੋ ਤਾਰੇਗਾ।

ਰਾਗੁ ਸੂਹੀ ਮਹਲਾ ੫ ॥ *(ਅੰਗ ੭੪੭/੧੧)*

**ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ॥**
**ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ॥ ੨॥**
**ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥**
**ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ ਚਹੁ ਬੇਦੋਂ ਕੋ ਪੜ ਪੜ ਕਰਕੇ ਚਤਰਾਂਨਨ ਬ੍ਰਹਮਾ ਭੀ ਹਾਰ ਗਿਆ ਹੈ। ਤਿਸ ਨੇ ਭੀ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਵਾਲੀ ਕੀਮਤ ਇਕ ਤਿਲ ਜਿਤਨੀ ਨਹੀਂ ਪਾਈ। ਔਰ ਸਿਧੀਓਂ ਕੇ ਸਾਧਨੇ ਵਾਲੇ ਸਿਧ ਸਾਧਕ ਪੁਰਸ਼ ਭੀ ਬਿਰਲਾਪ ਕਰਤੇ ਫਿਰਤੇ ਹੈਂ। ਵੋਹ ਭੀ ਬ੍ਰਹਮ ਲਾਲ ਕੇ ਦਰਸ਼ਨ ਹੂਏ ਬਿਨਾਂ ਮਾਇਆ ਛਲਣੇ ਵਿਖੇ ਮੋਹਿ ਹੈਂ। ਔਰ ਦਸ ਅਵਤਾਰ ਜੋ ਰਜੋ ਗੁਣੀ ਰਾਜਿਓਂ ਕੀ ਨਿਆਈ ਹੂਏ ਹੈਂ। ਰਾਮ ਕ੍ਰਿਸ਼ਨ

ਆਦੀ। ਉਨਕੋ ਜੋਤੀ ਜੋਤਿ ਮਿਲਾਣੇ ਵਾਲਾ ਗਿਆਨ ਨਹੀਂ ਹੂਆ। ਔਰ ਮਹਾਂਦੇਵ ਅਵਧੂਤ ਭੀ ਸਰੀਰ ਊਪਰ ਬਿਭੂਤੀ ਲਗਾਏ ਕਰਕੇ ਥਕਤ ਹੂਆ ਹੈ ਫਿਰ ਉਸਨੇ ਭੀ ਬ੍ਰਹਮ ਜੋਤਿ ਕੇ ਦੇਖਣੇ ਵਾਲਾ ਅੰਤ ਨਹੀਂ ਪਾਇਆ॥

ਰਾਮਕਲੀ ਮਹਲਾ ੫ ॥ *(ਅੰਗ ੮੯੪/੪)*

ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ ੧॥
ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥ ੧॥ ਰਹਾਉ॥
ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥
ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥ ੨॥
ਅਪਨੈ ਰੰਗਿ ਕਰਤਾ ਕੇਲ॥ ਆਪਿ ਬਿਛੋਰੈ ਆਪੇ ਮੇਲ॥
ਇਕਿ ਭਰਮੇ ਇਕਿ ਭਗਤੀ ਲਾਏ॥ ਅਪਣਾ ਕੀਆ ਆਪਿ ਜਣਾਏ॥ ੩॥
ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥ ੪॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਉਸ ਬ੍ਰਹਮ ਲਾਲ ਕੀ ਅਨੰਤ ਸ਼ਕਤ ਰੂਪੀ ਮਹਿਮਾ ਵਡਿਆਈ ਕੋ ਚਾਰੇਂ ਬੇਦ ਭੀ ਨਹੀਂ ਜਾਣ ਸਕਤੇ॥ ਔਰ ਬ੍ਰਹਮਾ ਭੀ ਅਕਾਲੀ ਜੋਤਿ ਕੇ ਸਾਥ ਆਪਣੀ ਆਤਮਾ ਕੋ ਜੋਤੀ ਜੋਤਿ ਮਿਲਾਣੇ ਵਾਲਾ ਭੇਦ ਨਹੀਂ ਜਾਣ ਸਕਤਾ॥ ਔਰ ਇਸ ਜਗਤ ਵਿਖੇ ਜੋ ਅਵਤਾਰ ਆਦੀ ਹੂਏ ਹੈਂ ਤਿਨ੍ਹੋਂ ਨੇ ਭੀ ਬ੍ਰਹਮ ਲਾਲ ਕੇ ਸਚਖੰਡੀ ਦਰਬਾਰ ਕੇ ਦੇਖਣੇ ਪਛਾਂਨਣੇ ਵਾਲਾ ਭੇਦ ਰੂਪੀ ਅੰਤ ਨਹੀਂ ਪਾਇਆ ਤੀਨ ਗੁਣੋਂ ਸੇ ਪਰੇ ਜੋ ਪ੍ਰਕਾਸ਼ ਰੂਪੀ ਪਾਰਬ੍ਰਹਮ ਪਰਮੇਸ਼ਰ ਹੈ ਸੋ ਬਾਹਰ ਮੁਖੀ ਚਰਮ ਦ੍ਰਿਸ਼ਟ ਕੇ ਦੇਖਣੇ ਸੇ ਬਿਅੰਤ ਰੂਪ ਹੈ॥ ਵੋਹ ਆਪਣੀ ਅਨੰਤ ਸ਼ਕਤ ਕੀ ਭੇਦ ਰੂਪੀ ਗਤੀ ਮਰਿਆਦਾ ਕੋ ਆਪੇ ਹੀ ਜਾਣਤਾ ਹੈ॥ ਔਰ ਦੂਸਰੇ ਕ੍ਰਿਤਮ ਰੂਪੀ ਜੋ ਦੇਵੀ ਦੇਵਤਾ ਔਰ ਅਵਤਾਰ ਸਿਧ ਸਾਧਕ ਰਿਖੀ ਮੁਨੀ ਹੂਏ ਹੈਂ। ਸੋ ਸਭੀ ਇਕ ਦੂਸਰੇ ਸੇ ਸਰੋਦੀ ਗਯਾਨ ਸੁਣ ਸੁਣ ਕਰਕੇ ਹੀ ਕਹੇ ਕਹਾਵੇ ਹੈਂ। ਪ੍ਰਤਖ ਨਿਰਗੁਣੀ ਬ੍ਰਹਮ ਲਾਲ ਕਾ ਦਰਸ਼ਨ ਕਿਸੀ ਨੇ ਨਹੀਂ ਕੀਆ॥ ਔਰ ਸ਼ੰਕ੍ਰ ਮਹਾਂ ਦਿਉ ਨੇ ਭੀ ਪ੍ਰਭੂ ਕੇ ਦੇਖਣੇ ਵਾਲਾ ਜੁਗਤੀ ਕਾ ਭੇਦ ਨਹੀਂ ਜਾਣਿਆ॥ ਤਿਸ ਪ੍ਰਕਾਸ਼ ਰੂਪੀ ਕਰਤਾਰ ਕੋ

ਦ੍ਰੇਖਣੇ ਕੇ ਵਾਸਤੇ ਸਰਬ ਦੇਵਤਾ ਭੀ ਬਾਹਰ ਮੁਖੀ ਖੋਜਨਾਂ ਕਰ ਕਰਕੇ ਹਾਰ ਗਏ ਹੈਂ। ਤਿਨ੍ਹਾਂ ਕੋ ਭੀ ਦਰਸ਼ਨ ਨਹੀਂ ਮਿਲਾ॥ ਔਰ ਤੇਤੀਸ ਕੋਟਿ ਦੇਵੀਆਂ ਨੇ ਭੀ ਬ੍ਰਹਮ ਲਾਲ ਕੀ ਜੋਤਿ ਪ੍ਰਕਾਸ਼ੀ ਬ੍ਰਹਮ ਤਾਕਤ ਕਾ ਮਰਮ ਰੂਪੀ ਭੇਦ ਨਹੀਂ ਜਾਣਿਆ। ਵੋਹ ਸਰਬ ਸ਼ਕਤੀ ਮਾਨ ਅਕਾਲ ਪੁਰਖ ਆਪਣੇ ਕੁਦਰਤ ਕਾਨੂੰਨੀ ਰੰਗ ਤਮਾਸ਼ਿਓਂ ਕੇ ਕਲੋਲਾਂ ਕੀ ਲਹਿਰ ਕੋ ਆਪੇ ਹੀ ਕਰ ਕਰ ਕੇ ਦੇਖ ਰਹਿਆ ਹੈ॥ ਔਰ ਆਪੇ ਹੀ ਸਰਬ ਜੀਵੋਂ ਕੋ ਹਉਮੈ ਵਿਖੇ ਡਾਲ ਕਰਕੇ ਆਪਣੇ ਸੇ ਵਿਛੋੜਿਆ ਹੂਆ ਹੈ। ਫਿਰ ਆਪੇ ਹੀ ਗੁਰ ਉਪਦੇਸ਼ ਕੇ ਵਸੀਲੇ ਦ੍ਵਾਰਾ ਆਪਣੇ ਜੋਤਿ ਸਰੂਪ ਵਿਖੇ ਮਿਲਾਏ ਲੇਵੇ ਹੈ। ਇਕਤੋ ਚੋਰਾਸੀ ਲਾਖ ਜਨਮੋ ਵਿਖੇ ਹਉਮੈ ਕੂਕੇ ਭ੍ਰਮ ਰਹੇ ਹੈਂ। ਜਿਨ ਕੋ ਮਨਮੁਖੀ ਕਹਿਤੇ ਹੈਂ॥ ਔਰ ਇਕ ਗੁਰਮੁਖਿ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਵਿਖੇ ਲਗੇ ਹੂਏ ਹੈਂ॥ ਹੇ ਅਕਾਲ ਪੁਰਖ ਜੀ ਤੂੰ ਆਪਣੇ ਉਤਪਤਿ ਕੀਏ ਹੂਏ ਇਸ ਜੀਵ ਆਤਮਾ ਕੋ ਫਿਰ ਆਪੇ ਹੀ ਆਪਣਾ ਜੋਤੀ ਜੋਤਿ ਮਿਲਾਣੇ ਵਾਲਾ ਦਰਸ਼ਨੀ ਗਿਯਾਨ ਗੁਰੂ ਕੇ ਵਸੀਲੇ ਦੁਆਰੇ ਜਣਾਵੇ ਹੈਂ। ਐ ਪਿਆਰੇ ਸਜਨ ਪੁਰਸ਼ੋ ਤੁਮ ਬ੍ਰਹਮ ਦਰਸ਼ੀ ਸੰਤਜਨੋਂ ਕੀ ਉਪਦੇਸ਼ ਰੂਪੀ ਸਚੀ ਸਾਖੀ ਕੋ ਸਰਵਣ ਕਰੋ। ਯੇਹ ਬ੍ਰਹਮ ਦਰਸ਼ੀ ਸੰਤ ਜਨ ਵੋਹੀ ਬਚਨ ਮੁਖ ਸੇ ਬੋਲਤੇ ਹੈਂ। ਜੋ ਆਪਣੇ ਨੇਤ੍ਰੋਂ ਸੇ ਦੇਖਤੇ ਹੈਂ। ਬਿਨਾਂ ਦੇਖਣੇ ਸੇ ਅੰਥਾ ਵਾਕ ਨਹੀਂ ਕਹਿਤੇ॥ ਅਥਵਾ ਹਮਨੇ ਭੀ ਵੋਹੀ ਬਾਤ ਕਹੀ ਹੈ। ਜੋ ਅਵਤਾਰੋਂ ਔਰ ਕੁਲ ਦੇਵੀ ਦੇਵਤੋਂ ਕੀ ਦੇਖੀ ਭਾਲੀ ਹੂਈ ਕਰਤੂਤ ਹੈ। ਅੰਥਾ ਬਿਅਰਥ ਨਹੀਂ ਕਹੀ। ਦੇਖੀ ਭਾਲੀ ਹੂਈ ਬਾਤ ਕਹਿਣੇ ਕਰਕੇ ਸੰਤ ਜਨਾਂ ਕੋ ਕਿਸੀ ਕਿਸਮ ਕਾ ਪੁੰਨ ਪਾਪ ਵਾਲਾ ਲੇਪ ਛੇਪ ਨਹੀਂ ਲਗਤਾ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹਮਾਰਾ ਪ੍ਰਕਾਸ਼ ਰੂਪੀ ਪ੍ਰਭੂ ਸਭ ਕੀ ਗਤੀ ਆਪੇ ਆਪ ਹੀ ਜਨਾਨੇ ਵਾਲਾ ਹੈ॥

(ਸਿਖੋਵਾਚ) ਹੇ ਗਿਯਾਨ ਰੂਪੀ ਅਮ੍ਰਿਤਸ ਕੇ ਸ੍ਰੋਵਰ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਅਵਤਾਰੋਂ ਕਾ ਹਾਲ ਭੀ ਸੁਣਿਆ ਦੇਖਿਆ ਹੈ ਕਿਉਂਕਿ ਇਨ ਅਵਤਾਰੋਂ ਨੇ ਭੀ ਜੋਤਿ ਮੰਤਰੀ ਗਿਆਨ ਨਹੀਂ ਪਾਇਆ ਔਰ ਨਾ ਕਿਸੀ ਕੋ ਬ੍ਰਹਮ ਦਰਸ਼ਨੀ ਗਿਆਨ ਕਾ ਉਪਦੇਸ਼ ਦੀਆ ਹੈ॥ ਜਿਨਹੁੰ ਨੇ ਆਪ ਹੀ ਬ੍ਰਹਮ ਲਾਲ ਕਾ ਦਰਸ਼ਨ ਰੂਪ ਨਹੀਂ ਦੇਖਾ ਫਿਰ ਵੋਹ ਦੂਸਰੇ ਯੁਗਿਆਸੀਉਂ ਕੋ ਕਿਸ ਪ੍ਰਕਾਰ ਸੇ ਦਿਖਾਏ ਸਕਤੇ ਹੈਂ॥ ਅਬ ਆਗੇ ਏਕ ਔਰ ਮੇਰੀ ਬੇਨਤੀ ਸੁਣੀਐ ਜੀ॥ ਯੇਹ ਜੋ ਸਿਧੀਉਂ ਕੇ ਸਾਧਨੇ ਵਾਲੇ ਬੜੇ ਬੜੇ ਸਿਧ ਪੁਰਸ਼ ਹੂਏ ਹੈਂ॥ ਜਿਨਹੋਂ ਨੇ ਸਿਧੀਉਂ ਕੇ ਬਲ ਸੇ ਸਭ ਜਗਤ ਕੋ ਨਿਵਾਇਆ ਹੂਆ ਥਾ। ਸੋ ਉਨ ਕੋ ਭੀ ਜੋਤੀ ਜੋਤਿ ਮਿਲਾਣੇ ਵਾਲਾ ਅਕਾਲੀ ਬ੍ਰਹਮ ਦਰਸ਼ਨ ਪ੍ਰਤਖ ਹੂਆ ਥਾ ਯਾ ਕੇ ਨਹੀਂ ਇਸ ਪ੍ਰਸ਼ਨ ਕਾ ਉਤਰ ਭੀ ਆਪ ਕ੍ਰਿਪਾ ਕਰਕੇ

ਕਹੀਐ ਜੀ ਕੈਸੇ ਹੈ॥

(ਸਤਿ ਗੁਰ ਆਤਮ ਦ੍ਰਸ਼ੀਓ ਵਾਚ) ਹੇ ਪ੍ਰੇਮੀ ਸਿਖ ਤਿਨ ਸਿਧ ਸਾਧਕੋਂ ਨੇ ਭੀ ਸਿਧੀਉਂ ਕੇ ਮਧਿ ਹੰਕਾਰ ਕਰਕੇ ਬ੍ਰਹਮ ਲਾਲ ਕਾ ਨਿਰਗੁਣੀ ਦਰਸ਼ਨ ਨਹੀਂ ਪਾਇਆ ਸੋ ਅਬ ਸਿਧ ਸਾਧਕੋ ਕਾ ਬ੍ਰਿਤਾਂਤ ਗੁਰਬਾਣੀ ਕੇ ਪ੍ਰਮਾਣਕ ਸ਼ਬਦੋ ਕੇ ਦੁਆਰੇ ਰਹਿਤੇ ਹੈ ਤੁਮ ਸ੍ਰਵਨ ਕਰੋ॥

ਜਪੁ ਜੀ॥ *(ਅੰਗ ੬/੧੯)*

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥**
**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਸਰਬ ਸ਼ਕਤੀ ਮਾਨ ਜੋ ਬ੍ਰਹਮ ਲਾਲ ਸਭ ਜਗਤ ਕਾ ਕਰਤਾ ਰੂਪੀ ਨਾਥ ਹੈ ਜਿਸ ਨੇ ਆਪਣੀ ਚਿਤੰਨ ਜੋਤਿ ਕੀ ਸਤਾ ਸਫੁਰਤੀ ਵਾਲੀ ਨਥ ਕਰਕੇ ਸਰਬ ਸ੍ਰਿਸ਼ਟੀ ਨਥੀ ਹੂਈ ਹੈ। ਔਰ ਜੋਤੀ ਜੋਤਿ ਮਿਲਾਣੇ ਵਾਲੇ ਲਾਲ ਨਾਮ ਸੇ ਬਿਨਾ ਜੋ ਰਿਧ ਸਿਧੀਓਂ ਕੀ ਮਾਇਕ ਰੂਪੀ ਕਲਾ ਮਾਤੋਂ ਵਾਲੀ ਕਰਨੀ ਕਾ ਸੁਖ ਹੈ ਸੋ ਯੇਹ ਸੁਆਦ ਦੂਸਰੇ ਵਰਦਾਇਕ ਪੁਰਸ਼ੋਂ ਕੋ ਆਤਾ ਹੈ। ਔਰ ਸਿਧੀਓਂ ਕੇ ਵਰ ਦੇਣੇ ਵਾਲੇ ਸਿਧ ਪੁਰਸ਼ੋਂ ਕੋ ਕਿਛੁ ਲਾਭ ਔਰ ਰਸ ਨਹੀਂ ਪ੍ਰਾਪਤਿ ਹੋਤਾ। ਅਥਵਾ ਸਰੂਪ ਅਵਰਨ ਪੁਰਸ਼ੋਂ ਕੋ ਦੁਵੈਤ ਰੂਪੀ ਰਿਧੀਓਂ ਸਿਧੀਓਂ ਕਾ ਰਸ ਆਤਾ ਹੈ। ਬ੍ਰਹਮ ਦਰਸ਼ੀਓ ਕੋ ਨਹੀਂ ਆਤਾ। ਕਿਉਂਕਿ ਨਾ ਕੋਈ ਕਿਸੀ ਕੋ ਕਿਛ ਦੇਤਾ ਹੈ ਔਰ ਨ ਕਿਛੁ ਲੇਤਾ ਹੈ। ਸ਼ੁਭ ਅਸ਼ੁਭ ਕਰਮੋਂ ਕੇ ਅਨਸਾਰ ਹੀ ਮਿਲਣੇ ਵਿਛੜਨੇ ਵਾਲੀ ਦੋਨੋਂ ਕਾਂਰਾ ਇਸ ਜਗਤ ਕੀ ਚਲਤੀ ਹੈਂ। ਇਸ ਜੀਵ ਕੇ ਜੈਸੇ ਕਰਮੋਂ ਵਾਲੇ ਭਾਗ ਮਸਤਕ ਊਪਰ ਲਿਖੇ ਚਲੇ ਆਏ ਹੈਂ। ਵੈਸੇ ਉਨ ਕਰਮੋ ਕੇ ਅਨੁਸਾਰ ਹੀ ਸਿਧ ਪੁਰਸ਼ੋਂ ਸੇ ਭੀ ਵਰ ਸਰਾਫ ਪ੍ਰਾਪਤ ਹੋਵੇ ਹੈ॥ ਇਨ ਸੇ ਵਿਰੁਧ ਰਿਧ ਸਿਧ ਕਾ ਵਰ ਸਰਾਫ ਕਿਛੁ ਨਹੀਂ ਮਿਲ ਸਕਤਾ॥ ਅਥਵਾ ਇਸ ਜੀਵ ਕੇ ਆਪਣੇ ਭਾਗਾਂ ਥੀਂ ਬਿਨਾਂ ਸਿਧ ਪੁਰਸ਼ ਭੀ ਆਪਣੇ ਪਾਸੋਂ ਕਿਛੂ ਨਹੀਂ ਦੇ ਸਕਤੇ॥

ਸਿਰੀਰਾਗੁ ਮਹਲਾ ੧॥ *(ਅੰਗ ੧੪/੬)*

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੩॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਹੇ ਕਲੂ ਕੇ ਸਿਧ ਪੁਰਸ਼ੋ ਮੈਂ ਜੋਤੀ ਜੋਤਿ ਮਿਲਾਣੇ

ਵਾਲੇ ਗਿਆਨ ਉਪਦੇਸ਼ ਕੋ ਤਿਆਗ ਕਰਕੇ ਤੁਮਾਰੀ ਇਨ ਰਿਧ ਸਿਧੀਓਂ ਵਿਖੇ ਕੈਸੇ ਪਤੀਜਨਾਂ ਕਰੂੰ। ਜੇਕਰ ਤੁਮ ਕਹੋ ਸਿਧ ਪੁਰਸ਼ ਹੋਏ ਕਰਕੇ ਮੈਂ ਸਿਧੀਆਂ ਕਉ ਵਰਤਨੇ ਵਿਖੇ ਲਿਆਵਾਂ ਔਰ ਰਿਧੀਓਂ ਕੋ ਬੁਲਾਇ ਕਰਕੇ ਕਹੂੰ ਆਉ ਹਮਾਰੇ ਪਾਸ ਫਿਰ ਇਨ ਰਿਧ ਸਿਧੀਓਂ ਕੇ ਬਲ ਸੇ ਆਪਨੇ ਅਸਥੂਲ ਸਰੀਰ ਕੋ ਗੁਪਤ ਕਰਕੇ ਅਲੋਪ ਹੋਏ ਬੈਠਾਂ॥ ਅਥਵਾ ਕਿਸੀ ਕੋ ਨਦਰੀ ਨ ਆਵਾਂ। ਔਰ ਕਭੀ ਇਸ ਸੰਸਾਰ ਵਿਖੇ ਪ੍ਰਗਟ ਹੋਏ ਕਰਕੇ ਸਭਕੋ ਨਦਰੀ ਆਵਾਂ। ਇਸ ਪ੍ਰਕਾਰ ਕੀ ਕਲਾ ਦੇਖ ਕਰਕੇ ਸਭ ਜਗਤ ਕੇ ਲੋਗ ਹਮਾਰਾ ਆਦਰ ਭਾਵ ਕਾ ਸਨਮਾਨ ਭੀ ਕਰੈਂ। ਤਾਂ ਤੇ ਹੇ ਮੇਰੇ ਮਨ ਐਸੀ ਰਿਧ ਸਿਧੀਓਂ ਕੋ ਦੇਖ ਕਰਕੇ ਭੂਲ ਮਤਿ ਜਾਈਂ। ਕਿਉਂਕਿ ਤੇਰੇ ਭੁਲਣੇ ਕਰਕੇ ਹਰਿ ਕਾ ਨਾਮ ਨ ਵਿਸਰ ਜਾਵੇ। ਅਥਵਾ ਹੇ ਅਕਾਲ ਪੁਰਖ ਜੀ ਇਸ ਮਾਇਕ ਪ੍ਰਪੰਚ ਕੀ ਰਿਧ ਸਿਧੀਓਂ ਕੋ ਦੇਖ ਕਰਕੇ ਤੇਰਾ ਪ੍ਰਕਾਸ਼ ਰੂਪੀ ਰਾਮ ਨਾਮ ਹਮਾਰੇ ਚਿਤ ਵਿਚੋਂ ਨਾ ਭੂਲ ਜਾਵੇ। ਕਿਉਂਕਿ ਤੇਰੇ ਸਚੇ ਨਾਮ ਸੇ ਬਿਨਾਂ ਇਨ ਮਿਥਿਆ ਰਿਧ ਸਿਧੀਓਂ ਕੋ ਮੈਂ ਨਹੀਂ ਪਾਵਨੇ ਕੀ ਇਛਿਆ ਕਰਤਾ॥

ਮਾਂਝ ਮਹਲਾ ੫ ॥ *(ਅੰਗ ੧੦੯/੧)*

**ਝੂਠਾ ਮੰਗਣੁ ਜੇ ਕੋਈ ਮਾਗੈ॥ ਤਿਸ ਕਉ ਮਰਤੇ ਘੜੀ ਨ ਲਾਗੈ॥**
**ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ॥੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਜੋ ਪੁਰਸ਼ ਪ੍ਰਕਾਸ਼ ਰੂਪੀ ਲਾਲ ਨਾਮ ਕੋ ਤਿਆਗ ਕਰਕੇ ਝੂਠੀ ਰਿਧ ਸਿਧੀਓਂ ਕੀ ਕਰਾਮਾਤੇਂ ਕੋ ਮਾਂਗਤੇ ਹੈਂ। ਅਥਵਾ ਮਾਇਕ ਪਦਾਰਥੋਂ ਕੋ ਮਾਂਗਤੇ ਹੈਂ ਫਿਰ ਝੂਠੇ ਪਦਾਰਥੋਂ ਕੇ ਮਾਂਗਣੇ ਵਾਲੇ ਤ੍ਰਿਸ਼ਨਾਲੂ ਪੁਰਸ਼ਾਂ ਕੋ ਆਪਣੇ ਨਿਜ ਸਰੂਪ ਸੇ ਮਰਤਿਆਂ ਹੋਇਆਂ ਇਕ ਪਲ ਘੜੀ ਕੀ ਡੇਰੀ ਨਹੀਂ ਲਗਤੀ। ਜੋ ਜੁਗਿਆਸੀ ਪੁਰਸ਼ ਬ੍ਰਹਮ ਦਰਸ਼ੀ ਸਤਿਗੁਰਾਂ ਕੇ ਉਪਦੇਸ਼ ਦੁਆਰਾ ਰਾਤ੍ਰ ਦਿਨੇ ਸਦਾ ਹੀ ਪ੍ਰਕਾਸ਼ ਰੂਪੀ ਪਾਰਬ੍ਰਹਮ ਕੋ ਸਿੰਮਰੇ ਅਰਾਧੇਗਾ। ਫਿਰ ਵੋਹ ਨਿਹਚਲ ਰੂਪ ਹੋਏ ਕਰਕੇ ਜਨਮ ਮਰਨ ਵਿਖੇ ਨਹੀਂ ਆਵੇਗਾ॥

ਆਸਾ ਕਾਫੀ ਆਸਾ ਮਹਲਾ ੧ ॥ *(ਅੰਗ ੪੧੮/੧੯)*

**ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ॥**
**ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ॥ ੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਸਚਾ ਨਾਮ ਤਯਾਗ ਕਰਕੇ ਸਿਧ

ਪੀਰ ਜੋਗੀ ਪੁਰਸ਼ ਸਿਧੀਆਂ ਕੀ ਉਪਾਸ਼ਨਾਂ ਸੇਵਾ ਪੂਜਾ ਕਰਤੇ ਹੈਂ। ਪ੍ਰਾਣਾ ਯਾਮ ਕੇ ਯੋਗਾ ਅਭਿਆਸ ਕਰਕੇ ਰਿਧੀ ਸਿਧੀ ਕੀ ਕਰਾਮਾਤੇਂ ਮਾਂਗਤੇ ਹੈਂ॥ ਸ੍ਰੀ ਗੁਰੂ ਜੀ ਕਹਿ ਹੈਂ ਮੁਝੇ ਸਚੇ ਸਤਿਗੁਰੋਂ ਨੇ ਐਸੀ ਬ੍ਰਹਮ ਦਰਸ਼ੀ ਉਜਲ ਬੁਧ ਬਖਸ਼ੀ ਹੈ ਜਿਸ ਕਰਕੇ ਪ੍ਰਕਾਸ਼ ਰੂਪੀ ਲਾਲ ਨਾਮ ਨਹੀਂ ਬਿਸਰੇਗਾ॥ ਅਥਵਾ ਰਿਧ ਸਿਧੀਓਂ ਕੋ ਤਯਾਗ ਕਰਕੇ ਹਮ ਯੇਹੀ ਮਾਂਗਤੇ ਹੈਂ। ਕੇ ਹੇ ਅਕਾਲ ਪੁਰਖ ਇਕ ਤੇਰਾ ਪ੍ਰਾਣ ਅਧਾਰੀ ਮੁਝੇ ਨਾਮ ਨ ਬਿਸਰੇ॥

(ਆਸਾ ਦੀ ਵਾਰ) ਮ: ੧ ॥ *(ਅੰਗ ੪੬੫/੧੩)*

**ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥**
**ਨਚਣੁ ਕੁਦਣੁ ਮਨ ਕਾ ਚਾਉ॥ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ॥੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖ ਪ੍ਰਪੰਚੀ ਲੋਗ ਆਪਣੀ ਮਨਮਤਿ ਕੀ ਮਸਤੀ ਵਿਖੇ ਜਗਤ ਕੇ ਦਿਖਾਲੇ ਮਾਤ੍ਰ ਨਚ ਨਚ ਕਰਕੇ ਹਸਤੇ ਹੈਂ ਔਰ ਕਭੀ ਰੁਦਨ ਭੀ ਕਰਨੇ ਲਗ ਜਾਤੇ ਹੈਂ॥ ਅਥਵਾ ਨਚ ਨਚ ਹਸਨੇ ਵਾਲੇ ਪ੍ਰਪੰਚੀ ਲੋਗ ਸਰੀਰ ਛੋਡਨੇ ਕੇ ਵਕਤ ਯਮ ਪੀੜਾ ਕਰਕੇ ਇਸ ਸੰਸਾਰ ਸੇ ਰੋਤੇ ਹੂਏ ਜਾਤੇ ਹੈਂ॥ ਔਰ ਬਾਹਰ ਮੁਖੀ ਅਕਾਸ਼ ਵਿਖੇ ਉਡਣੇ ਕਰਕੇ ਸਿਧ ਪੁਰਸ਼ ਮਨ ਕੇ ਅਫੁਰ ਹੋਣੇ ਵਾਲੀ ਸਿਧਤਾ ਕੋ ਨਹੀਂ ਪਾਵੇਗਾ॥ ਅਥਵਾ ਅਸਲੀ ਸਿਧ ਪੁਰਸ਼ ਵੋਹ ਹੈ ਜੋ ਮਨ ਕੇ ਫੁਰਨੇ ਕੋ ਬੰਧ ਕਰਨੇ ਵਾਲੀ ਸਿਧਤਾ ਕੋ ਪਾਵੇਗਾ॥ ਬਾਹਰ ਮੁਖੀ ਜੋ ਨਚਣਾਂ ਕੁਦਣਾਂ ਕਰਤੇ ਹੈਂ॥ ਸੋ ਯੇਹ ਸਭੀ ਮਨਮਤੀ ਕਾ ਚਾਉ ਹੈ ਅੰਦਰੂਨ ਸਚਾ ਪ੍ਰੇਮ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈ ਜਿਨ ਪੁਰਸ਼ੋਂ ਕੇ ਮਨ ਵਿਖੇ ਪ੍ਰਮਾਤਮਾਂ ਕਾ ਡਰ ਹੈ॥ ਉਨ ਪੁਰਸ਼ੋਂ ਕੇ ਮਨ ਵਿਖੇ ਹੀ ਸਚੇ ਨਾਮ ਕਾ ਪ੍ਰੇਮ ਭਾਵ ਪ੍ਰਗਟ ਹੋਵੇ ਹੈ॥

ਰਾਗੁ ਗੂਜਰੀ ਮਹਲਾ ੧ ॥ *(ਅੰਗ ੪੮੯/੧੨)*

**ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ॥**
**ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈ॥ ਸਚੇ ਜੋਤਿ ਪ੍ਰਕਾਸ਼ੀ ਨਾਮ ਕੋ ਤਯਾਗ ਕਰਕੇ ਸਿਧ ਪੁਰਸ਼ ਆਪਸ ਵਿਖੇ ਆਪੋ ਆਪਣੀਆਂ ਸਮਾਧੀਆਂ ਕੇ ਹੰਕਾਰੀ ਝਗੜੇ ਝਗੜਤੇ ਹੈਂ। ਏਕ ਕਹੇ ਹੈ ਕਿ ਹਮਾਰੀ ਸਮਾਧੀ ਬੜੀ ਹੈ। ਔਰ ਦੂਸਰਾ ਕਹਿ ਹੈ ਕੇ ਹਮਾਰੀ ਸਿਧ ਸਮਾਧੀ ਸਭ ਸੇ ਕਲਾਮਾਤੀ ਹੈ॥ ਅਥਵਾ ਬ੍ਰਹਮਦਰਸ਼ੀ ਸੰਤ ਜਨੋਂ ਕੇ ਸਾਥ ਸਿਧ ਪੁਰਸ਼ ਵਟੰਡਾ ਝਗੜਾ ਕਰਤੇ ਹੈਂ॥ ਔਰ ਦੋਨੋਂ ਨੇਤਰੋਂ ਕੇ ਹੁੰਦਿਆਂ ਭੀ ਆਪਣੇ ਨਿਜ ਸਰੂਪ ਕੋ ਨਹੀਂ ਦੇਖਤੇ ਅਥਵਾ

ਇਨ ਦੋਨੋਂ ਨੇਤ੍ਰੋਂ ਕੋ ਮੂੰਦ ਕਰਕੇ ਸਿਧ ਸਮਾਧੀਆਂ ਕੋ ਕਿਆ ਦੇਖ ਰਹੇ ਹੋ ਯੇਹ ਤੋ ਸਭ ਮਿਥਿਆ ਰੂਪ ਹੈ॥ ਔਰ ਜੋ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਧਾਰਨ ਕਰਕੇ ਆਪਣੇ ਸਰੀਰ ਕੇ ਅੰਦਰ ਜੋਤਿ ਸਰੂਪੀ ਅਨਹਦ ਸ਼ਬਦ ਕੀ ਧੁਣੀ ਕੋ ਪ੍ਰਗਟ ਕਰਕੇ ਜਗਾਵੇਗਾ॥ ਫਿਰ ਉਸ ਪੁਰਸ਼ ਕਾ ਜਨਮ ਮਰਨੇ ਵਾਲਾ ਔਰ ਸਿਧ ਸਮਾਧੀਆਂ ਵਾਲਾ ਝਗੜਾ ਸਭੀ ਚੁਕ ਜਾਵੇਗਾ॥

ਸੋਰਠਿ ਕੀ ਵਾਰ ਮ: ੩ ॥ *(ਅੰਗ ੬੫੦/੫)*

**ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥**
**ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥**
**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥**
**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥੨॥**

*ਅਰਥ*— ਸ੍ਰੀ ਗੁਰੂ ਜੀ ਸਿਧ ਪੁਰਸ਼ੋਂ ਕੇ ਪਰਥਾਏ ਸ਼ਬਦ ਉਚਾਰਨ ਕਰੇ ਹੈਂ॥ ਸਿਧੀਓਂ ਕੇ ਸਾਧਨੇ ਵਾਲੇ ਸਿਧ ਪੁਰਸ਼ ਪ੍ਰਕਾਸ਼ ਰੂਪੀ ਲਾਲ ਨਾਮ ਕੋ ਖੋਜਨੇ ਕੇ ਵਾਸਤੇ ਬਾਹਰ ਮੁਖੀ ਸਮਾਧੀਓਂ ਕੀ ਸੁਰਤ ਰੂਪੀ ਲਿਵ ਕੋ ਲਗਾਏ ਕਰਕੇ ਥਕਤ ਹੂਏ ਹਾਰੇ ਹੈਂ॥ ਪਰ ਇਨ ਸਿਧ ਪੁਰਸ਼ੋਂ ਨੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋ ਕੇ ਉਪਦੇਸ਼ ਧਾਰੇ ਬਿਨਾਂ ਕਿਸੀ ਨੇ ਭੀ ਬ੍ਰਹਮ ਲਾਲ ਕਾ ਦਰਸ਼ਨ ਨਹੀਂ ਪਾਇਆ ਹੈ॥ ਇਸ ਸੰਸਾਰ ਵਿਖੇ ਇਕ ਗੁਰਮੁਖ ਪੁਰਸ਼ ਹੀ ਬ੍ਰਹਮ ਲਾਲ ਕੇ ਸਾਥ ਆਪ ਮਿਲੇ ਹੈਂ॥ ਔਰ ਆਗੇ ਦੂਸਰੇ ਯੁਗਿਆਸੀ ਪੁਰਸ਼ਾਂ ਕੋ ਬ੍ਰਹਮ ਜੋਤਿ ਵਿਖੇ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਮਿਲਾਵੇ ਹੈ॥ ਲਾਲ ਨਾਮ ਕੋ ਜਪੇ ਔਰ ਦੇਖੇ ਬਿਨਾਂ ਇਸ ਪੁਰਸ਼ ਕਾ ਖਾਣਾ ਪਹਿਨਣਾ ਸਭ ਮਿਥਿਆ ਬਿਖ ਰੂਪ ਹੈ ਅਥਵਾ ਨਾਮ ਜਪੇ ਦੇਖੇ ਬਿਨਾਂ ਸਿਧ ਪੁਰਸ਼ ਕੀ ਸਿਧੀ ਕੋ ਭੀ ਧ੍ਰਿਗਕਾਰ ਹੈ ਔਰ ਉਸਕੀ ਕਰਾਮਾਤ ਕੋ ਭੀ ਧ੍ਰਿਗਕਾਰ ਹੈ॥ ਔਰ ਵੋਹੀ ਸਿਧੀ ਔਰ ਵੋਹੀ ਕਰਾਮਾਤ ਸ੍ਰਿਸ਼ਟ ਹੈ ਜਿਸ ਕੋ ਜੋਤਿ ਪ੍ਰਕਾਸ਼ੀ ਨਾਮ ਕੀ ਅਚਿੰਤ ਦਾਤ ਗੁਰੂ ਸੇ ਪ੍ਰਾਪਤ ਹੋਵੇ ਹੈ॥ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਸ ਗੁਰਮੁਖ ਪੁਰਸ਼ ਕੇ ਹਿਰਦੇ ਵਿਖੇ ਪ੍ਰਕਾਸ਼ ਰੂਪੀ ਹਰ ਕਾ ਲਾਲ ਨਾਮ ਆਠੋਂ ਯਾਮ ਹੀ ਵਸ ਰਹਿਆ ਹੈ। ਸੋ ਯੈਹੀ ਲਾਲ ਨਾਮ ਹੀ ਸਿਧੀ ਕਾ ਰੂਪ ਹੈ॥ ਔਰ ਯੇਹੀ ਲਾਲ ਨਾਮ ਹੀ ਗੁਰਮੁਖਿ ਪੁਰਸ਼ੋਂ ਕੋ ਰਿਧੀ ਕਾ ਰੂਪ ਹੈ॥ ਔਰ ਯੇਹੀ ਲਾਲ ਨਾਮ ਹੀ

ਅਨੰਤ ਕਰਾਮਾਤੋਂ ਕਾ ਰੂਪ ਹੈ॥

ਵਡਹੰਸੁ ਮਹਲਾ ੩ ॥ *(ਅੰਗ ੫੫੮/੧੧)*

**ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥**
**ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥ ੨॥**

***ਅਰਥ—*** ਸ੍ਰੀ ਗੁਰੂ ਜੀ ਕਹਿ ਹੈਂ॥ ਯੇਹ ਪੁਰਸ਼ ਜੋਤਿ ਪ੍ਰਕਾਸ਼ੀ ਹਰੀ ਨਾਮ ਕੋ ਤਿਆਗ ਕਰਕੇ ਜੋ ਸਿਧੀਓਂ ਕੇ ਪਾਵਣੇ ਵਾਲੇ ਚੌਰਾਸੀ ਆਸਨੋਂ ਕੀ ਸਮਾਧੀਆਂ ਕੋ ਵਰਤਨਾ ਸੀਖੇ ਹੈਂ। ਔਰ ਦਸੋਂ ਇੰਦ੍ਰੀਓਂ ਕੋ ਆਪਣੇ ਵਸ ਕਰਕੇ ਐਸੇ ਸਿਧ ਆਸਨੋਂ ਕੇ ਕਰਮੋਂ ਕੋ ਭੀ ਕੁਮਾਵਣ ਕਰੇ ਤਉ ਭੀ ਇਸ ਮਨ ਕੀ ਹਉਮੈ ਰੂਪੀ ਮੈਲ ਨਹੀਂ ਉਤਰੇਗੀ॥

ਵਡਹੰਸ ਕੀ ਵਾਰ ਸਲੋਕੁ ਮ: ੩ ॥ *(ਅੰਗ ੫੯੩/੧੮)*

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**
**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥**
**ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥ ੧ ॥**

***ਅਰਥ—*** ਸ੍ਰੀ ਗੁਰੂ ਜੀ ਸ਼ਬਦ ਬਰਨਨ ਕਰੇ ਹੈਂ। ਸਿਧ ਪੁਰਸ਼ੋਂ ਕੀਆਂ ਜੋ ਰਿਧ ਸਿਧਾਂ ਹੈਂ ਸੋ ਭੀ ਇਸ ਮਨ ਕੋ ਮੋਹਨੇ ਵਾਲੀਆਂ ਮਾਇਆ ਛਲ ਕਾ ਰੂਪ ਹੀ ਹੈਂ॥ ਇਨ ਸਿਧੀਓਂ ਕੇ ਵਰਤਣੇ ਕਰਕੇ ਫਿਰ ਪ੍ਰਕਾਸ਼ ਰੂਪੀ ਰਾਮ ਨਾਮ ਇਸ ਮਨ ਵਿਖੇ ਨਹੀਂ ਆਏ ਨਿਵਾਸ ਕਰੇਗਾ। ਔਰ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਸੇਵ੍ਹਾ ਕਰਨੇ ਕਰਕੇ ਹੀ ਯੇਹ ਮਲੀਨ ਮਨ ਨਿਰਮਲ ਹੋਵੇਗਾ। ਫਿਰ ਹਉਮੈ ਕਾ ਅਗਿਆਨ ਰੂਪੀ ਹੰਧੇਰਾ ਭੀ ਦੂਰ ਹੋਏ ਜਾਵੇਗਾ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ ਫਿਰ ਗੁਰ ਸੇਵਕ ਜੋ ਜੁਗਿਆਸੀ ਪੁਰਸ਼ ਹੈਂ। ਤਿਨੋਂ ਕੇ ਹਿਰਦੇ ਘਟਿ ਅਸਥਾਨ ਵਿਖੇ ਗੁਰ ਦੀਖਿਆ ਸੇ ਸਹਜ ਸੋਭਾਇ ਪ੍ਰਕਾਸ਼ ਰੂਪੀ ਨਾਮ ਰਤਨ ਪ੍ਰਗਟ ਹੋਏ ਜਾਤਾ ਹੈ।

ਧਨਾਸਰੀ ਬਾਣੀ ਨਾਮਦੇਵ ਜੀ ਕੀ॥ *(ਅੰਗ ੬੯੩/੧੫)*

**ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥**
**ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥੫॥**

***ਅਰਥ—*** ਸਿਧ ਸਮਾਧੀਓਂ ਕੇ ਸਾਧਨੇ ਵਾਲੇ ਸਿਧ ਪੁਰਸ਼ ਔਰ ਅਨੇਕ ਪ੍ਰਕਾਰ ਕੇ

ਰਿਖੀਸਰ ਮੁਣੀਸ਼ਰ ਪੁਰਸ਼ ਯੇਹ ਸਾਰੇ ਹੀ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਕੋ ਚਾਹਤੇ ਹੈਂ ਪਰ ਕਿਸੀ ਵਿਰਲੇ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਨੇ ਹੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਬ੍ਰਹਮ ਲਾਲ ਕੋ ਦੇਖਿਆ ਹੈ। ਜਿਸ ਪ੍ਰਕਾਰ ਸੇ ਸਗਲੇ ਭਵਨੋਂ ਕੋ ਹੀ ਪ੍ਰਮਾਤਮਾ ਕਾ ਨਾਮ ਪਿਆਰਾ ਲਗਤਾ ਹੈ। ਤੈਸੇ ਹੀ ਸ੍ਰੀ ਨਾਮ ਦੇਵ ਜੀ ਕਹਿ ਹੈਂ ਕਿ ਹਮਾਰੇ ਮਨ ਵਿਖੇ ਭੀ ਉਤਪਤੀ ਪ੍ਰਲੈ ਕਰਨੇ ਵਾਲੇ ਬੀਠਲ ਬ੍ਰਹਮ ਲਾਲ ਕਾ ਨਾਮ ਪਿਆਰਾ ਲਾਗਤਾ ਹੈ॥

ਬਿਲਾਵਲੁ ਮਹਲਾ ੩ ॥ *(ਅੰਗ ੮੪੨/੭)*

**ਸਿਧ ਸਾਧਿਕ ਜੇ ਕੋ ਕਹੈ ਕਹਾਏ॥ ਭਰਮੇ ਭੂਲਾ ਆਵੈ ਜਾਏ॥**
**ਸਤਿਗੁਰੁ ਸੇਵੈ ਸੋ ਜਨੁ ਬੂਝੈ॥ ਹਉਮੈ ਮਾਰੇ ਤਾ ਦਰੁ ਸੂਝੈ॥੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਜੋ ਕੋਈ ਪੁਰਸ਼ ਆਪਣੇ ਆਪ ਕੋ ਸਿਧ ਸਾਧਿਕ ਨਾਮ ਕਹਿਤਾ ਹੈ ਔਰ ਆਗੇ ਸਭ ਜਗਤ ਸੇ ਭੀ ਆਪਣਾ ਸਿਧ ਸਾਧਿਕ ਨਾਮ ਕਹਾਵੇ ਹੈ॥ ਅਥਵਾ ਸਿਧ ਸਾਧਿਕ ਨਾਮ ਕਹਿਣੇ ਵਾਲੇ ਭੀ ਔਰ ਕਹਾਣੇ ਵਾਲੇ ਭੀ ਦੋਨੋਂ ਹੀ ਭਰਮ ਵਿਖੇ ਭੂਲੇ ਹੂਏ ਜਨਮ ਮਰਨ ਕੇ ਗੇੜ ਵਿਖੇ ਆਵੇ ਜਾਵੇ ਹੈਂ॥ ਜੋ ਪੁਰਸ਼ ਜੋਤਿ ਪ੍ਰਕਾਸ਼ੀ ਸਤਿਗੁਰੋ ਕੀ ਉਪਦੇਸ਼ ਧਾਰਨੇ ਦੁਆਰੇ ਸੇਵਾ ਕਰੇਗਾ ਵੋਹੀ ਬ੍ਰਹਮ ਲਾਲ ਕਾ ਸ਼ਬਦ ਦਰਸ਼ਨੀ ਭੇਦ ਬੂਝੇਗਾ॥ ਅਥਵਾ ਜੋ ਪੁਰਸ਼ ਹਉਮੈ ਹੰਕਾਰ ਕੋ ਮਾਰੇਗਾ ਫਿਰ ਉਸੀ ਕੋ ਹੀ ਸਚਖੰਡੀ ਦਰਬਾਰ ਕਾ ਦਰਸ਼ਨੀ ਦਰਵਾਜਾ ਨਦਰੀ ਆਵੇਗਾ।

ਬਿਲਾਵਲੁ ਮਹਲਾ ੪ ॥ਅਸਟਪਦੀਆ॥ *(ਅੰਗ ੮੩੫/੧੩)*

**ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥**
**ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ॥੫॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਨਾਮ ਕੇ ਧਾਰੇ ਬਿਨਾਂ ਜੋ ਪੁਰਸ਼ ਸਿਧ ਜੋਗੀਓਂ ਕੇ ਸਿਧ ਸਮਾਧੀਓਂ ਵਾਲੇ ਅਨੇਕ ਪ੍ਰਕਾਰੀ ਆਸਨ ਲਗਾਣੇ ਸਿਖ ਕਰਕੇ ਫਿਰ ਰਿਧਾਂ ਸਿਧਾਂ ਕੀ ਕਲਾਮਾਤੇ ਮਾਗਤੇ ਹੈਂ॥ ਔਰ ਮਨ ਵਿਖੇ ਅਨੇਕ ਪ੍ਰਕਾਰੀ ਸਿਧੀਓਂ ਕੀ ਚੇਟਕ ਲਗਾਣੇ ਵਾਲੀ ਖਾਹਸ਼ ਉਪਜਾਤੇ ਰਹਿਤੇ ਹੈਂ॥ ਕੈਸੀ ਹੰਕਾਰੀ ਕਲਪਣਾ ਕੋ ਕਲਪਤੇ ਹੈਂ ਜੋ ਸਭੀ ਸੰਸਾਰ ਕੇ ਸੰਤ ਮਹੰਤ ਸਾਧ ਮਹਾਤਮੋਂ ਕੋ ਆਪਣੀ ਕਲਾਮਾਤੀ ਸਿਧੀਓਂ ਸੇ ਜੀਤ ਕਰਕੇ ਆਪਣੇ ਹਦੀਨ ਕਰੈਂ। ਔਰ ਹਮਾਰੀ ਮਾਨ ਵਡਿਆਈ ਇਸ ਜਗਤ

ਵਿਖੇ ਫੈਲੇ॥ ਇਸ ਪ੍ਰਕਾਰ ਕੀ ਰਿਧ ਸਿਧ ਵਾਲੀ ਕਮਾਈ ਕਰਨੇ ਵਾਲੇ ਪੁਰਸ਼ਾਂ ਕੇ ਮਨ ਅੰਦਰ ਸੰਤੋਖ ਤ੍ਰਿਪਤੀ ਕੀ ਸਾਂਤ ਨਹੀਂ ਆਤੀ ਔਰ ਹੰਕਾਰ ਜਿਆਦਾ ਵਧਤਾ ਜਾਤਾ ਹੈ॥ ਇਨ ਮਨ ਭਰਮਣੀ ਸਿਧੀਓਂ ਕੋ ਤਯਾਗ ਕਰਕੇ ਜੋ ਪੁਰਸ਼ ਬ੍ਰਹਮ ਦਰਸ਼ੀ ਸਾਧੂ ਕੋ ਮਿਲੇਗਾ ਉਸਕੋ ਮਨ ਕੀ ਤ੍ਰਿਪਤੀ ਦੇਣੇ ਵਾਲੀ ਹਰ ਨਾਮ ਰੂਪੀ ਰੋਸ਼ਨ ਜ਼ਮੀਰੀ ਸਿਧੀ ਪ੍ਰਾਪਤ ਹੋਵੇਗੀ॥

ਰਾਗੁ ਮਾਰੂ ਕਬੀਰ ਜੀਉ॥ *(ਅੰਗ ੧੧੦੩/੭)*

ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ॥
ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ॥੧॥
ਰਾਮੁ ਜਿਹ ਪਾਇਆ ਰਾਮ॥ਤੇ ਭਵਹਿ ਨ ਬਾਰੈ ਬਾਰ॥੧॥ਰਹਾਉ॥

***ਅਰਥ***— ਏਕ ਸਮੇਂ ਸ੍ਰੀ ਕਬੀਰ ਜੀ ਕੇ ਪਾਸ ਏਕ ਸਿਧ ਪੁਰਸ਼ ਆਏ ਕਰਕੇ ਆਪਣੀ ਰਿਧ ਸਿਧ ਵਾਲੀ ਕਰਾਮਾਤੋਂ ਕਾ ਗਿਯਾਨ ਚਰਚਾ ਕਰਨੇ ਲਗਾ॥ ਔਰ ਉਸ ਕੀ ਹੰਕਾਰੀ ਚਰਚਾ ਸੁਣਿ ਕਰਕੇ ਕਬੀਰ ਜੀ ਉਤਰ ਕਹਿ ਹੈਂ। ਪ੍ਰਕਾਸ਼ ਰੂਪੀ ਪ੍ਰਭੂ ਕੇ ਨਾਮ ਬਿਨਾਂ ਜਿਸ ਪੁਰਸ਼ ਕੋ ਮਾਇਕ ਰਿਧੀਉਂ ਸਿਧੀਉਂ ਕੀ ਕਰਾਮਾਤ ਝਗੜਾ ਰੂਪ ਫੁਰੀ ਹੈਂ॥ ਤਿਸ ਕੇ ਸਾਥ ਹਮਾਰਾ ਕਿਆ ਕਾਜ ਹੈ॥ ਹੇ ਰਿਧ ਸਿਧ ਕੇ ਅਭਮਾਨੀ ਸਿਧ ਪੁਰਸ਼ ਤੇਰੇ ਰਿਧੀ ਸਿਧੀ ਵਾਲੇ ਗਿਯਾਨ ਕਹਿਣੇ ਕੀ ਗਤੀ ਕੋ ਮੈਂ ਕਿਯਾ ਕਹਿਕੇ ਕਹੂੰ ਅਥਵਾ ਤੁਮਾਰਾ ਗਿਆਨ ਸੁਣਨਾਂ ਤੋ ਕਹੀਂ ਨਿਆਰਾ ਹੀ ਰਹਾ ਮੁਝੇ ਤੁਮਾਰੇ ਸਾਥ ਬੋਲਣੇ ਸੇ ਹੀ ਬੜੀ ਸ਼ਰਮ ਲਜਿਆ ਆਤੀ ਹੈ॥ ਔਰ ਮੈਂ ਤੁਮਾਰੀ ਮਨ ਭਰਮਣੀ ਸਿਧੀਉਂ ਰਿਧੀਉਂ ਕੀ ਬਾਤ ਸੁਣਨੀ ਹੀ ਨਹੀਂ ਚਾਹਤਾ॥ ਇਨ ਸਿਧੀਉਂ ਕੇ ਵਰਤਨੇ ਵਾਲੇ ਸਿਧ ਪੁਰਸ਼ੋਂ ਕਾ ਜਨਮ ਮਰਨੇ ਵਾਲਾ ਫੇਰਾ ਨਹੀਂ ਮਿਟਤਾ॥ ਔਰ ਜਿਨ ਗੁਰਮੁਖਿ ਪੁਰਸ਼ੋਂ ਨੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਪਾਇਆ ਹੈ ਸੋ ਫਿਰ ਪ੍ਰਕਾਸ਼ ਰੂਪੀ ਰਾਮ ਕਾ ਰੂਪ ਹੀ ਹੋਏ ਜਾਤੇ ਹੈਂ॥ ਫਿਰ ਵੋਹ ਕਭੀ ਬਾਰੰਬਾਰ ਜਨਮੋਂ ਵਿਖੇ ਨਹੀਂ ਭਰਮਤੇ।

ਸਾਰਗ ਮਹਲਾ ੫॥ *(ਅੰਗ ੧੨੨੬/੪)*

ਰਹਾਉ॥ ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ॥
ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ॥੧॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਸਿਧੀਆਂ ਕੇ ਸਾਧਨੇ ਵਾਲੇ ਸਿਧ ਪੁਰਸ਼ ਔਰ ਅਨੇਕ

ਪ੍ਰਕਾਰ ਕੇ ਰਿਸ਼ੀਸ਼ਰ ਮੁਨੀਸ਼ਰ ਪੁਰਸ਼ ਯੇਹ ਸਭੀ ਉਸ ਬ੍ਰਹਮ ਲਾਲ ਕਾ ਦਰਸ਼ਨ ਕਰਨੇ ਕੋ ਇਛਿਆ ਦੁਆਰੇ ਲੋਚਤੇ ਹੈਂ। ਪਰ ਇਨ ਸਭ ਸੇ ਨਿਆਰੇ ਕਿਸੀ ਵਿਰਲੇ ਗੁਰਮੁਖ ਪੁਰਸ਼ ਕਾ ਹੀ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਧਿਆਨ ਲਗੇ ਹੈਂ। ਜਿਸ ਯੁਗਿਆਸੀ ਪੁਰਸ਼ ਕੇ ਊਪਰ ਮੇਰਾ ਬ੍ਰਹਮ ਲਾਲ ਸੁਆਮੀ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਹੈ। ਤਿਸ ਕੇ ਸਭੀ ਧਰਮ ਅਰਥ ਕਾਮ ਸੰਪੂਰਨ ਹੋਵੈ ਹੈਂ॥

(ਸਿਖੋਵਾਚ) ਹੇ ਬ੍ਰਹਮ ਲਖਮੀ ਕੇ ਧਨੀ ਸਤਿਗੁਰ ਦੇਵ ਜੀ ਆਪ ਕੇ ਨਿਜ ਸੇਵਕ ਨੇ ਸਿਧ ਸਾਧਕੋਂ ਕਾ ਬ੍ਰਿਤਾਂਤ ਭੀ ਸੁਣਿਆ ਹੈ। ਜੋ ਇਨ ਸਿਧ ਸਾਧਕੋਂ ਨੇ ਭੀ ਬ੍ਰਹਮ ਲਾਲ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲਾ ਧਿਆਨ ਨਹੀਂ ਕੀਯਾ ਔਰਮਾਇਕ ਰਿਧੀਓਂ ਸਿਧੀਓਂ ਵਿਖੇ ਹੀ ਫਸੇ ਰਹੇ ਹੈਂ। ਅਬ ਆਗੇ ਏਕ ਔਰ ਪ੍ਰਸ਼ਨ ਕਰਤਾ ਹੂੰ। ਸੋ ਸੁਣੀਏ ਜੀ। ਯੇਹ ਜੋ ਕਰਮ ਕਾਂਡੀ ਖਟ ਕਰਮੀ ਪੁਰਸ਼ ਹੈਂ। ਇਨ ਕੋ ਭੀ ਬ੍ਰਹਮ ਦਰਸ਼ਨੀ ਗਿਆਨ ਪ੍ਰਾਪਤ ਹੂਆ ਹੈ ਯਾਂ ਕੇ ਨਹੀਂ। ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਾਰ ਗਰਾਹੀ ਸਿਖ ਕਰਮ ਕਾਂਡੀ ਪੁਰਸ਼ੋਂ ਕੋ ਭੀ ਬ੍ਰਹਮ ਦਰਸ਼ਨੀ ਜੋਤੀ ਜੋਤਿ ਮਿਲਾਣੇ ਵਾਲਾ ਗਿਆਨ ਨਹੀਂ ਪ੍ਰਾਪਤ ਹੂਆ ਕਿਉਂਕਿ ਕਰਮ ਕਾਂਡੀ ਪੁਰਸ਼ ਭੀ ਤ੍ਰੈਗੁਣੀ ਉਜਾੜ ਵਿਖੇ ਹੀ ਭਰਮਤੇ ਫਿਰਤੇ ਹੈਂ। ਅਬ ਗੁਰਬਾਣੀ ਕੇ ਪ੍ਰਮਾਣਕ ਸ਼ਬਦੋ ਦੁਆਰੇ ਕਰਮ ਕਾਂਡੀ ਪੁਰਸ਼ੋਂ ਕਾ ਬ੍ਰਿਤਾਂਤ ਬਰਨਨ ਕਰਤੇ ਹੈਂ। ਤੁਮ ਇਕਾਗਰ ਚਿਤ ਹੋਏ ਕਰਕੇ ਸੁਣੋ॥

ਸਿਰੀਰਾਗੁ ਮਹਲਾ ੧ ॥ *(ਅੰਗ ੧੮/੧੫)*

**ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥**
**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥**
**ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥ ੩ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਸਾਂਤਕੀ ਕਰਮ। ਔਰ ਰਾਜਸੀ ਕਰਮ। ਵਾ ਤਾਂਮਸੀ ਕਰਮ। ਇਨ ਤ੍ਰੈ ਗੁਣੀ ਕਰਮੋ ਕੇ ਕਰਨੇ ਕਰਕੇ ਆਸੇ ਹੰਦੇਸੇ ਵਾਲੇ ਹਰਖ ਸੋਗ ਕੇ ਸੰਸ਼ੇ ਉਤਪਤ ਹੋਤੇ ਹੈਂ॥ ਔਰ ਬ੍ਰਹਮ ਦਰਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਸ ਕਰਮ ਕਾਂਡੀ ਪੁਰਸ਼ ਕੀ ਤ੍ਰੈ ਗੁਣੋ ਵਾਲੀ ਤ੍ਰਿਕੁਟੀ ਅਥਵਾ ਜਾਗਤ ਸੁਪਨ ਸਖੋਪਤੀ ਕੀ ਤ੍ਰਿਕੁਟੀ ਕਿਸ ਪ੍ਰਕਾਰ ਛੂਟੇਗੀ ਔਰ ਸਹਜੇ ਹੀ ਸੁਖਾਲਾ ਮੁਕਤਿ ਸਰੂਪਕ ਸੁਖ ਕੈਸੇ ਪ੍ਰਾਪਤ ਹੋਵੇਗਾ॥ ਔਰ

ਆਪਣੇ ਨਿਜ ਘਰ ਕੇ ਸਚਖੰਡੀ ਮਹਿਲ ਕੋ ਕਿਸ ਜੁਗਤੀ ਦੁਆਰੇ ਪਛਾਨਣਾਂ ਕਰੀਏਗਾ ਜਿਸ ਕਰਕੇ ਦਿਬ ਦ੍ਰਿਸ਼ਟੀ ਕੀ ਨਦਰ ਖੁਲ ਕਰ ਹਉਮੈ ਕੀ ਮੈਲ ਭੀ ਧੋਤੀ ਜਾਵੈ॥ ਅਥਵਾ ਬ੍ਰਹਮ ਦਰਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਇਨ ਤ੍ਰੈ ਗੁਣੀ ਕਰਮ ਕਾਂਡੋ ਸੇ ਪ੍ਰਕਾਸ਼ ਰੂਪੀ ਪ੍ਰਮਾਤਮੀ ਸਚਖੰਡੀ ਪਰਮ ਧਾਮ ਨਹੀਂ ਪ੍ਰਾਪਤ ਹੋਵੇਗਾ॥

ਮਾਝ ਮਹਲਾ ੫ ॥ *(ਅੰਗ ੯੮/੩)*

**ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥**
**ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥**
**ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ ਧਰਤੀ ਭਰਮਾਤਾ॥**
**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ॥੩॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਗੁਰ ਉਪਦੇਸ਼ ਕੇ ਧਾਰੇ ਬਿਨਾਂ ਯੇਹ ਜੀਵ ਭਾਵੇਂ ਕਿਤਨੇ ਹੀ ਖਟਿ ਸ਼ਾਸਤ੍ਰ ਕੇ ਨਿਰਨੇ ਕੋ ਬਿਚਾਰ ਕਰਕੇ ਮੁਖ ਸੇ ਗਯਾਨ ਜਗਤ ਵਿਖੇ ਕਥਨ ਕਰਤਾ ਫਿਰੇ॥ ਔਰ ਬਾਹਰ ਮੁਖੀ ਅਨੇਕ ਪ੍ਰਕਾਰੀ ਪੂਜਾ ਕਰਕੇ ਬਹੁ ਰੰਗੀ ਤਿਲਕ ਲਗਾਨੇ॥ ਫਿਰ ਅਠਿ ਸਠਿ ਤੀਰਥੋਂ ਕੇ ਇਸ਼ਨਾਨ ਕਰਨੇ। ਔਰ ਨੇਤੀ ਧੋਤੀ ਆਦਿਕ ਨਿਵਲੀ ਕਰਮ ਕਰਨੇ। ਸੋ ਨਿਵਲੀ ਕਰਮ ਇਸ ਪ੍ਰਕਾਰ ਕਰਤੇ ਹੈਂ॥ ਆਪਣੀ ਕੁਲ ਆਂਦਰਾਂ ਨਿਕਾਲ ਕਰਕੇ ਧੋਵਤੇ ਹੈਂ॥ ਔਰ ਨੇਤੀ ਧੋਤੀ ਇਸ ਪ੍ਰਕਾਰ ਕਰਤੇ ਹੈਂ॥ ਏਕ ਬਰੀਕ ਕਪੜਾ ਪਾਣੀ ਕੇ ਸਾਥ ਮੁਖ ਕੇ ਰਸਤੇ ਡਾਲ ਕਰਕੇ ਗੁਦਾ ਕੇ ਰਸਤੇ ਨਿਕਾਲ ਕਰ ਫੇਰਤੇ ਹੈਂ॥ ਔਰ ਊਪਰ ਸੇ ਪਾਣੀ ਗੇਰਤੇ ਹੂਏ ਸਭੀ ਪੇਟ ਕੀ ਆਂਦਰੋਂ ਵਾਲੀ ਮੈਲ ਨਿਕਾਲਤੇ ਹੈਂ। ਸਿਧ ਜੋਗੀ ਪੁਰਸ਼ ਭੀ ਪਹਿਲੇ ਇਸ ਨਿਵਲੀ ਕਰਮ ਕੋ ਕਰਤੇ ਹੈਂ॥ ਫਿਰ ਚੁਰਾਸੀ ਆਸਨ ਭੀ ਨਿਆਰੇ ਨਿਆਰੇ ਲਗਾਵਣੇ ਕਰਤੇ ਹੈਂ॥ ਪਦਮ ਆਸਨ। ਸਹਿਜ ਆਸਨ। ਗੁਦਾ ਅਡੀ ਆਸਨ। ਕ੍ਰਪਾਲੀ ਆਸਨ। ਮੋਰ ਪੰਖ ਆਸਨ। ਬਗਲਾਸਨ। ਹਨੂੰਮਾਨ ਆਸਨ। ਲੰਬਾਸਨ। ਇਤਿਆਦੀ ਚੌਰਾਸੀ ਆਸਨ ਲਗਾਤੇ ਹੈਂ॥ ਪਰ ਇਨ ਕਰਮੋਂ ਕੇ ਕਰਨੇ ਸੇ ਇਸ ਮਨ ਕੋ ਸ਼ਾਂਤੀ ਨਹੀਂ ਪ੍ਰਾਪਤ ਹੋਤੀ ਔਰ ਅਨੇਕੋਂ ਹੀ ਬਰਸੋਂ ਤਕ ਅਨੇਕ ਪ੍ਰਕਾਰੀ ਜਪ ਮੰਤ੍ਰ ਅਰਾਧਨ ਕਰਕੇ ਤਪਸਿਆ ਭੀ ਕਰੀ॥ ਫਿਰ ਦਸੋਂ ਦਿਸ਼ਾ ਕੀ ਧਰਤੀ ਭੀ ਫਿਰ ਕਰਕੇ ਭਰਮ ਥਕੇ ਪਰ ਇਕ ਖਿਨ ਮਾਤ੍ਰ ਭੀ ਹਿਰਦੇ ਵਿਖੇ ਸ਼ਾਂਤੀ ਨ ਹੂਈ ਔਰ ਫਿਰ ਬਾਰੰ ਬਾਰ ਹੀ ਭੇਖੀ ਜੋਗੀ ਪੁਰਸ਼ ਉਠ ਉਠ ਕਰਕੇ ਉਸੀ ਫਿਰੇ ਹੂਏ ਤੀਰਥੋਂ ਕੀ ਧਰਤੀ ਪਰ ਧਾਂਵਨਾ ਕਰਤਾ ਹੈ॥

ਅਥਵਾ ਸਰੂਪ ਅਵਰਣਿ ਕਰਮ ਕਾਂਡੀ ਜੋਗੀ ਪੁਰਸ਼ ਬਾਰੰ ਬਾਰ ਜਨਮ ਮਰਨ ਵਿਖੇ ਧਾਂਵਨਾਂ ਕਰੇ ਹੈਂ॥

ਗਉੜੀ ਮਾਲਾ ਮਹਲਾ ੫ ॥ *(ਅੰਗ ੨੧੬/੪)*

ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥ ੧ ॥ ਰਹਾਉ ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥ ੧ ॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥ ੨ ॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥ ੩ ॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥ ੪ ॥

*ਅਰਥ*— ਸ੍ਰੀ ਗੁਰੂ ਜੀ ਕਰਮ ਕਾਂਡੀਓਂ ਕੇ ਪਰਥਾਏ ਸ਼ਬਦ ਉਚਾਰਨ ਕਰੇ ਹੈਂ॥ ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕੇ ਨਾਮ ਬਿਨਾ ਔਰ ਜਿਤਨੇ ਬਾਹਰ ਮੁਖੀ ਕਰਮ ਕ੍ਰਿਆ ਕੇ ਕਰਤਬ ਹੈ ਸੋ ਸਭੀ ਬਿਅਰਥ ਹੀ ਨਿਸਫਲ ਮਿਥਿਆ ਰੂਪ ਹੈ॥ ਅਥਵਾ ਉਸ ਪ੍ਰਮਾਤਮਾ ਕੀ ਜੋਤਿ ਕੇ ਸਾਥ ਇਸ ਜੀਵ ਆਤਮਾ ਕੀ ਜੋਤਿ ਮਿਲਾਏ ਬਿਨਾ ਔਰ ਦੂਸਰੇ ਜਪ ਤਪ ਆਦੀ ਸੰਝਮੋ ਕੇ ਜੋ ਕਰਮ ਕਮਾਵਤੇ ਹੈਂ। ਸੋ ਸਚਖੰਡੀ ਦਰਬਾਰ ਸੇ ਉਰੇ ਹੀ ਯਮ ਪੁਰੀ ਕੀ ਜਗਾਤ ਵਿਖੇ ਲੂਟੇ ਖੋਏ ਜਾਤੇ ਹੈਂ॥ ਪ੍ਰਭੂ ਕੇ ਨਾਮ ਬਿਨਾ ਜੋ ਕਰਮ ਕਾਂਡੀ ਪੁਰਸ਼ ਚੰਦਰੈਣੀ ਬਰਤ ਨੇਮੋ ਕੇ ਸੰਞਮ ਵਿਖੇ ਰਹਿਤ ਰਖਤਾ ਹੈ। ਸੋ ਤਿਨ੍ਹੋਂ ਬਰਤ ਨੇਮੋ ਕੀ ਕਰਨੀ ਕਾ ਇਕ ਫੁਟੀ ਹੂਈ ਕੌਡੀ ਭੀ ਮੁਲ ਨ ਪੜਾ। ਕਿਉਂਕਿ ਆਗੇ ਨਿਰੰਕਾਰੀ ਸਚਖੰਡੀ ਦਰਬਾਰ ਵਿਖੇ ਇਨ ਕਰਮੋ ਸੇ ਬਿਨਾ ਔਰ ਹੀ ਨਿਆਰਾ ਜੋਤੀ ਜੋਤਿ ਮਿਲਾਣੇ ਵਾਲਾ ਚਲਣ ਹੈ। ਉਸ ਨਿਰੰਕਾਰੀ ਦਰਬਾਰ ਵਿਖੇ ਇਨ ਤ੍ਰੈਗੁਣੀ ਕਰਮੋਂ ਕਾ ਚਲਣ ਕਾਮ ਨਹੀਂ ਆਤਾ॥ ਯੇਹ ਕਰਮ ਕਾਂਡੀ ਪੁਰਸ਼ ਭਾਵੇਂ ਕਿਤਨੇ ਹੀ ਤੀਰਥੋਂ ਕੇ ਇਸ਼ਨਾਨ ਕਰਕੇ ਸਭ ਧਰਤੀ ਕੋ ਫਿਰ ਕਰ ਭਰਮ

ਆਵੇ॥ ਤਉਂ ਭੀ ਆਗੇ ਸਚਖੰਡੀ ਦਰਬਾਰ ਵਿਖੇ ਯੇਹ ਬਾਹਰ ਮੁਖੀ ਕਰਮੋ ਕੇ ਕਰਤਬ ਕਾਮ ਨਹੀਂ ਆਤੇ॥ ਯੇਹ ਕਰਮ ਤੋ ਸਿਰਫ ਜਗਤ ਵਡਿਆਈ ਕੇ ਦਿਖਲਾਵੇ ਮਾਤਰ ਹੀ ਕਰਤੇ ਹੈਂ ਸੋ ਵਹਾਂ ਕਬੂਲ ਕੈਸੇ ਪੜੈਂਗੇ॥ ਹਰਿ ਪਰੇਮ ਬਿਨਾ ਯੇਹ ਪੁਰਸ਼ ਚਾਰੋ ਬੇਦੋਂ ਕਾ ਉਚਾਰਨ ਕਰਨੇ ਵਾਲਾ ਮੁਖਾਗਰ ਪਾਠੀ ਭੀ ਹੋਵੇ ਤਿਸਕੋ ਭੀ ਸਚਖੰਡੀ ਮਹਿਲ ਵਿਖੇ ਜਾਣਾ ਨਹੀਂ ਮਿਲੇਗਾ॥ ਔਰ ਜੇ ਕਰ ਸਰਬ ਵਿਦਯਾ ਕੇ ਜ਼ਾਨਣੇ ਵਾਲਾ ਭੀ ਹੈ॥ ਫਿਰ ਤਿਸਨੇ ਪ੍ਰਕਾਸ਼ ਰੂਪੀ ਸ਼ੁਧ ਬ੍ਰਹਮ ਲਾਲ ਅਖਸ਼ਰ ਦੇਖ ਕਰਕੇ ਨਹੀਂ ਬੂਝਿਆ ਤਾਂ ਉਸਕਾ ਪੜਨਾ ਗੁੜਨਾ ਸਭੀ ਝਖਾਂ ਮਾਰਨ ਕੀ ਨਿਆਂਈਂ ਹੈ॥ ਅਥਵਾ ਪੜ੍ਹਿਆ ਨਹੀਂ ਝਖਾਂ ਹੀ ਮਾਰਤਾ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੋ ਯੇਹ ਸਾਰ ਬੀਚਾਰ ਰੂਪੀ ਹਮਨੇ ਸ਼ਬਦ ਬਚਨ ਕਹਿ ਹੈ। ਜੋ ਪੁਰਸ਼ ਇਨਕੋ ਬਿਚਾਰ ਕਰਕੇ ਕੁਮਾਵੇਗਾ ਸੋ ਇਸ ਸੰਸਾਰ ਸਾਗਰ ਸੇ ਪਾਰ ਉਤਰੇਗਾ॥ ਸੋ ਸਾਰ ਰੂਪੀ ਬਿਚਾਰ ਕਾ ਨਿਰਨਾ ਯੇਹ ਹੈ॥ ਬ੍ਰਹਮਦਰਸ਼ੀ ਸਤਿਗੁਰੋ ਕੀ ਤਨ ਮਨ ਧਨ ਕਰਕੇ ਸੇਵਾ ਕਰੋ ਔਰ ਜੋਤੀ ਜੋਤਿ ਮਿਲਾਏ ਕਰਕੇ ਲਾਲ ਨਾਮ ਕਾ ਧਯਾਨ ਰੂਪੀ ਅਰਾਧਨਾ ਕਰੋ॥ ਫਿਰ ਆਪਣੇ ਮਨ ਕੇ ਹਉਮੈ ਗੁਮਾਨ ਕੋ ਤਯਾਗਨਾ ਕਰੋ॥ ਇਨ ਤੀਨੋ ਬਚਨੋ ਕੇ ਧਾਰਨ ਕਰਨੇ ਕਰਕੇ ਅਭੇਦ ਮੁਕਤੀ ਕੋ ਪ੍ਰਾਪਤ ਹੋਵੋਗੇ॥

ਗਉੜੀ ਮਹਲਾ ੧ ॥ਅਸਟਪਦੀਆ॥ *(ਅੰਗ ੨੨੯/੭)*

**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥**
**ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥ ੭॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਜੋਤੀ ਜੋਤਿ ਮਿਲਾਣੇ ਵਾਲੇ ਲਾਲ ਨਾਮ ਕੇ ਦੇਖੇ ਬਿਨਾਂ ਜੋ ਪੁਰਸ਼ ਮਾਇਆ ਦਾਸੀ ਕੇ ਤ੍ਰਿਗੁਣੀ ਕਰਮੋਂ ਕੀ ਸੇਵਾ ਕਰਤੇ ਹੈਂ ਤਿਨਹਾਂ ਕੋ ਬ੍ਰਹਮ ਲਾਲ ਠਾਕਰ ਨਦਰੀ ਨਹੀਂ ਆਤਾ॥ ਕਿਉਂਕਿ ਵੋਹ ਬਾਹਰ ਮੁਖੀ ਕਰਮੋਂ ਕਾ ਪਾਣੀ ਰਿੜਕਤੇ ਬਿਰੋਲਤੇ ਹੈਂ॥ ਫਿਰ ਤਿਨਹਾਂ ਕੋ ਨਾਮ ਰੂਪੀ ਦਹੀਂ ਕੇ ਬਿਨਾਂ ਪ੍ਰਮਾਤਮਾ ਰੂਪੀ ਮਾਖਨ ਕਿਸ ਪ੍ਰਕਾਰ ਸੇ ਪ੍ਰਾਪਤ ਹੋਏ ਸਕਤਾ ਹੈ॥ ਅਥਵਾ ਨਹੀਂ ਹੋਏ ਸਕਤਾ॥

ਗਉੜੀ ਸੁਖਮਨੀ ਮ: ੫ ॥ਅਸਟਪਦੀ॥ *(ਅੰਗ ੨੬੫/੧੧)*

**ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿੰਮ੍ਰਿਤਿ ਵਖਿਆਨ॥**
**ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ਸਗਲ ਤਿਆਗਿ ਬਨ ਮਧੇ ਫਿਰਿਆ॥**
**ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥**

**ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥**
**ਨਹੀ ਤੁਲਿ ਰਾਮ ਨਾਮ ਬੀਚਾਰ॥ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥**
**ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥**
**ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥**
**ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥**
**ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥**
**ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਅੰਤ੍ਰਿ ਮੁਖੀ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਲਾਲ ਨਾਮ ਕੋ ਤਿਆਗ ਕਰਕੇ ਜੋ ਪੁਰਸ਼ ਬਾਹਰ ਮੁਖੀ ਅਨੇਕ ਪ੍ਰਕਾਰ ਕੇ ਤ੍ਰੈ ਗੁਣੀ ਜਪ ਤਪੁ ਕਰਤਾ ਸਰੋਦੀ ਗਿਆਨ ਧਿਆਨ ਕਰਤਾ ਹੈ॥ ਔਰ ਪੰਡਤ ਲੋਕ ਹੋਏ ਕਰਕੇ ਛੇ ਸ਼ਾਸਤ੍ਰੋਂ ਕੇ ਵਾ ਸਤਾਈ ਸਿੰਮ੍ਰਤੀਓ ਕੇ ਕਥਾ ਵਖਿਆਣ ਕਰਕੇ ਸੁਣਾਤਾ ਹੈ॥ ਔਰ ਜੋਗਾ ਹਭਿਆਸ ਕਾ ਸਾਧਕ ਹੋਏ ਕਰਕੇ ਅਨੇਕ ਪ੍ਰਕਾਰ ਕੇ ਕਰਮੋ ਧਰਮੋ ਕੀ ਕ੍ਰਿਆ ਕੋ ਕਰਤਾ ਹੈ॥ ਫਿਰ ਵਿਰਾਗੀ ਤਿਆਗੀ ਬਣ ਕਰਕੇ ਸਰਬ ਕੋ ਛੋਡ ਅਨੇਕ ਜੰਗਲੋ ਵਿਖੇ ਘੂਮਤਾ ਫਿਰਤਾ ਹੈ॥ ਇਸ ਪ੍ਰਕਾਰ ਸੇ ਅਨੇਕ ਹੀ ਸਾਧਨੋ ਕੇ ਜਤਨ ਭੀ ਕਰਤਾ ਫਿਰੇ॥ ਔਰ ਅਨੇਕੋ ਹੀ ਪੁਨ ਦਾਨ ਕੇ ਸਹਿਤ ਰਤਨ ਮੋਤੀਓਂ ਕੋ ਡਾਲ ਕਰ ਹਮਨ ਜਗ ਕਰੇ॥ ਫਿਰ ਤਿਸ ਹਮਨ ਕੁੰਡ ਵਿਖੇ ਆਪਣੇ ਸਰੀਰ ਕੋ ਰਤੀ ਰਤੀ ਕੇ ਵਜਨ ਜਿਤਨਾ ਕਟ ਕਟ ਕਰਕੇ ਡਾਲੇ॥ ਔਰ ਅਨੇਕ ਪ੍ਰਕਾਰ ਕੇ ਕਠਿਨ ਚੰਦਰੈਣੀ ਬਰਤੋ ਕੇ ਸੰਜਮ ਸਾਧਨ ਭੀ ਕਰੇ। ਪਰ ਯੇਹ ਸਭੀ ਕਰਮ ਪ੍ਰਕਾਸ਼ ਰੂਪੀ ਰਾਮ ਨਾਮ ਕੇ ਬਰਾਬਰ ਨਹੀਂ ਉਤਰਤੇ॥ ਅਥਵਾ ਗੁਰਮੁਖ ਪੁਰਸ਼ ਕੇ ਇਕ ਵਾਰ ਨਾਮ ਜਪਨੇ ਕੇ ਤੁਲ ਭੀ ਕਰਮ ਨਹੀਂ ਹੈ॥ ੧॥ ਔਰ ਤਿਯਾਗੀ ਸਿਧ ਪੁਰਸ਼ ਹੋਏ ਕਰਕੇ ਨੌ ਖੰਡੋ ਕੀ ਪ੍ਰਿਥਵੀ ਭੀ ਫਿਰ ਲੇਵੇ॥ ਔਰ ਯੋਗ ਬਲ ਕੀ ਸਿਧੀ ਸੇ ਪ੍ਰਾਣ ਕਲਾ ਕੋ ਇਸਥਿਤ ਕਰਕੇ ਚਿਰੰਕਾਲ ਤਕ ਭੀ ਯੇਹ ਪੁਰਸ਼ ਜੀਵੈ॥ ਫਿਰ ਮਹਾਂ ਤਿਆਗੀ ਵਿਰਾਗੀ ਉਦਾਸੀਨ ਹੋਏ ਕਰਕੇ ਬਹੁਤ ਤਪਸਵੀ ਭੀ ਬਣ ਜਾਵੈ॥ ਔਰ ਹਮਨ ਕੁੰਡ ਕੀ ਅਗਨੀ ਵਿਖੇ ਆਪਣੇ ਪ੍ਰਾਣਾਂ ਕੋ ਭੀ ਹੋਮ ਕਰ ਦੇਵੇ। ਫਿਰ ਦਾਨੀ ਹੋਏ ਕਰਕੇ ਕੰਚਨ ਕੇ ਭੂਖਨ ਔਰ ਘੋੜੇ ਹਾਥੀ ਵਾ ਪ੍ਰਿਥਵੀ ਕਾ ਦਾਨ ਭੀ ਕਰੇ ਰਾਜੇ ਬਲ ਕੀ ਨਿਆਈ॥ ਔਰ ਪੇਟ ਸੇ ਆਪਣੀ ਆਂਦਰੋਂ ਕੋ ਨਿਕਾਲ ਕਰਕੇ ਧੋਣੇ ਵਾਲਾ ਨਿਵਲੀ ਕਰਮ ਭੀ ਕਰੇ ਫਿਰ ਸਿਧੋ ਕੇ ਚੌਰਾਸੀ

ਆਸਨੋ ਕੋ ਭੀ ਕਰ ਲੇਵੈ॥ ਔਰ ਜੈਨੀ ਬਣ ਕਰਕੇ ਜੈਨ ਮਾਰਗ ਕੇ ਕਠਿਨ ਸਾਧਨੋਂ ਕੇ ਸੰਝਮ ਭੀ ਕਰ ਲੇਵੈ॥ ਫਿਰ ਇਕ ਅੱਖ ਫਰਕਨੇ ਕੇ ਨਿਮਖ ਨਿਮਖ ਬਿਲਮ ਵਿਖੇ ਬੜੀ ਫੁਰਤੀ ਸੇ ਪੁਰਜਾ ਪੁਰਜਾ ਕਰਕੇ ਆਪਣੇ ਸਰੀਰ ਕੋ ਕਟਾਇ ਦੇਵੇ ਤਬ ਭੀ ਇਸ ਮਨਮੁਖ ਪੁਰਸ਼ ਕੀ ਹਉਮੈ ਹੰਕਾਰ ਵਾਲੀ ਅਗਿਆਨ ਕੀ ਮੈਲ ਨਹੀਂ ਮਨ ਸੇ ਜਾਤੀ। ਔਰ ਜਿਤਨੇ ਬਾਹਰ ਮੁਖੀ ਤ੍ਰੈ ਗੁਣੀ ਕਰਮ ਧਰਮ ਹੈਂ ਸੋ ਪ੍ਰਕਾਸ਼ ਰੂਪੀ ਹਰਿ ਲਾਲ ਨਾਮ ਕੇ ਸਮਾਨ ਬਰਾਬਰ ਨਹੀਂ ਹੈਂ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈ। ਤਿਸ ਪ੍ਰਕਾਸ਼ ਰੂਪੀ ਜੋਤਿ ਮੰਤ੍ਰੀ ਨਾਮ ਕੋ ਸਿਮਰਨ ਕਰਕੇ ਇਸ ਸੰਸਾਰ ਵਿਚੋਂ ਇਕ ਗੁਰਮੁਖ ਪੁਰਸ਼ ਨੇ ਹੀ ਮੁਕਤ ਗਤ ਜੋਤੀ ਜੋਤਿ ਮਿਲਾਣੇ ਵਾਲੀ ਪਾਈ ਹੈ॥ ਔਰ ਸਭੀ ਕਰਮ ਕਾਂਡੀ ਪੁਰਸ਼ ਕਰਮ ਭਰਮ ਵਿਖੇ ਭੂਲੇ ਹੈਂ॥

ਗਉੜੀ ਬਾਵਨ ਅਖਰੀ ਮਹਲਾ ੫ ॥ ਪਉੜੀ॥ *(ਅੰਗ ੨੫੩/੯)*

**ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥ ਪੂਰਕੁ ਕੁੰਭਕ ਰੇਚਕ ਕਰਮਾਤਾ॥**
**ਙਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥**
**ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥**
**ਉਆ ਤੇ ਊਤਮੁ ਗਨਉ ਚੰਡਾਲਾ॥ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੯॥**

*ਅਰਥ*—ਸ੍ਰੀ ਗੁਰੂ ਜੀ ਙਙੇ ਅਖਰ ਦੁਆਰਾ ਕਰਮ ਕਾਂਡੀਓਂ ਕੇ ਪਰਥਾਏਂ ਸ਼ਬਦ ਕਹਿ ਹੈਂ॥ ਬ੍ਰਹਮ ਲਾਲ ਕੇ ਜੋਤੀ ਜੋਤਿ ਮਿਲਾਣੇ ਵਾਲੇ ਨਾਮ ਕੋ ਜਪੇ ਦੇਖੇ ਬਿਨਾਂ ਯੇਹ ਕਰਮ ਕਾਂਡੀ ਪੁਰਸ਼ ਛੇਉਂ ਸਾਸਤ੍ਰੋਂ ਕੇ ਜਾਨਣੇ ਵਾਲਾ ਗਿਯਾਤ ਗੇਹਿ ਪਠਤਿ ਭੀ ਹੋਵੈ॥ ਪੂਰਕ ਸਜੀ ਸੁਰ ਨਾਸਕਾ ਕੀ। ਕੁੰਭਕ ਖਬੀਸੁਰ ਨਾਸਕਾ ਕੀ। ਰੇਚਿਕ ਵਿਚਕਾਰਲੀ ਸੁਰ ਨਾਸਕਾ ਕੀ॥ ਇਸੀ ਤੀਨੋਂ ਨਾਸਕਾਂ ਕੀ ਸੁਰੋਂ ਦੁਆਰੇ ਪ੍ਰਾਣਾਂ ਯਾਮ ਕਾ ਕਰਮ ਭੀ ਕਰੇ॥ ਔਰ ਅਨੇਕ ਪ੍ਰਕਾਰ ਕੇ ਗਿਆਨ ਧਿਆਨ ਕਰਨੇ ਵਾਲਾ ਸਰਬ ਤੀਰਥੋਂ ਕਾ ਇਸਨਾਨੀ ਭੀ ਹੋਵੈ॥ ਔਰ ਪਵਿਤ੍ਰ ਰਸੋਈ ਵਿਖੇ ਭੋਜਨ ਆਪਣੇ ਹਾਥੋਂ ਸੇ ਬਣਾਏ ਕਰਕੇ ਭੀ ਖਾਤਾ ਹੋਵੈ। ਫਿਰ ਕਿਸੀ ਪੁਰਸ਼ ਕੇ ਸਾਥ ਨ ਲਗਣੇ ਸੋਹਣੇ ਵਾਸਤੇ ਜੰਗਲ ਉਦਿਆਨ ਵਿਖੇ ਜਾਏ ਨਿਵਾਸ ਭੀ ਕਰੇ॥ ਅਥਵਾ ਜੰਗਲੀ ਅਸਥਾਨ ਕੀ ਪਵਣ ਵਿਖੇ ਜਾਏ ਕਰਕੇ ਆਪਣੀ ਹੱਥੀਂ ਪਵਿੱਤਰ ਭੋਜਨ ਬਣਾਏ ਕਰਕੇ ਖਾਵੇ॥ ਇਤਿਆਦੀ ਅਨੇਕੋਂ ਹੀ ਕਰਮ ਸਾਧਨੋਂ ਕੋ ਭੀ ਕਰੇ॥ ਜੇ ਕਰ ਪ੍ਰਕਾਸ਼ ਰੂਪੀ ਰਾਮ ਨਾਮ ਕੇ ਸਾਥ ਇਸ ਕਰਮ ਕਾਂਡੀ ਪੁਰਸ਼ ਕਾ ਪਰੇਮ ਪਿਆਰ ਨਹੀਂ ਹੈ॥ ਤੋ ਫਿਰ ਜਿਤਨੇ ਕਰਮ ਉਸ ਨੇ ਕੀਏ ਹੈਂ॥ ਸੋ ਸਭੀ ਬਿਅਰਥ ਨਿਸਫਲ ਹੀ ਕੀਏ ਹੈਂ॥ ਸ੍ਰੀ ਪੰਚਮ

ਨਾਨਕ ਦੇਵ ਜੀ ਕਹਿ ਹੈਂ॥ ਇਨ ਕਰਮ ਕਾਂਡੀ ਪੁਰਸ਼ੋਂ ਸੇ ਵੋਹ ਚੰਡਾਲ ਪੁਰਸ਼ ਹੀ ਚੰਗਾ ਹੈ॥ ਜਿਸ ਕੇ ਹਿਰਦੇ ਵਿਖੇ ਗੋਪਾਲ ਲਾਲ ਪ੍ਰਗਟ ਹੋਵੈ ਹੈ॥

ਗਉੜੀ ਥਿਤੀਂ ਕਬੀਰ ਜੀ ਕੀ॥ *(ਅੰਗ ੩੪੩/੧੫)*

**ਦੁਬਿਧਾ ਮੇਟਿ ਖਿਮਾ ਗਹਿ ਰਹਹੁ॥ ਕਰਮ ਧਰਮ ਕੀ ਸੂਲ ਨ ਸਹਹੁ॥੭॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ॥ ਹੇ ਕਰਮ ਕਾਂਡੀ ਪੁਰਸ਼ ਆਪਣੇ ਮਨ ਕੀ ਹਉਮੈ ਰੂਪੀ ਦੁਵੈਤ ਕੋ ਮਿਟਾਇ ਕਰਕੇ ਜੋਤੀ ਜੋਤਿ ਮਿਲਾਣੇ ਵਾਲੀ ਖਿਮਾਂ ਸਾਂਤੀ ਕੋ ਧਾਰਨਾਂ ਕਰੋ॥ ਔਰ ਬਾਹਰ ਮੁਖੀ ਤ੍ਰੈ ਗੁਣੋਂ ਵਾਲੀ ਕਰਮ ਧਰਮ ਕੀ ਸੂਲੀ ਪੀੜਾ ਕੋ ਮਤਿ ਸਹਾਰਨਾਂ ਕਰੋ॥

ਬਿਹਾਗੜੇ ਕੀ ਵਾਰ ਸਲੋਕ ਮ: ੩॥ *(ਅੰਗ ੫੫੧/੩)*

**ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ॥**
**ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ॥**
**ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ॥**

***ਅਰਥ***— ਸ੍ਰੀ ਗੁਰੂ ਜੀ ਜੀਵ ਕੇ ਬੰਧਨੋਂ ਕੇ ਪਰਥਾਏਂ ਸ਼ਬਦ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਲਾਲ ਨਾਮ ਕੇ ਦੇਖੇ ਜਪੇ ਬਿਨਾਂ ਯੇਹ ਜੋ ਤ੍ਰੈ ਗੁਣੀ ਅਨੇਕ ਪ੍ਰਕਾਰੀ ਕਰਮ ਧਰਮ ਹੈਂ ਸੋ ਸਭੀ ਜਨਮ ਮਰਨ ਕੇ ਬੰਧਨ ਵਿਖੇ ਡਾਲਣੇ ਵਾਲੇ ਹੈਂ॥ ਅਥਵਾ ਯੇਹ ਪਾਪ ਪੁੰਨ ਕਾ ਹੀ ਸਨਬੰਧ ਰੂਪ ਕਰਮ ਧਰਮ ਹੈਂ॥ ਔਰ ਮੈਂ ਮੇਰੀ ਕੀ ਮਮਿਤਾ ਕਾ ਜੋ ਮੋਹ ਕਰਨਾ ਹੈ ਸੋ ਯੇਹ ਭੀ ਬੰਧਨ ਬੇੜੀ ਕਾ ਰੂਪ ਹੈ॥ ਔਰ ਯੇਹ ਜੋ ਪੁਤਰ ਇਸਤਰੀ ਹੈ ਸੋ ਗ੍ਰਿਸਤ ਆਸ਼ਰਮ ਕੇ ਕਾਮ ਧੰਧਿਓਂ ਕਾ ਬੀਜ ਰੂਪ ਹੈ॥ ਔਰ ਯਹਾਂ ਯਹਾਂ ਹਮ ਦੇਖਤੇ ਹੈਂ ਵਹਾਂ ਵਹਾਂ ਹੀ ਮਾਇਆ ਕੀ ਹਉਮੈ ਜੇਵੜੀ ਕਾ ਬੰਧਨ ਸੰਨਬੰਧ ਬਣਿਆ ਹੂਆ ਹੈ॥ ਜਿਸਕੋ ਫਾਸੀ ਕਹਿਤੇ ਹੈਂ॥ ਤੀਸਰੇ ਨਾਨਕ ਦੇਵ ਜੀ ਕਹਿ ਹੈਂ॥ ਯੇਹ ਜੀਵ ਪ੍ਰਕਾਸ਼ ਰੂਪੀ ਸਚੇ ਨਾਮ ਬਿਨਾਂ ਜਿਤਨੇ ਕਰਮੋ ਕੀ ਕਿਰਤ ਔਰ ਵਰਤਨ ਵਰਤਤੇ ਹੈਂ ਸੋ ਸਭੀ ਅੰਧ ਰੂਪ ਹੈ॥

ਧਨਾਸਰੀ ਮਹਲਾ ੫॥ *(ਅੰਗ ੬੭੪-੫)*

**ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥**
**ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥**

ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥ਰਹਾਉ॥
ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ॥੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਯੇਹ ਕਰਮ ਕਾਂਡੀ ਪੁਰਸ਼ ਲਾਲ ਨਾਮ ਕੇ ਜਪੇ ਦੇਖੇ ਬਿਨਾਂ ਅਨੇਕ ਪ੍ਰਕਾਰ ਕੀ ਪੂਜਾ ਕਰਨੀ ਔਰ ਵਰਤ ਰਖਣੇ ਮਸਤਕ ਊਪਰ ਤਿਲਕ ਲਗਾਵਣੇ ਤੀਰਥੋ ਕੇ ਇਸ਼ਨਾਨ ਕਰਨੇ ਔਰ ਅਨੇਕ ਪ੍ਰਕਾਰੀ ਪੁੰਨ ਦਾਨ ਕਰਨੇ ਔਰ ਮੁਖਿ ਸੇ ਮੀਠੇ ਬਚਨੋਂ ਕੋ ਭੀ ਬੋਲੇ॥ ਇਨ ਕਰਮੋਂ ਕੇ ਸੰਝਮ ਕਰਨੇ ਕਰਕੇ ਭੀ ਪ੍ਰਕਾਸ਼ ਰੂਪੀ ਪ੍ਰਭੂ ਸੁਆਮੀ ਨਹੀਂ ਪਤੀਜਤਾ ਅਥਵਾ ਪ੍ਰਸੰਨ ਨਹੀਂ ਹੋਤਾ॥ ਇਕ ਉਸ ਪ੍ਰਭੂ ਕਾ ਜੋਤਿ ਮੰਤ੍ਰੀ ਨਾਮ ਸਿੰਮਰਨੇ ਕਰਕੇ ਹੀ ਇਸ ਜੀਵ ਕੇ ਮਨ ਕੋ ਸ਼ਾਂਤੀ ਰੂਪ ਸੁਖ ਚੈਨ ਪ੍ਰਾਪਤ ਹੋਤਾ ਹੈ ਔਰ ਤਿਸ ਲਾਲ ਨਾਮ ਕੋ ਪਾਵਨੇ ਕੇ ਵਾਸਤੇ ਅਨੇਕ ਪ੍ਰਕਾਰ ਕੇ ਕਰਮ ਕਾਂਡੀ ਲੋਗ ਬਹੁਤ ਭਾਂਤ ਕੇ ਜਤਨ ਕਰਕੇ ਹਾਰੇ ਹੈਂ। ਪਰ ਵੋਹ ਪ੍ਰਮਾਤਮੀ ਖੰਡੇ ਧਾਰੀ ਅਉਖਾ ਰਸਤਾ ਨਹੀਂ ਪਾਏ ਸਕੇ॥ ਔਰ ਅਨੇਕ ਪ੍ਰਕਾਰ ਕੇ ਮੰਤਰ ਸਿਧੀ ਵਾਲੇ ਜਪ ਕਰਨੇ। ਔਰ ਅਨੇਕ ਪ੍ਰਕਾਰੀ ਕਠਿਨ ਤਪਸਿਆ ਕਰਨੀ॥ ਔਰ ਸਭੀ ਤੀਰਥ ਯਾਤਰਾ ਕੀ ਪ੍ਰਿਥਵੀ ਕਾ ਰਟਨ ਕਰਤੇ ਫਿਰਨਾ॥ ਔਰ ਪੁਠੇ ਲਟਕ ਕਰ ਉਰਧੀ ਤਪਸਿਆ ਕਰਨੀ॥ ਇਸ ਬਿਧ ਕੀ ਕਠਿਨ ਤਪਸਿਆ ਕੇ ਕਰਮ ਕਰਨੇ ਕਰਕੇ ਭੀ ਕੁਦਰਤ ਕਾਨੂੰਨ ਕਾ ਮਾਲਕ ਅਨੰਤ ਪ੍ਰਕਾਸ਼ੀ ਠਾਕਰ ਨਹੀਂ ਭੀਜੈ ਔਰ ਪਤੀਜੇ ਹੈ॥ ਵੋਹ ਕੁਲ ਮਾਲਕ ਠਾਕਰ ਇਕ ਜੋਤੀ ਜੋਤਿ ਮਿਲਾਣੇ ਵਾਲੀ ਸਹਿਜ ਜੋਗ ਕੀ ਜੁਗਤੀ ਦੁਆਰੇ ਹੀ ਜਾਣਿਆ ਪਛਾਣਿਆ ਜਾਤਾ ਹੈ॥

ਆਸਾ ਕੀ ਵਾਰ ਮ: ੧॥ *(ਅੰਗ ੪੭੦/੧੬)*

ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥
ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥
ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥
ਕਹੁ ਨਾਨਕ ਨਿਹਚਉ ਧਿਆਵੈ॥ਵਿਣੁ ਸਤਿਗੁਰ ਵਾਟ ਨ ਪਾਵੈ॥੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋ ਕਰਮ ਕਾਂਡੀ ਪੁਰਸ਼ ਬ੍ਰਹਮ ਲਾਲ ਕੇ ਦੇਖਣੇ ਜਪਨੇ ਵ੍ਹਾਲਾ ਧਿਆਨ ਛੋਡ ਕਰਕੇ ਤ੍ਰੈਗੁਣੀ ਕਰਮੋਂ ਕੇ ਅਨੇਕ ਪ੍ਰਕਾਰੀ ਪੁਸਤਕ ਪੜ੍ਹਤਾ ਹੈ॥ ਔਰ ਸੰਧਿਆ ਤ੍ਰਪਣ ਆਦੀ ਕਰਮ ਝਗੜਨੇ ਵਾਲਾ ਕਰਤਾ ਹੈ॥ ਫਿਰ ਪਥਰ ਸਿਲਾ ਕੀ ਮੂਰਤ ਪੂਜਨ ਕਰਕੇ ਬਗਲੇ ਕੀ ਨਿਆਈ ਸਮਾਧੀ ਕੋ ਲਗਾਏ ਬੈਠਤਾ ਹੈ॥ ਔਰ ਮੁਖ ਸੇ ਭੀ ਝੂਠੇ ਅਸ਼ੁਭ ਬਿਭੂਖਣ ਰੂਪ ਲੋਭਾ ਲਾਲਚ ਵਾਲੇ ਸਲੋਕ ਪੜ੍ਹਤਾ ਹੂਆ ਕਹੇ ਹੈ ਕੇ ਯੇਹ ਬਹੁਤ ਸਾਰ ਰੂਪੀ ਫਲਦਾਇਕ ਬਚਨ ਹੈਂ॥ ਔਰ ਤ੍ਰੈਗੁਣੀ ਮਾਇਕ ਪੜਦਿਓ ਪਟਲੋ ਕੇ ਪਸਾਰਨੇ ਵਾਲਾ ਕਥਾਨਕ ਹਾਲ ਹੀ ਬਿਚਾਰਨਾ ਕਥਨ ਕਰਤੇ ਹੈਂ॥ ਔਰ ਜਗਤ ਕੇ ਦਿਖਲਾਵੇ ਵਾਸਤੇ ਹੀ ਗਲੇ ਵਿਖੇ ਮਾਲਾ ਡਾਲਤੇ ਹੈਂ॥ ਫਿਰ ਮਸਤਕ ਕੇ ਊਪਰ ਕਈ ਕਿਸਮ ਕੇ ਤਿਲਕ ਲਗਾਵਤੇ ਹੈਂ॥ ਇਸ਼ਨਾਨ ਕਰਨੇ ਕੇ ਵਾਸਤੇ ਅਥਵਾ ਕਰਮ ਕਿਰਤ ਊਪਰ ਬੈਠਨੇ ਕੇ ਵਾਸਤੇ ਰੇਸ਼ਮੀ ਯਾ ਸੂਤਰੀ ਦੋਏ ਧੋਤੀਆਂ ਭੀ ਰਖਤੇ ਹੈਂ॥ ਜੋ ਗੁਰਮੁਖ ਪੁਰਸ਼ੋਂ ਕਾ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਦਰਸ਼ਨੀ ਕਰਮ ਕਰਨਾ ਜਾਣੇਗਾ॥ ਫਿਰ ਵੋਹ ਤ੍ਰੈਗੁਣੀ ਕਰਮੋ ਧਰਮੋ ਕੀ ਕ੍ਰਿਤ ਕੋ ਫੋਕਟ ਫੋਖੇ ਹੀ ਦ੍ਰਿੜ ਨਿਸ਼ਚੇ ਕਰਕੇ ਸਮਝੇਗਾ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਯੇਹ ਪੁਰਸ਼ ਪ੍ਰਪਕ ਨਿਸ਼ਚੇ ਸੇ ਆਪਣੇ ਹਿਰਦੇ ਵਿਖੇ ਧਿਆਨ ਕਰਕੇ ਸਮਝੇ ਕੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋ ਕੇ ਉਪਦੇਸ਼ ਧਾਰੇ ਬਿਨਾਂ ਮੁਕਤੀ ਕਾ ਰਸਤਾ ਕੋਈ ਨਹੀਂ ਪਾਵੇਗਾ॥

ਰਾਗੁ ਆਸਾ ਕਬੀਰ ਜੀ॥ *(ਅੰਗ ੪੭੬/੩)*

ਰਹਾਉ॥ ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ॥ ੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥ ੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ॥
ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ॥ ੪॥

*ਅਰਥ*— ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਲਾਲ ਕੇ ਜਪੇ ਦੇਖੇ ਬਿਨਾਂ ਯੇਹ ਮਨਮੁਖੀ ਕਰਮ ਕਾਂਡੀ ਪੁਰਸ਼ ਸੁਚ ਪਵਿਤ੍ਰਤਾ ਕੇ ਅੰਨ ਬਨਾਣੇ ਲੀਏ ਬਰਤਨਾਂ ਕੋ ਮਾਂਝ ਕਰਕੇ ਦਾਲ ਭਾਜੀ ਕੀ ਰਸੋਈ ਬਨਾਣੇ ਵਾਸਤੇ ਊਪਰ ਚਾੜ੍ਹਤੇ ਹੈਂ। ਔਰ ਨੀਚੇ ਲਕੜੀਆਂ

ਧੋਏ ਕਰਕੇ ਜਲਾਵਣਾ ਕਰਤੇ ਹੈਂ॥ ਔਰ ਪ੍ਰਿਥਵੀ ਕੋ ਖੋਦ ਕਰਕੇ ਦੋਇ ਚੁਲੇ ਭੀ ਪਹਿਲੇ ਬਣਾਏ ਲੇਤੇ ਹੈਂ॥ ਫਿਰ ਵੋਹ ਵੈਸ਼ਨੋ ਕਰਮ ਕਾਂਡੀ ਪੁਰਸ਼ ਕੈਸੇ ਹੈਂ॥ ਜੋ ਸਾਰੇ ਹੀ ਹੰਗਤਾ ਮਮਿਤਾ ਰੂਪੀ ਮਾਨਸ ਖਾਤੇ ਹੈਂ॥ ਅਥਵਾ ਆਪਣੇ ਸਰੀਰ ਕੇ ਅੰਗ ਭੀ ਸਭੀ ਮਾਨਸ ਕੇ ਹੀ ਬਣੇ ਹੂਏ ਹੋਤੇ ਹੈਂ ਜਿਨ ਕੇ ਸਾਥ ਅੰਨ ਭੋਜਨ ਤਿਆਰ ਕਰਕੇ ਖਾਤੇ ਹੈਂ ਇਸ ਵਾਸਤੇ ਸਭੀ ਮਾਨਸ ਖਾਣੇ ਹੀ ਹੂਏ॥ ਓਹ ਪਾਪੀ ਅਪਰਾਧੀ ਕਰਮ ਕਾਂਡੀ ਪੁਰਸ਼ ਇਸ ਜਗਤ ਵਿਖੇ ਠਗਾਊ ਬੇਰ ਕੀ ਨਿਆਈਂ ਦਿਖਲਾਵੇ ਮਾਤ੍ਰ ਮੁਖ ਸੇ ਆਪਣੇ ਆਪ ਕੋ ਪਵਿਤ੍ਰ ਵੈਸ਼ਨੋ ਅਪਰਸ ਕਹਾਤੇ ਹੈਂ॥ ਔਰ ਸਦਾ ਸਦਾ ਹੀ ਕਰਮ ਕਰਤਬ ਕੇ ਅਭਿਮਾਨ ਵਿਖੇ ਫਿਰਤੇ ਹੂਏ ਆਪਣੇ ਸੰਗੀ ਵਾ ਸਰਬ ਕੁਟੰਬੀਓ ਕੋ ਭੀ ਨਰਕ ਕੂਪ ਵਿਖੇ ਡਬੋਤੇ ਹੈਂ॥ ਜਿਸ ਜਿਸ ਤਰਫ ਕਿਸੀ ਪੁਰਸ਼ ਨੇ ਆਪਣਾ ਮਨ ਲਗਾਇਆ ਹੈ॥ ਉਸੀ ਤਰਫ ਹੀ ਲਗ ਕਰਕੇ ਵੈਸੇ ਹੀ ਮਨਮਤਿ ਕੇ ਅਨਸਾਰ ਕਰਮ ਕਮਾਵਤੇ ਹੈਂ॥ ਸ੍ਰੀ ਕਬੀਰ ਜੀ ਕਹਿ ਹੈਂ॥ ਜਿਨ੍ਹੋ ਪੁਰਸ਼ੋਂ ਨੇ ਤ੍ਰੈਗੁਣੀ ਕਰਮ ਕਾਂਡ ਕਾ ਤਿਆਗ ਕਰਕੇ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਦਰਸ਼ੀ ਸਤਿਗੁਰੂ ਕਾ ਉਪਦੇਸ਼ ਧਾਰਨ ਕੀਆ ਹੈ॥ ਫਿਰ ਵੋਹ ਜਨਮ ਮਰਨੇ ਕੇ ਗੇੜ ਵਿਖੇ ਭੀ ਨਹੀਂ ਆਵੇਂਗੇ॥

ਸੂਹੀ ਮਹਲਾ ੫ ॥ *(ਅੰਗ ੭੪੭/੧੫)*

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਲਾਲ ਨਾਮ ਕੇ ਜਪੇ ਦੇਖੇ ਬਿਨਾ ਬਾਹਰ ਮੁਖੀ ਤ੍ਰੈਗੁਣੀ ਜੋ ਅਨੇਕ ਪ੍ਰਕਾਰ ਕੇ ਕਰਮ ਧਰਮ ਕਰਤੇ ਹੈਂ॥ ਸੋ ਸਭੀ ਪਖੰਡ ਰੂਪ ਹੀ ਨਦਰੀ ਆਤੇ ਹੈਂ॥ ਕਿਉਂਕਿ ਇਨ ਤ੍ਰੈਗੁਣੀ ਕਰਮੋ ਧਰਮੋ ਕੀ ਕ੍ਰਿਤ ਕੋ ਯਮਰਾਜਾ ਕਾ ਜਗਾਤੀ ਡੰਨ ਭਰਨੇ ਕਾ ਮਸੂਲ ਹੀ ਲੂਟ ਲੇਤਾ ਹੈ॥ ਤਾਂਤੇ ਇਹ ਹਾਨੀ ਕਾਰਕ ਮਿਥਿਆ ਕਰਮੋ ਧਰਮੋ ਕੋ ਤਿਆਗ ਕਰਕੇ ਜੋਤੀ ਜੋਤਿ ਮਿਲਾਣੇ ਵਾਲੇ ਨਿਰਬਾਣ ਰੂਪੀ ਬ੍ਰਹਮ ਲਾਲ ਕਰਤੇ ਕੇ ਯਸ ਕੀਰਤਨ ਕੋ ਗਾਵਨਾ ਕਰੋ॥ ਜਿਸ ਕੋ ਏਕ ਨਿਮਖ ਮਾਤ੍ਰ ਸਿਮਰਨ ਕਰਨੇ ਕਰਕੇ ਯੇਹ ਪ੍ਰਾਣੀ ਜਨਮ ਮਰਨ ਸੇ ਛੂਟ ਜਾਵੈ ਹੈ।

ਬਿਲਾਵਲੁ ਮਹਲਾ ੪ ॥ਅਸਟਪਦੀਆ॥ *(ਅੰਗ ੮੩੪/੮)*

**ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ॥**

ਮਨਮੁਖਿ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥ ੬ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਛੇ ਸ਼ਾਸਤ੍ਰ ਚਾਰੋ ਬੇਦ ਔਰ ਅਠਾਰਾਂ ਪੁਰਾਣ ਯੇਹੀ ਉਪਦੇਸ਼ ਉਚਾਰਣ ਕਰਤੇ ਹੈਂ॥ ਕੇ ਸਭੀ ਸੰਸਾਰੀ ਪੁਰਸ਼ ਆਪੋ ਆਪਣੀ ਕੁਲ ਕੀ ਮਰਿਆਦਾ ਵਾਲਾ ਧਰਮ ਕਮਾਵਣਾ ਦ੍ਰਿੜ ਕਰੋ। ਔਰ ਖਟਿ ਕਰਮੋ ਕੇ ਅਚਾਰੋਂ ਕੋ ਭੀ ਧਾਰਨ ਕਰੋ॥ ਦਿਬ ਦ੍ਰਿਸ਼ਟੀ ਕੇ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਹੀਣ ਮਨਮੁਖਿ ਅੰਧੇ ਪੁਰਸ਼ ਕਰਮ ਕਾਂਡੋ ਕੇ ਭਰਮ ਪਾਖੰਡ ਵਿਖੇ ਲੂਟੇ ਵਿਗੂਚੇ ਹੂਏ ਲੋਭ ਲਹਿਰ ਕੇ ਦਰਯਾਏ ਵਿਖੇ ਬੇੜੀ ਭਰਕੇ ਡਬੋਤੇ ਹੈਂ॥ ਅਥਵਾ ਆਪਣੇ ਲਾਲਚ ਕੇ ਵਾਸਤੇ ਕਰਮ ਧਰਮ ਕਮਾਵਤੇ ਹੈਂ॥

ਬਿਲਾਵਲੁ ਮਹਲਾ ੪ ॥ਅਸਟਪਦੀਆ॥ *(ਅੰਗ ੮੩੫/੩)*

ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ॥
ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥ ੭ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਬ੍ਰਹਮ ਲਾਲ ਕੋ ਜਪੇ ਦੇਖੇ ਬਿਨਾਂ ਕਰਮ ਕਾਂਡੀ ਪੁਰਸ਼ ਜੋ ਮਨਮਤ ਕੇ ਹਠ ਕਰਕੇ ਤ੍ਰੈਗੁਣੀ ਕਰਮ ਕਾਂਡ ਕੀ ਕਮਾਈ ਕਰਤਾ ਹੈ ਸੋ ਸਭੀ ਨਿਸਫਲ ਹੋਏ ਜਾਣੋ॥ ਦ੍ਰਿਸ਼ਟਾਂਤ॥ ਜੈਸੇ ਬਾਲਕ ਖੇਲਣੇ ਕੇ ਲੀਏ ਰੇਤ ਕੇ ਘਰ ਬਣਾਵਤੇ ਹੈਂ॥ ਫਿਰ ਸਮੁੰਦਰ ਕੀ ਉਛਾਲੀ ਲਗਣੇ ਸੇ ਗਿਰ ਜਾਤੇ ਹੈਂ॥ ਵੈਸੇ ਹੀ ਮਨਮੁਖਿ ਪੁਰਸ਼ੋ ਕੇ ਕਰਮ ਕੀਏ ਹੂਏ ਬਿਅਰਥ ਹੀ ਜਾਤੇ ਹੈਂ ਕਿਛੂ ਲਾਭ ਪ੍ਰਾਪਤ ਨਹੀਂ ਹੋਤਾ॥

ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ॥ *(ਅੰਗ ੮੭੩/੯)*

ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥ ੧ ॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧ ॥ਰਹਾਉ ॥
ਗਇਆ ਪਿੰਡੁ ਭਰਤਾ ॥ਬਨਾਰਸਿ ਅਸਿ ਬਸਤਾ ॥ਮੁਖਿ ਬੇਦ ਚਤੁਰ ਪੜਤਾ ॥੨ ॥
ਸਗਲ ਧਰਮ ਅਛਿਤਾ ॥ਗੁਰ ਗਿਆਨ ਇੰਦ੍ਰੀ ਦ੍ਰਿੜਤਾ॥
ਖਟੁ ਕਰਮ ਸਹਿਤ ਰਹਤਾ ॥ ੩ ॥
ਸਿਵਾ ਸਕਤਿ ਸੰਬਾਦੰ॥ ਮਨ ਛੋਡਿ ਛੋਡਿ ਸਗਲ ਭੇਦੰ॥
ਸਿਮਰਿ ਸਿਮਰਿ ਗੋਬਿੰਦੰ॥ ਭਜੁ ਨਾਮਾ ਤਰਸਿ ਭਵ ਸਿੰਧੰ॥ ੪ ॥

***ਅਰਥ***— ਸ੍ਰੀ ਨਾਮ ਦੇਵ ਜੀ ਕਰਮ ਕਾਂਡੀਓ ਕੇ ਪਰਥਾਏ ਸ਼ਬਦ ਉਚਾਰਨ ਕਰਤੇ ਹੈਂ॥ ਬ੍ਰਹਮ ਲਾਲ ਕੇ ਦੇਖੇ ਔਰ ਜਪੇ ਬਿਨਾ ਜੋ ਪੁਰਸ਼ ਤ੍ਰੈਗੁਣੀ ਕਰਮ ਕਾਂਡ ਕਰਤੇ ਹੈਂ ਹਮਨ ਕੁੰਡ ਵਿਖੇ ਘੋੜਾ ਭੇਟਾ ਕਰਕੇ ਅਸਮੇਧ ਯਗ ਕਰਨਾ॥ ਪੁਰਖ ਕੇ ਬਰਾਬਰ ਸੋਨਾ ਚਾਂਦੀ ਅੰਨ ਆਦਿਕ ਤਕੜੀ ਊਪਰ ਚਾਹੜ ਕਰਕੇ ਤੁਲਾ ਕੇ ਦਾਨ ਕਰਨਾ॥ ਔਰ ਪਰਾਗਿ ਰਾਜ ਤੀਰਥ ਵਿਖੇ ਇਸ਼ਨਾਨ ਕਰਨਾ॥ ਯੇਹ ਪੁਰਸ਼ ਤ੍ਰੈਗੁਣੀ ਕਿ ਓਤਨੇ ਹੀ ਕਰਮ ਕਰੇ ਤਉ ਭੀ ਪ੍ਰਕਾਸ਼ ਰੂਪੀ ਬ੍ਰਹਮ ਲਾਲ ਹਰ ਨਾਮ ਕੇ ਯਸ ਕੀਰਤਨ ਕਰਨੇ ਕੇ ਬਰਾਬਰ ਪੂਰੇ ਨਹੀਂ ਉਤਰੇਂਗੇ॥ ਤਾਂਤੇ ਹੇ ਕਰਮ ਕਾਂਡੀ ਪੁਰਸ਼ੋਂ ਕੇ ਆਲਸੀ ਮਨ ਤੁਮ ਆਪਣੇ ਉਪਜਾਣੇ ਵਾਲੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਜਪਨਾ ਕਰੋ॥ ਔਰ ਗਿਆਸਰ ਦੈਂਤ ਕੇ ਗਇਆ ਤੀਰਥ ਕੇ ਊਪਰ ਪਿਤਰੋ ਕੇ ਨਮਿਤ ਪਿੰਡ ਭਰਨੇ। ਔਰ ਬਨਾਰਸ ਕਾਂਸ਼ੀ ਵਿਖੇ ਮੁਕਤ ਕੇ ਵਾਸਤੇ ਗ੍ਰਿਹ ਬਣਾਏ ਨਿਵਾਸ ਕਰਨਾ॥ ਔਰ ਮੁਖਿ ਜਬਾਨੀ ਕੰਠ ਕਰਕੇ ਚਾਰੋ ਬੇਦੋ ਕਾ ਪਾਠੀ ਭੀ ਹੋਵੇ॥ ਔਰ ਸਰਬ ਕਰਮੋ ਕੇ ਗ੍ਰਿਹਣ ਕਰਨੇ ਵਾਲਾ ਧਰਮੀ ਪੁਰਸ਼ ਭੀ ਹੋਵੇ॥ ਫਿਰ ਸਰੋਦੀ ਗੁਰ ਗਿਆਨ ਦੁਆਰੇ ਆਪਣੇ ਦਸੋ ਇੰਦ੍ਰੀਆਂ ਕੋ ਦ੍ਰਿੜ ਕਰਨੇ ਵਾਲਾ ਭੀ ਹੋਵੇ॥ ਔਰ ਖਟ ਕਰਮੋ ਕੀ ਨਿਯਮੀ ਰਹਿਤ ਵਿਖੇ ਭੀ ਰਹਿਣੇ ਵਾਲਾ ਭੀ ਹੋਵੈ। ਖਟ ਕਰਮ ਯੇਹ ਹੈਂ॥ ਆਪ ਭੀ ਯਗ ਕਰਨਾ ਔਰ ਦੂਸਰੇ ਸੇ ਭੀ ਕਰਵਾਣਾ॥ ਵਿਦਿਆ ਆਪ ਪੜਨੀ ਔਰ ਦੂਸਰੇ ਕੋ ਪੜਾਵਨੀ॥ ਆਪ ਭੀ ਦਾਨ ਦੇਵਣਾ ਔਰ ਦੂਸਰੇ ਸੇ ਭੀ ਦਿਵਾਵਣਾ॥ ਆਪ ਸੰਧਿਆ ਕਰਨੀ ਔਰ ਦੂਸਰੇ ਸੇ ਕਰਵਾਣੀ ਇਤਿਆਦੀ ਖਟ ਕਰਮ ਹੈਂ॥ ਔਰ ਸਿਵ ਜੀਵ ਆਤਮਾ ਕੇ ਪਖ ਵਿਖੇ ਵਾ ਸ਼ਕਤ ਮਾਇਆ ਕੇ ਪਖ ਵਿਖੇ ਝਗੜਾ ਸੰਬਾਧ ਕਰਨਾ॥ ਤਾਂ ਤੇ ਹੇ ਕਰਮ ਕਾਂਡੀ ਪੁਰਸ਼ੋ ਤੁਮ ਆਪਣੇ ਮਨ ਔਰ ਤਨ ਸੇ ਸਗਲੇ ਕਰਮ ਭੇਦੋ ਕੋ ਤਿਆਗ ਕਰਕੇ ਪ੍ਰਕਾਸ਼ ਰੂਪੀ ਗੋਬਿੰਦ ਨਾਮ ਕੋ ਜੋਤੀ ਜੋਤਿ ਮਿਲਾਏ ਕਰਕੇ ਸਿਮਰਨਾ ਕਰੋ॥ ਸ੍ਰੀ ਨਾਮ ਦੇਵ ਜੀ ਕਹਿ ਹੈਂ ਹੇ ਪ੍ਰਾਣੀ ਫਿਰ ਤੁਮ ਇਸ ਭਵਜਲ ਸੰਸਾਰ ਸੇ ਜਨਮ ਮਰਨ ਕੋ ਮੇਟ ਕਰਕੇ ਤਰ ਜਾਓਗੇ॥

ਰਾਮਕਲੀ ਕੀ ਵਾਰ ਸਲੋਕ ਮ: ੫ ॥ *(ਅੰਗ ੯੬੦/੫)*

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥

ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ॥
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥

*ਅਰਥ*— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਯੇਹ ਕਰਮ ਕਾਂਡੀ ਪੁਰਸ਼ ਮਨ ਕੇ ਅੰਦਰੋਂ ਭੀ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਸੇ ਹੀਨ ਅੰਧਾ ਹੈ॥ ਔਰ ਬਾਹਰੋ ਭੀ ਪਰਾਏ ਪ੍ਰਕਾਸ਼ ਕੇ ਆਸਰੇ ਦੇਖਣੇ ਵਾਲਾ ਪਰ ਪ੍ਰਕਾਸ਼ੀ ਅੰਧਾ ਹੈ॥ ਔਰ ਮਿਥਿਆ ਮਾਇਆ ਕੇ ਵਾਸਤੇ ਮਿਥਿਆ ਹੀ ਲਾਲਚ ਵਾਲੇ ਸ਼ਲੋਕ ਆਦੀ ਗਾਣੇ ਗਾਤਾ ਹੈ॥ ਔਰ ਮਨ ਕੋ ਧੋਏ ਕਰਕੇ ਸਰੀਰ ਊਪਰ ਤਿਲਕ ਚਕ੍ਰ ਬਣਾਏ ਹੂਏ ਮਾਇਆ ਲਾਲਚ ਕੋ ਬਹੁ ਧਾਵਨਾ ਕਰਤਾ ਫਿਰੈ ਹੈ॥ ਔਰ ਤਿਸ ਕਰਮ ਕਾਂਡੀ ਪੁਰਸ਼ ਕੇ ਮਨ ਅੰਦਰੋਂ ਹਉਮੈ ਰੂਪੀ ਮੈਲ ਨਹੀਂ ਜਾਤੀ॥ ਇਸ ਵਾਸਤੇ ਬਾਰੰਬਾਰ ਜਨਮ ਮਰਨ ਵਿਖੇ ਆਵੈ ਜਾਵੈ ਹੈ॥ ਅਗਿਆਨ ਨਿਦ੍ਰਾ ਕਾ ਅਵਰਿਆ ਹੂਆ ਔਰ ਕਾਮ ਚੇਸ਼ਟਾ ਕਾ ਸੰਤਾਪਿਆ ਹੂਆ ਦਿਖਲਾਵੇ ਮਾਤਰ ਮੁਖ ਸੇ ਹਰਿ ਹਰਿ ਸ਼ਬਦ ਉਚਾਰਨ ਕਰੇ ਹੈਂ॥ ਫਿਰ ਐਸੇ ਕਹਿ ਹੈਂ ਕੇ ਹਮ ਵੈਸ਼ਨਵ ਧਰਮ ਕੇ ਧਾਰਨੇ ਵਾਲੇ ਖਟ ਕਰਮੀ ਪੁਰਸ਼ ਹੈਂ॥ ਇਨ ਤ੍ਰੈਗੁਣੀ ਕਰਮ ਰੂਪੀ ਫੋਕੇ ਤੁਹੁ ਕੋ ਕੁਟਣੇ ਕਰਕੇ ਕਿਆ ਲਾਭਕਾਰੀ ਫਲ ਪ੍ਰਾਪਤ ਹੋਵੇਗਾ॥ ਅਥਵਾ ਕਿਛੁ ਨਹੀਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸੰਤ ਭਗਤ ਰੂਪੀ ਹੰਸੋ ਕੀ ਸਭਾ ਵਿਖੇ ਮਨਮੁਖੀ ਕਰਮ ਕਾਂਡੀ ਬਗਲਾ ਪੁਰਸ਼ ਬੈਠਾ ਹੂਆ ਸੰਤ ਰੂਪੀ ਹੰਸ ਨਹੀਂ ਬਣ ਸਕਤਾ॥ ਕਿਉਂਕਿ ਉਸ ਮਨਮੁਖੀ ਬਗਲੇ ਪੁਰਸ਼ ਕੀ ਮਾਇਆ ਮਛੀ ਵਿਖੇ ਤ੍ਰਿਸ਼ਨਾ ਕੀ ਤਾਰ ਲਗੀ ਰਹਿਤੀ ਹੈ॥ ਫਿਰ ਜਿਸ ਵਕਤ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕੀ ਹੰਸ ਸਭਾ ਵਿਖੇ ਵੀਚਾਰ ਰੂਪੀ ਨਿਰਣਾ ਕਰਕੇ ਦੇਖਿਆ ਜਾਤਾ ਹੈ। ਤੋ ਫਿਰ ਮਨਮੁਖੀ ਕਰਮ ਕਾਂਡੀ ਬਗਲੇ ਪੁਰਸ਼ੋਂ ਕੇ ਸਾਥ ਹੰਸ ਰੂਪੀ ਬ੍ਰਹਮ ਦਰਸ਼ੀ ਸੰਤ ਜਨੋ ਕਾ ਜੋੜ ਮੇਲ ਨਹੀਂ ਬਣ ਸਕਤਾ। ਕਿਉਂਕਿ ਸੰਤ ਰੂਪੀ ਹੰਸ ਪੁਰਸ਼ੋਂ ਕਾ ਰਾਮ ਨਾਮ ਰੂਪੀ ਮੋਤੀ ਹੀਰਾ ਚੋਗਾ ਚੁਗਣਾ ਹੋਤਾ ਹੈ। ਔਰ ਮਨਮੁਖੀ ਬਗਲੇ ਪੁਰਸ਼ ਵਿਸ਼ੇ ਵਿਕਾਰ ਰੂਪੀ ਔਰ ਪਾਪ ਰੂਪੀ ਡਡੂ ਮਛੀਆਂ ਕੋ ਖੋਜਨੇ ਭਾਲਣੇ ਜਾਤੇ ਹੈਂ॥

ਮਾਰੂ ਮਹਲਾ ੧ ॥ *(ਅੰਗ ੧੦੨੪/੩)*

ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥

ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥ ੧੦॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਕਰਮ ਕਾਂਡੀ ਮੂਰਖ ਪੁਰਸ਼ ਬ੍ਰਹਮ ਲਾਲ ਕੇ ਜਪੇ ਦੇਖੇ ਬਿਨਾ ਤ੍ਰੈਗੁਣੀ ਕਰਮ ਕਾਂਡੋਂ ਕੇ ਧਰਮ ਕਰਨੇ ਸੇ ਜੋਤੀ ਜੋਤਿ ਮਿਲਾਣੇ ਵਾਲੀ ਮੁਕਤੀ ਮਾਂਗਤੇ ਹੈਂ। ਔਰ ਪ੍ਰਕਾਸ਼ ਰੂਪੀ ਅਫੁਰ ਮੁਕਤੀ ਕੀ ਪ੍ਰਾਪਤ ਜੋਤਿ ਸਰੂਪੀ ਅਨਹਦ ਸ਼ਬਦਿ ਕੇ ਸੁਣਨੇ ਜਪਨੇ ਵਾਲੀ ਸਲਹਿਤਾ ਕਰਨੇ ਸੇ ਹੋਤੀ ਹੈ। ਔਰ ਬ੍ਰਹਮਦਰਸ਼ੀ ਸਤਿਗੁਰੋਂ ਕੇ ਜੋਤਿ ਮੰਤ੍ਰ ਉਪਦੇਸ਼ ਰੂਪੀ ਸ਼ਬਦਿ ਧਾਰਨ ਕੀਏ ਬਿਨਾਂ ਕਿਸੀ ਕਰਮ ਕਾਂਡੀ ਪੁਰਸ਼ ਕੀ ਮੁਕਤੀ ਨਹੀਂ ਹੋਵੇਗੀ ਵੋਹ ਕਰਮ ਧਾਰੀ ਪੁਰਸ਼ ਆਪਣੇ ਕਰਮ ਕਾਂਡੀ ਪ੍ਰਪੰਚ ਵਿਖੇ ਹੀ ਭਰਮਤੇ ਰਹੇਂਗੇ ਅਨੇਕ ਕਲਪੋਂ ਕੇ ਜਨਮੋਂ ਤਕ॥

ਭੈਰਉ ਮਹਲਾ ੧ ॥ *(ਅੰਗ ੧੧੨੭/੧੦)*

ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥ ੧ ॥
ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥
ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧ ॥ਰਹਾਉ ॥
ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥ ੨ ॥
ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥
ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥ ੩ ॥
ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ॥ ੪ ॥

*ਅਰਥ*—ਸ੍ਰੀ ਗੁਰੂ ਜੀ ਤ੍ਰੈਗੁਣੀ ਕਰਮ ਕਾਂਡੀਓ ਕੇ ਪ੍ਰਥਾਏ ਸ਼ਬਦ ਉਚਾਰਨ ਕਰੇ ਹੈਂ। ਜੋਤਿ ਸਰੂਪੀ ਰਾਮ ਰੂਪ ਕੇ ਦੇਖੇ ਜਪੇ ਬਿਨਾ ਯੇਹ ਕਰਮ ਕਾਂਡੀ ਅਵਿਦਕ ਪੁਰਸ਼। ਅਨੇਕ ਪ੍ਰਕਾਰ ਕੇ ਯਗ ਹਮਨ ਪੁਨਿ ਦਾਨ ਵਾ ਪੂਜਾ ਪਾਠਿ ਔਰ ਕਠਨਿ ਤਮੋ ਗੁਣੀ ਤਪਸਿਆ ਸਾਧਨਿ ਕਰਕੇ ਸਰੀਰ ਕੋ ਦੁਖ ਦੇਤਾ ਹੂਆ ਫਿਰ ਨਿਤਾ ਪ੍ਰਤੀ ਦੁਖ ਹੀ ਸਹਾਰਤਾ ਹੈ। ਪਰ ਯੇਹ ਕਰਮ ਕਾਂਡੀ ਪੁਰਸ਼ ਪ੍ਰਕਾਸ਼ ਰੂਪੀ ਰਾਮ ਨਾਮ ਕੇ ਦੇਖੇ ਜਪੇ ਬਿਨਾਂ ਜੋਤੀ ਜੋਤਿ ਮਿਲਾਣੇ

ਵਾਲੀ ਅਫੁਰ ਮੁਕਤੀ ਨਹੀਂ ਪਾਏ ਸਕੇਂਗੇ। ਔਰ ਤਿਸ ਮੁਕਤਿ ਸਰੂਪੀ ਪ੍ਰਕਾਸ਼ ਰੂਪੀ ਹਰਿ ਲਾਲ ਨਾਮ ਕੋ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ ਹੀ ਪ੍ਰਾਪਤ ਕਰ ਲੇਤੇ ਹੈਂ। ਮਨਮੁਖੀ ਕਰਮ ਕਾਂਡੀ ਪੁਰਸ਼ ਕਾ ਰਾਮ ਨਾਮ ਕੇ ਜਪੇ ਦੇਖੇ ਬਿਨਾਂ ਇਸ ਜਗਤ ਵਿਖੇ ਬਿਰਥਾ ਹੀ ਜਨਮ ਹੂਆ ਹੈ। ਕਿਉਂਕਿ ਮਨਮੁਖੀ ਕਰਮ ਕਾਂਡੀ ਪੁਰਸ਼ ਦੰਭੁ ਪਖੰਡ ਦੁਆਰੇ ਮਾਇਆ ਇਕਤ੍ਰ ਕਰਕੇ ਵਿਸ਼ੇ ਵਿਕਾਰ ਰੂਪੀ ਬਿਖ ਜ਼ੈਹਰ ਕੋ ਹੀ ਖਾਤਾ ਹੈ। ਔਰ ਜਨਮ ਮਰਨ ਵਿਖੇ ਫਸਾਨੇ ਵਾਲੇ ਕਰਮ ਕਾਂਡੀ ਬਿਖ ਕੇ ਹੀ ਲਾਲਚ ਰੂਪੀ ਬੋਲੀ ਬੋਲਤਾ ਹੈ। ਸੋ ਐਸਾ ਆਪ ਸੁਆਰਥੀ ਲਾਲਚੀ ਕਰਮ ਕਾਂਡੀ ਪੁਰਸ਼ ਪ੍ਰਕਾਸ਼ ਰੂਪੀ ਹਰਿ ਨਾਮ ਥੀਂ ਬਿਨਾ ਨਿਹਫਲ ਕਰਮੋਂ ਵਿਖੇ ਭਰਮਤਾ ਹੂਆ ਮਰੇ ਹੈ॥ ਫਿਰ ਕਰਮ ਧਾਰੀ ਪੁਰਸ਼ ਅਨੇਕ ਪ੍ਰਕਾਰ ਕੇ ਵਿਆਕਰਣ ਆਦਿਕ ਪੁਸਤਕੋਂ ਕੇ ਪਾਠ ਉਚਾਰਨ ਕਰਤਾ ਹੂਆ ਤ੍ਰੈਕਾਲ ਕੀ ਸੰਧਿਆ ਤ੍ਰਪਣਿ ਆਦੀ ਕਰਮਾਂ ਕੋ ਕਰੇ ਹੈਂ। ਸੋ ਤ੍ਰੈਕਾਲ ਸੰਧਿਆ ਕੇ ਨਾਮ ਯੇਹ ਹੈਂ॥ ਪਰਾਤਾਕਾਲ ਕੀ ਸੰਧਿਆ ਕਰਮ॥ ਮਧਿਹਾਨ ਕੀ ਸੰਧਿਆ ਕਰਮ॥ ੨॥ ਸਾਯੰ ਕਾਲ ਕੀ ਸੰਧਿਆ ਕਰਮ॥ ੩॥ ਅਥਵਾ ਸਵੇਰ ਕੀ ਸੰਧਿਆ ਔਰ ਦੁਪਹਿਰ ਕੀ ਸੰਧਿਆ ਵਾ ਸ਼ਾਮ ਕੇ ਵਕਤ ਕੀ ਸੰਧਿਆ ਹੇ ਪ੍ਰਾਣੀ ਬ੍ਰਹਮ ਦਰਸ਼ੀ ਸਤਿਗੁਰਾਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦਿ ਸੁਣੇ ਦੇਖੇ ਬਿਨਾ ਮੁਕਤਿ ਕਹਾਂ ਸੇ ਪਾਉਗੇ ਅਥਵਾ ਨਹੀਂ ਪਾਉਗੇ॥ ਯੇਹ ਕਰਮ ਧਾਰੀ ਪੁਰਸ਼ ਪ੍ਰਕਾਸ਼ ਰੂਪੀ ਰਾਮ ਨਾਮ ਕੇ ਜਪੇ ਦੇਖੇ ਬਿਨਾ ਮਿਥਿਆ ਹੀ ਤ੍ਰੈਗੁਣੀ ਕਰਮ ਕਾਂਡੋ ਵਿਖੇ ਖਚਿਤ ਹੋਏ ਕਰਕੇ ਉਰਝ ਮਰੇ ਹੈਂ ਮਕੜੀ ਕੇ ਜਾਲ ਵਤ॥ ਔਰ ਕਈ ਪੁਰਸ਼ ਡੰਡੀ ਸੰਨਿਆਸੀ ਹੋਏ ਕਰਕੇ ਹਾਥ ਵਿਖੇ ਡੰਢਾ ਧਾਰਨ ਕਰਤੇ ਹੈਂ॥ ਔਰ ਕਈ ਪੁਰਸ਼ ਬੈਰਾਗੀ ਬ੍ਰਹਮਚਾਰੀ ਬਣ ਕਰਕੇ ਹਾਥ ਵਿਖੇ ਕਰਮੰਡਲ ਔਰ ਸਿਰ ਪਰ ਸਿਖਾ ਬੋਦੀ ਵਾ ਜੰਞੂ ਧੋਤੀ ਧਾਰ ਕਰਕੇ ਅਠਿਸਠਿ ਤੀਰਥੋਂ ਵਿਖੇ ਭਰਮਣ ਕਰੇਂ ਹੈਂ॥ ਪਰ ਨਿਜ ਸਰੂਪੀ ਪ੍ਰਕਾਸ਼ ਮਈ ਰਾਮ ਨਾਮ ਕੇ ਦੇਖੇ ਜਪੇ ਬਿਨਾ ਤਿਨਹਾਂ ਕੋ ਸ਼ਾਂਤੀ ਤ੍ਰਿਪਤੀ ਨਹੀਂ ਪ੍ਰਾਪਤ ਹੋਤੀ॥ ਔਰ ਜਿਨਹੁ ਯੁਗਿਆਸੀ ਪੁਰਸ਼ੋਂ ਨੇ ਜੋਤੀ ਜੋਤਿ ਮਿਲਾਏ ਕਰਕੇ ਹਰਿ ਹਰਿ ਲਾਲ ਨਾਮ ਕੋ ਜਪਿਆ ਦੇਖਿਆ ਹੈ ਸੋ ਇਸ ਜਨਮ ਮਰਨ ਕੇ ਸੰਸਾਰ ਸੇ ਪਾਰਗ੍ਰਾਮੀ ਹੂਏ ਹੈਂ॥ ਫਿਰ ਯੇਹ ਪੁਰਸ਼ ਭੇਖੀ ਕਰਮ ਕਾਂਡੀ ਹੋਏ ਕਰਕੇ ਆਪਣੇ ਸੀਸ ਊਪਰ ਬੜੀ ਜਟਾਂ ਜੂਟ ਕਾ ਜੂੜਾ ਮੁਕਟ ਧਾਰਨ ਕਰਕੇ ਤਨਿ ਪਰ ਭਸਮ ਲਗਾਤਾ ਹੈ॥ ਔਰ ਬਸਤਰਾਂ ਕੋ ਛੋਡ ਕਰਕੇ ਨਾਂਗਾ ਬਣ ਬੈਠਤਾ ਹੈ॥ ਇਨ ਕਰਮੋਂ ਕੇ ਕਰਨੇ ਸੇ ਭੇਖੀ ਪੁਰਸ਼ੋਂ ਕੋ ਪ੍ਰਕਾਸ਼ ਰੂਪੀ ਰਾਮ ਨਾਮ ਕੇ ਦੇਖੇ ਜਪੇ ਬਿਨਾਂ ਤ੍ਰਿਪਤੀ ਔਰ ਸ਼ਾਂਤੀ ਨਹੀਂ ਹੋਤੀ॥ ਆਪਣੇ ਪੂਰਬਲੇ ਕਰਮੋਂ ਕੀ ਕ੍ਰਿਤ ਕੇ ਬਾਂਧੇ ਹੁਏ ਭੇਖੀ ਹੂਏ ਹੈਂ॥

ਭੈਰਉ ਮਹਲਾ ੫ ॥ (ਅੰਗ ੧੧੫੧/੧੩)

**ਸੋਈ ਕੁਚੀਲੁ ਕੁਦਰਤਿ ਨਹੀ ਜਾਨੈ॥ ਲੀਪਿਐ ਥਾਇ ਨ ਸੁਚਿ ਹਰਿ ਮਾਨੈ॥**
**ਅੰਤਰੁ ਮੈਲਾ ਬਾਹਰੁ ਨਿਤ ਧੋਵੈ॥ ਸਾਚੀ ਦਰਗਹਿ ਅਪਨੀ ਪਤਿ ਖੋਵੈ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਸੋਈ ਮਨਮੁਖੀ ਪਾਪ ਆਤਮਾ ਕੁਚੀਲ ਕੁਰਹਿਤੀਏ ਪੁਰਸ਼ ਹੈਂ॥ ਜੋ ਜੋਤਿ ਪ੍ਰਕਾਸ਼ੀ ਸ਼ਬਦ ਕੁਦਰਤ ਕੋ ਨਹੀਂ ਦੇਖਣਾ ਜਾਨਤੇ ਔਰ ਬਾਹਰ ਮੁਖੀ ਸੁਚਿ ਪਵਿਤ੍ਰਤਾ ਕੇ ਲੀਏ ਚੌਂਕੇ ਵਿਖੇ ਯਾਂ ਕਿਸੀ ਕਰਮ ਕਾਂਡ ਕੇ ਅਰੰਭੁ ਅਸਥਾਨ ਵਿਖੇ ਲੇਪਣ ਦੇਤੇ ਹੈਂ। ਸੋ ਇਸ ਲੇਪਣ ਦੇਣੇ ਕੀ ਸੁਚਿ ਪਵਿਤ੍ਰਤਾ ਕੋ ਪ੍ਰਕਾਸ ਰੂਪੀ ਹਰਿ ਪ੍ਰਭੂ ਨਹੀਂ ਮਨਜੂਰ ਕਰਤਾ॥ ਔਰ ਇਨ ਕਰਮ ਕਾਂਡੀ ਪੁਰਸ਼ੋਂ ਕਾ ਅੰਦਰੋਂ ਮਨ ਤੋ ਪਾਪੋਂ ਕੀ ਹਉਮੈ ਮੈਲ ਕਰਕੇ ਮੈਲਾ ਮਲੀਨ ਹੈ॥ ਫਿਰ ਬਾਹਰੋਂ ਨਿਤ ਹੀ ਤਨਿ ਕੋ ਧੋਵਤੇ ਹੈਂ। ਅਥਵਾ ਬਾਹਰੋਂ ਸਰੀਰ ਕੋ ਵਾ ਪ੍ਰਿਥਵੀ ਕੋ ਧੋਣੇ ਵਾਲੇ ਮਨਿ ਮਲੀਨ ਮੈਲੇ ਪੁਰਸ਼ਾਂ ਕੋ ਅਕਾਲ ਪੁਰਖ ਕੀ ਸਚਖੰਡੀ ਸਚੀ ਦਰਗਾਹ ਵਿਖੇ ਖੁਆਰੀ ਬਿਪਤੀ ਹੋਏ ਕਰਕੇ ਲਾਣਤੀ ਤਬਕ ਮਿਲੇਗਾ॥

ਸਾਰੰਗ ਕੀ ਵਾਰ ਸਲੋਕੁ ਮ: ੩ ॥ (ਅੰਗ ੧੨੪੭/੯)

**ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥**
**ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ॥ ੧॥**

*ਅਰਥ*— ਜਿਨਹੋਂ ਮਨਿ ਮੁਖਿ ਅਵਿਦਕ ਪੁਰਸ਼ੋਂ ਨੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਜਪਨਾ ਦੇਖਣਾ ਵਿਸਾਰ ਦੀਆ ਹੈ। ਅਥਵਾ ਜਿਨਹੋਂ ਪੁਰਸ਼ੋਂ ਨੇ ਬ੍ਰਹਮ ਲਾਲ ਕੇ ਸਾਥ ਆਪਣੀ ਆਤਮਾ ਕਾ ਜੋਤੀ ਜੋਤਿ ਮਿਲਾਣਾ ਵਿਸਾਰ ਦੀਆ ਹੈ। ਔਰ ਆਪਣੇ ਨਿਜ ਸਰੂਪ ਕੇ ਬਿਨਾਂ ਦੂਸਰੇ ਤ੍ਰੈਗੁਣੀ ਹੋਰ ਹੀ ਕਰਮ ਕੁਮਾਵਤੇ ਹੈਂ ਸ੍ਰੀ ਤੀਸਰੇ ਨਾਨਕ ਦੇਵ ਜੀ ਕਹਿ ਹੈਂ। ਸੋ ਭਰਮ ਰਾਜਾ ਕੀ ਯਮ ਪੁਰੀ ਵਿਖੇ ਬਧੇ ਹੂਏ ਐਸੀ ਮਾਰ ਯਮ ਗਣੋਂ ਕੀ ਖਾਵੇਂਗੇ ਜੈਸੇ ਸੰਨ ਕੇ ਉਪਰ ਚੋਰ ਪਕੜਾ ਹੂਆ ਮਾਰ ਖਾਤਾ ਹੈ॥

ਸਲੋਕ ਕਬੀਰ ਜੀ॥ (ਅੰਗ ੧੩੭੦/੩)

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥**
**ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥ ੧੦੭॥**

*ਅਰਥ*— ਸ੍ਰੀ ਕਬੀਰ ਜੀ ਕਹਿ ਹੈਂ॥ ਜੋ ਮਨਮੁਖੀ ਇਸਤ੍ਰੀ ਪੁਰਸ਼ ਰੂਪੀ ਹਰਿ ਸਿਮਰਨੇ

ਔਰ ਦੇਖਣੇ ਕੋ ਤਿਆਗ ਕਰਕੇ ਰਾਤ੍ਰ ਕੇ ਵਕਤ ਪੰਜ ਭੀਖਮੋ ਕੇ ਦੀਵੇ ਜਗਾਣੇ ਕੇ ਵਾਸਤੇ ਜਾਤੀ ਹੈ ਅਥਵਾ ਮਸਾਣਾਂ ਕੋ ਜਗਾਣੈ ਜਾਤੀ ਹੈ॥ ਵੋਹ ਸਰਪਨੀ ਕੀ ਜੂਨ ਵਿਖੇ ਉਤ੍ਰ ਕਰਕੇ ਆਪਣੇ ਬਚਿਆਂ ਕੋ ਖਾਵੇਗੀ॥

ਸਲੋਕ ਕਬੀਰ ਜੀ॥ *(ਅੰਗ ੧੩੭੦/੪)*

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥**
**ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥ ੧੦੯॥**

*ਅਰਥ—* ਸ੍ਰੀ ਕਬੀਰ ਜੀ ਕਹਿ ਹੈਂ॥ ਜੋ ਇਸਤ੍ਰੀ ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕਾ ਸਿਮਰਨ ਤਿਆਗ ਕਰਕੇ ਹੋਈ ਲਿਖਣੇ ਕਾ ਵਰਤ ਰਖੇਗੀ ਫਿਰ ਵੋਹ ਇਸਤ੍ਰੀ ਖੋਤੀ ਕਾ ਜਨਮ ਧਾਰਨ ਕਰਕੇ ਚਾਰਮਣੀ ਛਟਿ ਕਾ ਭਾਰ ਉਠਾਵੇਗੀ॥

(ਸੁਰਤਿ ਸਿਖੋਵਾਚ) ਹੇ ਕ੍ਰਿਪਾਲੂ ਆਤਮ ਬੋਧੀ ਸਤਿਗੁਰੋ ਜੋ ਪੁਰਸ਼ ਥਿਤ ਵਾਰੋਂ ਕੇ ਵਰਤ ਰਖਣੇ ਕਰਤੇ ਹੈਂ। ਸੋ ਯੇਹ ਭੀ ਗਿਆਨ ਕੇ ਹਿਧਕਾਰੀ ਹੋਤੇ ਹੈਂ ਯਾ ਕੇ ਨਹੀਂ ਇਸਕਾ ਉਤ੍ਰ ਕਹੋ ਜੀ ਕੈਸੇ ਹੈਂ॥

(ਜੋਤਿ ਆਤਮਾ ਸਤਿਗੁਰੋ ਵਾਚ) ਹੇ ਸੁਰਤਿ ਸਿਖ ਥਿਤ ਵਾਰੋਂ ਕੇ ਉਪਰ ਭੀ ਗੁਰਬਾਣੀ ਕੇ ਪ੍ਰਮਾਣਕ ਸ਼ਬਦਿ ਕਹਿਤੇ ਹੈਂ ਤੁਮ ਸੁਣੋਂ॥

ਬਿਲਾਵਲੁ ਮਹਲਾ ੩॥ *(ਅੰਗ ੮੪੩/੨)*

**ਆਪੇ ਪੂਰਾ ਕਰੇ ਸੁ ਹੋਇ॥ ਏਹਿ ਥਿਤੀ ਵਾਰ ਦੂਜਾ ਦੋਇ॥**
**ਸਤਿਗੁਰ ਬਾਝਹੁ ਅੰਧੁ ਗੁਬਾਰੁ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥**
**ਨਾਨਕ ਗੁਰਮੁਖਿ ਬੂਝੈ ਸੋਝੀ ਪਾਇ॥ ਇਕਤੁ ਨਾਮਿ ਸਦਾ ਰਹਿਆ ਸਮਾਇ॥੧੦॥**

*ਅਰਥ—* ਆਪੇ ਹੀ ਸਚਾ ਕ੍ਰਿਪਾਲੂ ਬ੍ਰਹਮ ਲਾਲ ਜਿਸ ਪੁਰਸ਼ ਕੇ ਊਪਰ ਆਪਣੀ ਜੋਤਿ ਪ੍ਰਕਾਸ਼ੀ ਕ੍ਰਿਪਾ ਦ੍ਰਿਸ਼ਟੀ ਕਰੇ ਹੈ ਵੋਹੀ ਬ੍ਰਹਮਦਰਸ਼ੀ ਪੂਰਨਿ ਸੰਤ ਮਹਾਤਮਾ ਹੋਵੇ ਹੈ॥ ਔਰ ਯੇਹ ਜੋ ਤ੍ਰੈਗੁਣੀ ਜਗਤ ਕੇ ਪੰਦ੍ਰਾਂ ਥਿਤੀ ਵਾਰ ਹੈਂ ਸੋ ਦੁਵੈਤ ਰੂਪੀ ਦੂਜੇ ਭਾਵ ਵਿਖੇ ਡਾਲਣੇ ਵਾਲੇ ਹੈਂ॥ ਔਰ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਉਦੇਸ਼ਕ ਰੋਸ਼ਨੀ ਹੋਣੇ ਸੇ ਬਿਨਾਂ ਇਸ ਸੰਸਾਰ ਵਿਖੇ ਥਿਤ ਵਾਰੋਂ ਕੀ ਪੂਜਾ ਕਰਨੇ ਕਾ ਅੰਧ ਗੁਬਾਰੀ ਅੰਧੇਰਾ ਪੜਾ ਹੂਆ ਹੈ॥ ਇਨ ਥਿਤੀ ਵਾਰੋਂ ਕੀ ਸੇਵਨਾਂ ਪੂਜਾ ਮੂਰਖ ਗੁਵਾਰੀ ਅਗਿਆਨੀ ਪੁਰਸ਼ ਹੀ ਕਰਤੇ ਹੈਂ॥ ਤੀਸਰੇ

ਗੁਰ ਨਾਨਕ ਦੇਵ ਜੀ ਕਹਿ ਹੈਂ॥ ਇਸ ਹਮਾਰੇ ਉਪਦੇਸ਼ ਵਿਚਾਰ ਕੋ ਸਮਝ ਕਰਕੇ ਕੋਈ ਗੁਰਮੁਖਿ ਪੁਰਸ਼ ਹੀ ਸੋਝੀ ਵਾਲੀ ਗਿਆਤਾ ਕੋ ਪਾਵਣਾ ਕਰੇ ਹੈ॥ ਔਰ ਪ੍ਰਕਾਸ਼ ਰੂਪੀ ਇਕ ਲਾਲ ਨਾਮ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਆਠੋਂ ਯਾਮ ਹੀ ਸਮਾਇ ਰਹੇ॥

(ਸਿਖੋਵਾਚ) ਹੇ ਪਾਪ ਮੋਚਨਿ ਸਤਿਗੁਰ ਦੇਵ ਜੀ ਥਿਤਿ ਵਾਰ ਖੰਡਨਿ ਕੇ ਪ੍ਰਥਾਏਂ ਗੁਰ ਸ਼ਬਦਿ ਭੀ ਮੈਨੇ ਸੁਣਿਆ ਹੈ॥ ਅਬ ਯੇਹ ਕਹੋ ਜੀ ਏਹ ਜੋ ਕਰਮ ਕਾਂਡੀ ਲੋਗ ਸੰਸਕਾਰੀ ਕਰਮ ਕੇ ਅਰੰਭ ਕਾਲ ਵਿਖੇ ਜਨੇਊ ਧਾਰਨ ਕਰਾਵਤੇ ਹੈਂ ਇਸ ਕੀ ਊਣਤਾ ਵਸੇਖਤਾ ਭੀ ਮੇਰੇ ਤਾਂਈ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ। ਕਿਉਂਕਿ ਯੇਹ ਜਨੇਊ ਜੀਵ ਕੇ ਸਾਥ ਪ੍ਰਲੋਕ ਵਿਖੇ ਨਹੀਂ ਜਾਤਾ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਇਸ ਸੂਤ੍ਰ ਜਨੇਊ ਕਾ ਸਤਿ ਅਸਤਿ ਵਾਲਾ ਨਿਰਣਾ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰਾ ਤੇਰੇ ਪ੍ਰਤੀ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਪ੍ਰੇਮ ਚਿਤੁ ਸੇ ਸ੍ਰਵਣ ਕਰੋ॥

ਆਸਾ ਮਹਲਾ ੧ ॥ *(ਅੰਗ ੩੫੫/੪)*

**ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ॥ ਧੋਤੀ ਟਿਕਾ ਨਾਮੁ ਸਮਾਲਿ॥**
**ਐਥੈ ਓਥੈ ਨਿਬਹੀ ਨਾਲਿ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ॥ ੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਪ੍ਰਾਣੀ ਬਾਹਰ ਮੁਖਿ ਦ੍ਰਿਸ਼ਟੀ ਵਿਖੇ ਦੇਖਣੇ ਸੇ ਇਸ ਸਰੀਰ ਕੇ ਗਲੇ ਊਪਰ ਉਤਨਾ ਚਿਰ ਹੀ ਯੇਹ ਸੂਤ੍ਰੀ ਜਨੇਊ ਪੜਾ ਹੂਆ ਪ੍ਰਮਾਣੀਕ ਹੈ। ਜਿਤਨਾ ਚਿਰ ਇਸ ਪੰਜ ਭੂਤਕ ਸਰੀਰ ਕੇ ਸਾਥ ਚੇਤੰਨ ਜੋਤਿ ਆਤਮਾ ਕਾ ਸਨਬੰਧਿ ਹੈ॥ ਜਬ ਯੇਹ ਸਾਖੀ ਚੇਤੰਨ ਜੋਤਿ ਆਤਮਾ ਇਸ ਪੰਜ ਭੂਤਕੀ ਸਰੀਰ ਕੋ ਤਿਆਗਨ ਕਰਤਾ ਹੈ ਤੋ ਫਿਰ ਸਰੀਰ ਕੇ ਸਾਥ ਸੂਤ੍ਰੀ ਜਨੇਊ ਭੀ ਯਹਾਂ ਹੀ ਜਲ ਬਲ ਜਾਤਾ ਹੈ ਪ੍ਰਲੋਕ ਵਿਖੇ ਗਮਨਿ ਨਹੀਂ ਕਰਤਾ॥ ਲਕ ਕਟ ਵਿਖੇ ਧੋਤੀ ਬਾਂਧਨੀ ਔਰ ਮਸਤਕ ਊਪਰ ਤਿਲਕ ਲਗਾਣਾ ਇਨ ਦੋਨੋ ਕਾ ਅਭਿਮਾਨ ਤਿਆਗ ਕਰਕੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਸੰਭਾਲਣਾ ਕਰੋ॥ ਸੋ ਕੈਸੇ ਵਿਸ਼ੇਸਨੋ ਵਾਲਾ ਪ੍ਰਭੂ ਕਾ ਪ੍ਰਕਾਸ਼ ਰੂਪੀ ਲਾਲ ਨਾਮ ਹੈ॥ ਜੋ ਇਸ ਲੋਕ ਵਿਖੇ ਸਰੀਰ ਕੇ ਪ੍ਰਦਖ ਇਸਥਿਤ ਹੁੰਦਿਆਂ ਹੋਇਆਂ ਭੀ। ਫਿਰ ਸਰੀਰ ਬਿਨਸਨੇ ਕੇ ਬਾਦਿ ਪ੍ਰਲੋਕ ਵਿਖੇ ਭੀ ਇਨ ਦੋਨੋਂ ਕਾਲੋਂ ਮੇ ਲਾਲ ਨਾਮ ਸੰਗੀ ਸਾਥ ਮਦਦਗਾਰ ਰਹਿਤਾ ਹੈ॥ ਤਾਂਤੇ ਹੇ ਪਿਆਰੇ ਜੀਵ ਉਸ ਲਾਲ ਨਾਮ ਕੇ ਜਪੇ ਦੇਖੇ ਬਿਨਾ ਔਰ ਦੂਸਰੇ ਮਿਥਿਆ ਤ੍ਰੈਗੁਣੀ ਕਰਮੋਂ

ਕੋ ਮਤਿ ਖੋਜਨਾ ਭਾਲਣਾ ਕਰੋ॥

(ਆਸਾ ਦੀ ਵਾਰ) ਸਲੋਕੁ ਮ: ੧ ॥ *(ਅੰਗ ੪੭੧/੨)*

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥ ੧ ॥

*ਅਰਥ*—ਸ੍ਰੀ ਗੁਰੂ ਜੀ ਸਿਧਾਂਤੀ ਔਰ ਮਿਥਿਆ ਜਨੇਊ ਕੇ ਪ੍ਰਥਾਏ ਸ਼ਬਦਿ ਕਹਿ ਹੈਂ॥ ਪਹਿਲੇ ਸਿਧਾਂਤੀ ਜਨੇਊ ਕਾ ਬਰਨਨ ਸੁਨੋ॥ ਸਰਬ ਜੀਵ ਜੰਤੋਂ ਕੇ ਊਪਰ ਜੋ ਦਇਆ ਕਰਨੀ ਹੈ ਸੋ ਯੇਹ ਦਇਆ ਰੂਪੀ ਪਹਿਲੇ ਕਪਾਸ ਹੋਵੈ॥ ਔਰ ਸਰਬ ਪਦਾਰਥੋਂ ਸੇ ਉਪਰਾਮ ਚਿਤੁ ਹੋਏ ਕਰਕੇ ਆਪਣੀ ਪਰਾਲਭਧ ਊਪਰ ਸੰਤੋਖ ਰਖਣੇ ਕਾ ਸੂਤ੍ਰਿ ਬਣਾਵੈ॥ ਫਿਰ ਯਤੀ ਬਣਿ ਕਰਕੇ ਯਤਿ ਇੰਦ੍ਰੇ ਹੋਣੇ ਵਾਲਾ ਵਟਿ ਝੜਾਵਣਾ ਕਰੇ॥ ਔਰ ਸਤਿਵਾਦੀ ਹੋਏ ਕਰਕੇ ਸਤਿ ਸਰੂਪੀ ਬ੍ਰਹਮ ਲਾਲ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲੀ ਗੰਢ ਦੇਵੈ॥ ਇਸ ਪ੍ਰਕਾਰ ਕਾ ਸਿਧਾਂਤੀ ਸਚਾ ਜਨੇਊ ਜੀਵ ਆਤਮਾ ਕੇ ਸਾਥ ਪ੍ਰਲੋਕ ਵਿਖੇ ਜਾਣੇ ਵਾਲਾ ਜੇ ਕਰ ਤੁਮਾਰੇ ਪਾਸ ਹੈ ਹੇ ਕਰਮ ਕਾਂਡੀ ਪੰਡਤਿ ਲੋਕ ਤਬ ਤੁਮ ਹਮਾਰੇ ਗਲੇ ਵਿਖੇ ਪਾਵਣਾਂ ਕਰੋ ਜੇਕਰ ਨਹੀਂ ਹੈ ਤਾਂ ਮਤਿ ਡਾਲਹੁ॥ ਔਰ ਯੇਹ ਜੋ ਸਿਧਾਂਤੀ ਹਮਾਰਾ ਸਚਾ ਜਨੇਊ ਹੈ॥ ਸੋ ਨ ਕਭੀ ਤੂਟਤਾ ਬਿਨਸਤਾ ਹੈ॥ ਔਰ ਨ ਇਸ ਕੋ ਤ੍ਰੈ ਗੁਣੋਂ ਕੀ ਮਲ ਹੀ ਲਗਤੀ ਹੈ॥ ਔਰ ਨ ਕਭੀ ਜਲਤਾ ਬਲਤਾ ਹੈ॥ ਔਰ ਨ ਆਪਣੇ ਸਰੂਪ ਸੇ ਬਦਲ ਕਰਕੇ ਕਹੀਂ ਜਾਤਾ ਹੈ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਧਨਿ ਓਹ ਮਾਨਸ ਪੁਰਸ਼ ਹੈਂ ਜੋ ਇਸ ਅਜਰੁ ਅੰਮਰੀ ਸਚੇ ਜਨੇਊ ਕੋ ਆਪਣੇ ਅੰਤਸ਼ ਕਰਣੀ ਗਲੇ ਵਿਖੇ ਪਾਏ ਕਰਕੇ ਇਸ ਸੰਸਾਰ ਵਿਚੋਹੁੰ ਚਲੇਂਗੇ॥ ਅਬ ਦੂਸਰਾ ਮਿਥਿਆ ਜਨੇਊ ਬਰਨਨ ਕਰਨਾ ਸੁਣੋ॥ ਚਾਰ ਤੰਦੋਂ ਕਾ ਸੂਤ੍ਰੀ ਜਨੇਊ ਮੁਲ ਲੈ ਕਰਕੇ ਚਊਂਕੇ ਵਿਖੇ ਬੈਠ ਕਰਿ ਸੰਸਕਾਰਿ ਹੋਣੇ ਵਾਲੇ ਬਾਲਕੋਂ ਕੇ ਗਲੇ ਵਿਖੇ ਡਾਲਤੇ ਹੈਂ॥ ਫਿਰ ਬਾਲਕੋਂ ਕੇ ਕਾਨਿ ਵਿਖੇ ਸਿਖਿਆ ਦੇਣੇ ਵਾਸਤੇ ਗੁਰ ਮੰਤਰ ਸੁਣਾਤੇ ਹੈਂ॥ ਇਸ ਪ੍ਰਕਾਰ

ਕੀ ਬਿਧ ਕਰਕੇ ਫਿਰ ਵੋਹ ਬ੍ਰਾਹਮਣ ਉਨ ਕਾ ਗੁਰੂ ਬਣਿ ਬੈਠਤਾ ਹੈ॥ ਫਿਰ ਕੁਦਰਤ ਕਾਨੂੰਨ ਕੀ ਨੇਤ੍ਰ ਕੇ ਅਨੁਸਾਰ ਵੋਹ ਬ੍ਰਾਹਮਣ ਗੁਰੂ ਭੀ ਮਰ ਜਾਤਾ ਹੈ ਔਰ ਜਨੇਊ ਪਾਣੇ ਵਾਲਾ ਸਿਖ ਭੀ ਮਰ ਜਾਵੇ ਹੈ ਔਰ ਉਨ ਕਾ ਜਨੇਊ ਭੀ ਯਹਾਂ ਹੀ ਜਲ ਕਰਕੇ ਝੜਿਆ॥ ਫਿਰ ਵੋਹ ਦੋਨੋਂ ਗੁਰੂ ਔਹ ਸਿਖ ਕਾ ਜੀਵ ਆਤਮਾ ਪ੍ਰਲੋਕ ਵਿਖੇ ਜਨੇਊ ਸੇ ਖਾਲੀ ਹੀ ਗਿਆ॥

ਆਸਾ ਕੀ ਵਾਰ ਮ: ੧॥ *(ਅੰਗ ੪੭੧/੫)*

ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥
ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥
ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥੨॥

*ਅਰਥ*— ਸ੍ਰੀ ਗੁਰੂ ਜੀ ਮਿਥਿਆ ਜਨੇਊ ਕੇ ਪ੍ਰਥਾਏਂ ਏਕ ਔਰ ਸ਼ਬਦ ਕਹਿ ਹੈਂ॥ ਮਨਮੁਖੀ ਅਵਿਦਕ ਕਰਮ ਕਾਂਡੀ ਜੀਵ ਬ੍ਰਹਮ ਲਾਲ ਕੇ ਦੇਖੇ ਜਪੇ ਬਿਨਾ ਲਾਖੋਂ ਹੀ ਚੋਰੀਆਂ ਔਰ ਲਾਖਹੁ ਹੀ ਪ੍ਰਇਸਤ੍ਰੀ ਗਮਨਿ ਕੀ ਯਾਰੀਆਂ ਕਰਤੇ ਹੈਂ॥ ਔਰ ਲਾਖੋਂ ਹੀ ਕੂੜੀਆਂ ਗੰਦੀਆਂ ਗਲਾਂ ਕਰਤੇ ਹੂਏ ਫਿਰ ਲਾਖਹੁੰ ਹੀ ਠਗੀਆਂ ਨਿੰਦਿਆ ਚੁਗਲੀਆਂ ਕਰਤੇ ਹੈਂ॥ ਔਰ ਇਸ ਮਨਮੁਖੀ ਜੀਵ ਕੇ ਸਾਥ ਰਾਤਿ ਦਿਨੇ ਹੀ ਅਨੇਕ ਪ੍ਰਕਾਰੀ ਬਦਨਾਮੀਆਂ ਪਹਿਮਾਨੀਆਂ ਰਹਿਤੀ ਹੈਂ॥ ਐਸੀ ਮਲ ਵਖੇਪ ਕੇ ਭਰੇ ਹੂਏ ਬ੍ਰਾਹਮਣ ਲੋਕ ਕਪਾਸ ਕੇ ਕਤੇ ਹੂਏ ਸੂਤ੍ਰ ਕੇ ਜਨੇਊ ਵਟਣੇ ਕਰਤੇ ਹੈਂ॥ ਔਰ ਕਈ ਸੰਸਾਰੀ ਲੋਗ ਆਪਣੀ ਕੁਲ ਕੀ ਸੰਸਕਾਰੀ ਰੀਤੋਂ ਵਿਖੇ ਜਨੇਊ ਪਾਵਣੇ ਕੇ ਵਕਤ ਬਕਰੇ ਕੋ ਮਾਰ ਕਰਕੇ ਰਿਨਿ ਖਾਤੇ ਹੈਂ ਸਭਿ ਬਰਾਦਰੀ ਔਰ ਬ੍ਰਾਹਮਣ ਕੇ ਸਹਿਤ॥ ਫਿਰ ਸਭਿਨੋਂ ਕੋ ਉਪਦੇਸ਼ ਕਰਕੇ ਕਹਿਤੇ ਹੈਂ॥ ਤੁਮ ਭੀ ਇਸ ਰੀਤੀ ਸੇ ਜਨੇਊ ਪਾਵਣਾ ਕਰੋ॥ ਕੁਛ ਅਰਸੇ ਕੇ ਬਾਦਿ ਜਬ ਜਨੇਊ ਪੁਰਾਣਾਂ ਜੀਰਣ ਹੋਏ ਕਰਕੇ ਛਿਜ ਜਾਤਾ ਹੈ॥ ਫਿਰ ਤਿਸ ਕੋ ਤਿਆਗ ਕਰਕੇ ਔਰ ਨਵਾਂ ਜਨੇਊ ਪਾਏ ਲੇਤੇ ਹੈਂ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਹੇ ਪੰਡਤ ਯੇਹ ਤੇਰਾ ਤਗਿ ਜਨੇਊ ਤਾਂਹੀ ਫਿਰ ਨਹੀਂ ਤੂਟੇਗਾ ਜਬ ਜੋਤੀ ਜੋਤਿ ਮਿਲਾਣੇ ਵਾਲਾ ਸਚਾਈ ਕਾ ਤਾਕਤਵਰ ਜਨੇਊ

ਧਾਰਨਿ ਕਰੇਗਾ॥

ਆਸਾ ਕੀ ਵਾਰ ਮ: ੧ ॥ *(ਅੰਗ ੪੭੧/੮)*

**ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥**
**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥ ੩॥**

*ਅਰਥ*— ਸ੍ਰੀ ਗੁਰੂ ਜੀ ਸਿਧਾਂਤੀ ਜਨੇਊ ਕਾ ਮੰਡਨਿ ਕਰਕੇ ਕਹਿ ਹੈਂ॥ ਜੋ ਯੁਗਿਆਸੀ ਪੁਰਸ਼ ਪ੍ਰਕਾਸ਼ ਰੂਪੀ ਲਾਲ ਨਾਮ ਕੋ ਦੇਖ ਔਰ ਜਪਿ ਕਰਕੇ ਮੰਨੇਗਾ ਉਸ ਕੋ ਜੋਤੀ ਜੋਤਿ ਮਿਲਾਣੇ ਵਾਲੀ ਸਚੀ ਪਤਿ ਪ੍ਰਾਪਤਿ ਹੋਵੈ ਹੈ॥ ਔਰ ਸਚੇ ਅਕਾਲ ਪੁਰਖ ਕੀ ਸਚੀ ਸਲਾਹਿਤਾ ਵਡਿਆਈ ਜੋ ਕਰਨੀ ਹੈ ਸੋ ਯੇਹ ਸਚਾ ਸੂਤ੍ਰ ਹੂਆ॥ ਇਸ ਸਚੇ ਪ੍ਰੇਮ ਸੂਤ੍ਰ ਕਾ ਜਨੇਊ ਵਟਿ ਕਰਕੇ ਸਚਖੰਡੀ ਦ੍ਰਗਾਹ ਵਿਖੇ ਜੋਤੀ ਜੋਤਿ ਮਿਲਾਏ ਕਰਿ ਜੋ ਪਾਵੇਗਾ। ਫਿਰ ਐਸਾ ਨਿਜ ਸਰੂਪੀ ਜੋਤੀ ਜੋਤਿ ਮਿਲਾਣੇ ਵਾਲਾ ਸਚਾ ਜਨੇਊ ਕਭੀ ਨਹੀਂ ਟੂਟੇਗਾ ਹੇ ਪਿਆਰੇ ਨਿਜ ਮਨੂਆਂ ਪੂਤ॥

ਆਸਾ ਕੀ ਵਾਰ ਮ: ੧ ॥ *(ਅੰਗ ੪੭੧/੯)*

**ਤਗੁ ਨ ਇੰਦ੍ਰੀ ਤਗੁ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥**
**ਤਗੁ ਨ ਪੈਰੀ ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥**
**ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥**
**ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥**
**ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥ ੪॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਜੋ ਕਰਮ ਕਾਂਡੀ ਬ੍ਰਾਹਮਣ ਪੁਰਸ਼ ਹੈਂ ਸੋ ਸਚਾਈ ਕਾ ਜਨੇਊ ਤਿਆਗ ਕਰਕੇ ਬਾਹਰ ਮੁਖੀ ਨਕਲੀ ਸੂਤ੍ਰੀ ਤਗਿ ਪਹਿਨੀ ਬੈਠੇ ਹੈਂ॥ ਔਰ ਪਰਿ ਇਸਤ੍ਰੀ ਛੋਡਿ ਕਰਿ ਯਤੀ ਹੋਣੇ ਵਾਲਾ ਸਚਾ ਜਨੇਊ ਲਿਙ ਇੰਦ੍ਰੀ ਕੋ ਨਹੀਂ ਪਾਇਆ॥ ਔਰ ਪਤੀ ਬਰਤਾ ਹੋਣੇ ਵਾਲਾ ਸੰਤੋਖੀ ਜਨੇਊ ਇਸਤ੍ਰੀਓਂ ਨੇ ਭੀ ਨਹੀਂ ਪਾਇਆ॥ ਸਚੇ ਤਗਿ ਸੇ ਖਾਲੀ ਨਕਲੀ ਜਨੇਊ ਵਾਲੇ ਜੋ ਵਿਕਾਰੀ ਪੁਰਸ਼ ਹੈਂ॥ ਤਿਨਹਾਂ ਕੀ ਦਾਹੜੀ ਊਪਰ ਕਾਲ ਵਸ ਹੋਣੇ ਕੇ ਵਕਤ ਅਪਜਸ ਰੂਪੀ ਥੁਕਿ ਪੜਤਾ ਹੈ॥ ਔਰ ਖੋਟੇ ਕਰਮੋਂ ਕੀ ਸੰਗਤ ਵਿਖੇ ਜਾਣੇ ਸੇ ਹਟਾਣੇ ਵਾਲਾ ਸਚਾ ਜਨੇਊ ਪੈਰਾਂ ਕੋ ਨਹੀਂ ਪਾਇਆ॥ ਫਿਰ ਬੁਰੇ ਕਰਮੋਂ ਕੇ ਕਰਨੇ

ਸੇ ਹਟਾਣੇ ਵਾਲਾ ਸਚਾ ਜਨੇਊ ਹਾਥੋਂ ਕੋ ਨਹੀਂ ਪਾਇਆ॥ ਔਰ ਝੂਠੀ ਨਿੰਦਿਆ ਚੁਗਲੀ ਕਰਨੇ ਸੇ ਹਟਾਣੇ ਵਾਲਾ ਸਚਾ ਜਨੇਊ ਜਿਹਵਾ ਇੰਦ੍ਰੀ ਕੋ ਨਹੀਂ ਪਾਇਆ॥ ਔਰ ਪਰ ਇਸਤ੍ਰੀ ਕੋ ਵ੍ਹਾ ਪਰਾਏ ਪਦਾਰਥੋਂ ਕੋ ਈਰਖਾ ਕੀ ਦ੍ਰਿਸ਼ਟੀ ਦੇਖਣੇ ਸੇ ਰੋਕਣੇ ਵਾਲਾ ਸਚਾ ਜਨੇਊ ਨੇਤ੍ਰਾਂ ਕੋ ਨਹੀਂ ਪਾਇਆ॥ ਐਸੇ ਸਰਬ ਇੰਦ੍ਰੇ ਜਿਤੁ ਸਚੇ ਜਨੇਊ ਧਾਰਨੇ ਸੇ ਆਪ ਤੋ ਖਾਲੀ ਕਰਮ ਕਾਂਡੀ ਬ੍ਰਾਹਮਣ ਪੁਰਸ਼ ਬਿਤਗੇ ਹੈਂ॥ ਫਿਰ ਆਗੇ ਦੂਸਰੇ ਪੁਰਸ਼ੋਂ ਕੇ ਗਲੇ ਵਿਖੇ ਸੂਤ੍ਰੀ ਧਾਗੇ ਵਟਿ ਕਰਕੇ ਪਾਵਤੇ ਹੈਂ॥ ਜਿਸ ਸੇ ਕੁਛ ਅਰਥ ਪਰਮਾਰਥ ਸਿੱਧ ਨਹੀਂ ਹੋਤਾ॥ ਯੇਹ ਬਿਤਗੇ ਦੰਭੀ ਪੁਰਸ਼ ਮਾਇਆ ਲਾਲਚ ਕਾ ਭਾੜਾ ਲੈ ਕਰਕੇ ਕੰਨਿਆਂ ਬਾਲਕੋਂ ਕਾ ਵਿਵਾਹ ਕਰਤੇ ਹੈਂ॥ ਫਿਰ ਕਾਗਦ ਕੀ ਪਤ੍ਰੀ ਨਿਕਾਲ ਕਰਕੇ ਸਾਹਾ ਸੋਦਨੇ ਕਾ ਅਥਵਾ ਵਿਵਾਹ ਕਰਨੇ ਕਾ ਰਸਤਾ ਭੀ ਬਤਲਾਤੇ ਹੈਂ॥ ਹੇ ਸੰਸਾਰੀ ਉਤਮ ਪੁਰਸ਼ੋ ਤੁਮ ਸੁਣਿ ਕਰਕੇ ਬਿਚਾਰ ਦੁਆਰਾ ਸਮਝ ਦੇਖੋ ਕੈਸੇ ਅਸਚਰਜ ਕੀ ਬਾਤ ਹੈ॥ ਇਨ ਦੰਭੀ ਪੰਡਤਿ ਪੁਰਸ਼ੋਂ ਕਾ ਮਨਿ ਤੋ ਜੋਤਿ ਪ੍ਰਕਾਸ਼ੀ ਦਿਭੁ ਨੇਤ੍ਰੋਂ ਸੇ ਹੀਨ ਅੰਧਾ ਏ॥ ਔਰ ਬਾਹਰੋਂ ਆਪਣਾ ਨਾਮ ਸੁਜਾਖਾ ਗਿਯਾਨੀ ਤਤਿਵੇਤਾ ਕਹਾਵਤੇ ਹੈਂ॥

(ਸਿਖੋ ਵਾਚ) ਹੇ ਜਨਮ ਮਰਨ ਕੀ ਪੀੜਾ ਸੇ ਬਚਾਨੇ ਵਾਲੇ ਸਰਜੀਵਨੀ ਔਸ਼ਦਿ ਰੂਪ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਖੰਡਨ ਮੰਡਨ ਜਨੇਊ ਕਾ ਬ੍ਰਿਤਾਂਤ ਗੁਰਬਾਣੀ ਸੇ ਸੁਣਿਆ ਦੇਖਿਆ ਹੈ॥ ਅਬ ਆਗੇ ਏਕ ਔਰ ਬੇਨਤੀ ਸੁਣੀਐ ਜੀ। ਯੇਹ ਜੋ ਬੁਤਿ ਪ੍ਰਸਤੀ ਲੋਕ ਪਥਰੋਂ ਕੀ ਮੂਰਤੀਆਂ ਬਣਾਏ ਕਰਕੇ ਉਨ ਕੀ ਪੂਜਾ ਪ੍ਰਸਤਤਿ ਕਰਤੇ ਹੈਂ॥ ਔਰ ਅਨੇਕ ਪ੍ਰਕਾਰੀ ਧੂਪ ਦੀਪ ਫਲ ਪੁਸ਼ਪ ਕੇ ਮਿਸ਼ਟਾਂਨ ਆਦੀ ਝੜਾਏ ਕਰਕੇ ਹਾਥ ਜੋੜ ਸੀਸ ਝੁਕਾਵਤੇ ਹੈਂ॥ ਸੋ ਇਨ ਕੀ ਨਿਰਜੀਵ ਪ੍ਰਸਤਤਿ ਕਰਨੀ ਕਿਸੀ ਥਾਏਂ ਮਨਜ਼ੂਰ ਪੜਤੀ ਹੈ ਯਾਕੇ ਨਹੀਂ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ॥) ਹੇ ਸਿਖ ਯੇਹ ਪ੍ਰਸ਼ਨ ਤੈਂਨੇ ਬਹਤੁ ਅਛਾ ਹੀ ਕੀਆ ਹੈ ਸਰਬ ਵਿਸ਼ਵ ਕਾ ਗੁਣਕਾਰੀ ਫਲਦਾਇਕ ਰੂਪ ਹੈ॥ ਚੈਤਨ ਬ੍ਰਹਮ ਜੋਤਿ ਕੀ ਦੇਖਣੇ ਜਪਨੇ ਵਾਲੀ ਸਚੀ ਉਪਾਸ਼ਨਾ ਕੀਏ ਬਿਨਾ ਜੜਿ ਮੂਰਤੀਓਂ ਕੀ ਪੂਜਾ ਕਰਨੀ ਬਿਅਰਥ ਨਿਸਫਲ ਹੀ ਜਾਤੀ ਹੈ। ਖਾਕ ਮੇਂ ਔਹੁਤੀ ਡਾਲਣੇ ਵਤਿ॥ ਅਬ ਆਗੇ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪਥਰ ਕੀ ਮੂਰਤਿ ਪੂਜਨਿ ਕਾ ਖੰਡਨਿ ਕਰਨਾ ਬਰਨਨ ਕਰਤੇ ਹੈਂ ਤੁਮ ਚਿਤ ਲਗਾਏ ਕਰਕੇ ਸੁਣੋ॥

ਆਸਾ ਸ੍ਰੀ ਕਬੀਰ ਜੀਉ ॥ *(ਅੰਗ ੪੭੯/੫)*

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥ ੧ ॥
ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧ ॥ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥ ੨ ॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ ੩ ॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥ ੪ ॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥ ੫ ॥

*ਅਰਥ*— ਸ੍ਰੀ ਕਬੀਰ ਜੀ ਫੂਲ ਤੋੜਤੀ ਹੂਈ ਮਾਲਨੀ ਕੋ ਦੇਖ ਕਰਕੇ ਉਸਕੇ ਪ੍ਰਥਾਏਂ ਸ਼ਬਦ ਉਚਾਰਨ ਕਰੇ ਹੈਂ॥ ਚੈਤਨ ਬ੍ਰਹਮ ਜੋਤਿ ਕੀ ਉਪਾਸ਼ਨਾ ਛੋਡਿ ਕਰਕੇ ਪਖਾਂਨ ਮੂਰਤਿ ਪੂਜਹੁ ਕੀ ਬੁਧੀ ਰੂਪੀ ਜੋ ਮਾਲਨੀ ਹੈ। ਸੋ ਪਖਾਨ ਪੂਜਾ ਕਰਨੇ ਕੇ ਵਾਸਤੇ ਪੁਸ਼ਪ ਔਰ ਬਿਲਪੜੀ ਕੋ ਤੋੜਤੀ ਹੈ॥ ਔਰ ਜਿਨਹੁ ਪੁਸ਼ਪ ਪਤ੍ਰੋਂ ਕੋ ਜੜਿ ਪੂਜਾ ਕਰਨੇ ਕੇ ਲੀਏ ਤੋੜਤੀ ਹੈ। ਸੋ ਤਿਸ ਪਤ੍ਰ ਪਤ੍ਰ ਔਰ ਫੂਲ ਫੂਲ ਵਿਖੇ ਚਿਤਨ ਜੀਊ ਕਾ ਨਿਵਾਸ ਹੈ॥ ਤਾਂਤੇ ਹੇ ਪਥਰ ਪੂਜਹੁ ਕੀ ਮਲੀਨ ਬੁਧੀ ਰੂਪੀ ਮਾਲਨੀ ਜਿਸ ਪਥਰ ਕੀ ਮੂਰਤੀ ਵਾਸਤੇ ਪੁਸ਼ਪ ਪਤ੍ਰਾਂ ਕੋ ਤੋੜਤੀ ਹੈਂ॥ ਸੋ ਪਥਰ ਕੀ ਮੂਰਤੀ ਚੈਤਨ ਸਤਾ ਸੇ ਬਿਨਾ ਜੜਿ ਔਰ ਨਿਰਜੀਵ ਰੂਪ ਹੈ॥ ਹੇ ਪਥਰ ਪੂਜਉਂ ਕੀ ਬੁਧੀ ਰੂਪੀ ਮਾਲਨੀ ਤੂੰ ਕਿਉਂ ਇਸ ਪ੍ਰਕਾਰ ਕਰਕੇ ਭੂਲੀ ਹੂਈ ਹੈਂ॥ ਅਥਵਾ ਅਗਿਆਨ ਨਿੰਦ੍ਰਾ ਵਿਖੇ ਕਿਉਂ ਸੋਈ ਪੜੀ ਹੈਂ॥ ਇਸ ਅਗਿਆਨ ਨਿੰਦ੍ਰਾ ਸੇ ਰਹਿਤ ਇਕ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਦਰਸ਼ੀ ਸਤਿਗੁਰੂ ਹੀ ਆਪਣੇ ਨਿਜ ਸਰੂਪ ਵਿਖੇ ਜਾਗਤਾ ਹੈ ਜੋ ਸਰਬ ਦੇਵੋਂ ਕਾ ਮਹਾ ਸ੍ਰਿਸ਼ਟ ਦੇਵ ਹੈ॥ ਐ ਬੁਤ ਪ੍ਰਸਤੀ ਪੁਰਸ਼ੋ ਤੁਮ ਦੀਰਗ ਵਿਚਾਰ ਸੇ ਦੇਖੋ ਕੇ ਇਨ ਪੁਸ਼ਪ ਪਤ੍ਰੋਂ ਕੀ ਬੁਨਿਆਦ ਹਸਤੀ ਕਿਸ ਚੈਤਨ ਕੇ ਆਸਰੇ ਹੈ ਸੋ

ਤੁਮ ਸੁਣੋ॥ ਕੁਲ ਬਨਾਸਪਤੀ ਕੇ ਪਤ੍ਰੋਂ ਵਿਖੇ ਬ੍ਰਹਮਾ ਦੇਵਤਾ ਕਾ ਨਿਵਾਸ ਹੈ॥ ਔਰ ਕੁਲ ਬ੍ਰਿਛੋਂ ਕੀ ਡਾਲੀਉਂ ਵਿਖੇ ਬਿਸ਼ਨ ਦੇਵਤਾ ਕਾ ਨਿਵਾਸ ਹੈ॥ ਔਰ ਕੁਲ ਬਨਾਸਪਤੀ ਕੇ ਫੂਲੋਂ ਵਿਖੇ ਸ਼ੰਕ੍ਰ ਮਹਾਂਦੇਵ ਕਾ ਨਿਵਾਸ ਹੈ॥ ਐਸੇ ਚੈਤਨ ਤੀਨੋਂ ਦੇਵਤੋਂ ਕੇ ਰੂਪ ਕੋ ਤੋੜ ਕਰਕੇ ਫਿਰ ਔਰ ਕਿਸ ਦੂਸਰੇ ਰੂਪ ਕੀ ਪੂਜਾ ਸੇਵਾ ਕਰਤੇ ਹੋ॥ ਅਥਵਾ ਨਿਰਜੀਵ ਰੂਪ ਜੜਿ ਪਥਰ ਕੀ ਸੇਵਾ ਕਰਤੇ ਹੋ ਜਿਸ ਮੇ ਚੈਤਨ ਰੂਪ ਕਾ ਭੀ ਨਿਵਾਸ ਨਹੀਂ ਹੈ॥ ਜਿਸ ਐਸੀ ਪਥਰ ਕੀ ਸਿਲਾ ਕੋ ਗਢਿ ਕਰਕੇ ਸਿਲਪੀ ਕਾਰੀਗਰਿ ਲੋਕ ਛਾਤੀ ਊਪਰ ਦੋਨੋਂ ਪੈਰ ਧਰਿ ਕਰਕੇ ਮੂਰਤੀ ਕੋ ਘੜਿਤੇ ਹੈਂ॥ ਐ ਪਖਾਂਨ ਪੂਜਕ ਪੁਰਸ਼ੋ ਤੁਮ ਬਿਚਾਰ ਕੇ ਦੇਖੋ ਜੇ ਕਰ ਯੇਹ ਪਥਰ ਕੀ ਮੂਰਤੀ ਚੈਤਨ ਔਰ ਸਾਚੀ ਮੋਤੀ ਤੋ ਘੜਨਿ ਹਾਰੇ ਸਿਲਪੀ ਕਾਰੀਗਰ ਕੋ ਕਿਉਂ ਨਹੀਂ ਖਾਏ ਗਈ॥ ਫਿਰ ਪਖਾਨ ਪੂਜ ਲੋਗ ਅਨੇਕ ਪ੍ਰਕਾਰ ਕੇ ਭਤਿ ਚਾਵਲ ਔਰ ਕੜੀ ਵਾ ਕਸਾਰੁ ਔਰ ਪਾਪੜ ਵਾ ਕੜਾਹੀ ਮਿਸਟਾਨ ਆਦਿਕੋਂ ਕਾ ਮੂਰਤੀ ਕੋ ਭੋਗ ਲਗਾਤੇ ਹੈਂ॥ ਔਰ ਇਨ ਸਭ ਚੜਹੇ ਹੂਏ ਪਦਾਰਥੋਂ ਕੋ ਭੋਗਨਿ ਹਾਰੇ ਚਿਤਨ ਪੁਜਾਰੀ ਨੇ ਹੀ ਭੋਗਿਆ ਖਾਇਆ ਹੈ॥ ਔਰ ਉਸ ਜੜ ਮੂਰਤਿ ਕੇ ਮੁਖਿ ਵਿਖੇ ਛਾਰ ਹੀ ਪੜੀ॥ *ਪਥਰ ਪੂਜਹੁ ਕੀ ਬੁਧੀ ਰੂਪੀ ਮਾਲਨਿ ਆਪ ਭੀ ਆਪਣੇ ਨਿਜ ਸਰੂਪ ਸੇ ਭੂਲੀ ਹੂਈ ਹੈ ਔਰ ਆਗੇ ਸਭਿ ਜਗਤ ਕੋ ਭੀ ਜੜਿ ਪੂਜਾ ਕੇ ਉਪਦੇਸ਼ ਦੁਆਰਾ ਭੁਲਾਇਆ ਹੂਆ ਹੈ॥ ਸ੍ਰੀ ਕਬੀਰ ਜੀ ਕਹਿ ਹੈਂ ਆਪਣੇ ਨਿਜ ਸਰੂਪੀ ਜੋਤਿ ਆਤਮਾ ਸੇ ਇਸ ਸੰਸਾਰ ਵਿਚੋਂ ਏਕ ਹਮ ਨਹੀਂ ਭੂਲੇ ਹੈਂ। ਕਿਉਂਕਿ ਪ੍ਰਕਾਸ਼ ਰੂਪੀ ਰਾਮ ਰਾਜਾ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਸੇ ਹਮੇਂ ਬਿਚਾਏ ਕਰਕੇ ਰਾਖ ਲੀਆ ਹੈ ਇਸ ਅਵਿਦਕ ਜਾਲ ਸੇ॥

ਗੂਜਰੀ ਸ੍ਰੀ ਨਾਮਦੇਵ ਜੀ॥ *(ਅੰਗ ੫੨੫/੫)*

**ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥**
**ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥੪॥**

***ਅਰਥ***— ਯੇਹ ਪਥਰ ਪੂਜਕ ਅਵਿਦਕ ਪੁਰਸ਼ ਏਕ ਪਥਰ ਵਿਖੇ ਤੋ ਦੇਵਤਾ ਕੀ ਭਾਵਨਾ ਕਰਕੇ ਪੂਜਨਾ ਕਰਤਾ ਹੈ॥ ਔਰ ਦੂਸਰੇ ਪਥਰੋਂ ਕੇ ਊਪਰ ਪੈਰ ਧਰਿ ਕੇ ਲੰਗ ਜਾਤਾ ਹੈ॥ ਜੇ ਕਰ ਪੂਜਨਾਂ ਕਰਨੇ ਵਾਲਾ ਪਥਰ ਦੇਵਤਾ ਮਾਨਤੇ ਹੋ। ਤਾਂ ਫਿਰ ਪਾਉਂ ਧਰਨੇ ਵਾਲਾ

---

*ਜਿਸ ਵਕਤ ਪੁਜਾਰੀ ਲੋਕ ਮੂਰਤੀ ਕੇ ਮਿਸ਼ਟਾਨ ਆਦਕੋਂ ਕਾ ਭੋਗ ਲਗਾਵਤ ਹੈਂ। ਤੋ ਫਿਰੁ ਕੀੜੀਆਂ ਚੜਨੇ ਕੇ ਭੈ ਸੇ ਮੂਰਤੀ ਕਾ ਮੁਖ ਖਾਕ ਸੇ ਮਾਂਜ ਛੋੜਤੇ ਹੈਂ॥

ਪਥਰ ਭੀ ਦੇਵਤਾ ਮਾਨਨਾਂ ਚਾਹੀਐ॥ ਸ੍ਰੀ ਨਾਮਦੇਵ ਜੀ ਕਹਿ ਹੈਂ ਇਸ ਜੜਿ ਪਥਰ ਕੀ ਭਾਵਨਾਂ ਕੋ ਤਿਆਗ ਕਰਕੇ ਹਮ ਨੇ ਚੈਤਨ ਪ੍ਰਕਾਸ਼ ਰੂਪੀ ਬ੍ਰਹਮ ਲਾਲ ਕੀ ਸੇਵਾ ਉਪਾਸ਼ਨਾ ਕਰੀ ਹੈ॥

ਰਾਗੁ ਸੋਰਠਿ ਕਬੀਰ ਜੀ॥ *(ਅੰਗ ੬੫੪/੫)*

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥**
**ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥ ੧॥**
**ਮਨ ਰੇ ਸੰਸਾਰੁ ਅੰਧ ਗਹੇਰਾ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ॥੧॥ਰਹਾਉ॥**

*ਅਰਥ*— ਸ੍ਰੀ ਕਬੀਰ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੀ ਚੈਤਨ ਪੂਜਾ ਕੇ ਬਿਨਾਂ ਪਥਰ ਮੂਰਤੀ ਕੇ ਬੁਤੋਂ ਕੀ ਪੂਜਾ ਕਰਿ ਕਰਿ ਕੇ ਹਿੰਦੂ ਅਵਿਦਕ ਲੋਕ ਮੂਏ ਹੈਂ॥ ਔਰ ਮਸਜਦੋਂ ਖਾਨਗਾਹੋਂ ਵਿਖੇ ਤੁਰਕ ਮੁਸਲਮਾਨ ਲੋਕ ਸਿਰ ਨਿਵਾਏ ਕਰਕੇ ਮੂਏ ਹੈਂ॥ ਹਿੰਦੂ ਆਪਣੇ ਮੁਰਦੇ ਕੋ ਸਾੜ ਦੇਤੇ ਹੈਂ ਔਰ ਮੁਸਲਮਾਨ ਲੋਕ ਮੁਰਦੇ ਕੋ ਜਮੀਨ ਵਿਖੇ ਗਾਡਿ ਦੇਤੇ ਹੈਂ ਪਰ ਇਨ ਦੋਨੋਂ ਫਿਰਕਿਉਂ ਨੇ ਬ੍ਰਹਮ ਲਾਲ ਕੇ ਦੇਖਣੇ ਵਾਲੀ ਗਤਿ ਰੂਪੀ ਜੁਗਤਿ ਨਹੀਂ ਪਾਈ॥ ਤਾਂਤੇ ਹੇ ਪਿਆਰੇ ਮਨਿ ਯੇਹ ਸਭੀ ਸੰਸਾਰ ਤੋ ਅਗਿਆਨ ਰੂਪੀ ਅੰਧੇ ਖਾਤ ਵਿਖੇ ਗਿਰਾ ਹੂਆ ਨਦਰੀ ਆਤਾ ਹੈ॥ ਔਰ ਇਨ ਕੋ ਚਹੁ ਦਿਸ਼ੋਂ ਵਿਖੇ ਹੀ ਯਮ ਫਾਸ ਕਾ ਜੇਵਰਾ ਜਨਮ ਮਰਨ ਮੇਂ ਫਸਾਣੇ ਵਾਲਾ ਪਸਰ ਰਹਿਆ ਹੈ॥

ਬਿਹਾਗੜੇ ਕੀ ਵਾਰ ਮ: ੧॥ *(ਅੰਗ ੫੫੬/੯)*

**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ਨਾਰਦਿ ਕਹਿਆ ਸਿ ਪੂਜ ਕਰਾਂਹੀ॥**
**ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੀ ਚੈਤਨ ਪੂਜਾ ਕੀਏ ਬਿਨਾ ਹਿੰਦੂ ਲੋਕ ਤੋ ਮੂਲੋਂ ਹੀ ਨਿਖੁਟੇ ਹੂਏ ਆਪਣੇ ਨਿਜ ਸਰੂਪ ਕਾ ਤੋਟਾ ਖਾਤੇ ਹੈਂ॥ ਕਿਉਂਕਿ ਨਾਰਦਿ ਸੰਗਤਾਂ ਗ੍ਰੰਥ ਕੇ ਕਹਿਣੇ ਕਰਕੇ ਹਿੰਦੂ ਲੋਕ ਪਖਾਨ ਮੂਰਤੀ ਕੀ ਪੂਜਾ ਕਰਤੇ ਹੈਂ॥ ਫਿਰ ਵੋਹ ਪਖਾਨੋਂ ਕੇ ਬੁਤ ਕੈਸੀ ਖਸਲਤ ਕੇ ਹੈਂ। ਅੰਧੈ ਔਰ ਗੁੰਗੇ ਵਾ ਬੋਲੇ ਅੰਧਿ ਅੰਧਾਰੀ ਜੜਿ ਰੂਪ ਹੈਂ॥ ਔਰ ਤਿਨਹਾਂ ਜੜਿ ਪਥਰੋਂ ਕੇ ਬੁਤਾਂ ਕੋ ਮੂਰਖ ਗੁਵਾਰ ਅਗਿਆਨੀ ਪੁਰਸ਼ ਹੀ ਪੂਜਿਨ ਕਰਤੇ ਹੈਂ॥ ਵੋਹ ਪਥਰੋਂ ਕੇ ਠਾਕੁ ਬੁਤ ਜੋ ਆਪਿ ਹੀ ਪਾਣੀ ਵਿਖੇ ਡੂਬੇ

ਜਾਤੇ ਹੈਂ॥ ਫਿਰ ਤੁਮ ਉਪਾਸ਼ਕੋ ਕਉਂ ਕਿਸ ਪ੍ਰਕਾਰ ਸੇ ਇਸ ਭਵਜਲ ਸੰਸਾਰ ਵਿਚੋਂ ਪਾਰ ਉਤਾਰਨੇ ਕੇ ਲੀਏ ਤਾਰੈਂਗੇ। ਅਥਵਾ ਨਹੀਂ ਪਾਰ ਉਤਾਰੈਂਗੇ।

ਸੂਹੀ ਮਹਲਾ ੫ ॥ (੭੩੯/੨)

**ਘਰ ਮਹਿ ਠਾਕੁਰੁ ਨਦਰਿ ਨ ਆਵੈ॥ ਗਲ ਮਹਿ ਪਾਹਣੁ ਲੈ ਲਟਕਾਵੈ॥ ੧ ॥**
**ਭਰਮੇ ਭੂਲਾ ਸਾਕਤੁ ਫਿਰਤਾ॥ ਨੀਰੁ ਬਿਰੋਲੈ ਖਪਿ ਖਪਿ ਮਰਤਾ॥ ੧ ॥ ਰਹਾਉ ॥**
**ਜਿਸੁ ਪਾਹਣ ਕਉ ਠਾਕੁਰੁ ਕਹਤਾ॥ ਓਹੁ ਪਾਹਣੁ ਲੈ ਉਸ ਕਉ ਡੁਬਤਾ॥ ੨ ॥**
**ਗੁਨਹਗਾਰ ਲੂਣ ਹਰਾਮੀ॥ ਪਾਹਣ ਨਾਵ ਨ ਪਾਰਗਿਰਾਮੀ॥ ੩ ॥**
**ਗੁਰ ਮਿਲਿ ਨਾਨਕ ਠਾਕੁਰੁ ਜਾਤਾ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥ ੪ ॥**

***ਅਰਥ***— ਜੋਤੀ ਜੋਤਿ ਮਿਲਾਣੇ ਵਾਲੀ ਚੈਤਨ ਪੂਜਾ ਕੇ ਕੀਏ ਬਿਨਾ ਇਸ ਜੀਵ ਕੋ ਆਪਣੇ ਸਰੀਰ ਘਰਿ ਵਿਖੇ ਜੋ ਪ੍ਰਕਾਸ਼ ਰੂਪੀ ਚੈਤਨ ਠਾਕਰ ਹੈ ਸੋ ਨਦਰੀ ਨਹੀਂ ਆਤਾ॥ ਔਰ ਅਵਿਦਿਆ ਕਰਕੇ ਆਪਣੇ ਗਲੇ ਵਿਖੇ ਪਥਰ ਕਾ ਸ਼ਿਵਲਿੰਙ ਲੈ ਕਰਕੇ ਲਟਕਾਤੇ ਹੈ॥ ਅਥਵਾ ਸਾਲਗਰਾਮੀ ਨਾਮ ਕੇ ਪਥਰੋਂ ਕੋ ਭੀ ਕਈ ਬੈਰਾਗੀ ਪੰਥ ਕੇ ਲੋਗ ਗਲੇ ਵਿਖੇ ਲਟਕਾਤੇ ਹੈਂ॥ ਯੇਹ ਮਨਮੁਖੀ ਸਾਕਤ ਪਾਪੀ ਪੁਰਸ਼ ਐਸਾ ਭਰਮ ਵਿਖੇ ਭੂਲਾ ਫਿਰਤਾ ਹੈ॥ ਜੋ ਪਥਰ ਪੂਜਾ ਰੂਪੀ ਪਾਣੀ ਕੋ ਰਿੜਕਤਾ ਹੂਆ ਖਪਿ ਖਪਿ ਮਰਤਾ ਹੈ ਜਿਸ ਸੇ ਕਿਛੁ ਅਰਥ ਪ੍ਰਮਾਰਥ ਸਿਧ ਨਹੀਂ ਹੋਤਾ॥ ਹੇ ਬੁਤ ਪ੍ਰਸਤੀ ਵਾਲੇ ਮੂਰਖ ਅਵਿਦਕ ਪੁਰਸ਼ ਜਿਸ ਪਥਰ ਕਉ ਤੁਮ ਠਾਕਰ ਮਨਨ ਕਰਨਾ ਕਹਿਤਾ ਹੈਂ॥ ਸੋ ਪਾਥਰ ਕਾ ਬੁਤ ਤੁਝੈ ਜਨਮ ਮਰਨ ਕੀ ਨਦੀ ਵਿਖੇ ਡੁਬਾਏਗਾ॥ ਹੇ ਗੁਨਾਹਗਾਰ ਲੂਣ ਹਰਾਮੀ ਪਾਪੀ ਪੁਰਸ਼ ਜਿਸ ਚੈਤਨ ਠਾਕਰ ਬ੍ਰਹਮ ਲਾਲ ਨੇ ਤੁਝੈ ਖਾਣ ਪਾਣ ਆਦੀ ਸਰੀਰਕੀ ਅਰੋਗਤਾ ਬਖਸ਼ੀ ਹੈ॥ ਤਿਸ ਕੇ ਉਪਕਾਰ ਕੋ ਬਿਸਾਰ ਕਰਕੇ ਕਿਉਂ ਜੜ ਪਥਰੋਂ ਕੀ ਸੇਵਾ ਪੂਜਾ ਕਰਤਾ ਹੈਂ ਅਥਵਾ ਚੈਤਨ ਠਾਕਰ ਕਾ ਲੂਣ ਖਾਏ ਕਰਕੇ ਕਿਉਂ ਹਰਾਮ ਕਰਤਾ ਹੈ॥ ਹੇ ਮੂਰਖ ਪੁਰਸ਼ ਯੇਹ ਬੁਤ ਪ੍ਰਸਤੀ ਕੀ ਜੋ ਪਥਰ ਰੂਪੀ ਬੇੜੀ ਹੈ ਸੋ ਸੰਸਾਰ ਸਮੁੰਦਰ ਸੇ ਪਾਰ ਨਹੀਂ ਕਰੇਗੀ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਹਮਨੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰ ਰਾਮਦਾਸ ਜੀ ਕੋ ਮਿਲ ਕਰਕੇ ਉਨ ਕੇ ਉਪਦੇਸ਼ ਦੁਆਰਾ ਪ੍ਰਕਾਸ਼ ਰੂਪੀ ਚੈਤਨ ਠਾਕਰ ਕੋ ਦੇਖ ਕਰਕੇ ਜਾਣਿਓ ਹੈ॥ ਸੋ ਕੈਸਾ ਹੈ ਠਾਕਰ ਜੋ ਸਰਬ ਜਲੋਂ ਥਲੋਂ ਔਰ ਪ੍ਰਿਥਵੀ ਅਕਾਸ਼ ਵਿਖੇ ਪਰੀ ਪੂਰਨਿ ਪੁਰਖ ਬਿਧਾਤਾ ਵਿਆਪਕ ਹੋਏ ਰਿਹਾ ਹੈ॥ ਜੋ ਸਭ ਕੀ ਕਰਮ ਗਤਿ ਬਿਧ ਕੋ ਦੇਖ

ਸੁਣਿ ਰਿਹਾ ਹੈ॥

ਭੈਰਉ ਬਾਣੀ ਭਗਤਾ ਕੀ॥ *(ਅੰਗ ੧੧੬੦/੭)*

**ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥**
**ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥ ੧॥**
**ਠਾਕੁਰੁ ਹਮਰਾ ਸਦ ਬੋਲੰਤਾ॥ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥੧॥ਰਹਾਉ॥**
**ਅੰਤਰਿ ਦੇਉ ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ ਪਾਵੈ ਫੰਧੁ॥**
**ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥ ੨॥**
**ਜੇ ਮਿਰਤਕ ਕਉ ਚੰਦਨੁ ਚੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥ ਤਾਂ ਮਿਰਤਕ ਕਾ ਕਿਆ ਘਟਿ ਜਾਈ॥੩॥**
**ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ॥**
**ਦੂਜੈ ਭਾਇ ਬਹੁਤੁ ਘਰ ਗਾਲੇ॥ ਰਾਮ ਭਗਤ ਹੈ ਸਦਾ ਸੁਖਾਲੇ॥ ੪॥**

*ਅਰਥ—* ਸ੍ਰੀ ਪੰਚਮ ਗੁਰੂ ਜੀ ਕਬੀਰ ਜੀ ਕੋ ਸਿਰੋਪਾਉ ਦੇਣੇ ਕੇ ਪ੍ਰਥਾਏਂ ਬੁਤ ਪ੍ਰਸਤੀਓਂ ਕਾ ਸ਼ਬਦ ਉਚਾਰਨ ਕਰੇ ਹੈਂ॥ ਜੋਤੀ ਜੋਤਿ ਮਿਲਾਣੇ ਵਾਲੀ ਚੈਤਨ ਪੂਜਾ ਕੋ ਤਿਆਗ ਕਰਕੇ ਜੋ ਅਵਿਦਕ ਪੁਰਸ਼ ਜੜ ਪਥਰ ਕੋ ਦੇਵਤਾ ਮਾਨ ਕਰਕੇ ਸੇਵਾ ਪੂਜਾ ਕਰਨੀ ਉਪਦੇਸ਼ ਕਰਕੇ ਕਹਿਤੇ ਹੈਂ॥ ਫਿਰ ਉਨਹੁੰ ਕੀ ਸੇਵਾ ਪੂਜਾ ਕਰਨੀ ਬ੍ਰਿਥਾ ਹੀ ਨਿਸਫਲ ਜਾਵੇ ਹੈ॥ ਜੋ ਪੁਰਸ਼ ਪਥਰ ਮੂਰਤੀ ਕੀ ਪੈਰੀਂ ਪੜਿ ਕਰਿ ਕੇ ਸੀਸ ਝੁਕਾਤੇ ਹੈਂ॥ ਉਸ ਕੀ ਘਾਲਣਾ ਕਮਾਈ ਕਰੀ ਹੂਈ ਸਭੁ ਅਉਤ੍ਰ ਹੀ ਅਜਾਂਈਂ ਜਾਤੀ ਹੈ॥ ਸ੍ਰੀ ਗੁਰੂ ਜੀ ਕਹਿ ਹੈਂ ਹਮਾਰਾ ਪ੍ਰਕਾਸ਼ ਰੂਪੀ ਚੈਤਨ ਠਾਕਰ ਅਨਹਦ ਸ਼ਬਦ ਕਰਕੇ ਸਰਬ ਘਟੋਂ ਵਿਖੇ ਸਦਾ ਹੀ ਬੋਲਤਾ ਚਲਤਾ ਹੈ॥ ਅਥਵਾ ਆਪਣੀ ਜੋਤਿ ਰੂਪੀ ਚੈਤਨ ਸਤਾ ਸਾਫੁਰਤੀ ਦੁਆਰੇ ਸਰਬ ਘਟੋਂ ਵਿਖੇ ਬੋਲ ਬੁਲਾਏ ਰਿਹਾ ਹੈ॥ ਔਰ ਮੁਕਤਿ ਭੁਗਤ ਰੂਪੀ ਦਾਨ ਭੀ ਸਭਨੋਂ ਘਟੋਂ ਕੇ ਜੀਆਂ ਕੋ ਦੇ ਰਿਹਾ ਹੈ॥ ਇਸ ਬੁਤ ਪ੍ਰਸਤੀ ਕਰਨੇ ਵਾਲੇ ਪੁਰਸ਼ ਕੇ ਸਰੀਰ ਅੰਦਰ ਹੀ ਜੋ ਸਰਬ ਦੇਵੋਂ ਕਾ ਦੇਵ ਚੈਤਨ ਬ੍ਰਹਮ ਲਾਲ ਨਿਵਾਸ ਕਰ ਰਿਹਾ ਹੈ॥ ਤਿਸ ਕੋ ਯੇਹ ਅੰਧਾ ਜੀਵ ਨਹੀਂ ਦੇਖ ਕਰਕੇ ਜਾਣਤਾ ਔਰ ਪਥਰ ਪੂਜਾ ਕੇ ਅਵਿਦਕ ਭਰਮੋਂ ਵਿਖੇ ਮੋਹਿਣੇ ਵਾਲੇ ਫੰਧੇ ਜਾਲ ਪਸਾਰ ਰਿਹਾ ਹੈ॥ ਜਿਸ ਪਥਰ ਮੂਰਤੀ ਕੀ ਯੇਹ ਸੇਵਾ ਪੂਜਾ ਕਰਤੇ ਹੈਂ। ਸੋ ਵੋਹ ਪਥਰ ਮੂਰਤੀ

ਨ ਕਿਛ ਬੋਲਤੀ ਚਲਤੀ ਹੈ ਔਰ ਨਾ ਕਿਛ ਭੇਟਾ ਲੇਤੀ ਹੈ। ਔਰ ਨ ਆਗੇ ਸੇ ਕਿਛ ਵਰ ਸਰਾਫ ਦੇਤੀ ਹੈ। ਇਸ ਪ੍ਰਕਾਰ ਕੇ ਜਿਤਨੇ ਹੀ ਪਖਾਨ ਪੂਜਾ ਕੇ ਕਰਮ ਉਪਾਸ਼ਨਾ ਕਰਤੇ ਹੈਂ ਸੋ ਸਭੀ ਅਰਥ ਪ੍ਰਮਾਰਥ ਸੇ ਹੀਨ ਫੋਕੇ ਹੀ ਬਿਅਰਥ ਨਿਸਫਲ ਰੂਪ ਹੈਂ। ਜੋ ਇਸ ਪਥਰ ਰੂਪੀ ਮ੍ਰਿਤਕਾ ਕੀ ਜੜ ਮੂਰਤੀ ਕੋ ਚੰਦਨ ਸੁਗੰਧੀ ਕਾ ਲੇਪ ਝੜਾਏਗਾ। ਤੋ ਫਿਰ ਉਸ ਮੂਰਤੀ ਸੇ ਕਿਆ ਫਲ ਦਾਨ ਪਾਵੇਗਾ ਅਥਵਾ ਕਿਛ ਨਹੀਂ ਪਾਏਗਾ। ਜੇਕਰ ਉਸ ਪਥਰ ਰੂਪੀ ਮ੍ਰਿਤਕਾ ਕੀ ਮੂਰਤੀ ਕੋ ਵਿਸ਼ਟਾ ਕੀ ਦੁਰਗੰਧੀ ਵਿਖੇ ਰੁਲਾਇਆ ਜਾਵੇ ਤੋ ਫਿਰ ਕਿਆ ਮ੍ਰਿਤਕਾ ਮੂਰਤੀ ਕਾ ਮਾਨ ਘਟ ਜਾਵੇ ਹੈ। ਅਥਵਾ ਜੜ ਵਸਤੂ ਕੋ ਆਦਰ ਅਨਾਦਰ ਕਿਛ ਨਹੀਂ ਭਾਸਤਾ। ਸ੍ਰੀ ਕਬੀਰ ਜੀ ਕਹਿ ਹੈਂ। ਹਮ ਊਚੀ ਪੁਕਾਰ ਕਰਕੇ ਸਰਬ ਕੋ ਉਪਦੇਸ਼ ਕਹੇ ਹੈਂ ਐ ਸਾਕਤ ਗੁਵਾਰ ਪੁਰਸ਼ੋਂ ਤੁਮ ਸਮਝ ਸੋਚ ਕਰਕੇ ਦੇਖੋ ਜੋ ਏਕ ਚੈਤੰਨ ਰੂਪ ਬ੍ਰਹਮ ਲਾਲ ਕੋ ਤਿਆਗ ਕਰਕੇ ਦੂਜੇ ਭਾਵ ਕੀ ਜੜ ਪੂਜਾ ਵਿਖੇ ਲਗੇ ਹੈਂ। ਸੋ ਐਸੇ ਅਨੇਕੋਂ ਹੀ ਮਾਨੁਸ਼ ਜਨਮੋਂ ਕੇ ਸਰੀਰ ਰੂਪੀ ਘਰ ਅਵਿਦਿਆ ਕੁਠਿਆਲੀ ਵਿਖੇ ਗਲੇ ਹੈਂ। ਆਗੇ ਵਰਤਮਾਨ ਕਾਲ ਕੇ ਪੁਰਸ਼ੋ ਤੁਮ ਭੀ ਉਨਕੀ ਨਿਆਈ ਮਤਿ ਗਲੋ। ਇਸ ਦੁਵੈਤ ਭਾਵ ਕੀ ਉਪਾਸ਼ਨਾ ਪੂਜਾ ਕੋ ਤਿਆਗ ਕਰਕੇ ਇਕ ਪ੍ਰਕਾਸ਼ ਰੂਪੀ ਚੈਤੰਨ ਰਾਮ ਨਾਮ ਕੇ ਭਗਤ ਜਨ ਹੀ ਨਿਰਬੰਧ ਸੁਖਾਲੇ ਹੂਏ ਹੈ॥

ਸਲੋਕ ਕਬੀਰ ਜੀ॥ *(ਅੰਗ ੧੩੭੧/੧੪)*

## ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ॥
## ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ॥ ੧੩੬॥

***ਅਰਥ***— ਸ੍ਰੀ ਕਬੀਰ ਜੀ ਕਹਿ ਹੈ। ਜੋਤੀ ਜੋਤਿ ਮਿਲਾਣੇ ਵਾਲੀ ਪ੍ਰਕਾਸ਼ ਰੂਪੀ ਚੈਤੰਨ ਪੂਜਾ ਕੋ ਤਿਆਗ ਕਰਕੇ ਮਨਮੁਖੀ ਅਵਿਦਕ ਸਭਿ ਸੰਸਾਰੀ ਪੁਰਸ਼ੋਂ ਨੇ ਪਥਰ ਮੂਰਤੀ ਕੋ ਪ੍ਰਮੇਸ਼ਰ ਜਾਨਣਾ ਕਰਕੇ ਪੂਜਨਾ ਅੰਗੀਕਾਰ ਕੀਆ ਹੈ। ਜੋ ਪੁਰਸ਼ ਮੁਕਤੀ ਪਾਣੇ ਕੇ ਵਾਸਤੇ ਇਸ ਪਥਰ ਮੂਰਤੀ ਕੇ ਭਰਵਾਸੇ ਊਪਰ ਰਹੇਗਾ ਸੋ ਅਵਿਦਿਆ ਰੂਪੀ ਜਨਮ ਮਰਨ ਕੀ ਡੂੰਘੀ ਚੌਰਾਸੀ ਨਦੀ ਵਿਖੇ ਡੂਬੇਗਾ॥

(ਸਿਖੋ ਵਾਚ) ਹੇ ਮੁਕਤਿ ਪਦਿ ਕੇ ਭੰਡਾਰੀ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਬੁਤਪ੍ਰਸਤੀ ਪਥਰ ਪੂਜੋਂ ਕਾ ਬ੍ਰਿਤਾਂਤ ਭੀ ਸੁਣਿਆ ਔਰ ਦੇਖਿਆ ਹੈ। ਅਬ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਏ ਜੀ। ਯੇਹ ਜੋ ਦਿਬ੍ਯ ਦ੍ਰਿਸ਼ਟ ਗਿਆਨ ਨੇਤ੍ਰੋਂ ਸੇ ਹੀਨ

ਨਾਮ ਧਰੀਕ ਅਨਾੜੀ ਸੰਤ ਹੋਤੇ ਹੈਂ। ਤਿਨਹੁ ਕਾ ਪ੍ਰਸੰਗ ਭੀ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ॥ ਹੇ ਸਾਰ ਗਰਾਹੀ ਉਤਮ ਸਿਖ ਚੁੰਜ ਗਿਆਨੀ ਨਕਲੀ ਸੰਤੋਂ ਕਾ ਬ੍ਰਿਤਾਂਤ ਭੀ ਗੁਰਬਾਣੀ ਕੇ ਪ੍ਰਮਾਨਕ ਸ਼ਬਦੋਂ ਸੇ ਕਹਿਤੇ ਹੈਂ। ਤੁਮ ਸਰਵਣ ਕਰੋ॥

ਗਉੜੀ ਮਹਲਾ ੩ ॥ *(ਅੰਗ ੧੬੦/੧੭)*

**ਅਸੰਤੁ ਅਨਾੜੀ ਕਦੇ ਨ ਬੂਝੈ॥ਕਥਨੀ ਕਰੇ ਤੈ ਮਾਇਆ ਨਾਲਿ ਲੂਝੈ॥**
**ਅੰਧੁ ਅਗਿਆਨੀ ਕਦੇ ਨ ਸੀਝੈ॥੨॥**

***ਅਰਥ—*** ਸ੍ਰੀ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਨੇਤ੍ਰੋਂ ਸੇ ਹੀਨ ਜੋ ਝੂਠੇ ਨਾਮ ਧਰੀਕ ਜ਼ਿਦੀਏ ਅੜੀ ਖੋਰ ਅਨਾੜੀ ਸੰਤੁ ਹੋਤੇ ਹੈਂ। ਸੋ ਵੋਹ ਆਪਣੀ ਨਿਜ ਸਰੂਪੀ ਆਤਮਾ ਜੋਤਿ ਕੋ ਨਹੀਂ ਦੇਖ ਕਰਕੇ ਬੂਝਤੇ। ਔਰ ਬਾਹਰ ਮੁਖੀ ਰਸਨਾ ਦੁਆਰੇ ਦਿਖਲਾਵੇ ਮਾਤ੍ਰ ਗਿਆਨ ਕਥਨ ਭੀ ਕਰਤੇ ਹੈਂ। ਪਰ ਅੰਦਰੋਂ ਉਨ ਕਾ ਚਿਤ ਮਾਇਆ ਲਾਲਚ ਵਿਖੇ ਖਚਿਤ ਹੂਆ ਭਟਕਤਾ ਰਹੇ ਹੈ। ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਸੇ ਰਹਿਤ ਅੰਧਾ ਅਗਿਆਨੀ ਅਨਾੜੀ ਸੰਤੁ ਕਭੀ ਨਹੀਂ ਗਿਆਨ ਮੁਕਤਿ ਕੋ ਪ੍ਰਾਪਤ ਹੋਏ ਕਰਕੇ ਸੀਝਤਾ॥

ਰਾਗੁ ਆਸਾ ਕਬੀਰ ਜੀ॥ *(ਅੰਗ ੪੭੬/੧)*

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥**
**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥ ੧॥**
**ਐਸੇ ਸੰਤ ਨ ਮੋਕਉ ਭਾਵਹਿ॥ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥**

***ਅਰਥ—*** ਸ੍ਰੀ ਕਬੀਰ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਸੇ ਹੀਨ ਜੋ ਬ੍ਰਹਮਚਾਰੀ ਔਰ ਬੈਰਾਗੀ ਲੋਕ ਹੋਤੇ ਹੈਂ॥ ਸੋ ਸਾਢੇ ਤੀਨ ਤੀਨ ਗਜਿ ਕੀਆਂ ਕਮਰ ਵਿਖੇ ਧੋਤੀਆਂ ਬਾਂਧਤੇ ਹੈਂ। ਔਰ ਗਲੋਂ ਵਿਖੇ ਤ੍ਰੈ ਤੰਦੋਂ ਕੇ ਜਨੇਊ ਭੀ ਪਹਿਨਤੇ ਹੈਂ ਜਿਸ ਕੋ ਤ੍ਰੈ ਅਗ੍ਰ ਕਹਿਤੇ ਹੈਂ॥ ਫਿਰ ਸੌਦੀ ਜਪ ਕਰਨੇ ਵਾਲੀਆਂ ਕੰਠਿ ਵਿਚੇ ਮਾਲਾ ਧਾਰਨ ਕਰਕੇ ਹਾਥੋਂ ਵਿਖੇ ਲੋਟੇ ਕਰਮੰਡਲ ਪਕੜੀ ਫਿਰਤੇ ਹੈਂ॥ ਔਰ ਦਿਖਲਾਵੇ ਮਾਤ੍ਰ ਬਾਹਰ ਮੁਖੀ ਬਗਲੇ ਕੀ ਨਿਆਈਂ ਸਮਾਧੀਆਂ ਕੋ ਲਗਾਤੇ ਹੈਂ॥ ਐਸੇ ਪਖੰਡੀਆਂ ਕਉ ਹਰਿ ਕੇ ਸੰਤੁ ਜਨ ਨਹੀਂ

ਕਹਿਣਾ ਚਾਹੀਏ॥ ਯੇਹ ਤੋ ਬਨਾਰਸੀ ਠਗਿ ਰੂਪ ਹੈਂ॥ ਐਸੇ ਦੰਭੀ ਕੁਟਲ ਨਾਮ ਧਰੀਕ ਸੰਤੁ ਹਮ ਕੋ ਅਛੇ ਨਹੀਂ ਭਾਵਤੇ॥ ਜੋ ਗਰਿਸਤੀਓਂ ਕੋ ਸੰਮੂਲਚਾ ਹੀ ਲੂਟ ਕਰ ਖਾਏ ਜਾਤੇ ਹੈਂ ਟਾਸ ਪਤ੍ਰ ਬ੍ਰਿਛ ਕੀ ਨਿਆਈਂ॥

ਆਸਾ ਨਾਮਦੇਉ ਜੀ॥ *(ਅੰਗ ੪੮੫/੧੭)*

**ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥**
**ਕਾਹੇ ਕਉ ਕੀਜੈ ਧਿਆਨੁ ਜਪੰਨਾ॥ ਜਬ ਤੇ ਸੁਧੁ ਨਾਹੀ ਮਨੁ ਅਪਨਾ॥੧॥ਰਹਾਉ॥**

*ਅਰਥ*— ਸ੍ਰੀ ਨਾਮ ਦੇਉ ਜੀ ਕਹੇ ਹੈਂ। ਠਗਿ ਅਨਾੜੀ ਜੋ ਕਚੇ ਸੰਤੁ ਹੋਤੇ ਹੈਂ ਤਿਨਹੁ ਕੇ ਊਪਰ ਦ੍ਰਿਸ਼ਟਾਂਤ ਕਹਿਤੇ ਹੈਂ। ਜੈਸੇ ਸਰਪ ਆਪਣੀ ਤੁਚਾ ਰੂਪੀ ਕੁੰਚ ਕਾ ਤਿਆਗ ਕਰਤਾ ਹੈ ਔਰ ਬਿਖ ਰੂਪੀ ਜ਼ੈਹਰ ਕੋ ਨਹੀਂ ਛੋਡਤਾ। ਤੈਸੇ ਸਾਕਤ ਅਨਾੜੀ ਪੁਰਸ਼ ਗ੍ਰਿਸਤ ਆਸ਼ਰਮ ਕਾ ਤਿਆਗ ਕਰ ਦੇਤਾ ਹੈ। ਔਰ ਹਉਮੈ ਕੀ ਕੁਟਲਤਾ ਰੂਪੀ ਬਿਖ ਕੋ ਨਹੀਂ ਤਿਆਗਨ ਕਰਤਾ। ਫਿਰ ਜੈਸੇ ਜਲ ਮਈ ਨਦੀ ਕੇ ਟੋਬੇ ਵਿਖੇ ਬਗੁਲਾ ਮਛਲੀ ਪਕੜਨੇ ਕੇ ਵਾਸਤੇ ਨੇਤ੍ਰ ਮੂੰਦੇ ਹੂਏ ਇਕ ਟੰਗਾ ਹੋਏ ਕਰਕੇ ਧਿਆਨ ਲਗਾਵਤਾ ਹੈ॥ ਤੈਸੇ ਸਾਕਤ ਠਗ ਅਨਾੜੀ ਪੁਰਸ਼ੋ ਤੁਮ ਭੀ ਕਿਸ ਵਾਸਤੇ ਧਿਆਨ ਔਰ ਜਪੁ ਕਰਤੇ ਹੋ। ਜਬ ਤੁਮਾਰਾ ਆਪਣਾ ਮਨਿ ਹੀ ਸੁਧ ਨਹੀਂ ਹੈ॥ ਤਾਂਤੇ ਤੁਮ ਬਗਲੇ ਕੀ ਨਿਆਈ ਦੰਭੀ ਪਖੰਡੀ ਹੋ॥

ਗੂਜਰੀ ਮਹਲਾ ੩॥ *(ਅੰਗ ੪੯੧/੩)*

**ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ॥**
**ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ॥੨॥**
**ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ॥**
**ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ॥੩॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਜਿਨਹੁ ਪੁਰਸ਼ੋਂ ਕੇ ਹਿਰਦੇ ਅੰਤ੍ਰ ਵਿਖੇ ਕਪਟ ਛਲ ਕਾ ਨਿਵਾਸ ਹੈ। ਔਰ ਬਾਹਰੋਂ ਦਿਖਲਾਵੇ ਮਾਤ੍ਰ ਨਾਮ ਧਰੀਕ ਸੰਤ ਕਹਾਵਤੇ ਹੈਂ। ਔਰ ਮਾਇਕ ਪਦਾਰਥੋਂ ਕੀ ਚਿਤਵਨ ਤ੍ਰਿਸ਼ਨਾਂ ਭੀ ਤਿਨਹੁ ਕੀ ਨਿਵਿਰਤ ਨਹੀਂ ਹੋਤੀ ਫਿਰ ਦੇਹ ਕੇ ਨਸ਼ਟ ਹੋਣੇ ਵਾਲੇ ਅੰਤ ਕਾਲ ਵਿਖੇ ਪਸ਼ਚਾਤਾਪ ਕਰਕੇ ਇਸ ਸੰਸਾਰ ਸੇ ਨਿਰਾਸ਼ ਹੂਏ ਉਨ ਜਾਵੇਂਗੇ। ਔਰ ਬਾਹਰ ਮੁਖੀ ਅਨੇਕ ਤੀਰਥੋਂ ਕੇ ਭਰਮਣੇ ਵਾਲੇ ਯਦਪਿ ਕਿਤਨੇ ਹੀ ਯਤਨ ਕਰੇਂ ਤਾਂ ਭੀ ਇਸ ਪੁਰਸ਼ ਕੀ ਦੁਵੈਤ ਭਾਵਨਾਂ ਵਾਲੀ ਅਵਿਦਿਆ ਨਸ਼ਟ ਨਹੀਂ ਹੂਈ।

ਉਸ ਕੋ ਧਰਮ ਰਾਜਾ ਨਰਕ ਭੋਗਣੇ ਕੀ ਸਜਾਇ ਦੇਵੇਗਾ॥

(ਸਿਖੋਵਾਚ) ਹੇ ਨਿਹਕਲੰਕੀ ਸਤਿਗੁਰ ਦੇਵ ਜੀ ਮੈਨੇ ਆਪ ਕੀ ਕ੍ਰਿਪਾ ਸੇ ਜੋਤਿ ਮੰਤ੍ਰੀ ਗਿਆਨ ਸੇ ਹੀਨ ਨਕਲੀ ਔਰ ਦੰਭੀ ਸੰਤੋਂ ਕਾ ਬ੍ਰਿਤਾਂਤ ਸੁਣਿਆ ਹੈ। ਅਬ ਆਗੇ ਕਿਛ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ। ਇਸ ਜੀਵ ਸੇ ਬੁਰੇ ਅਸ਼ੁਭ ਕਰਮ ਜਬਰਨ ਕੌਨ ਕਰਵਾਤਾ ਹੈ। ਜਿਨ ਖੋਟੇ ਕਰਮੋਂ ਕਰਕੇ ਯੇਹ ਪ੍ਰਾਣੀ ਅਧਹੁਗਤੀ ਚੌਰਾਸੀ ਵਿਖੇ ਜਾਤਾ ਹੈ ਇਸ ਕਾ ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖ ਤੁਮ ਨੇ ਯੇਹ ਬਹੁਤ ਅਛਾ ਹੀ ਸ੍ਰਿਸ਼ਟ ਪ੍ਰਸ਼ਨ ਕੀਆ ਹੈ। ਅਬ ਇਸ ਜੀਵ ਸੇ ਜਬਰਨ ਜੋ ਖੋਟੇ ਕਰਮ ਕਰਵਾਤੇ ਹੈ ਤਿਨ੍ਹੋਂ ਦੁਸ਼ਮਣੋਂ ਕਾ ਬ੍ਰਿਤਾਂਤ ਕਹਿਤੇ ਹੈਂ ਤੁਮ ਸੁਣੋ। ਪਹਿਲਾ ਦੁਸ਼ਮਨ ਹੰਕਾਰ ਹੈ। ਦੂਸਰਾ ਦੁਸ਼ਮਨ ਕ੍ਰੋਧ ਹੈ। ਤੀਸਰਾ ਵੈਰੀ ਮੋਹ ਹੈ। ਚੌਥਾ ਵੈਰੀ ਲੋਭ ਹੈ। ਪੰਜਵਾਂ ਵੈਰੀ ਕਾਮ ਹੈ ਯੇਹ ਪਾਂਚੋਂ ਹੀ ਵੈਰੀ ਇਸ ਜੀਵ ਸੇ ਬੁਰੇ ਕਰਮ ਕਰਵਾਏ ਕਰਕੇ ਚੌਰਾਸੀ ਲਾਖ ਜੂਨੀਆਂ ਵਿਖੇ ਭਰਮਾਤੇ ਹੈਂ। ਅਬ ਤੁਝਕੋ ਗੁਰਬਾਣੀ ਕੇ ਪ੍ਰਮਾਣਕ ਸ਼ਰਦੋਂ ਦੁਆਰੇ ਇਨ ਪਾਂਚੋਂ ਹੀ ਹਡ ਦੁਸ਼ਮਨੋਂ ਕਾ ਖੁਲਾਸਾ ਨਿਰਣਾ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸਰਵਣ ਕਰੋ॥

ਰਾਗੁ ਗਉੜੀ ਮਹਲਾ ੯॥ *(ਅੰਗ ੨੧੯/੫)*

**ਰਹਾਉ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ॥**
**ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥ ੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਕਾਮ ਕ੍ਰੋਧਿ ਲੋਭ ਮੋਹ ਹੰਕਾਰ ਕੇ ਵਸਿ ਹੋਏ ਕਰਕੇ ਇਸ ਜੀਵ ਨੇ ਪ੍ਰਕਾਸ਼ ਰੂਪੀ ਬ੍ਰਹਮ ਲਾਲ ਕੀ ਨਿਰਗੁਣ ਮੂਰਤੀ ਕੋ ਬਿਸਰਾਏ ਦੀਆ ਹੈ। ਔਰ ਸਰੀਰ ਅਭਮਾਨੀ ਹੋਏ ਕਰਕੇ ਝੂਠੇ ਤਨਿ ਕੋ ਸਾਚਾ ਹੀ ਜਾਨਨਾ ਕੀਆ ਹੈ। ਯੇਹ ਮਿਥਿਆ ਸਰੀਰ ਐਸੇ ਹੈ ਜੈਸੇ ਰਾਤ੍ਰੀ ਕਾ ਸੁਪਨਾ ਮਿਥਿਆ ਹੋਤਾ ਹੈ॥

ਆਸਾ ਮਹਲਾ ੫॥ *(ਅੰਗ ੪੦੪/੬)*

**ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥**
**ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥ ੧॥**
**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥ ੧॥ ਰਹਾਉ॥**

**ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥**
**ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਜੋਤੀ ਜੋਤਿ ਮਿਲਾਣੇ ਵਾਲੀ ਦ੍ਰਿਸ਼ਨੀ ਭਗਤੀ ਕੇ ਪ੍ਰਾਪਤਿ ਹੂਏ ਬਿਨਾਂ ਚਾਰੋਂ ਬਰਨ ਬ੍ਰਾਹਮਣ ਛਤ੍ਰੀ ਵੈਸ਼ ਸ਼ੂਦਰ ਇਨ ਚਹੁ ਬਰਨੋਂ ਕੋ ਅਥਵਾ ਚਾਰੋਂ ਆਸ਼੍ਰਮੋਂ ਕੋ ਪੰਚ ਕਾਮ ਕ੍ਰੋਧਿ ਆਦੀਓਂ ਨੇ ਮਰਦਨ ਮਲਨਾ ਕੀਆ ਹੈ॥ ਔਰ ਜੋਗੀ ਜੰਗਮ ਸਰੇਵੜੇ ਸੰਨਿਆਸੀ ਬੈਰਾਗੀ ਬ੍ਰਹਮਚਾਰੀ ਇਤਿਆਦੀ ਖਟਿ ਦਰਸ਼ਨ ਭੀ ਇਨ ਪੰਚਹੁ ਯੋਧੋਂ ਨੇ ਆਪਣੇ ਹਾਥ ਕੀ ਤਲੀ ਊਪਰ ਨਚਾਇਆ ਹੈ॥ ਫਿਰ ਬੜੇ ਬੜੇ ਤੇਜਸਵੀ ਸੁੰਦਰ ਰੂਪਉਂ ਵਾਲੇ ਸੁਗਰ ਸਿਆਣੇ ਪੁਰਸ਼ਾਂ ਕੋ ਭੀ ਇਨ ਕਾਮ ਕ੍ਰੋਧ ਆਦੀ ਪੰਚ ਬਲੀਓਂ ਨੇ ਮੋਹਿਤ ਕਰਕੇ ਛਲਿਆ ਹੈ॥ ਜਿਸ ਗੁਰਮੁਖਿ ਪੁਰਸ਼ ਨੇ ਬ੍ਰਹਮ ਦਰਸ਼ੀ ਸਤਿਗੁਰਾਂ ਕੋ ਮਿਲ ਕਰਕੇ ਉਨ ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰਾ ਇਨ ਪਾਂਚਹੁਂ ਕਾਮ ਕ੍ਰੋਧੀ ਸ਼ੂਰ ਬੀਰੋਂ ਕੋ ਮਾਰ ਕਰ ਨਸ਼ਟ ਕੀਆ ਹੈ ਸੋ ਐਸਾ ਕਉਣ ਬਲੀ ਪੁਰਸ਼ ਹੈ॥ ਅਥਵਾ ਜਿਨੋਂ ਗੁਰਮੁਖਿ ਪੁਰਸ਼ੋਂ ਨੇ ਇਨ ਪਾਂਚੋਂ ਵੈਰੀਓਂ ਕੋ ਮਾਰ ਕਰਕੇ ਬੇਦਾਰ ਅਵਾਜ਼ਾਰ ਕੀਆ ਹੈ॥ ਸੋ ਵੋਹੀ ਇਸ ਕਲੂ ਕਾਲ ਕੇ ਸਮੇਂ ਵਿਖੇ ਪੂਰਾ ਬ੍ਰਹਮ ਦਰਸ਼ੀ ਸੰਤੁ ਮਹਾਤਮਾ ਹੈ॥ ਔਰ ਇਸ ਤ੍ਰੈਗੁਣੀ ਮਾਇਆ ਕੇ ਪੰਚ ਪ੍ਰਧਾਨੋਂ ਵਾਲੀ ਕੌਮ ਕੀ ਵਡੀ ਸੰਤਾਨ ਆਸਰੀ ਸੰਪ੍ਰਤਾ ਜੋ ਹੈ॥ ਸੋ ਤਿਸ ਅਜਿਤੁ ਆਸਰੀ ਸੰਤਾਨ ਨੇ ਸਭੀ ਜਗਤੁ ਕੋ ਆਪਣੇ ਵਸਿ ਕੀਆ ਹੂਆ ਹੈ॥ ਜੋ ਕਿਸੀ ਕੇ ਲੜਨੇ ਕਰਕੇ ਭਾਗਤੀ ਨਹੀਂ ਐਸੀ ਅਚਲ ਮੋਹਕਮ ਹਠਿ ਵਾਲੀ ਫੌਜ ਹੈ॥ ਸ੍ਰੀ ਗੁਰੂ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਤਿਸੀ ਗੁਰਮੁਖਿ ਪੁਰਸ਼ ਨੇ ਹੀ ਇਨ ਪਾਂਚਹੁਂ ਕਾਮ ਕ੍ਰੋਧਿ ਆਦੀ ਮਹਾਂ ਬਲੀਓਂ ਕੋ ਜੋਤਿ ਪ੍ਰਕਾਸ਼ੀ ਗਿਆਨ ਸ਼ਸਿਤ੍ਰ ਸੇ ਪ੍ਰਹਾਰ ਕਰਕੇ ਦਲਨਾਂ ਕੀਆ ਹੈ। ਜੋ ਬ੍ਰਹਮ ਦਰਸ਼ੀ ਸਾਧ ਸੰਗਤਿ ਕੇ ਝਲ ਵਿਖੇ ਵੜਿਆ ਹੈ॥

ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ॥ *(ਅੰਗ ੪੮੬/੬)*

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥ ੧॥**

*ਅਰਥ*— ਸ੍ਰੀ ਰਵਿਦਾਸ ਭਗਤ ਜੀ ਕਹਿ ਹੈਂ॥ ਯੇਹ ਜੀਵ ਪੰਚ ਵਿਸ਼ਿਓਂ ਕੇ ਵਸ ਹੋਏ ਕਰਕੇ ਜੈਸੇ ਜਨਮ ਮਰਨ ਕਾ ਦੁਖ ਉਠਾਵਤੇ ਹੈਂ ਸੋ ਵਰਨਨ ਕਰੇ ਹੈਂ। ਹਰਨ ਕੋ ਰਾਗ ਸੁਨਣੇ ਕਾ ਵਿਸ਼ਾ ਹੋਣੇ ਕਰਕੇ ਘੰਡਾਰੇੜੇ ਕੇ ਸ਼ਬਦ ਵਿਖੇ ਫਸ ਮਰੇ ਹੈ। ਸੋ ਯੇਹ ਹਰਨ ਕੀ ਨਿਆਈਂ

ਪੁਰਸ਼ ਕੋ ਭੀ ਸ੍ਰਵਣ ਵਿਸ਼ਾ ਹੈ। ਮਛਲੀ ਜਿਹਵਾ ਕੇ ਰਸ ਵਿਸ਼ੇ ਕਰਕੇ ਕੁੰਡੀ ਵਿਖੇ ਫਸ ਮਰੇ ਹੈ। ਸੋ ਯੇਹ ਰਸਨਾ ਕਾ ਰਸ ਵਿਸ਼ਾ ਮਛਲੀ ਕੀ ਨਿਆਈ ਇਸ ਪੁਰਸ਼ ਕੋ ਭੀ ਹੈ। ਭਵਰਾ ਨਾਸਕਾ ਇੰਦ੍ਰੀ ਦੁਵਾਰੇ ਸੁਗੰਧੀ ਵਿਸ਼ੇ ਕਰਕੇ ਫਸ ਮਰੇ ਹੈ। ਸੋ ਯੇਹ ਨਾਸਕਾ ਇੰਦ੍ਰੀ ਕਾ ਸੁਗੰਧੀ ਵਿਸ਼ਾ ਭਵਰੇ ਕੀ ਨਿਆਈ ਪੁਰਸ਼ ਕੋ ਭੀ ਹੈ। ਔਰ ਨੇਤ੍ਰੋਂ ਦੁਆਰੇ ਦੀਪਕ ਰੂਪ ਦੇਖਣੇ ਕੇ ਵਿਸ਼ੇ ਵਿਖੇ ਪਤੰਗਾ ਜਲ ਮਰੇ ਹੈ ਸੋ ਯੇਹ ਨੇਤ੍ਰੋਂ ਦੁਆਰੇ ਰੂਪ ਦੇਖਣੇ ਕਾ ਵਿਸ਼ਾ ਪਤੰਗੇ ਕੀ ਨਿਆਈ ਇਸ ਪੁਰਸ਼ ਕੋ ਭੀ ਹੈ। ਕਾਮ ਚੇਸ਼ਟਾ ਕੇ ਲਿੰਙ ਇੰਦ੍ਰੀ ਵਿਸ਼ੇ ਕਰਕੇ ਕਲਪਤ ਹਸਤਨੀ ਵਿਖੇ ਹਸਤੀ ਫਸ ਮਰੈ ਹੈ। ਸੋ ਯੇਹ ਲਿੰਙ ਇੰਦ੍ਰੀ ਦੁਆਰੇ ਕਾਮ ਚੇਸ਼ਟਾ ਕਾ ਵਿਸ਼ਾ ਹਸਤੀ ਕੀ ਨਿਆਈ ਇਸ ਪੁਰਸ਼ ਕੋ ਭੀ ਹੈ। ਹਰਨ ਮਛੀ ਭਵਰਾ ਪਤੰਗਾ ਹਾਥੀ ਸੋ ਯੇਹ ਪਾਂਚੋਂ ਹੀ ਏਕ ਏਕ ਵਿਸ਼ੇ ਕਰਕੇ ਫਸ ਮਰੇ ਹੈ। ਔਰ ਇਸ ਏਕ ਪੁਰਸ਼ ਵਿਖੇ ਜੋ ਪਾਂਚੋ ਹੀ ਵਿਸ਼ੇ ਮਹਾਂ ਅਸਾਧਿ ਰੋਗ ਮਜੂਦ ਹੈਂ। ਫਿਰ ਤਿਸ ਕੇ ਜੀਵਣੇ ਕੀ ਕਿਆ ਆਸਾ ਹੋਏ ਸਕਤੀ ਹੈ। ਅਥਵਾ ਕਿਛ ਨਹੀਂ॥

ਗੂਜਰੀ ਮਹਲਾ ੧ ॥ਅਸਟਪਦੀਆ॥ *(ਅੰਗ ੫੦੩/੬)*

**ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ॥**
**ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ॥ ੧॥**

***ਅਰਥ—*** ਸ੍ਰੀ ਗੁਰੂ ਜੀ ਕਹਿ ਹੈ॥ ਇਸ ਪੰਚ ਭੂਤਕ ਸਰੀਰ ਰੂਪੀ ਨਗਰੀ ਕੇ ਅੰਦਰ ਕਾਮ ਕ੍ਰੋਧ ਆਦੀ ਪੰਚ ਚੋਰ ਬਸਤੇ ਹੈਂ ਔਰ ਤਿਨਹਾਂ ਕਉ ਰੋਕਤਿਆਂ ਹੋਇਆਂ ਭੀ ਵੋਹ ਚੋਰੀ ਚੋਰੀ ਹੀ ਜਬਰਨ ਵਿਸ਼ਿਓਂ ਕੀ ਤਰਫ ਧਾਵਤੇ ਹੈਂ। ਰਜੋ ਤਮੋ ਸਤੋ ਇਨ ਤ੍ਰੈਗੁਣੋਂ ਕੀ ਵਾ ਦਸੋ ਇੰਦ੍ਰੀਓ ਕੀ ਤ੍ਰੈਸਦ ਮਾਲਾ ਕੋ ਰੋਕਣਾ ਕਰਕੇ ਜੋ ਰਖੇਗਾ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਫਿਰ ਵੋਹ ਜੁਗਿਆਸੀ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੀ ਮੋਖਸ਼ ਗਤੀ ਕੋ ਪ੍ਰਾਪਤ ਹੋਵੇਗਾ।

ਸੋਰਠਿ ਮਹਲਾ ੩ ॥ *(ਅੰਗ ੬੦੦/੬)*

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥**
**ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ॥ ੨॥**

***ਅਰਥ—*** ਸ੍ਰੀ ਗੁਰੂ ਜੀ ਕਹੇ ਹੈਂ। ਇਸ ਪੁਰਸ਼ ਕੇ ਭੂਤਕੀ ਸਰੀਰ ਕੇ ਅੰਦਰ ਕਾਮ ਕ੍ਰੋਧ

ਲੋਭ ਮੋਹ ਹੰਕਾਰ ਆਦੀ ਪੰਚ ਚੋਰ ਬਸਤੇ ਹੂਏ ਨਾਮ ਰੂਪੀ ਅਥਵਾ ਸੁਵਾਸਾਂ ਰੂਪੀ ਅੰਮ੍ਰਿਤ ਕੋ ਲੂਟ ਰਹੇ ਹੈਂ। ਪਰ ਇਨ ਮਨਮੁਖੀ ਅਗਿਆਨੀ ਪੁਰਸ਼ੋਂ ਕੋ ਆਪਣੇ ਘਰ ਲੂਟਨੇ ਕੀ ਕਿਛ ਸੂਝ ਬੂਝ ਨਹੀਂ ਪੜਤੀ ਔਰ ਨਾ ਇਨ ਕੀ ਕੋਈ ਫਰਿਆਦ ਪੁਕਾਰ ਕੋ ਸੁਣਤਾ ਹੈ। ਔਰ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਸੇ ਹੀਨ ਅੰਧੇ ਜਗਤ ਕਾ ਬਿਵਹਾਰਕ ਵਰਤਾਰਾ ਭੀ ਛਲ ਵਲੋਂ ਕੇ ਕਪਟ ਕਰਨੇ ਵਾਲਾ ਅੰਧ ਰੂਪ ਹੈ। ਫਿਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਉਪਦੇਸ਼ ਧਾਰੇ ਬਿਨਾਂ ਇਸ ਜਗਤ ਵਿਖੇ ਅੰਧ ਗੁਬਾਰੀ ਅਗਿਆਨ ਅੰਧੇਰਾ ਹੀ ਵਰਤ ਰਹਿਆ ਹੈ॥

ਗੋਂਡ ਮਹਲਾ ੫ ॥ *(ਅੰਗ ੮੬੫/੯)*

**ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥ਰਾਮ ਭਗਤ ਕੇ ਪਾਨੀਹਾਰ ॥੧ ॥ਰਹਾਉ ॥**
**ਜਗਤ ਪਾਸ ਤੇ ਲੇਤੇ ਦਾਨੁ॥ ਗੋਬਿੰਦ ਭਗਤ ਕਉ ਕਰਹਿ ਸਲਾਮੁ॥**
**ਲੂਟਿ ਲੇਹਿ ਸਾਕਤ ਪਤਿ ਖੋਵਹਿ ॥ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨ ॥**
**ਪੰਚ ਪੂਤ ਜਣੇ ਇਕ ਮਾਇ॥ ਉਤਭੁਜ ਖੇਲੁ ਕਰਿ ਜਗਤ ਵਿਆਇ॥**
**ਤੀਨਿ ਗੁਣਾ ਕੈ ਸੰਗਿ ਰਚਿ ਰਸੇ॥ ਇਨ ਕਉ ਛੋਡਿ ਊਪਰਿ ਜਨ ਬਸੇ॥੩ ॥**

*ਅਰਥ—* ਸ੍ਰੀ ਗੁਰੂ ਜੀ ਕਹਿ ਹੈਂ। ਇਸ ਸਗਲੀ ਸ੍ਰਿਸ਼ਟੀ ਕੇ ਹੁਕਮਰਾਨਿ ਹਕੂਮਤ ਕਰਨੇ ਵਾਲੇ ਕਾਮ ਕ੍ਰੋਧ ਆਦੀ ਪੰਜ ਸਿਕਦਾਰ ਹਾਕਮ ਹੈਂ। ਔਰ ਪ੍ਰਕਾਸ਼ ਰੂਪੀ ਰਾਮ ਰਸ ਵਾਲੇ ਭਗਤਾਂ ਜਨੋਂ ਕੇ ਕੁਸ਼ਾਮਤੀ ਹੋਏ ਕਰਕੇ ਪਾਣੀ ਭਰਤੇ ਹੈਂ। ਸਭੀ ਜਗਤ ਪਾਸੋਂ ਡਨ ਭਰਤੇ ਹੈਂ। ਔਰ ਜੋਤਿ ਪ੍ਰਕਾਸ਼ੀ ਗੋਬਿੰਦ ਕੇ ਭਗਤ ਜਨਾਂ ਕਉ ਡਰਤੇ ਹੂਏ ਨਮਸਕਾਰ ਕਰਕੇ ਸਲਾਮਾਂ ਕਰਤੇ ਹੈਂ। ਅਗਿਆਨੀ ਪਾਪੀ ਸਾਕਤਿ ਪੁਰਸ਼ਾਂ ਕੋ ਲੂਟ ਕਰਕੇ ਉਨਕੀ ਪਤਿ ਅਬਰੋਇ ਭੀ ਸਭੀ ਖੋਏ ਡਾਲਤੇ ਹੈਂ। ਔਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਾਧੂ ਜਨਾਂ ਕੇ ਚਰਨਾਂ ਕੋ ਮਲ ਮਲ ਧੋਏ ਕਰਕੇ ਸੇਵਕ ਜਨ ਬਣਤੇ ਹੈਂ। ਮਾਇੰਆ ਸ਼ਕਤੀ ਨੇ ਇਨ ਕਾਮ ਕ੍ਰੋਧ ਆਦੀ ਪੰਜਹੁ ਪੂਤੋਂ ਕੋ ਆਪਣੇ ਨਿਜ ਸਰੂਪ ਸੇ ਜਨਿਆ ਹੈ। ਜਿਨਹੁ ਨੇ ਆਪਸ ਵਿਖੇ ਵਿਆਪਕ ਹੋਏ ਕਰਕੇ। ਰਜੋ ਤਮੋ ਸਤੋ ਇਨ ਤ੍ਰੈਗੁਣੋ ਕੇ ਪ੍ਰਵਿਰਤੀ ਰਸ ਵਿਖੇ ਹੀ ਸਭੀ ਜਗਤੁ ਕੋ ਲਪਟਾਇਮਾਨ ਕੀਆ ਹੈ। ਇਨ ਤ੍ਰੈਗੁਣੀ ਮਿਥਿਆ ਰਸੋ ਕਸੋ ਕੋ ਛੋਡਿ ਕਰਕੇ ਪ੍ਰਕਾਸ਼ ਰੂਪੀ ਚੌਥੇ ਪਦ ਕੀ ਦਸਮ ਦੁਆਰੀ ਭੂਮਕਾ ਊਪਰ ਬ੍ਰਹਮਦਰਸ਼ੀ ਭਗਤ ਜਨ ਬਸਨਾ ਕਰੇ ਹੈਂ।

ਰਾਮਕਲੀ ਦਖਣੀ ਓਅੰਕਾਰ ਮਹਲਾ ੧ ॥ *(ਅੰਗ ੯੩੨/੨)*

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥**
**ਕਸਿ ਕਸਵਟੀ ਸਹੈ ਸੁ ਤਾਉ॥ ਨਦਰਿ ਸਰਾਫ ਵੰਨੀ ਸਚੜਾਉ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੇ ਕੀਏ ਬਿਨਾਂ ਸਾਕਤਿ ਪੁਰਸ਼ੋਂ ਕੀ ਕਾਇਆਂ ਕੋ ਕਾਮ ਕ੍ਰੋਧਿ ਆਦੀ ਅਗਨੀ ਇਸ ਪ੍ਰਕਾਰ ਸੇ ਗਾਲੇਗੀ। ਜੈਸੇ ਸੁਹਾਗਾ ਕੰਚਨਿ ਧਾਤੂ ਕੋ ਢਾਲ ਦੇਤਾ ਹੈ॥ ਫਿਰ ਸ਼ੁਭ ਅਸ਼ੁਭ ਕਰਮੋਂ ਕੇ ਅਨੁਸਾਰ ਅਦਲ ਹੋਣੇ ਕੇ ਵਾਸਤੇ ਯਮ ਸਾਸਿਨਾ ਦੁਆਰੇ ਘਸਵਟੀ ਤਾਉ ਕੋ ਐਸੇ ਸਹਾਰੇਗਾ ਜੈਸੇ ਸਰਾਫ਼ ਲੋਗ ਸੋਨਾ ਪਰਖਨੇ ਕੇ ਲੀਏ ਸਚੀ ਘਸਵਟੀ ਊਪਰ ਲਗਾਏ ਕਰਕੇ ਨਦਰ ਦੁਆਰਾ ਦੇਖਤੇ ਹੈਂ ਅਥਵਾ ਅਗਨੀ ਤਾਉ ਲਗਾਏ ਕਰਕੇ ਭੀ ਦੇਖਤੇ ਹੈਂ ਇਸ ਪ੍ਰਕਾਰ ਧਰਮਰਾਜਾ ਸਰਾਫ਼ ਭੀ ਸਚੀ ਅਦਲ ਕਰਕੇ ਇਨ ਜੀਵਹੁਂ ਕੋ ਪਰਖੇਗਾ॥

ਰਾਮਕਲੀ ਮਹਲਾ ੫ ॥ *(ਅੰਗ ੮੯੯/੧)*

**ਪੰਚ ਸਿੰਘ ਰਾਖੇ ਪ੍ਰਭਿ ਮਾਰਿ॥ ਦਸ ਬਿਘਿਆੜੀ ਲਈ ਨਿਵਾਰਿ॥**
**ਤੀਨਿ ਆਵਰਤ ਕੀ ਚੂਕੀ ਘੇਰ॥ ਸਾਧਸੰਗਿ ਚੂਕੇ ਭੈ ਫੇਰ॥ ੧॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਹਮ ਸਾਰਖੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ੋਂ ਕੇ ਪੰਚਿ ਵੈਰੀ ਕਾਮ ਕ੍ਰੋਧਿ ਆਦੀ ਸ਼ੇਰਾਂ ਕਉ ਪ੍ਰਕਾਸ਼ ਰੂਪੀ ਪ੍ਰਭੂ ਨੇ ਮਾਰ ਦੀਆ ਹੈ॥ ਔਰ ਦਸੋਂ ਇੰਦ੍ਰੀਆਂ ਰੂਪੀ ਬਘਿਆੜੀਆਂ ਕੋ ਭੀ ਨਵਿਰਤ ਕਰ ਦੀਆ ਹੈ॥ ਜੋ ਆਪੋ ਆਪਣੇ ਵਿਸ਼ਿਆਂ ਰੂਪੀ ਸ਼ਿਕਾਰ ਕੋ ਢੂੰਡਤੀ ਫਿਰਤੀ ਥੀ॥ ਔਰ ਤ੍ਰੈਗੁਣੀ ਅਵਰਣ ਘੇਰਾ ਪਾਣੇ ਵਾਲੀ ਕਾਲ ਸ਼ਕਾਰੀ ਕੀ ਅਖੇਰ ਬ੍ਰਿਤਿ ਭੀ ਨਸ਼ਟ ਹੂਈ ਹੈ॥ ਔਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀਓਂ ਕੀ ਸਾਧਿ ਸੰਗਤਿ ਦੁਆਰੇ ਹੀ ਜਨਮ ਮਰਨੇ ਕੇ ਭੈ ਰੂਪੀ ਚੌਰਾਸੀ ਕੇ ਫੇਰੇ ਚੁਕਿ ਗਏ ਹੈਂ॥

ਬਸੰਤੁ ਹਿੰਡੋਲ ਮਹਲਾ ੧ ॥ *(ਅੰਗ ੧੧੭੧/੧੦)*

**ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥**
**ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਆਪਣੇ ਜੋਤਿ ਰੂਪੀ ਆਤਮਕ ਨਿਜ ਸਰੂਪ ਸੇ ਭੂਲਾ ਹੂਆ ਏਕ ਜੋ ਮਨ ਰੂਪੀ ਬਾਲਕ ਰਾਜਾ ਹੈ। ਸੋ ਤਿਸ ਕੀ ਰਾਜਗੱਦੀ ਵਾਲੀ ਕਾਇਆਂ ਨਗਰੀ

ਭੀ ਹਡ ਚਮ ਕੀ ਕਚੀ ਬਣੀ ਹੂਈ ਹੈ। ਔਰ ਤਿਸ ਮਨ ਰੂਪੀ ਬਾਲਕ ਰਾਜਾ ਕਾ ਪੰਚ ਕਾਮ ਕ੍ਰੋਧ ਆਦੀ ਦੁਸ਼ਟ ਪ੍ਰਧਾਨੋਂ ਕੇ ਸਾਥ ਅਤੀ ਪਿਆਰ ਮੋਹ ਲਗਾ ਹੂਆ ਹੈ। ਪਰ ਯੇਹ ਪੰਚ ਪ੍ਰਧਾਨ ਇਸ ਮਨ ਰਾਜਾ ਕੇ ਜਾਨੀ ਦੁਸ਼ਮਨ ਹੈਂ। ਤਿਸ ਮਨ ਰੂਪੀ ਰਾਜਾ ਕੀਆਂ ਦੋ ਮਾਤਾ ਹੈਂ। ਏਕ ਪ੍ਰਕਾਸ਼ ਰੂਪੀ ਬ੍ਰਹਮ ਬੋਧਨੀ ਅਨਹਦ ਬਾਣੀ ਮਾਤਾ ਹੈ। ਦੂਸਰੀ ਤਮ ਰੂਪੀ ਅਵਿਦਿਆ ਮਾਤਾ ਹੈ। ਔਰ ਦੋਨੋਂ ਹੀ ਤਿਸ ਮਨ ਰਾਜਾ ਕੇ ਪਿਤਾ ਹੈਂ। ਏਕ ਪ੍ਰਕਾਸ਼ ਰੂਪੀ ਬ੍ਰਹਮ ਬੋਦ ਲਾਲ ਨਾਮ ਪਿਤਾ ਹੈ। ਦੂਸਰਾ ਤਮ ਰੂਪੀ ਹੰਕਾਰ ਪਿਤਾ ਹੈ। ਸੋ ਯੇਹ ਮਨ ਬਾਲਕ ਰਾਜਾ ਪ੍ਰਕਾਸ਼ ਰੂਪੀ ਬ੍ਰਹਮ ਬੋਦਨੀ ਮਾਤਾ ਪਿਤਾ ਕੋ ਤਿਆਗ ਕਰਕੇ ਤਮ ਰੂਪੀ ਆਸ਼ਰੀ ਸੰਪਦਾ ਵਾਲੇ ਮਾਤਾ ਪਿਤਾ ਕੀ ਉਲਟੀ ਵਿਦਿਆ ਕੋ ਅੰਗੀਕਾਰ ਕਰ ਰਹਿਆ ਹੈ। ਤਾਂਤੇ ਹੇ ਪੜੇ ਹੂਏ ਪੰਡਤ ਜਨ ਪੁਰਸ਼ੋ ਤੁਮ ਭੀ ਇਸ ਤ੍ਰੈ ਗੁਣੀ ਪੜਨੇ ਕੋ ਛੋਡਿ ਕਰਕੇ ਬ੍ਰਹਮ ਜੋਤਿ ਦੇਖਣੇ ਕਾ ਬਿਚਾਰ ਕਰੋ।

(ਸਿਖੋਵਾਚ) ਹੇ ਸਰਬ ਕਾਮਨੋ ਕੇ ਫਲ ਪ੍ਰਦਾਤਾ ਸਤਿਗੁਰ ਦੇਵ ਜੀ ਆਪ ਕੇ ਨਿਜ ਸੇਵਕ ਜਨ ਦਾਸ ਨੇ ਪੰਚ ਕਾਮ ਕ੍ਰੋਧ ਆਦੀ ਮਹਾਂ ਵੈਰੀਓ ਕਾ ਪ੍ਰਸੰਗ ਗੁਰਬਾਣੀ ਸੇ ਸੁਣਿਆ ਹੈ। ਜਿਨੋ ਨੇ ਸਰਬ ਸੰਸਾਰ ਕੋ ਆਪਣੇ ਵਸ ਕਰਕੇ ਚੌਰਾਸੀ ਲਾਖ ਜੂਨੀਓਂ ਕੇ ਜਨਮ ਮਰਨ ਵਿਖੇ ਭਰਮਾਂਵਣਾ ਕਰਿਆ ਹੂਆ ਹੈ। ਅਬ ਆਗੇ ਕ੍ਰਿਪਾ ਕਰਕੇ ਦੁਹਾਗਣੀ ਪਦ ਕਾ ਲਖਣ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਿਸ਼ੀਓ ਵਾਚ॥) ਹੇ ਮੇਰੇ ਪਰਮ ਪਿਆਰੇ ਪ੍ਰੇਮੀ ਸਿਖ ਦੁਹਾਗਣੀਓਂ ਕੇ ਲਖਣ ਭੀ ਕਹਿਤੇ ਹੈਂ ਤੁਮ ਸੁਣੋ॥ ਅਨੰਤੁ ਪ੍ਰਕਾਸ਼ੀ ਸਰਬ ਸ਼ਕਤੀ ਮਾਨ ਜੋ ਕੁਲਿ ਮਾਲਕ ਚੈਤਨ ਬ੍ਰਹਮ ਲਾਲ ਨਿਰਗੁਣਿ ਪੁਰਖ ਹੈ॥ ਤਿਸ ਕੇ ਨਿਜ ਸਰੂਪੀ ਸ਼ਬਦ ਰੂਪ ਕੋ ਬਿਸਾਰ ਕਰਕੇ ਯੇਹ ਸੁਰਤਿ ਰੂਪੀ ਚੈਤਨ ਜੀਵ ਕਲਾ ਸਰੀਰ ਅਭਿਮਾਨੀ ਹੰਕਾਰ ਕੋ ਗ੍ਰਹਿਣ ਕਰਨੇ ਸੇ ਬਿਬਚਾਰੀ ਦੁਹਾਗਣੀ ਬਣੀ ਹੈ॥ ਫਿਰ ਅਨੇਕ ਪ੍ਰਕਾਰ ਕੇ ਖੋਟੇ ਸੰਕਲਪੋਂ ਵਾਲੇ ਕਾਮ ਕ੍ਰੋਧਿ ਆਦਿਕੋ ਕੀ ਕੁਸੰਗਤਿ ਦੁਆਰੇ ਸੰਬ੍ਰਹੂ ਜਨਮੋਂ ਵਿਖੇ ਭਰਮਤੀ ਫਿਰਤੀ ਹੈ॥ ਅਬ ਮਨਮੁਖੀ ਦੁਵੈਤ ਰੂਪੀ ਦੁਹਾਗਣੀਓਂ ਕੇ ਲਖਣ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟਿ ਕਰਕੇ ਕਹਿਤੇ ਹੈਂ ਤੁਮ ਸ੍ਰਵਣ ਕਰੋ॥

ਸਿਰੀਰਾਗੁ ਮਹਲਾ ੧ ॥ *(ਅੰਗ ੧੮/੧੮)*

ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ॥

## ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥ ੧॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਲਾਲ ਕੇ ਦੇਖੇ ਔਰ ਸੇਵੇ ਪੂਜੇ ਬਿਨਾ ਧ੍ਰਿਗ ਜੀਵਣਾ ਹੈ ਮਨਮੁਖਿ ਰੂਪੀ ਦੁਹਾਗਣੀ ਇਸਤਰੀ ਕਾ ਜੋ ਬ੍ਰਹਮ ਲਾਲ ਏਕ ਸਚੇ ਪਤੀ ਕੋ ਛੋਡ ਕਰਕੇ ਹਉਮੈ ਰੂਪੀ ਦੂਜੇ ਹੰਕਾਰ ਭਾਵ ਵਿਖੇ ਲਗ ਕਰ ਮੁਠੀ ਖੋਈ ਹੂਈ ਹੈ॥ ਦ੍ਰਿਸ਼ਟਾਂਤ॥ ਜੈਸੇ ਕਲਰ ਕੀ ਪੁਰਾਣੀ ਕੰਧਿ ਰਾਤ ਦਿਨੇ ਕਿਰ ਕਿਰ ਕਰਕੇ ਥੋੜੇ ਅਰਸੇ ਕੇ ਬਾਦ ਹੀ ਗਿਰ ਜਾਤੀ ਹੈ॥ ਵੈਸੇ ਮਨਮੁਖੀ ਦੁਹਾਗਣੀ ਭੀ ਵਿਸ਼ੇ ਵਿਕਾਰੋਂ ਕੀ ਨਿਤ ਕੇਰਨਾ ਕਰਕੇ ਬਿਨਸ ਜਾਤੀ ਹੈ॥ ਇਸ ਸੁਰਤ ਰੂਪੀ ਦੁਹਾਗਣੀ ਇਸਤਰੀ ਕੋ ਪ੍ਰਕਾਸ਼ ਰੂਪੀ ਅਨਹਦ ਸ਼ਬਦ ਵਿਖੇ ਮਿਲੇ ਬਿਨਾਂ ਕਭੀ ਸੁਖ ਨਹੀਂ ਪ੍ਰਾਪਤ ਹੋਵੇਗਾ॥ ਔਰ ਅਕਾਲ ਪੁਰਖ ਪਤੀ ਕੇ ਦੇਖੇ ਬਿਨਾਂ ਇਸ ਜੀਵ ਰੂਪੀ ਸੁਰਤ ਕੇ ਵਿਛੋੜੇ ਵਾਲਾ ਦੁਖ ਕਭੀ ਨਹੀਂ ਜਾਵੇਗਾ॥

ਸਿਰੀਰਾਗੁ ਮਹਲਾ ੧ ॥ *(ਅੰਗ ੭੨/੪)*

## ਦੋਹਾਗਣੀ ਕਿਆ ਨੀਸਾਣੀਆ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ॥
## ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥ ੭॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖ ਰੂਪੀ ਦੁਵੈਤ ਬ੍ਰਿਤੁ ਵਾਲੀ ਜੋ ਦੁਹਾਗਣੀ ਹੈ। ਤਿਸ ਕੇ ਲਖਣੋਂ ਕੀ ਕਿਆ ਨਿਸ਼ਾਨੀ ਹੈ ਸੋ ਤੁਮ ਸੁਣੋਂ॥ ਅਕਾਲ ਲਾਲ ਰੂਪੀ ਜੋ ਸਚਾ ਖਸਮ ਹੈ। ਤਿਸ ਕੇ ਜੋਤੀ ਜੋਤਿ ਮਿਲਾਣੇ ਵਾਲੇ ਨਿਜ ਸਰੂਪ ਕੇ ਮਿਲਾਪ ਸੇ ਭੁਲੀਆਂ ਹੋਈਆਂ ਨਿਮਾਣੀਆਂ ਦੁਹਾਗਣੀਆਂ ਫਿਰਤੀ ਹੈਂ ਸੁਰਤ ਜੀਵ ਰੂਪੀ ਇਸਤ੍ਰੀਆਂ॥ ਔਰ ਪਾਪ ਕਰਮੋਂ ਕੀ ਹਉਮੈ ਮੈਲ ਕਰਕੇ ਮੈਲੇ ਵੇਸ ਹੂਏ ਹੈਂ ਅੰਤਸ਼ ਕਰਨ ਜਿਨਹੁ ਕੇ॥ ਫਿਰ ਤਿਨਹਾਂ ਮਨਮੁਖੀ ਕਾਮਣੀਓਂ ਕੀ ਅਵਸਥਾ ਰੂਪੀ ਰਾਤ੍ਰੀ ਦੁਖੋਂ ਵਿਖੇ ਹੀ ਬਤੀਤ ਹੋਵੇ ਹੈ॥

ਸਿਰੀਰਾਗ ਕੀ ਵਾਰ ਮ: ੧ ॥ *(ਅੰਗ ੮੫/੧)*

## ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥
## ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥
## ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਮਨਮੁਖ ਰੂਪੀ ਪਖੰਡੀ ਦੋਹਾਗਣੀਓਂ ਕੇ ਪ੍ਰਥਾਏ ਸ਼ਬਦ ਕਹਿਤੇ ਹੈਂ॥ ਹੇ ਮਨਮੁਖ ਰੂਪੀ ਦੁਹਾਗਣੀ ਔਰ ਪਖੰਡੀ ਅਗਿਯਾਤੁ ਪੁਰਸ਼ੋ। ਤੁਮ

ਜਬਾਨ ਕੀ ਕਥਨੀ ਦੁਆਰਾ ਤੋਂ ਕਹਿਤੇ ਹੋ। ਕੇ ਅਸੀਂ ਬਹੁਤ ਚੰਗੀਆਂ ਗਿਯਾਨ ਔਰ ਗੁਣਿਦਾਇਕ ਗਲਾਂ ਬਾਤਾਂ ਕਰਨੀਆਂ ਜਾਣਤੇ ਹੈਂ॥ ਬੜੀ ਬੜੀ ਸਭਾ ਔਰ ਸੁਸਾਇਟੀਆਂ ਹਮ ਨੇ ਜਿਤੀਆਂ ਹੈਨ॥ ਪਰ ਕਰਮੋਂ ਕੇ ਕਰਤਬ ਤੋ ਤੁਮਾਰੇ ਬੁਰੇ ਖੋਟੇ ਅਚਾਰੁ ਨਿਖਿਧ ਹੈਂ॥ ਔਰ ਮਨ ਤੁਮਾਰੇ ਤੋ ਮਲੀਨ ਕੁਸੁਧ ਪਾਪੋਂ ਸੇ ਕਾਲੇ ਹੋਏ ਹੁਏ ਹੈਂ। ਫਿਰ ਤੁਮ ਕੈਸੇ ਹੋ। ਬਾਹਰ ਮੁਖੀ ਬੜੇ ਉਜਲ ਸਾਫ ਨਜ਼ਰੀ ਆਤੇ ਹੋ ਬਗਲੇ ਵਤੁ। ਔਰ ਰੀਸਾਂ ਤੁਮ ਉਨ ਮਹਾਂ ਬ੍ਰਹਮ ਗਿਆਨੀ ਭਗਤ ਜਨਹੁ ਕੀ ਕਰਤੇ ਹੋ। ਜੋ ਅੰਦਰੂਨੀ ਸਚੇ ਦਿਲ ਸੇ ਜੋਤੀ ਜੋਤਿ ਮਿਲਾਏ ਕਰ ਸੇਵਾ ਔਰ ਭਗਤੀ ਕਰਤੇ ਹੈਂ। ਨਿਰੰਕਾਰੀ ਸਚਖੰਡੀ ਦਰਬਾਰ ਕੇ ਸੁੰਨਿ ਦਰਵਾਜ਼ੇ ਊਪਰ ਖੜੇ ਹੋਏ ਕਰਕੇ॥

ਮਾਝ ਮਹਲਾ ੩ ॥ਅਸਟਪਦੀਆ॥ *(ਅੰਗ ੧੨੭/੩)*

**ਪੇਈਅੜੈ ਪਿਰੁ ਚੇਤੇ ਨਾਹੀ॥ ਦੂਜੈ ਮੁਠੀ ਰੋਵੈ ਧਾਹੀ॥**
**ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ॥੬॥...**
**ਪਿਰੁ ਪਰਦੇਸਿ ਸਿਗਾਰੁ ਬਣਾਏ॥ ਮਨਮੁਖ ਅੰਧੁ ਐਸੇ ਕਰਮ ਕਮਾਏ॥**
**ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖਿ ਰੂਪੀ ਦੁਹਾਗਣੀ ਅਵਿਦਕ ਇਸਤਰੀ ਇਸ ਮਾਤ ਲੋਕ ਵਿਖੇ ਮਨੁਖਾ ਜਨਮ ਰੂਪੀ ਪੇਕੇ ਘਰਿ ਸੇ ਅਕਾਲ ਪੁਰਖ ਸਚੇ ਪਤੀ ਕੇ ਨਾਮ ਕੋ ਨਹੀਂ ਦੇਖਤੀ ਔਰ ਜਪੰਨਾ ਕਰਤੀ॥ ਔਰ ਦੁਵੈਤ ਭਾਵ ਵਿਖੇ ਠਗੀ ਮੁਠੀ ਹੂਈ ਅਨੇਕ ਜਨਮੋਂ ਕੇ ਦੁਖੋਂ ਕਰਕੇ ਧਾਂਹੀ ਮਾਰ ਮਾਰ ਕਰਕੇ ਰੋਤੀ ਫਿਰਤੀ ਹੈ॥ ਸੋ ਕੁਵਲੀ ਔਰ ਕੁਚਜੀ ਵ ਕਰੂਪ ਖੋਟੇ ਲਖਣੋ ਵਾਲੀ ਕੁਲਖਣੀ ਮਨਮੁਖੀ ਦੁਹਾਗਣੀ ਨਾਮ ਸੇ ਹੀਣ ਜੋ ਇਸਤਰੀ ਹੈ॥ ਫਿਰ ਵੋਹ ਸੁਪਨੇ ਵਿਖੇ ਭੀ ਬ੍ਰਹਮ ਲਾਲ ਪਤੀ ਕੋ ਦੇਖਣਾ ਨਹੀਂ ਪਾਵੇਗੀ॥ ਦ੍ਰਿਸ਼ਟਾਂਤੁ॥ ਜੈਸੇ ਕਿਸੀ ਇਸਤਰੀ ਕਾ ਪਤੀ ਪਰਦੇਸ ਗਿਆ ਹੂਆ ਹੋਵੇ ਔਰ ਪੀਛੇ ਉਸ ਕੇ ਹਾਰ ਸਿੰਗਾਰ ਲਗਾਵੇ ਤੋ ਬ੍ਰਿਥਾ ਹੈ॥ ਤੈਸੇ ਮਨਮੁਖੀ ਜੋਤਿ ਸ਼ਬਦ ਸੇ ਅੰਧ ਪੁਰਸ਼ੋਂ ਕੇ ਜਪ ਤਪ ਆਦੀ ਕਰਮ ਕਰਨੇ ਬ੍ਰਿਥਾ ਹੀ ਜਾਤੇ ਹੈਂ॥ ਔਰ ਉਨ ਕੀ ਨਾ ਇਸ ਲੋਕ ਵਿਖੇ ਸੋਭਾ ਵਡਿਆਈ ਹੋਤੀ ਹੈ॥ ਔਰ ਨ ਪ੍ਰਲੋਕ ਵਿਖੇ ਤਿਨਹਾਂ ਕੋ ਢੋਈ ਮਿਲਤੀ ਹੈ॥ ਐਸੇ ਮਨਮੁਖੀ ਦੁਹਾਗਣੀਓਂ ਕਾ ਮਾਨੁਸ਼ ਜਨਮ ਧਾਰਨ ਕਰਨਾ ਬਿਰਥਾ ਹੀ ਜਾਵੈ ਹੈ॥

ਆਸਾ ਮਹਲਾ ੩ ॥ਅਸਟਪਦੀਆ॥ (ਅੰਗ ੪੨੮/੨)

**ਇਕਿ ਪਿਰੁ ਹਦੂਰਿ ਨ ਜਾਣਨ੍ਹੀ ਦੂਜੈ ਭਰਮਿ ਭੁਲਾਇ॥**
**ਕਿਉ ਪਾਇਨਿ੍ ਡੋਹਾਗਣੀ ਦੁਖੀ ਰੈਣਿ ਵਿਹਾਇ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਇਕ ਮਨਮੁਖ ਰੂਪੀ ਐਸੀ ਅਵਿਦਿਕ ਦੁਹਾਗਣੀਆਂ ਹੋਤੀ ਹੈਂ। ਜੋ ਪ੍ਰਦਖ ਹਾਦਰ ਨਾਦਰ ਪ੍ਰਕਾਸ਼ ਰੂਪੀ ਕੁਲ ਮਾਲਕ ਸਚਾ ਪਤੀ ਅਕਾਲ ਪੁਰਖ ਹੈ। ਤਿਸ ਕੋ ਦੇਖ ਕਰਕੇ ਨਹੀਂ ਜਾਣਤੀ ਪਛਾਣਤੀ ਔਰ ਹਉਮੈ ਰੂਪੀ ਦੂਜੇ ਭਾਵ ਕੇ ਭਰਮ ਵਿਖੇ ਲਗ ਕਰਕੇ ਭੂਲ ਰਹੀ ਹੈ। ਇਸ ਪ੍ਰਕਾਰ ਕੀ ਦੂਜੇ ਭਾਵ ਵਾਲੀ ਦੁਹਾਗਣੀਆਂ ਬ੍ਰਹਮ ਲਾਲ ਕੇ ਦਰਸ਼ਨ ਕੋ ਕੈਸੇ ਪ੍ਰਾਪਤ ਕਰ ਸਕਤੀ ਹੈ। ਅਥਵਾ ਨਹੀਂ ਕਰ ਸਕਤੀ। ਉਨਕੀ ਵਿਛੋੜੇ ਰੂਪੀ ਦੁਖੋਂ ਵਿਖੇ ਹੀ ਸਾਰੀ ਅਵਸਥਾ ਰੂਪੀ ਰਾਤ੍ਰ ਗੁਜਰੇ ਹੈ॥

ਆਸਾ ਮਹਲਾ ੩ ॥ਅਸਟਪਦੀਆ॥ (ਅੰਗ ੪੨੮/੧੨)

**ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ॥**
**ਜਿਨ੍ਹਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁ ਕਮਾਹਿ॥੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਦੁਵੈਤ ਭਾਵ ਵਾਲੀ ਮਨਮੁਖ ਰੂਪੀ ਜੋ ਦੁਹਾਗਣੀ ਜੀਵ ਰੂਪੀ ਇਸਤਰੀਆਂ ਹੈਂ। ਸੋ ਜੋਤੀ ਜੋਤਿ ਮਿਲਾਏ ਬਿਨਾਂ ਮਾਨੁਸ਼ ਜਨਮ ਕੇ ਦਰ ਵਿਖੇ ਖੜੀਆਂ ਹੋਏ ਕਰਕੇ ਸਦਾ ਹੀ ਵਿਛੋੜੇ ਕਾ ਬਿਰਲਾਪ ਕਰ ਰਹੀ ਹੈਂ। ਬ੍ਰਹਮ ਲਾਲ ਪਤੀ ਕੇ ਮਿਲਣੇ ਵਾਲਾ ਸੁਵਾਦ ਤਿਨਾਂਹ ਕੋ ਨਹੀਂ ਪ੍ਰਾਪਤ ਹੂਆ। ਜੋ ਉਨਕੀ ਪਿਛਲੇ ਜਨਮੋਂ ਕੀ ਕਰਮ ਕਰਤਬ ਥੀ ਸੋ ਉਸਕੇ ਅਨੁਸਾਰ ਹੀ ਜੋ ਧੁਰਹੋ ਕਰਮ ਲਿਖਿਆ ਗਿਆ ਥਾ ਵੋਹੀ ਆਗੇ ਮਨਮੁਖੀ ਦੁਹਾਗਣੀਓ ਨੇ ਕਰਮ ਕੁਮਾਵਣਾ ਕੀਆ ਹੈ॥

ਆਸਾ ਮਹਲਾ ੩ ॥ਅਸਟਪਦੀਆ॥ਕਾਫੀ॥ (ਅੰਗ ੪੩੦/੭)

**ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ॥**
**ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ॥ ੫॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਦੁਵੈਤ ਰੂਪੀ ਦੁਹਾਗਣੀ ਮਨਮੁਖੀ ਇਸਤਰੀ ਨੇ ਅਕਾਲ ਪੁਰਖ ਸਚੇ ਪਤੀ ਕੀ ਜੋਤੀ ਜੋਤਿ ਮਿਲਾਣੇ ਵਾਲੀ ਸਾਰਗਤੀ ਨਹੀਂ ਜਾਣੀ ਤੋ ਫਿਰ ਕਿਆ ਜਪ ਤਪ ਆਦੀ ਔਰ ਭੇਖ ਆਦੀ ਨਕਲੀ ਸਿੰਗਾਰਾਂ ਕੋ ਧਾਰਨ ਕਰਤੀ ਹੈ ਔਰ ਹਰ ਰੋਜ ਸਦਾ ਹੀ ਵਿਛੋੜੇ ਕਰਕੇ ਸੰਕਲਪੋਂ ਵਿਕਲਪੋਂ ਕੀ ਅਗਨੀ ਵਿਖੇ ਜਲਨਾ ਕਰੇ ਹੈਂ। ਔਰ

ਆਪਣੇ ਅੰਤਸ਼ ਕਰਨ ਰੂਪੀ ਸੇਜ ਕੇ ਊਪਰ ਬ੍ਰਹਮ ਲਾਲ ਪਤੀ ਕੋ ਜੋਤੀ ਜੋਤਿ ਮਿਲਾਏ ਕਰਕੇ ਨਹੀਂ ਦੇਖਣਾ ਰਾਵਨਾ ਕਰਤੀਂ॥

ਰਾਗੁ ਆਸਾ ਮਹਲਾ ੧ ॥ਪਟੀ॥ *(ਅੰਗ ੪੩੩/੧੬)*

ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ॥
ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥੨੩॥

***ਅਰਥ***— ਸ੍ਰੀ ਨਾਨਕ ਗੁਰੂ ਜੀ ਨਨੇ ਅਖਰ ਦੁਆਰੇ ਪਖੰਡੀ ਮਨਿਮੁਖੀ ਦੁਹਾਗਣੀ ਇਸਤਰੀ ਵਾਚਕ ਪੁਰਸ਼ੋਂ ਕੇ ਪ੍ਰਥਾਏ ਕਹਿ ਹੈ॥ ਮਨਮੁਖ ਪਖੰਡੀ ਪੁਰਸ਼ ਮਿਥਿਆ ਹੀ ਜਗਤ ਕੇ ਲੋਗੋਂ ਕੋ ਕਹਿ ਹੈਂ ਕੇ ਹਮ ਪ੍ਰਮਾਤਮਾ ਪਤੀ ਕਾ ਦਰਸ਼ਨ ਕਰਕੇ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮਾ ਨੰਦੀ ਨਿਤਾਪ੍ਰਤੀ ਭੋਗ ਭੋਗਨਾ ਕਰਤੀ ਹੈਂ। ਐਸੇ ਮਿਥਿਆ ਕਹਿਣੇ ਵਾਲਿਓਂ ਨੇ ਨਾ ਕਭੀ ਬ੍ਰਹਮ ਲਾਲ ਕੋ ਦੇਖਿਆ ਹੈ। ਔਰ ਨ ਹਿਰਦੇ ਵਿਖੇ ਸੰਭਾਲਣਾ ਕਰਿਆ ਹੈ। ਫਿਰ ਚੁੰਝ ਗਿਆਨ ਕੀ ਗਲਾਂ ਬਾਤਾਂ ਕਥਨ ਕਰਕੇ ਕਹਿ ਹੈਂ। ਕਿ ਮੈਂ ਅਸਲੀ ਪ੍ਰਮਾਤਮਾਂ ਕੀ ਧਰਮ ਸੁਪਤਨੀ ਗਿਆਤ ਗੇਹ ਸੁਹਾਗਣੀ ਇਸਤਰੀ ਹਾਂ। ਔਰ ਪ੍ਰਕਾਸ਼ ਰੂਪੀ ਪ੍ਰਭੂ ਕੰਤ ਮੁਝੇ ਕਭੀ ਮਿਲਿਆ ਹੀ ਨਹੀਂ ਹੈ॥ ਕਿਉਂਕਿ ਵੋਹ ਅਰੂਪ ਵਸਤੂ ਅਨਿਰ ਵਚਨੀ ਕਹਿ ਹੈਂ। ਅਥਵਾ ਸ਼ੋਦੀ ਵੈਧਾਂਤੀ ਸਭੀ ਘੁਮੰਤਾ ਵਿਖੇ ਬ੍ਰਹਮ ਵੇਤਾ ਬਣੀ ਬੈਠੇ ਹੈਂ। ਔਰ ਪ੍ਰਮਾਤਮਾ ਕੋ ਕਭੀ ਦੇਖਾ ਸੁਣਿਆ ਹੀ ਨਹੀਂ ਹੈ। ਐਸੇ ਮਿਥਿਆ ਵਾਦੀ ਪਾਪ ਆਤਮਾਂ ਕਈ ਸੰਤ ਭਗਤ ਬਣੀ ਬੈਠੇ ਹੈਂ॥

ਵਡਹੰਸੁ ਮਹਲਾ ੩ ॥ *(ਅੰਗ ੫੮੩/੧੭)*

ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ॥
ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ॥
ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ॥
ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ॥
ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ॥
ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ॥ ੩॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਮਈ ਸੋਵੈ ਸਰੂਪੀ ਚਿਤੰਨ ਬ੍ਰਹਮ ਲਾਲ ਜੋ

ਸਚਾ ਪਤੀ ਆਦਿ ਜੁਗਾਦੀ ਸਚ ਰੂਪ ਹੈ। ਸੋ ਵੋਹ ਨ ਕਭੀ ਮਰੇ ਹੈ ਔਰ ਨ ਕਹੀਂ ਪ੍ਰਲੋਕ ਵਿਖੇ ਜਾਵੇ·ਹੈ ਸਦਾ ਇਸਥਿਤ ਕੈਮ ਰਹੇ ਹੈਂ। ਔਰ ਯੇਹ ਜੋ ਜੀਵ ਰੂਪੀ ਧਨਿਇਆਣੀ ਇਸਤਰੀ ਹੈ ਸੋ ਆਪਣੇ ਨਿਜ ਆਤਮ ਰੂਪ ਸੇ ਭੂਲੀ ਹੁਈ ਅਨੇਕ ਜਨਮੋਂ ਵਿਖੇ ਭਰਮਤੀ ਫਿਰੈ ਹੈ। ਔਰ ਅਗਿਆਤ ਰੂਪ ਹੋਏ ਕਰਕੇ ਦੂਜੇ ਭਾਵ ਵਿਖੇ ਰੰਡੇਪਾ ਪਾਏ ਹੂਏ ਬੈਠੀ ਹੈ। ਫਿਰ ਮਾਇਆ ਮੋਹ ਵਿਖੇ ਚਿਤ ਕੋ ਲਗਾਏ ਕਰਕੇ ਅਨੇਕ ਦੁਖਾਂ ਕੋ ਉਠਾਤੀ ਹੈ। ਔਰ ਏਕ ਤਰਫੋਂ ਇਨ ਕੀ ਉਮਰ ਘਟਤੀ ਜਾਤੀ ਹੈ ਔਰ ਦੂਸਰਾ ਸਰੀਰ ਭੀ ਬ੍ਰਿਧ ਹੋਏ ਕਰਕੇ ਘਟਤਾ ਛਿਜਤਾ ਜਾਵੇ ਹੈ। ਫਿਰ ਜੋ ਕੋਈ ਸਰੀਰ ਧਾਰੀ ਇਸ ਸੰਸਾਰ ਵਿਖੇ ਜਨਮ ਲੇ ਕਰਕੇ ਆਇਆ ਹੈ। ਔਰ ਦੂਜੇ ਭਾਵ ਵਿਖੇ ਜਨਮਨੇ ਮਰਨੇ ਕਾ ਅਤੀ ਦੁਖ ਉਠਾਵਣਾਂ ਕਰੇ ਹੈਂ। ਯੇਹ ਜੀਵ ਐਸੇ ਮਾਇਆ ਲਾਲਚ ਕੇ ਲਭ ਲੋਭ ਵਿਖੇ ਚਿਤ ਲਗਾਈ ਬੈਠੇ ਹੈਂ। ਤਿਨਾਹ ਕੋ ਯਮ ਕਾਲ ਕਾ ਡਰ ਭੀ ਨਹੀਂ ਸੂਝਤਾ॥

ਰਾਗੁ ਸੂਹੀ ਮਹਲਾ ੫ ॥ *(ਅੰਗ ੭੩੭/੧੮)*

**ਏਕਾ ਸੇਜ ਵਿਛੀ ਧਨ ਕੰਤਾ॥ ਧਨ ਸੂਤੀ ਪਿਰੁ ਸਦ ਜਾਗੰਤਾ॥**
**ਪੀਓ ਮਦਰੋ ਧਨ ਮਤਵੰਤਾ॥ ਧਨ ਜਾਗੈ ਜੇ ਪਿਰੁ ਬੋਲੰਤਾ॥ ੨॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਜੀਵ ਰੂਪੀ ਜੋ ਧਨਿ ਇਸਤਰੀ ਹੈ। ਔਰ ਅਕਾਲ ਪੁਰਖ ਰੂਪੀ ਜੋ ਕੰਤ ਹੈ ਸੋ ਇਨ ਦੋਨੋਂ ਕਾ ਬਸੇਰਾ ਏਕੋ ਸਰੀਰ ਰੂਪੀ ਸੇਜ ਕੇ ਊਪਰ ਹੀ ਹੈ॥ ਔਰ ਯੇਹ ਜੀਵ ਰੂਪੀ ਧਨ ਇਸਤਰੀ ਅਗਿਆਨ ਨਿੰਦ੍ਰਾ ਵਿਖੇ ਸੋਈ ਹੂਈ ਹੈ॥ ਔਰ ਪ੍ਰਕਾਸ਼ ਰੂਪੀ ਬ੍ਰਹਮ ਲਾਲ ਪਤੀ ਸਦਾ ਹੀ ਜਾਗਤੀ ਜੋਤਿ ਜਾਗ੍ਰਤ ਰੂਪ ਰਹਿਤਾ ਹੈ॥ ਇਸ ਜੀਵ ਰੂਪੀ ਅਵਿਦਕ ਇਸਤਰੀ ਨੇ ਹੰਕਾਰ ਰੂਪੀ ਮਧਿ ਪੀ ਕਰਕੇ ਅੰਧੀ ਮਤਿ ਵਾਲੀ ਸ਼ਕਲ ਬਣਾਈ ਹੂਈ ਹੈ॥ ਯੇਹ ਜੀਵ ਰੂਪੀ ਧਨਿ ਇਸਤਰੀ ਅਗਿਆਨ ਨਿੰਦ੍ਰਾ ਸੇ ਤਬ ਜਾਗੇਗੀ। ਜਬ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਅਕਾਲ ਪੁਰਖ ਸਚਾ ਪਤੀ ਆਪਿ ਜਗਾਵੇਗਾ॥ ਅਥਵਾ ਜੋਤਿ ਮੰਤਰ ਦੁਆਰੇ ਬੁਲਾਵੇਗਾ॥

ਵਾਰ ਸੂਹੀ ਕੀ ਮ: ੩ ॥ *(ਅੰਗ ੭੮੮/੧੧)*

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਬਾਹਰ ਮੁਖੀ ਪੰਜ ਤਤੋਂ ਕੇ ਸਰੀਰ ਧਾਰੀ ਜੋ

ਇਸਤਰੀ ਪੁਰਸ਼ ਆਪਸ ਵਿਖੇ ਦੋਨੋਂ ਮਿਲ ਬੈਠਤੇ ਹੈਂ॥ ਸੋ ਯੇਹ ਧਨਿ ਪਿਰ ਨਹੀਂ ਹੈਂ ਅਥਵਾ ਮਿਥਿਆ ਹੀ ਕਲਪਤਿ ਰੂਪ ਹੈਂ॥ ਔਰ ਏਕ ਜੀਵ ਆਤਮਾ ਕੀ ਜੋਤਿ। ਦੂਸਰੀ ਬ੍ਰਹਮ ਲਾਲ ਕੀ ਨਿਰਗੁਣ ਚੈਤਨ ਮੂਰਤੀ ਕੀ ਜੋਤਿ ਇਨ ਦੋਨੋਂ ਕੀ ਇਕ ਜੋਤਿ ਕੋ ਹੀ ਧਨਿ ਪਿਰ ਨਾਮ ਕਹਾ ਜਾਤਾ ਹੈ ਇਸ ਜੀਵ ਕਾ॥

(ਸਿਖੋਵਾਚ) ਹੇ ਅਗਿਆਨ ਪ੍ਰਹਾਰੀ ਸਤਿਗੁਰੋ ਆਪ ਕੇ ਦਾਸ ਨੇ ਮਨਮੁਖੀ ਅਵਿਦਕ ਦੁਹਾਗਣੀਓਂ ਕਾ ਪ੍ਰਸੰਗ ਭੀ ਗੁਰਬਾਣੀ ਸੇ ਸੁਣਿਆ ਹੈ॥ ਅਬ ਆਗੇ ਏਕ ਔਰ ਸੰਸੇ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ॥ ਇਸ ਜੀਵ ਕਾ ਪ੍ਰੇਮ ਪਿਆਰ ਆਪਣੇ ਉਤਪਤਿ ਕਰਣੇ ਹਾਰੇ ਬ੍ਰਹਮ ਲਾਲ ਕੇ ਸਾਥਿ ਕਿਉਂ ਨਹੀਂ ਲਗ ਸਕਤਾ ਇਸਕਾ ਕਿਆ ਕਾਰਣਿ ਹੈ ਸੋ ਕਹੋ ਜੀ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ॥) ਹੇ ਸਿਖ ਇਸ ਪੁਰਸ਼ ਕੀ ਚਿਤ ਬ੍ਰਿਤੀ ਅਨੇਕ ਜਨਮ ਜਨਮਾਂਤ੍ਰੋਂ ਸੇ ਕਰਮ ਵਸਿ ਹੋਣੇ ਕੇ ਪ੍ਰਭਾਵ ਕਰਕੇ ਆਪਣੇ ਨਿਜ ਸਰੂਪੀ ਜੋਤਿ ਆਤਮਾ ਕੀ ਤਰਫੋਂ ਭੂਲ ਰਹੀ ਹੈ॥ ਔਰ ਜੜੀਹ ਭੂਤ ਹੋਏ ਕਰਕੇ ਮਾਇਕ ਪਦਾਰਥੋਂ ਕੀ ਤਰਫ ਪ੍ਰਵਿਰਤ ਹੂਈ ਹੈ॥ ਇਸੀ ਵਾਸਤੇ ਪ੍ਰਮਾਤਮਾ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲੀ ਪ੍ਰੀਤ ਨਹੀਂ ਉਪਜਤੀ। ਐ ਪਿਆਰੇ ਸਿਖ ਇਸ ਮਾਇਕ ਪਦਾਰਥੋਂ ਕੀ ਤਰਫੋਂ ਚਿਤ ਕੀ ਬ੍ਰਿਤੀ ਤੋੜਨੇ ਵਾਲੇ ਤੀਨ ਉਪਾਵ ਹੈਂ॥ ਪਹਿਲੇ ਵੈਰਾਗ ਧਾਰਨ ਕਰਕੇ ਸਰਬ ਸੰਸਾਰ ਕੋ ਨਾਸਤੀ ਜਾਣ ਕੇ ਮਿਥਿਆ ਰੂਪ ਸੰਮਝੇ॥ ਦੁਤੀਯੇ ਜੋਤਿ ਪ੍ਰਕਾਸ਼ੀ ਸੰਮਦ੍ਰਿਸ਼ਟੀ ਦੁਆਰੇ ਸਰਬ ਵਿਖੇ ਇਕ ਰੂਪ ਦੇਖਣੇ ਵਾਲਾ ਬਬੇਕ ਧਾਰਨ ਕਰੇ॥ ਤ੍ਰਿਤੀਯੇ ਗੁਰਉਪਦੇਸ਼ ਰੂਪੀ ਜੋਤਿ ਮੰਤਰ ਕਾ ਹਭਿਆਸ ਨਿਤਾਪ੍ਰਤੀ ਕੁਮਾਵਣਾ ਕਰੈ॥ ਇਸ ਪ੍ਰਕਾਰ ਕੀ ਤ੍ਰੈ ਬਿਧੀ ਜੁਗਤੀ ਦੁਆਰੇ ਬ੍ਰਹਮ ਲਾਲ ਕੇ ਸਾਥ ਯੇਹ ਜੀਵ ਮਿਲਾਪ ਕਰ ਸਕਤਾ ਹੈ॥ ਔਰ ਇਨ ਤ੍ਰੈ ਬਿਧੀ ਜੁਗਤੀਓਂ ਕੇ ਧਾਰੇ ਬਿਨਾ ਇਸ ਜੀਵ ਕਾ ਮਾਇਕ ਪਦਾਰਥੋਂ ਸੇ ਚਿਤ ਨਹੀਂ ਤੂਟੇਗਾ॥ ਅਬ ਜੈਸੇ ਯੇਹ ਜੀਵ ਮਾਇਕ ਪਦਾਰਥੀਂ ਧਨਿ ਕੇ ਸਾਥ ਲਪਟਾਇਮਾਨ ਹੂਆ ਹੈ॥ ਵੈਸੇ ਹੀ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਤੇਰੇ ਪ੍ਰਤੀ ਪ੍ਰਗਟਿ ਕਰਕੇ ਬਰਨਨ ਕਰਤੇ ਹੈਂ ਤੁਮ ਪ੍ਰੇਮ ਚਿਤ ਹੋਏ ਕਰਕੇ ਸੁਣੋ॥

ਗਉੜੀ ਗੁਆਰੇਰੀ ਮਹਲਾ ੫ ॥ *(ਅੰਗ ੧੭੯/੬)*

**ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥**
**ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥ ੧ ॥**

**ਬਿਨੁ ਹਰਿ ਭਜਨ ਦੇਖਉ ਬਿਲਲਾਤੇ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥ ੧॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਲਾਲ ਨਾਮ ਸੇ ਬਿਨਾ ਇਸ ਪੁਰਸ਼ ਕਾ ਮਨ ਬਹੁਤੀ ਮਾਇਆ ਦਰਬ ਕਰਕੇ ਭੀ ਨਹੀਂ ਤ੍ਰਿਪਤ ਹੋਤਾ। ਔਰ ਅਨੇਕ ਪ੍ਰਕਾਰ ਕੇ ਰੰਗ ਬਿਰੰਗੀ ਮਾਇਕ ਰੂਪ ਰੰਗੋਂ ਕੋ ਦੇਖ ਕਰਕੇ ਭੀ ਯੇਹ ਮਨ ਨਹੀਂ ਪਤੀਜਨਾ ਕਰਤਾ। ਫਿਰ ਪੁਤਰ ਇਸਤ੍ਰੀ ਕੋ ਆਪਣੇ ਹੀ ਜਾਣ ਕਰਕੇ ਉਨਕੇ ਮੋਹ ਵਿਖੇ ਮਕੜੀ ਜਾਲ ਕੀ ਨਿਆਈ ਫਸ ਕਰ ਲਪਟ ਰਿਓ ਹੈ। ਥੋੜੇ ਅਰਸੇ ਕੇ ਗੁਜਰਿਆਂ ਹੋਇਆਂ ਵੋਹ ਸੰਨਬੰਧੀ ਭੀ ਮਰ ਜਾਤੇ ਹੈਂ। ਔਰ ਆਪ ਭੀ ਬਿਨਸ ਕਰਕੇ ਭਸਮ ਕੀ ਢੇਰੀ ਹੋਏ ਜਾਤਾ ਹੈ। ਜੋਤੀ ਜੋਤਿ ਮਿਲਾਣੇ ਵਾਲੇ ਹਰਿ ਕੇ ਭਜਨ ਕੀਏ ਬਿਨਾਂ ਸਭੀ ਜੀਵ ਮਾਇਕ ਪਦਾਰਥੋਂ ਕੀ ਤ੍ਰਿਸ਼ਨਾ ਵਿਖੇ ਹੀ ਬਿਲਲਾਤੇ ਕਲਪਤੇ ਦੇਖੇ ਹੈਂ ਐਸੇ ਜੀਵਹੁ ਕੇ ਸਰੀਰ ਧਾਰਨੇ ਕੋ ਭੀ ਧ੍ਰਿਗਕਾਰ ਹੈ। ਜਿਨਹੁ ਕਾ ਮਨਿ ਮਾਇਆ ਕੇ ਸੰਗ ਰਤਾ ਹੂਆ ਹੈ।

ਗਉੜੀ ਗੁਆਰੇਰੀ ਮਹਲਾ ੫॥ *(ਅੰਗ ੧੭੯/੧੫)*

**ਅਸੁ ਪਵਨ ਹਸਤਿ ਅਸਵਾਰੀ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ॥**
**ਨਟ ਨਾਟਿਕ ਆਖਾਰੇ ਗਾਇਆ॥ ਤਾ ਮਹਿ ਮਨਿ ਸੰਤੋਖੁ ਨ ਪਾਇਆ॥ ੨॥**
**ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥**
**ਆਖੇੜ ਬਿਰਤਿ ਰਾਜਨ ਕੀ ਲੀਲਾ॥ ਮਨੁ ਨ ਸੁਹੇਲਾ ਪਰਪੰਚੁ ਹੀਲਾ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਯੇਹ ਜੀਵ ਮਾਇਆ ਪ੍ਰਪੰਚ ਵਿਖੇ ਜੈਸੇ ਖਚਿਤ ਹੂਆ ਹੈ ਸੋ ਤੁਮ ਸੁਣੋ। ਪਵਨ ਕੀ ਨਿਆਈ ਤੇਜ ਰਫਤਾਰ ਵਾਲੇ ਘੋੜੇ ਭੀ ਇਸ ਪੁਰਸ਼ ਕੇ ਪਾਸ ਹੋਵੇਂ ਔਰ ਹਾਥੀ ਕੀ ਅਸਵਾਰੀ ਭੀ ਕਰਤਾ ਹੋਵੈ। ਫਿਰ ਅਤਰ ਚੰਦਨ ਕੀ ਸੁਗੰਧੀ ਵਾਲੀ ਸੇਜ਼ ਕੇ ਸਹਿਤ ਸੁੰਦਰ ਨਾਰੀ ਭੀ ਭੋਗਣੇ ਕੋ ਹੋਵੈ। ਔਰ ਨਟਹੁ ਕੇ ਨਾਟਕ ਅਖਾੜਿਓਂ ਵਾਲੇ ਹਾਸੇ ਤੁਮਾਸ਼ੇ ਕੇ ਸੁੰਦਰ ਗਾਣੇ ਭੀ ਨਿਤਾਪ੍ਰਤੀ ਸੁਣਤਾ ਹੋਵੇ। ਤਬ ਭੀ ਇਸ ਪੁਰਸ਼ ਕੇ ਮਨ ਕੋ ਸ਼ਾਂਤੀ ਸੰਤੋਖ ਨਹੀਂ ਪ੍ਰਾਪਤ ਹੋਤਾ। ਔਰ ਰਾਜ ਸੰਘਾਸਨੀ ਤਖਤ ਕੇ ਸਹਤ ਮਡਲੇਸ਼ੂ ਕੀ ਰੰਗੀਨੀ ਸੁੰਦਰ ਸਭਾ ਭੀ ਪਾਸ ਹੋਵੈ। ਔਰ ਅਤਲਸੀ ਗਲੀਚਿਓ ਕਾ ਨੀਚੇ ਫਰਸ਼ ਭੀ ਵਿਛਿਆ ਹੂਆ ਹੋਵੇ। ਫਿਰ ਸਰਬ ਫਲੋਂ ਮੇਵਿਓਂ ਕੇ ਸਹਤ ਸੁੰਦਰ ਬਾਗ ਬਗੀਚਾ ਭੀ ਹੋਵੇ। ਔਰ ਅਖੇਰ ਬ੍ਰਿਤ ਸ਼ਕਾਰ ਖੇਲਣੇ ਵਾਲੀ ਰਾਜ ਲੀਲਾ ਕੀ ਸਰਬ ਸਮਗ੍ਰੀ ਭੀ ਹੋਵੇ। ਤਬ ਭੀ ਇਸ ਪੁਰਸ਼ ਕਾ ਮਨ ਸ਼ਾਂਤੀ ਸੁਖ ਕੋ ਨਹੀਂ ਪ੍ਰਾਪਤ ਹੂਆ। ਔਰ ਆਠੋਂ ਯਾਮ ਮਾਇਕ ਪ੍ਰਪੰਚ

ਕੇ ਹੀਲੇ ਹੀ ਚਿਤਵਤਾ ਰਹਿਤਾ ਹੈ॥

ਗਉੜੀ ਮਹਲਾ ੫ ॥ (ਅੰਗ ੧੮੭/੫)

ਆਪਨ ਤਨੁ ਨਹੀ ਜਾ ਕੋ ਗਰਬਾ॥
ਰਾਜ ਮਿਲਖ ਨਹੀ ਆਪਨ ਦਰਬਾ॥ ੧॥
ਆਪਨ ਨਹੀ ਕਾ ਕਉ ਲਪਟਾਇਓ॥
ਆਪਨ ਨਾਮੁ ਸਤਿਗੁਰ ਤੇ ਪਾਇਓ॥ ੧॥ ਰਹਾਉ॥
ਸੁਤ ਬਨਿਤਾ ਆਪਨ ਨਹੀ ਭਾਈ॥
ਇਸਟ ਮੀਤ ਆਪ ਬਾਪੁ ਨ ਮਾਈ॥ ੨॥
ਸੁਇਨਾ ਰੂਪਾ ਫੁਨਿ ਨਹੀ ਦਾਮ॥
ਹੈਵਰ ਗੈਵਰ ਆਪਨ ਨਹੀ ਕਾਮ॥ ੩॥
ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ॥
ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ॥ ੪॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਹੇ ਸਲਾਨੀ ਮੁਸਾਫਰ ਜੀਵ ਯੇਹ ਤੁਮਾਰਾ ਪੰਜ ਭੂਤਕੀ ਸਰੀਰ ਭੀ ਆਪਣਾ ਨਹੀਂ ਹੈ ਜਿਸ ਕੇ ਊਪਰ ਤੂੰ ਗਰਭ ਹੰਕਾਰ ਕਰ ਰਹਿਆ ਹੈਂ। ਔਰ ਸਗਲ ਪ੍ਰਿਥਵੀ ਵਾਲੀ ਰਾਜਧਾਨੀ ਕੀ ਮਿਲਖ ਸਮਗਰੀ ਭੀ ਤੁਮਾਰੀ ਨਹੀਂ ਹੈ। ਔਰ ਯੇਹ ਮਾਇਆ ਦਰਬ ਭੀ ਤੁਮਾਰੀ ਆਪਣੀ ਨਹੀਂ ਹੈ। ਹੇ ਜੀਵ ਜਬ ਯੇਹ ਸਭੀ ਕਿਛ ਪਦਾਰਥ ਤੁਮਾਰਾ ਆਪਣਾ ਨਹੀਂ ਹੈ। ਤੋ ਫਿਰ ਕਿਸ ਕੇ ਊਪਰ ਤੁਮ ਲਿਪਟ ਰਹੇ ਹੋ। ਤੁਮਾਰਾ ਆਪਣਾ ਮੂਲ ਰੂਪ ਤੋ ਅਸਲੀ ਨਿਜ ਸਰੂਪੀ ਲਾਲ ਨਾਮ ਹੀ ਹੈ। ਸੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਦੁਆਰੇ ਪ੍ਰਾਪਤਿ ਕਰੋ। ਔਰ ਇਸਤਰੀ ਪੁਤ੍ਰ ਭਰਾਤਾ ਆਦਿਕ ਭੀ ਤੁਮਾਰੇ ਆਪਣੇ ਨਹੀਂ ਹੈ। ਫਿਰ ਤੁਮਾਰੇ ਇਸ਼ਟ ਧਰਮ ਕੇ ਦੇਸ਼ ਕਾਲੀ ਮਿਤ੍ਰ ਭੀ ਔਰ ਮਾਤਾ ਪਿਤਾ ਭੀ ਆਪਣੇ ਨਹੀਂ ਹੈਂ। ਫਿਰ ਅਨੇਕ ਪ੍ਰਕਾਰੀ ਭੂਖਣੋਂ ਕਾ ਸੋਇਨਾ ਚਾਂਦੀ ਰੁਪਈਯੋਂ ਕੇ ਦਾਮ ਆਦਿਕ ਭੀ ਤੁਮਾਰੇ ਆਪਣੇ ਨਹੀਂ ਹੈ। ਸੁੰਦਰ ਘੋੜੇ ਹਾਥੀਓਂ ਕੀ ਅਸਵਾਰੀ ਭੀ ਤੇਰੇ ਕਿਸੇ ਕਾਮ ਨਹੀਂ ਹੈ। ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਜੋ ਯੁਗਿਆਸੂ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਬਖਸ਼ੀਸ਼ ਦੁਆਰੇ ਬ੍ਰਹਮ ਲਾਲ ਕੇ ਸਾਥ ਮਿਲਾਏ ਹੈਂ ਫਿਰ ਤਿਸੀ ਕਾ ਹੀ ਸਭ ਕਿਛੁ ਪਦਾਰਥ ਹੈ ਜਿਸ ਪੁਰਸ਼ ਕਾ ਪ੍ਰਕਾਸ਼ ਰੂਪੀ ਹਰੀ

ਲਾਲ ਨਾਮ ਮਹਾਰਾਜਾ ਸਖਾ ਮਿਤ੍ਰ ਹੂਆ ਹੈ॥

ਗਉੜੀ ਕੀ ਵਾਰ ਮ: ੩ ॥ *(ਅੰਗ ੩੧੩/੧੭)*

**ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥**
**ਗੁਰਮੁਖਿ ਜਾਪੈ ਸਬਦਿ ਲਿਵ ਲਾਇ॥ ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਮਾਇਆ ਧਾਰੀ ਬਹੁਤੀ ਮਾਇਆ ਵਾਲਾ ਧਨਾਢ ਪੁਰਸ਼ ਅਤੀ ਹੰਕਾਰ ਕੀ ਖੁਮਾਰੀ ਕਰਕੇ ਗਿਆਨ ਨੇਤ੍ਰੋਂ ਸੇ ਹੀਨ ਅੰਧਾ ਹੂਆ ਹੈ। ਔਰ ਪ੍ਰਮਾਰਥੀ ਅਨਹਦ ਸ਼ਬਦ ਸੁਣਨੇ ਕੀ ਤਰਫੋਂ ਅਥਵਾ ਗਰੀਬੋਂ ਕੀ ਅਰਜ ਸੁਣਨੇ ਕੀ ਤਰਫੋਂ ਬੋਲਾ ਹੂਆ ਹੈ। ਫਿਰ ਪ੍ਰਕਾਸ਼ ਰੂਪੀ ਅਨਹਦ ਸ਼ਬਦ ਜੋ ਬ੍ਰਹਮ ਦਰਸ਼ੀ ਸਤਿਗੁਰੋ ਕਾ ਉਪਦੇਸ਼ ਹੈ। ਤਿਸ ਕੋ ਨਹੀਂ ਸੁਣਤਾ ਔਰ ਆਪਣੇ ਮਾਇਕ ਧੰਧਿਓਂ ਕੇ ਛਲ ਛਿਦ੍ਰੋ ਵਾਲੇ ਰੌਲੇ ਘਚੌਲੇ ਹੀ ਮਾਰਤਾ ਰਹਿਤਾ ਹੈ। ਜੋਤੀ ਜੋਤਿ ਮਿਲਾਣੇ ਵਾਲੇ ਗੁਰਮੁਖ ਪੁਰਸ਼ ਹੀ ਅਨਹਦ ਸ਼ਬਦ ਵਿਖੇ ਆਪਣੀ ਸੁਰਤ ਕੀ ਲਿਵ ਲਗਾਏ ਕਰਕੇ ਬ੍ਰਹਮ ਲਾਲ ਕੋ ਜਪਣਾ ਕਰਤੇ ਹੈਂ। ਔਰ ਗੁਰਮੁਖ ਪੁਰਸ਼ ਹੀ ਹਰਿ ਲਾਲ ਨਾਮ ਕਾ ਉਪਦੇਸ਼ ਸੁਣ ਕਰਕੇ ਮੰਨਨ ਕਰੇ ਹੈਂ। ਫਿਰ ਉਸ ਹਰਿ ਰੂਪ ਵਿਖੇ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ ਮਿਲਾਏ ਕਰਕੇ ਸਮਾਏ ਰਹਿਤੇ ਹੈਂ॥

ਆਸਾ ਮਹਲਾ ੫ ॥ *(ਅੰਗ ੩੯੧/੧੯)*

**ਭੂਪਤਿ ਹੋਇ ਕੈ ਰਾਜੁ ਕਮਾਇਆ॥ ਕਰਿ ਕਰਿ ਅਨਰਥ ਵਿਹਾਝੀ ਮਾਇਆ॥**
**ਸੰਚਤ ਸੰਚਤ ਥੈਲੀ ਕੀਨ੍ਹੀ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ॥ ੧ ॥**
**ਕਾਚ ਗਗਰੀਆ ਅੰਭ ਮਝਰੀਆ॥ਗਰਬਿ ਗਰਬਿ ਉਆਹੂ ਮਹਿ ਪਰੀਆ॥੧॥ਰਹਾਉ॥**
**ਨਿਰਭਉ ਹੋਇਓ ਭਇਆ ਨਿਹੰਗਾ॥ ਚੀਤਿ ਨ ਆਇਓ ਕਰਤਾ ਸੰਗਾ॥**
**ਲਸਕਰ ਜੋੜੇ ਕੀਆ ਸੰਬਾਹਾ॥ਨਿਕਸਿਆ ਫੂਕ ਤ ਹੋਇ ਗਇਓ ਸੁਆਹਾ॥੨॥**
**ਊਚੇ ਮੰਦਰ ਮਹਲ ਅਰੁ ਰਾਨੀ॥ ਹਸਤਿ ਘੋੜੇ ਜੋੜੇ ਮਨਿ ਭਾਨੀ॥**
**ਵਡ ਪਰਵਾਰੁ ਪੂਤ ਅਰੁ ਧੀਆ॥ ਮੋਹਿ ਪਚੇ ਪਚਿ ਅੰਧਾ ਮੂਆ॥ ੩ ॥**
**ਜਿਨਹਿ ਉਪਾਹਾ ਤਿਨਹਿ ਬਿਨਾਹਾ॥ ਰੰਗ ਰਸਾ ਜੈਸੇ ਸੁਪਨਾਹਾ॥**
**ਸੋਈ ਮੁਕਤਾ ਤਿਸੁ ਰਾਜੁ ਮਾਲੁ॥ ਨਾਨਕ ਦਾਸ ਜਿਸੁ ਖਸਮੁ ਦਇਆਲੁ॥੪॥**

***ਅਰਥ***— ਸ੍ਰੀ ਗੁਰੂ ਜੀ ਇਸ ਜੀਵ ਕੀ ਮਾਇਆ ਵਿਖੇ ਅਦਿਕ ਪ੍ਰੀਤੀ ਔਰ ਤ੍ਰਿਸ਼ਨਾ ਬਰਨਨ ਕਰੇ ਹੈਂ ਸੋ ਤੁਮ ਸੁਣੋਂ॥ ਕਿਸੀ ਪੂਰਬਲੇ ਤਪਸਿਆ ਕੇ ਫਲ ਕਰਕੇ ਇਸ ਜੀਵ ਨੇ ਪ੍ਰਿਥਵੀ ਪਤ ਰਾਜਾ ਹੋਏ ਕਰਕੇ ਰਾਜ ਕੁਮਾਵਣਾ ਕੀਆ ਹੈ॥ ਫਿਰ ਬੜੇ ਬੜੇ ਅਨਰਥੋਂ ਕੇ ਛਲ ਛਿਦਰੋਂ ਵਾਲੇ ਪਾਪ ਕਰ ਕਰ ਕੇ ਮਾਇਕ ਧਨ ਕੋ ਵਿਹਾਜਨਾ ਕਰੇ ਹੈ॥ ਫਿਰ ਸਨੇ ਸਨੇ ਇਕਤ੍ਰ ਕਰਕੇ ਮਾਇਆ ਕੀਆਂ ਥੈਲੀਆਂ ਬਦਰੇ ਭਰਤਾ ਹੈ॥ ਔਰ ਉਸ ਲਾਲ ਪ੍ਰਕਾਸ਼ੀ ਭਗਵਾਨ ਨੇ ਇਸ ਰਾਜਾ ਸੇ ਥੈਲੀਆਂ ਛੁਡਾਏ ਕਰਕੇ ਕਿਸੀ ਔਰ ਦੂਸਰੇ ਗਨੀਮ ਰਾਜਾ ਕੋ ਦੇ ਦੀਨੀ ਹੈਂ॥ ਅਥਵਾ ਇਸ ਕੇ ਮਿਰਤੂ ਹੋਣੇ ਕੇ ਬਾਦ ਕਿਸੀ ਔਰ ਦੂਸਰੇ ਪੁਰਸ਼ ਕੀ ਮਾਇਆ ਹੋਏ ਜਾਤੀ ਹੈ॥ ਔਰ ਇਸ ਪੁਰਸ਼ ਕੀ ਸਰੀਰ ਰੂਪੀ ਕਚਿ ਸਰੀਖਾ ਰਕਤ ਬਿੰਦੀ ਜੋ ਗਾਗਰ ਹੈ ਸੋ ਸੁਵਾਸਾਂ ਰੂਪੀ ਜਲ ਕਰਕੇ ਭਰੀ ਹੂਈ ਹੈ॥ ਅਥਵਾ ਸਰੀਰ ਰੂਪੀ ਕਚਿ ਕੀ ਗਾਗਰ ਕਾਲ ਰੂਪੀ ਜਲ ਕੂਪ ਵਿਖੇ ਪੜੀ ਹੂਈ ਨਸ਼ਟ ਹੋਏ ਜਾਤੀ ਹੈ॥ ਫਿਰ ਹੰਕਾਰ ਦਿਸ਼ਾ ਕਰਕੇ ਬਾਰੰਬਾਰ ਤਿਸੀ ਕਾਲ ਕੂਪ ਕੇ ਜਲ ਵਿਖੇ ਜਨਮ ਜਨਮਾਂਤਰੋਂ ਮੇਂ ਪੜਤੀ ਰਹਿਤੀ ਹੈ॥ ਯੇਹ ਮੂਰਖ ਜੀਵ ਕਾਲ ਕੋ ਬਿਸਾਰ ਕਰਕੇ ਐਸਾ ਨਿਹੰਗ ਨਿਰਭੈ ਰੂਪ ਹੂਆ ਹੈ। ਜੋ ਆਪਣੇ ਸੰਗਿ ਸਾਥ ਹੀ ਕਰਤਾਪੁਰਖ ਬ੍ਰਹਮ ਲਾਲ ਬਸਤਾ ਹੈ ਤਿਸ ਕੋ ਦੇਖ ਕਰਕੇ ਜਪਨਾ ਨਹੀਂ ਕਰਤਾ॥ ਔਰ ਅਨੇਕ ਪ੍ਰਕਾਰੀ ਚਤਰੰਗਨੀ ਸੈਨਾ ਕੇ ਲਸ਼ਕਰ ਜੋੜ ਕਰਕੇ ਆਪਣੀ ਮਦਦਗਾਰੀ ਪਨਾਂਹਾ ਬਣਾਵਤਾ ਹੈ। ਫਿਰ ਜਬ ਸੁਵਾਸੋਂ ਕੀ ਫੂਕ ਤਨ ਸੇ ਨਿਕਲ ਜਾਤੀ ਹੈ। ਤਬ ਸਭੀ ਕਿਛ ਉਸ ਕੇ ਭਾਣੇ ਖਾਕ ਰੂਪ ਹੀ ਹੋਏ ਜਾਤਾ ਹੈ॥ ਅਥਵਾ ਆਪ ਭੀ ਖਾਕ ਰੂਪ ਹੋਏ ਜਾਤਾ ਹੈ॥ ਫਿਰ ਆਗੇ ਕਈ ਨਵਿ ਤਨ ਰਾਜੇ ਲੋਕ ਊਚੇ ਮੰਦਰ ਮਹਿਲ ਉਸਾਰ ਕਰਕੇ ਸੁੰਦਰ ਰਾਣੀਓਂ ਕੇ ਸਹਤ ਨਿਵਾਸ ਕਰਤੇ ਹੈਂ। ਔਰ ਅਨੇਕ ਪ੍ਰਕਾਰ ਕੇ ਆਪਣੇ ਮਨ ਇਛਤ ਭਾਵਨੇ ਵਾਲੇ ਹਾਥੀ ਘੋੜਿਓ ਕੇ ਤਬੇਲੇ ਭੀ ਜੋੜਨੇ ਕਰਤੇ ਹੈਂ। ਪੁਤਰ ਧੀਓ ਕੇ ਸਹਿਤ ਬੜੇ ਪ੍ਰਵਾਰ ਕੁਟੰਭ ਵਾਲਾ ਹੋਏ ਕਰਕੇ ਉਨਕੇ ਮੋਹ ਜਾਲ ਵਿਖੇ ਯੇਹ ਅੰਧਾ ਜੀਵ ਧੰਧਿਓਂ ਮੇਂ ਪਚਿ ਪਚਿ ਕਰਕੇ ਮਰ ਜਾਵੇ ਹੈ। ਜਿਸ ਅਕਾਲ ਪੁਰਖ ਨੇ ਇਨ ਸਭੀ ਜੀਵ ਜੰਤਹੋ ਕੋ ਉਤਪਤਿ ਕਰਕੇ ਫਿਰਾਇਆ ਚਲਾਇਆ ਹੈ। ਫਿਰ ਆਪਣੀ ਇਛਿਆ ਅਨੁਸਾਰ ਸਭੀ ਜਗਤ ਕੋ ਨਾਸ਼ ਭੀ ਕਰ ਦੇਤਾ ਹੈ। ਇਸ ਜਗਤ ਵਿਖੇ ਜਿਤਨੇ ਮਾਇਕ ਵਿਸ਼ਿਓਂ ਕੇ ਰੰਗ ਰਸੀ ਤਮਾਸ਼ੇ ਹੈਂ। ਸੋ ਸਭੀ ਮਿਥਿਆ ਸੁਫਨਾਂ ਰੂਪ ਹੀ ਹੈਂ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਸ ਸੰਸਾਰ ਵਿਖੇ ਵੋਹੀ ਮੁਕਤਾ ਪੁਰਸ਼ ਹੈ ਜਿਸ ਕੇ ਊਪਰ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਖਸਮ ਆਪਣੀ ਦਿਆਲਤਾ ਕ੍ਰਿਪਾਲਤਾ ਕੀ ਨਦਰ ਕਰੇ ਹੈਂ॥

ਰਾਗੁ ਆਸਾ ਮਹਲਾ ੧ ॥ਅਸਟਪਦੀਆ॥ *(ਅੰਗ ੪੧੭/੧੮)*

**ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥**
**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**
**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ ੩ ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਇਸ ਬਹੁਰੰਗੀ ਮਾਇਆ ਜ਼ਰ ਕੇ ਵਾਸਤੇ ਬਹੁਤ ਘਣੇ ਹੀ ਜੀਵ ਖਚਿਤ ਖੁਆਰ ਹੂਏ ਹੈਂ। ਅਥਵਾ ਇਸ ਮਾਇਆ ਜਰ ਨੇ ਆਪਣੇ ਮੋਹਿਣੀ ਕਟਾਸ਼ ਵਿਖੇ ਬਹੁਤ ਹੀ ਖੁਆਰ ਕੀਏ ਹੈਂ॥ ਔਰ ਯੇਹ ਮਾਇਕ ਧਨਿ ਪਾਪਿ ਕਰਮੋਂ ਕੇ ਕੀਏ ਬਿਨਾਂ ਇਕਤ੍ਰ ਨਹੀਂ ਹੋਤਾ। ਔਰ ਮ੍ਰਿਤੁਕਾਲ ਹੋਣੇ ਕੇ ਵਕਤ ਇਸ ਜੀਵ ਕੇ ਸਾਥ ਭੀ ਨਹੀਂ ਜਾਤਾ। ਜਿਨਹੁ ਪੁਰਸ਼ੋਂ ਕੀ ਪਾਪ ਕਰਮੋਂ ਕਰਕੇ ਮਲੀਨ ਬੁਧੀ ਹੂਈ ਹੈ ਉਨਹੁ ਪੁਰਸ਼ੋਂ ਕੋ ਕਰਤਾ ਪੁਰਖ ਬ੍ਰਹਮ ਲਾਲ ਨੇ ਆਪਣੀ ਤਰਫੋਂ ਭੁਲਾਏ ਕਰਕੇ ਸ਼ੁਭ ਕਰਮੋਂ ਕੀ ਚੰਗੀਆਂ ਬਾਤਾਂ ਛੀਨ ਲੇਤਾ ਹੈ॥

ਆਸਾ ਕਾਫੀ ਮਹਲਾ ੧ ॥ਅਸਟਪਦੀਆ॥ *(ਅੰਗ ੪੧੮/੧੩)*

**ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ॥**
**ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ॥ ੬ ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਜੀਵ ਜੇ ਕਰ ਕੋਈ ਧਨਾਢ ਪੁਰਸ਼ ਸਰੀਰ ਕੋ ਤਿਆਗਤਾ ਹੂਆ ਆਪਣੇ ਸਾਥ ਕਿਛੁ ਸੰਪਦਾ ਕੋ ਲੈ ਗਿਆ ਹੈ ਤਾਂ ਫਿਰ ਤੁਮ ਭੀ ਇਸ ਧਨ ਕੋ ਸੰਚਿਨਾ ਕਰੋ॥ ਅਥਵਾ ਤੁਮ ਆਪਨੇ ਚਿਤ ਵਿਖੇ ਬਿਚਾਰ ਕਰਕੇ ਦੇਖੋ ਯੇਹ ਸੰਪਦਾ ਕਿਸੀ ਕੇ ਸਾਥਿ ਨਹੀਂ ਜਾਵੇ ਹੈ॥

ਵਾਰ ਸੂਹੀ ਕੀ ਮ: ੨ ॥ *(ਅੰਗ ੭੮੭/੧੬)*

**ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥ ੨ ॥**

*ਅਰਥ*— ਯੇਹ ਅਵਿਦਕ ਜੀਵ ਆਪਣੀ ਅਵਸਥਾ ਰੂਪੀ ਤੁਛ ਰਾਤ੍ਰੀ ਕੇ ਵਾਸਤੇ ਮਾਇਕ ਧਨ ਕੋ ਇਕਤ੍ਰ ਕਰਤਾ ਹੈ॥ ਔਰ ਯੇਹ ਨਹੀਂ ਜਾਣਤਾ ਕੇ ਕਲਕੋ ਹਮਨੇ ਭੀ ਸਰੀਰ ਛੋਡ ਕਰਕੇ ਚਲੇ ਜਾਣਾ ਹੈ॥ ਦੂਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ॥ ਜਬ ਯੇਹ ਮਾਇਕ

ਧਨ ਇਸ ਜੀਵ ਕੇ ਸਾਥ ਪ੍ਰਲੋਕ ਵਿਖੇ ਨਹੀਂ ਜਾਤਾ ਤਾਂ ਫਿਰ ਅੰਤ ਕੋ ਪਸ਼ਚਾਤਾਪ ਕਰਤਾ ਹੈ॥ ਔਰ ਐਸੇ ਕਹਿ ਕਰਕੇ ਰੁਦਨ ਕਰਤਾ ਹੈ ਕੇ ਮੈਨੇ ਬਿਰਥਾ ਹੀ ਇਸ ਧਨਿ ਕੋ ਸੰਚਿਤ ਕੀਆ ਥਾ॥

ਰਾਗੁ ਬਿਲਾਵਲੁ ਮਹਲਾ ੫॥ *(ਅੰਗ ੮੦੯/੧੪)*

ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ॥ ੨॥
ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ॥ ੩॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਇਸ ਜੀਵ ਨੇ ਮਾਇਆ ਲਾਲਚ ਕੇ ਵਾਸਤੇ ਅਨੇਕ ਪ੍ਰਕਾਰ ਕੇ ਛਲ ਛਿਦਰੋਂ ਵਾਲੇ ਬੜੇ ਬੜੇ ਉਗ੍ਰਿ ਪਾਪ ਕਰਕੇ ਦਰਬ ਧਨਿ ਕੋ ਆਪਣੇ ਵਰਤਨੇ ਕੇ ਵਾਸਤੇ ਇਕਤ੍ਰ ਕੀਆ ਹੈ॥ ਫਿਰ ਜਬ ਯੇਹ ਜੀਵ ਆਤਮਾ ਸਰੀਰ ਕੋ ਛੋਡ ਕਰਕੇ ਨਾਂਗਾ ਹੀ ਪ੍ਰਲੋਕ ਵਿਖੇ ਪਧਾਰੇ ਹੈ॥ ਤਬ ਯੇਹ ਮੁਰਦਾ ਸਰੀਰ ਜਲ ਬਲ ਕਰਕੇ ਮਿਟੀ ਖਾਕ ਕੇ ਵਿਖੇ ਹੀ ਰਲ ਜਾਵੇ ਹੈ॥ ਜਿਨਹੋਂ ਕੁਟੰਭੀਓਂ ਕੇ ਵਾਸਤੇ ਬਹੁਤ ਮੁਸ਼ਕਤ ਕਰਕੇ ਮਾਇਆ ਸੰਚਿਤ ਕਰਤਾ ਹੂਆ ਯੇਹ ਪੁਰਸ਼ ਥਕਤ ਹੂਆ ਥਾ ਫਿਰ ਵੋਹ ਸਨਬੰਧੀ ਲੋਕ ਸਰੀਰ ਬ੍ਰਿਧ ਹੋਣੇ ਕੀ ਅਵਸਥਾ ਵਿਖੇ ਬੈਰੀ ਹੋਏ ਜਾਤੇ ਹੈਂ ਔਰ ਕਫ ਬਲਗਮ ਆਣੇ ਕੇ ਸਬਬ ਦੁਰਬਚਨ ਬੋਲਤੇ ਹੈਂ॥ ਫਿਰ ਸਰੀਰ ਬਿਨਸਨੇ ਵਾਲੇ ਅੰਤ ਕਾਲ ਕੋ ਸਭੀ ਘਰ ਕੇ ਕੁਟੰਭੀ ਲੋਕ ਇਸਕਾ ਸਾਥ ਛੋਡ ਕਰਕੇ ਚਲੇ ਜਾਤੇ ਹੈਂ। ਤਾਂਤੇ ਹੇ ਬ੍ਰਿਧ ਪੁਰਸ਼ ਐਸੇ ਕੁਟੰਭੀਓਂ ਕੇ ਦੁਰਬਚਨ ਸੁਣ ਕਰਕੇ ਅਬ ਕਿਉਂ ਕ੍ਰੋਧ ਅਗਨੀ ਵਿਖੇ ਜਲਤਾ ਹੈਂ॥ ਯੁਬਾ ਅਵਸਥਾ ਵਿਖੇ ਤੋ ਮਾਰੋ ਧਾੜ ਕਰਤਾ ਫਿਰਤਾ ਥਾ॥

ਰਾਮਕਲੀ ਮਹਲਾ ੫॥ *(ਅੰਗ ੮੯੧/੧੭)*

ਗਹੁ ਕਰਿ ਪਕਰੀ ਨ ਆਈ ਹਾਥਿ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ॥
ਕਹੁ ਨਾਨਕ ਜਉ ਤਿਆਗਿ ਦਈ॥ ਤਬ ਓਹ ਚਰਣੀ ਆਇ ਪਈ॥੧॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ ਯੇਹ ਮਾਇਆ ਛਲਣੀ ਐਸੀ ਹੈ। ਜੋ ਪੁਰਸ਼ ਇਸ ਕੋ ਲੋਭਿ ਤ੍ਰਿਸ਼ਨਾ ਕੇ ਹਾਥੋਂ ਸੇ ਪਕੜਨਾ ਚਾਹੇ ਤੋ ਫਿਰ ਯੇਹ ਮਾਇਆ ਸੰਪਦਾ ਹਾਥੋਂ ਕੇ ਪਕੜਨੇ ਵਿਖੇ ਨਹੀਂ ਆਤੀ॥ ਔਰ ਜੋ ਪੁਰਸ਼ ਇਸ ਕੇ ਸਾਥ ਪ੍ਰੀਤ ਭਾਵ ਕਰਤਾ ਹੈ॥ ਉਸ ਕੇ ਸਾਥ

ਯੇਹ ਮਾਇਆ ਪ੍ਰਲੋਕ ਵਿਖੇ ਨਹੀਂ ਜਾਤੀ ਯਹਾਂ ਹੀ ਪੜੀ ਰਹਿਤੀ ਹੈ। ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ। ਜਿਸ ਬ੍ਰਹਮ ਦ੍ਰਸ਼ੀ ਗੁਰਮੁਖਿ ਪੁਰਸ਼ ਨੇ ਇਸ ਮਾਇਆ ਕਾ ਤਿਆਗ ਕੀਆ ਹੈ ਉਸ ਕੀ ਯੇਹ ਦਾਸੀ ਹੋਏ ਕਰਕੇ ਚਰਨੀ ਆਏ ਪੜਤੀ ਹੈ॥

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ *(ਅੰਗ ੯੩੭/੨)*

ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ॥
ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ॥
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥
ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਮਨਮੁਖੀ ਅਵਿਦਕ ਪੁਰਸ਼ ਸੋਇਨਾ ਚਾਂਦੀ ਕਾ ਕਚਾ ਧਨ ਜੋ ਬਿਖ ਛਾਰਿ ਰੂਪ ਹੈ ਤਿਸ ਕੌ ਇਕਤ੍ਰ ਕਰਤੇ ਹੈਂ॥ ਇਸ ਮਿਥਿਆ ਧਨ ਕੌ ਸੰਚਿਤ ਇਕਠਾ ਕਰਕੇ ਯੇਹ ਜੀਵ ਆਪਨੇ ਆਪਿ ਕੌ ਸ਼ਾਹੂਕਾਰ ਨਾਮ ਸਦਾਵੇ ਹੈ। ਔਰ ਐਸੀ ਹੰਕਾਰ ਮਈ ਕਲਪਨਾ ਰੂਪੀ ਦੁਬਿਦਾ ਪਾਨੇ ਵਾਲੀ ਮਾਇਆ ਵਿਖੇ ਯੇਹ ਜੀਵ ਖੁਆਰ ਭੀ ਬਹੁਤ ਹੋਵੇ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਸਚਿਆਰੇ ਗੁਰਮੁਖਿ ਪੁਰਸ਼ੋਂ ਨੇ ਹੀ ਇਸ ਸੰਸਾਰ ਵਿਖੇ ਪ੍ਰਕਾਸ਼ ਰੂਪੀ ਲਾਲ ਨਾਮ ਕਾ ਸਚਾ ਅਮੋਲਕ ਧਨਿ ਇਕਤ੍ਰ ਕਰਕੇ ਜਮਾਂਹ ਕੀਆ ਹੈ॥ ਅਥਵਾ ਨਾਮ ਧਨ ਕਾ ਵਿਸ਼ੇਸ਼ਨ ਕੈਸਾ ਹੈ ਤੁਮ ਸੁਣੋਂ॥ ਤ੍ਰੈਗੁਣੀ ਮਾਇਆ ਮਲਿ ਵਖੇਪ ਸੇ ਰਹਿਤ ਨਿਰਮਲ ਔਰ ਉਜਲ ਪ੍ਰਕਾਸ਼ ਰੂਪੀ ਹਰਿ ਧਨਿ ਇਸਥਿਤ ਹੈ॥ ਜਿਸ ਗੁਰਮੁਖਿ ਪੁਰਸ਼ ਕੇ ਪਾਸ ਯੇਹ ਸਚਾ ਨਾਮ ਧਨਿ ਹੈ ਉਸ ਕੀ ਪਤਿ ਇਜ਼ਤ ਭੀ ਸਚੀ ਹੈ। ਔਰ ਉਸ ਕਾ ਬੋਲ ਭੀ ਸਚਾ ਸਤਿਵਾਦੀ ਰੂਪ ਹੈ॥

ਮਾਰੂ ਮਹਲਾ ੫ ਘਰੁ ੮ ਅੰਜੁਲੀਆ *(ਅੰਗ ੧੦੧੯/੮)*

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥ ੧॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜਿਨਹੁ ਗ੍ਰਿਸਤੀ ਪੁਰਸ਼ੋਂ ਕੇ ਘਰ ਵਿਖੇ ਬਹੁਤੀ ਮਾਇਆ ਧਨ ਹੈ॥ ਤਿਨਹੁੰ ਕੋ ਮਾਇਆ ਲੂਟੀ ਜਾਣੇ ਕੀ ਬਹੁਤ ਚਿੰਤਾ ਫਿਕਰ ਰਹਤਾ ਹੈ॥ ਔਰ ਜਿਨਹੁ ਪੁਰਸ਼ੋਂ ਕੇ ਘਰ ਵਿਖੇ ਥੋੜੀ ਮਾਇਆ ਬਿਭੂਤੀ ਹੈ ਸੋ ਇਕਤ੍ਰ ਕਰਨੇ ਕੇ ਲੀਏ ਦੇਸ਼ ਦਿਸ਼ਾਂਤ੍ਰੋਂ ਵਿਖੇ ਭਰਮਤੇ ਹੂਏ ਭਟਕਤੇ ਫਿਰਤੇ ਹੈਂ। ਥੋੜੀ ਬਹੁਤੀ ਸੰਗਿਆ ਵਾਲੀ ਇਨ

ਦੋਨੋਂ ਕਲਪਨਾ ਸੇ ਰਹਿਤ ਨਿਰਲੇਪ ਰੂਪ ਜੋ ਗੁਰਮੁਖਿ ਪੁਰਸ਼ ਹੈਂ। ਸੋ ਵੋਹੀ ਸੋਭਨੀਕ ਸੁਖਾਲਾ ਔਰ ਮੁਕਤਿ ਰੂਪ ਜਾਨਣਾ ਕਰੋ॥

ਮਾਰੂ ਮਹਲਾ ੫ ਅੰਜੁਲੀਆ (ਅੰਗ ੧੦੧੯/੧੪)

ਛੋਡਿ ਬਹੈ ਤਉ ਛੂਟੈ ਨਾਹੀ॥ ਜਉ ਸੰਚੈ ਤਉ ਭਉ ਮਨ ਮਾਹੀ॥
ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥ ੬॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋ ਪੁਰਸ਼ ਇਸ ਮਾਇਆ ਸੇ ਉਪਰਾਂਮ ਚਿਤ ਹੋਏ ਕਰਕੇ ਇਸ ਕਾ ਤਿਆਗ ਕਰ ਬੈਠੇ ਤਉ ਮਾਇਆ ਇਸ ਜੀਵ ਸੇ ਛੂਟਤੀ ਨਹੀਂ॥ ਔਰ ਜੋ ਪੁਰਸ਼ ਇਸ ਕੋ ਸੰਚਿਤ ਜਮਾਂਹ ਕਰੇ ਹੈ ਤਿਸ ਕੇ ਮਨ ਵਿਖੇ ਚੋਰੋਂ ਸੇ ਲੂਟੇ ਜਾਨੇ ਕਾ ਡਰ ਖਤਰਾ ਹੋਤਾ ਹੈ॥ ਇਨ ਦੋਨੋਂ ਬਿਵਸਥਾ ਕੀ ਕਲਪਣਾ ਸੇ ਰਹਿਤ ਨਿਆਰਾ ਕਰਕੇ ਜਿਸ ਕੀ ਪਤ ਇਜ਼ਤ ਅਕਾਲ ਪੁਰਖ ਰਾਖੇ ਹੈ ਤਿਸੀ ਬ੍ਰਹਮਦ੍ਰਸ਼ੀ ਸਾਧੂ ਜਨ ਪੁਰਸ਼ ਕੇ ਸੀਸ ਊਪਰ ਜਸ ਕੀਰਤ ਰੂਪੀ ਚਉਰ ਢੁਲਾਣਾ ਚਾਹੀਯੇ॥

ਮਾਰੂ ਮਹਲਾ ੫॥ (ਅੰਗ ੧੦੦੪/੫)

ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥ ਲੋਭਿ ਵਿਆਪੀ ਝੂਠੀ ਦੁਨੀਆ॥
ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ॥ ੧॥
ਨਿਰਭਉ ਨਿਰੰਕਾਰੁ ਦਇਅਲੀਆ॥ਜੀਅ ਜੰਤ ਸਗਲੇ ਪ੍ਰਤਿਪਲੀਆ॥੧॥ ਰਹਾਉ॥
ਏਕੈ ਸ੍ਰਮੁ ਕਰਿ ਗਾਡੀ ਗਡਹੈ॥ ਏਕਹਿ ਸੁਪਨੈ ਦਾਮੁ ਨ ਛਡਹੈ॥
ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ॥ ੨॥
ਏਕਹਿ ਪ੍ਰਾਣ ਪਿੰਡ ਤੇ ਪਿਆਰੀ॥ ਏਕ ਸੰਚੀ ਤਜਿ ਬਾਪ ਮਹਤਾਰੀ॥
ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ॥ ੩॥
ਹੋਇ ਅਉਧੂਤ ਬੈਠੇ ਲਾਇ ਤਾਰੀ॥ ਜੋਗੀ ਜਤੀ ਪੰਡਿਤ ਬੀਚਾਰੀ॥
ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥੪॥
ਕਾਟੇ ਬੰਧਨ ਠਾਕੁਰਿ ਜਾ ਕੇ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ॥
ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ॥ ੫॥

*ਅਰਥ*— ਸ੍ਰੀ ਗੁਰੂ ਜੀ ਮਾਇਆ ਛਲ ਕੇ ਪ੍ਰਥਾਂਏ ਸ਼ਬਦ ਉਚਾਰਨ ਕਰੇ ਹੈਂ॥ ਜੋਤੀ

ਜੋਤਿ ਮਿਲਾਣੇ ਵਾਲੇ ਬ੍ਰਹਮ ਗਜਾਨ ਕੇ ਹੋਏ ਬਿਨਾ ਇਸ ਮਨਿ ਮੋਹਣੀ ਮਾਇਆ ਛਲਨੀ ਦਰਬ ਨੇ ਬ੍ਰਹਮਾ ਬਿਸ਼ਨ ਮਹਾਦਿਓ ਆਦੀ ਤ੍ਰੈਗੁਣਾਂ ਕੋ ਹੀ ਮੋਹ ਲੀਆ ਹੈ॥ ਤੋ ਇਤ੍ਰ ਜੀਵੋਂ ਕੀ ਕਿਆ ਗਿਣਤੀ ਸੰਖਿਆ ਹੈ ਇਸ ਮਾਇਆ ਧਨ ਕੇ ਝੂਠੇ ਲੋਭ ਵਿਖੇ ਝੂਠੀ ਦੁਨੀਆਂ ਹੀ ਵਿਆਪ ਰਹੀ ਹੈ। ਮੇਰੀ ਮੇਰੀ ਕੀ ਮਮਤਾ ਕਰਕੇ ਕੰਦਰਜ ਪੁਰਸ਼ੋਂ ਨੇ ਇਸ ਮਾਇਕ ਧਨ ਕੋ ਇਕਤ੍ਰ ਕੀਆ ਹੈ। ਸਰੀਰ ਨਸ਼ਟ ਹੋਨੇ ਵਾਲੇ ਅੰਤਕਾਲ ਕੋ ਸਭੀ ਜੀਵੋ ਕੋ ਛਲ ਕਰ ਕੇ ਜਹਾਂ ਹੀ ਪੜੀ ਰਹਤੀ ਹੈ ਪ੍ਰਲੋਕ ਵਿਖੇ ਇਸ ਜੀਵ ਕੇ ਸਾਥ ਨਹੀਂ ਜਾਤੀ ਇਸ ਮਾਇਆ ਛਲ ਸੇ ਰਹਿਤ ਨਿਆਰਾ ਇਕ ਪ੍ਰਕਾਸ਼ ਰੂਪੀ ਨਿਰਭਉ ਨਿਰੰਕਾਰ ਦਿਆਲ ਰੂਪ ਹੀ ਹੈ॥ ਜੋ ਸਰਬ ਜੀਆ ਜੰਤੋਂ ਕੀ ਪ੍ਰਿਤ ਪਾਲਣਾ ਕਰਨੇ ਵਾਲਾ ਹੈ ਤਾਂ ਤੇ ਹੇ ਜੀਵ ਤੁਮ ਭੀ ਇਸ ਮਾਇਆ ਕੀ ਮੁਸ਼ੰਦਗੀ ਤਿਆਗ ਕਰਕੇ ਉਸ ਸਰਬ ਪਾਲਕ ਬ੍ਰਹਮ ਲਾਲ ਕੀ ਸਰਨਾਗਤਿ ਕੋ ਪ੍ਰਾਪਤ ਹੋਵੋ॥ ਏਕ ਐਸੇ ਅਵਿਦਕ ਪੁਰਸ਼ ਹੈਂ ਜਿਨਹੁ ਨੇ ਬੜੀ ਮੁਸ਼ਕਲ ਕੀ ਮੁਸ਼ਕਤ ਮੇਹਨਤ ਕਰਕੇ ਇਸ ਮਾਇਕ ਧਨ ਕੋ ਇਕਤ੍ਰ ਕੀਆ ਹੈ। ਫਿਰ ਲੂਟੇ ਜਾਣੇ ਕੇ ਭੈ ਸੇ ਪ੍ਰਿਥਵੀ ਤਲੇ ਗਾਡ ਦੇਤੇ ਹੈਂ॥ ਏਕ ਸੂਮ ਕੰਦਰਜ ਪੁਰਸ਼ ਧਰਮ ਕੇ ਅਰਥ ਸੁਪਨੇ ਵਿਖੇ ਭੀ ਆਪਣੇ ਹਾਥ ਸੇ ਦਮੜਾ ਪੈਸਾ ਨਹੀਂ ਛੋਡਤੇ॥ ਔਰ ਰਾਜਾ ਲੋਗੋਂ ਨੇ ਰਾਜ ਕੁਮਾਏ ਕਰਕੇ ਮਾਇਕ ਧਨ ਕੀਆਂ ਥੈਲੀਆਂ ਬਦਰਿਓਂ ਕੇ ਖਜ਼ਾਨੇ ਜਮਾਂਹ ਕੀਏ ਹੈਂ॥ ਫਿਰ ਤਿਨਹੁ ਰਾਜਿਓਂ ਕੇ ਅੰਤ ਕਾਲ ਕੋ ਪ੍ਰਲੋਕ ਵਿਖੇ ਯੇਹ ਚੰਚਲ ਮਾਇਆ ਸਾਥ ਨਹੀਂ ਜਾਤੀ॥ ਇਕਨਾ ਰਜੋ ਗੁਣੀ ਪੁਰਸ਼ਾਂ ਕੋ ਯੇਹ ਮਾਇਕ ਧਨ ਐਸਾ ਪਿਆਰਾ ਲਗਤਾ ਹੈ ਜੋ ਆਪਣੇ ਸਰੀਰ ਪਰਾਣੋਂ ਸੇ ਭੀ ਅਧਿਕ ਸਮਝਤੇ ਹੈਂ॥ ਔਰ ਇਕਨਾ ਪੁਰਸ਼ਾਂ ਨੇ ਮਾਤਾ ਪਿਤਾ ਕੋ ਤਿਆਗ ਕਰਕੇ ਪ੍ਰਦੇਸ ਰਟਨ ਦੁਆਰੇ ਇਸ ਧਨ ਕੋ ਜਮਾਂਹ ਕੀਆ ਹੈ॥ ਫਿਰ ਉਸ ਮਾਇਕ ਧਨ ਕੋ ਪੁਤਰ ਮਿਤਰ ਭ੍ਰਾਤਾ ਸੇ ਅਥਵਾ ਸਗਲ ਕੁਟੰਭ ਸੇ ਗੁਪਤ ਰਾਖਤਾ ਹੈ। ਕਿਸੀ ਕਾ ਦਮ ਨਹੀਂ ਖਾਤਾ ਔਰ ਵੋਹ ਸੰਚਿਤ ਕਰੀ ਹੂਈ ਮਾਇਆ ਉਸ ਪੁਰਸ਼ ਕੇ ਸਰੀਰ ਅੰਤ ਸਮੇਂ ਵਿਖੇ ਸਹੈਤਾ ਕੇ ਲੀਏ ਨਿਕਟ ਖੜੀ ਨਹੀਂ ਹੋਤੀ। ਔਰ ਜੋ ਅਵਧੂਤ ਤਿਆਗੀ ਹੋਏ ਕਰਕੇ ਤਾੜੀ ਲਗਾਈ ਬੈਠੇ ਹੈਂ। ਔਰ ਜੋਗੀ ਕੰਨ ਪਾਟੇ ਪੁਰਸ਼ ਵ ਯਤੀ ਬ੍ਰਹਮਚਾਰੀ ਪੰਡਤ ਲੋਕ ਜੋ ਬੜੇ ਵੀਚਾਰਵਾਨ ਹੈਂ। ਫਿਰ ਗ੍ਰਿਹਿ ਨਿਵਾਸੀ ਗ੍ਰਸਤੀ ਲੋਗ। ਔਰ ਮੜੀਆਂ ਮਸਾਣਾਂ ਵਿਖੇ ਅਥਵਾ ਜੰਗਲੋਂ ਵਿਖੇ ਬਸਨੇ ਵਾਲੇ ਭੇਖੀ ਸਾਧੂ ਲੋਗ ਜੋ ਹੈਂ। ਤਿਨਹੁ ਕੇ ਹਿਰਦੇ ਰੂਪੀ ਪਲੇ ਵਿਖੇ ਛਲਨੇ ਕੋ ਸੰਕਲਪੋਂ ਦੁਆਰੇ ਯੇਹ ਮਾਯਾ ਉਠ ਲਾਗੇ ਹੈ ਪ੍ਰਕਾਸ਼ ਰੂਪੀ ਬ੍ਰਹਮ ਲਾਲ ਠਾਕਰ ਨੇ ਗੁਰ ਉਪਦੇਸ਼ ਦੁਆਰੇ ਜਿਸ ਜੁਗਿਆਸੀ ਪੁਰਸ਼ ਕੇ ਹੰਗਤਾ ਮਮਤਾ ਰੂਪੀ ਜਨਮ ਮਰਨ ਕੇ ਬੰਧਨ ਕਾਟੇ ਹੈਂ। ਉਸ ਗੁਰਮੁਖਿ

ਪੁਰਸ਼ ਕੇ ਹਿਰਦੇ ਵਿਖੇ ਹਰਿ ਹਰਿ ਨਾਮ ਕਾ ਨਿਵਾਸ ਆਠੋਂ ਪੈਹਰ ਹੀ ਚਮਕਤਾ ਦਮਕਤਾ ਰਹਤਾ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦ੍ਰਸ਼ੀਓਂ ਕੀ ਸਾਧ ਸੰਗਤ ਕੇ ਵਸੀਲੇ ਦੁਆਰੇ ਭਗਤ ਜਨ ਮੁਕਤਿ ਗਤਿ ਕੋ ਪ੍ਰਾਪਤਿ ਹੂਏ ਹੈਂ। ਔਰ ਜੋਤਿ ਪ੍ਰਕਾਸ਼ੀ ਦਿਬੁ ਦ੍ਰਿਸ਼ਟ ਨੇਤ੍ਰੋਂ ਕੀ ਨਦਰ ਸੇ ਬ੍ਰਹਮ ਲਾਲ ਨਦਰੀ ਕੋ ਦੇਖ ਕਰਕੇ ਨਿਹਾਲ ਹੂਏ ਹੈਂ।

ਰਾਗੁ ਸਾਰੰਗ ਕਬੀਰ ਜੀ॥ *(ਅੰਗ ੧੨੫੧/੧੭)*

ਕਹਾ ਨਰ ਗਰਬਸਿ ਥੋਰੀ ਬਾਤ॥
ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ॥
ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥
ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ॥ ੧॥
ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥ ੨॥
ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ॥ ੩॥
ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ॥
ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ॥ ੪॥

*ਅਰਥ*— ਸ੍ਰੀ ਕਬੀਰ ਜੀ ਮਾਇਆ ਮੋਹੇ ਜੀਵੋਂ ਕੇ ਪ੍ਰਥਾਏ ਸ਼ਬਦ ਉਚਾਰਨ ਕਰੇ ਹੈਂ। ਹੇ ਜੀਵ ਤੁਮ ਕਿਆ ਥੋੜੀ ਤੁਛ ਮਾਇਆ ਕੀ ਬਾਤ ਊਪਰ ਗ੍ਰਭ ਹੰਕਾਰ ਕਰਤਾ ਹੈਂ। ਬੜੀ ਬਾਤ ਹੂਈ ਤਾਂ ਦਸ ਮਨ ਅਨਾਜ ਕੋਠੀ ਵਿਖੇ ਹੂਆ ਯਾਂ ਚਾਰ ਟਕੇ ਗੰਠ ਬਧੇ ਹੂਏ ਸਮਝੋ। ਯੇਹ ਮੂਰਖ ਜੀਵ ਇਤਨੇ ਦਰਬ ਵਿਖੇ ਹੀ ਅਭਮਾਨੀ ਹੋਏ ਕਰਕੇ ਟੇਹੜੀ ਟੇਹੜੀ ਆਕੜੀ ਹੂਈ ਚਾਲ ਚਲਤਾ ਹੈ। ਤਥਾਪਿ ਇਸ ਸੇ ਕਿਛ ਜਿਆਦਾ ਹੀ ਪ੍ਰਤਾਪ ਵਧ ਗਿਆ ਤਾਂ ਸੌਉ ਗ੍ਰਾਮ ਕਾ ਮਾਲਕ ਹੂਆ। ਔਰ ਦੋ ਲਾਖ ਰੁਪੈਯਾ ਸਾਲਾਨਾ ਆਮਦਨ ਕਿਸਮਤ ਕਰਕੇ ਹੋਤਾ ਹੋਵੇਗਾ। ਪਰ ਯੇਹ ਮਾਇਆ ਅਰੂਜ ਕੀ ਮੁਸਹਿਬੀ ਚਾਰ ਦਿਨੋ ਕੀ ਬਾਜੀ ਮਿਥਿਆ ਰੂਪ ਹੈ ਜੈਸੇ ਬਨਾਸਪਤੀ ਕੇ ਪਤ੍ਰਿ ਫੂਲ ਥੋੜ੍ਹੇ ਅਰਸ਼ੇ ਵਿਖੇ ਗਿਰ ਪੜਤੇ ਹੈਂ॥ ਤੈਸੇ ਮਾਇਆ ਭੀ ਨਸ਼ਟ ਹੋਏ ਜਾਤੀ ਹੈ॥ ਔਰ ਨ ਕੋਈ ਜੀਵ ਜਨਮਨੇ ਕੇ ਵਕਤ ਇਸ ਧਨ ਕੋ ਆਪਣੇ ਸਾਥ

ਲਿਆਇਆ ਥਾ। ਔਰ ਨ ਕੋਈ ਜੀਵ ਮਰਨੇ ਕੇ ਵਕਤ ਪ੍ਰਲੋਕ ਵਿਖੇ ਯੇਹ ਧਨ ਆਪਣੇ ਸਾਥ ਲੈ ਜਾਵੇਗਾ॥ ਰਾਵਣ ਛਤ੍ਰ ਪਤੀ ਸੇ ਅਧਿਕ ਕਈ ਛਤ੍ਰ ਪਤੀ ਜੋ ਰਾਜਾ ਹੂਏ ਹੈਂ ਸੋ ਏਕ ਖਿਨ ਮਾਤ੍ਰਿ ਵਿਖੇ ਹੀ ਬਿਨਾਸਤਾ ਕੋ ਪ੍ਰਾਪਤ ਭਏ ਹੈਂ॥ ਐ ਹਾਜਰ ਵਕਤ ਕੇ ਧਣੀ ਪੁਰਸ਼ੋ ਤੁਮ ਕਿਸ ਗਿਣਤੀ ਵਿਖੇ ਗਿਣੇ ਜਾਉਗੇ॥ ਤਾਂਤੇ ਹੇ ਜੀਵ ਜੋ ਹਰਿ ਪਦ ਕੇ ਉਪਾਸ਼ਕ ਥਿਰ ਬ੍ਰਿਤੀ ਵਾਲੇ ਜੋਤਿ ਪ੍ਰਕਾਸ਼ੀ ਸੰਤ ਜਨ ਹੈਂ ਸੋ ਆਠੋਂ ਯਾਮ ਹੀ ਹਰਿ ਹਰਿ ਨਾਮ ਕੋ ਜਪਨਾ ਕਰਤੇ ਹੈਂ ਤਿਨਹਾਂ ਕੀ ਪੂਜਨਾ ਕੋ ਕਰੋ॥ ਜਿਨਹੋਂ ਯੁਗਿਆਸੀ ਪੁਰਸ਼ੋਂ ਕੇ ਊਪਰ ਪ੍ਰਕਾਸ਼ ਰੂਪੀ ਗੋਬਿੰਦ ਹੀਰਾ ਲਾਲ ਆਪਣੀ ਕ੍ਰਿਪਾ ਕਰੇ ਹੈ। ਸੋ ਵੋਹੀ ਜੋਤਿ ਪ੍ਰਕਾਸ਼ੀਓਂ ਕੀ ਸਤਿਸੰਗਤ ਵਿਖੇ ਮਿਲੇ ਹੈ॥ ਔਰ ਯੇਹ ਜੋ ਮਾਤਾ ਪਿਤਾ ਇਸਤਰੀ ਪੁਤਰ ਆਦੀ ਕੁਟੰਭ ਕੀ ਸੰਪਤਾ ਹੈ ਸੋ ਪ੍ਰਲੋਕ ਗਮਨ ਵਿਖੇ ਇਸ ਜੀਵ ਕੇ ਸਾਥ ਨਹੀਂ ਜਾਵੇਗੀ॥ ਸ੍ਰੀ ਕਬੀਰ ਜੀ ਕਹਿ ਹੈਂ॥ ਹੇ ਬਾਵਲੇ ਜੀਵ ਪ੍ਰਕਾਸ਼ ਰੂਪੀ ਰਾਮ ਨਾਮ ਕੋ ਜੋਤਿ ਪ੍ਰਕਾਸ਼ੀ ਨੇਤ੍ਰੋਂ ਸੇ ਦੇਖ ਕਰਕੇ ਜਪਨਾ ਕਰੋ ਨਹੀਂ ਤੋ ਤੁਮਾਰਾ ਜਨਮ ਬਿਅਰਥ ਹੀ ਜਾਏ ਰਿਹਾ ਹੈ॥

ਮਲਾਰ ਮਹਲਾ ੧ ॥ *(ਅੰਗ ੧੨੫੭/੨)*

**ਰਾਜੁ ਮਾਲੁ ਜੋਬਨੁ ਸਭੁ ਛਾਂਵ॥ ਰਥਿ ਫਿਰੰਦੈ ਦੀਸਹਿ ਥਾਵ॥**
**ਦੇਹ ਨ ਨਾਉ ਨ ਹੋਵੈ ਜਾਤਿ॥ ਓਥੈ ਦਿਹੁ ਐਥੈ ਸਭ ਰਾਤਿ॥ ੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਮਾਇਆ ਧਾਰੀ ਜੀਵ ਯੇਹ ਜੋ ਮਾਇਆ ਕੀ ਰਚਨਾ ਕਾ ਰਾਜ ਸੁਮਾਜ ਰੂਪੀ ਮਾਲ ਧਨ ਹੈ। ਔਰ ਸਰੀਰ ਕੀ ਯੁਬਾ ਆਵਸਥਾ ਰੂਪੀ ਜੋ ਸੁੰਦਰਤਾਈ ਕਾ ਰੂਪ ਹੈ ਸੋ ਯੇਹ ਸਭੀ ਬ੍ਰਿਛ ਮੇਗ ਕੀ ਛਾਇਆ ਵਤ ਪ੍ਰਨਾਮੀ ਹੋਏ ਕੇ ਬਦਲਤੇ ਰਹਤੇ ਹੈਂ॥ ਅਥਵਾ ਸੂਰਜ ਚਾਂਦ ਤਾਰਿਓਂ ਕੇ ਰਥ ਜੈਸੇ ਫਿਰਤੇ ਰਹਤੇ ਹੈਂ ਤੈਸੇ ਇਸ ਜਗਤ ਕੇ ਸੰਪਤੀ ਬਿਚਤ੍ਰ ਅਸਥਾਨ ਉਪਜਤੇ ਬਿਨਸਤੇ ਚਲਤੇ ਹੂਏ ਨਦਰੀ ਆਤੇ ਹੈਂ॥ ਔਰ ਉਸ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਕੇ ਅਚਲ ਰੂਪੀ ਸਚਖੰਡੀ ਦਰਬਾਰ ਵਿਖੇ ਨ ਇਸ ਜੀਵ ਕਾ ਪੰਜ ਭੂਤਕੀ ਸਰੀਰਕ ਨਾਮ ਹੈ॥ ਔਰ ਨ ਕੁਲ ਸੰਗਿਆ ਕੀ ਜਾਤੁ ਬਰਨ ਦੀਸੇ ਹੈ॥ ਉਸ ਸਚੁਖੰਡੀ ਦਰਬਾਰ ਵਿਖੇ ਕੋਟਾਨ ਕੋਟ ਪ੍ਰਕਾਸ਼ੋਂ ਕਾ ਦਿਨ ਸਦਾ ਹੀ ਇਕ ਰਸ ਚੜ੍ਹਿਆ ਰਹਿਤਾ ਹੈ। ਔਰ ਯਹਾਂ ਤ੍ਰੈਗੁਣੀ ਜਗਤ ਵਿਖੇ ਅਗਿਯਾਨ ਰੂਪੀ ਰਾਤ੍ਰਿ ਹੀ ਤਮ ਰੂਪ ਰਹੇ ਹੈ॥

ਸਲੋਕ ਕਬੀਰ ਜੀ॥ *(ਅੰਗ ੧੩੭੨/੪)*

**ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥ ੧੪੪॥**

*ਅਰਥ*— ਸ੍ਰੀ ਕਬੀਰ ਜੀ ਕਹਿ ਹੈਂ। ਮਾਇਆ ਕੇ ਲਾਲਚੀ ਸੂਮ ਪੁਰਸ਼ੋਂ ਨੇ ਕੌਡੀ ਕੌਡੀ ਜੋੜ ਕਰਕੇ ਲਾਖਉ ਕ੍ਰੋੜੋਂ ਹੀ ਦਮੜੇ ਜੋੜੇ ਹੈਂ। ਪਰ ਸਰੀਰ ਛੋਡ ਕਰਕੇ ਜਾਣੇ ਕੇ ਵਕਤ ਇਸ ਜੀਵ ਕੋ ਕਿਛ ਭੀ ਨਹੀਂ ਮਿਲਤਾ ਯਹਾਂ ਹੀ ਸਭੀ ਕਿਛ ਪੜਾ ਰਹਿ ਹੈ। ਔਰ ਅਖੀਰ ਕੋ ਯੇਹ ਨਤੀਜਾ ਮਿਲਾ ਜੋ ਤੇੜ ਕੀ ਲੰਗੋਟੀ ਭੀ ਤੋੜ ਕਰਕੇ ਉਤਾਰੀ ਗਈ ਤਿਸ ਲਾਖੋਂ ਪਤੀ ਧਨੀ ਪੁਰਸ਼ੋਂ ਕੀ।

(ਸਿਖੋਵਾਚ) ਐ ਮੇਰੇ ਲੋਕ ਪ੍ਰਲੋਕ ਕੇ ਸੁਧਾਰਕ ਸਤਿਗੁਰ ਦੇਵ ਜੀ ਆਪਕੇ ਨਿਜ ਸੇਵਕ ਜਨ ਨੇ ਮਾਇਕ ਪਦਾਰਥੋਂ ਕੇ ਲਾਲਚੀ ਪੁਰਸ਼ੋਂ ਕਾ ਪ੍ਰਸੰਗ ਗੁਰਬਾਣੀ ਸੇ ਸੁਣਿਆ ਹੈ। ਕਿਉਂਕੇ ਯੇਹ ਮਾਇਕ ਬਚਿਤ੍ਰੀ ਪਦਾਰਥ ਨਾਸਤੀ ਔਰ ਛਲ ਰੂਪ ਹੈਂ। ਇਸ ਜੀਵ ਕੇ ਸਾਥ ਪ੍ਰਲੋਕ ਵਿਖੇ ਨਹੀਂ ਜਾਤੇ ਇਨ ਕਾ ਸੰਚਿਤ ਕਰਨਾ ਮਹਾਂ ਮੂਰਖਤਾ ਹੈ। ਆਗੇ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਕੇ ਪ੍ਰੀਤਮ ਪਿਆਰੇ ਜੋ ਸੰਤ ਭਗਤ ਹੋਤੇ ਹੈਂ। ਤਿਨਹੁ ਕੀ ਸੰਸਾਰੀ ਲੋਗ ਨਿੰਦਿਆ ਬਖੀਲੀ ਕਿਉਂ ਕਰਤੇ ਹੈਂ। ਉਨ ਸੰਤ ਜਨੋ ਨੇ ਤਿਨਹੁ ਕਾ ਕਿਆ ਬਿਗਾੜਾ ਹੇ। ਜੋ ਐਸੇ ਨਿਰਵੈਰ ਰੂਪ ਸੰਤੋਂ ਭਗਤੋਂ ਕੇ ਸਾਥ ਵੈਰ ਭਾਵ ਰਖਤੇ ਹੈਂ। ਇਸ ਸੰਸ਼ੇ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਜੋ ਜੋਤਿ ਪ੍ਰਕਾਸ਼ੀ ਅਨਿੰਦ ਰੂਪੀ ਸੰਤ ਜਨੋਂ ਕੀ ਨਿੰਦਿਆ ਕਰਤੇ ਹੈਂ। ਸੋ ਮਨਮੁਖ ਮੂਹੜ ਪੁਰਸ਼ ਹੋਤੇ ਹੈਂ। ਕਿਉਂਕਿ ਹਰਿ ਨਾਮ ਰਟਨੇ ਕੇ ਪ੍ਰਤਾਪ ਕਰਕੇ ਸੰਤ ਰੂਪੀ ਭਗਤ ਜਨੋਂ ਕੀ ਪ੍ਰਭਤਾ ਫੈਲਨੀ ਸ਼ੁਰੂ ਹੋਨੇ ਕਰਕੇ ਪੂਜਾ ਮਾਨਤਾ ਹੋਤੀ ਹੈ। ਔਰ ਅਕਾਲ ਪੁਰਖ ਭੀ ਆਪਣੇ ਪਿਆਰੇ ਸੰਤੋਂ ਭਗਤੋਂ ਕੀ ਪ੍ਰਭਤਾ ਵਡਿਆਈ ਕਰਾਣੀ ਚਾਹਤਾ ਹੈ। ਔਰ ਉਸਕੇ ਪਿਆਰੇ ਸੰਤ ਭਗਤ ਭੀ ਆਪਣੇ ਮਾਲਕ ਪ੍ਰਮਾਤਮਾ ਕਾ ਨਾਮ ਚਕ੍ਰ ਫਿਰਾਨਾਂ ਸ਼ੁਰੂ ਕਰਤੇ ਹੈਂ॥ ਔਰ ਇਸ ਜਗਤ ਕੋ ਪ੍ਰਕਾਸ਼ ਰੂਪੀ ਸੀਧੇ ਮਾਰਗ ਊਪਰ ਲਿਆਏ ਕਰਕੇ ਭਰਮ ਪਖੰਡ ਕੋ ਉਡਾਨਾ ਚਾਹਤੇ ਹੈਂ। ਔਰ ਮਨਮੁਖੀ ਅੰਧੇ ਅਗਿਆਨੀ ਪੁਰਸ਼ ਸੰਤ ਜਨੋ ਕੀ ਉਪਦੇਸ਼ਕ ਵਡਿਆਈ ਕੋ ਨਾ ਸਹਾਰਤੇ ਹੂਏ ਹਸਦ ਰੂਪੀ ਈਰਖਾ ਕੀ ਅਗਣੀ ਵਿਖੇ ਜਲਤੇ ਬਲਤੇ ਰਹਤੇ ਹੈਂ। ਫਿਰ ਊਪਰ ਸੇ ਔਰ ਸੰਤ ਨਿੰਦਿਆ ਰੂਪੀ ਤੇਲ ਕੋ ਡਾਲਤੇ ਹੈਂ। ਐਸੇ ਕੰਟਕ ਰੂਪੀ ਨਿੰਦਕ ਪੁਰਸ਼ ਆਪਣੇ ਆਪ ਕਾ ਹੀ ਨਾਸ਼ ਕਰਤੇ ਹੈਂ। ਔਰ ਨਿਰਵੈਰ ਸੰਤ ਜਨੋਂ ਕਾ ਕਿਛ ਨਹੀਂ ਬਿਗਾੜ ਸਕਤੇ। ਅਬ ਤੇਰੇ ਪ੍ਰਤੀ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਨਿੰਦਕ ਪੁਰਸ਼ੋਂ ਕਾ ਬਿਰਤਾਂਤ ਪ੍ਰਗਟ ਕਰਤੇ ਹੈਂ ਤੁਮ ਦ੍ਰਿੜ ਚਿਤ ਹੋਏ ਕਰਕੇ ਸੁਣੋ।

ਗਉੜੀ ਸੁਖਮਨੀ ਮ: ੫ ॥ *(ਅੰਗ ੨੭੯/੧੩)*

**ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥**
**ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ॥**

*ਅਰਥ*— ਜੋ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸੰਤ ਜਨੋ ਕੀ ਸ਼ਰਨਾ ਗਤਿ ਵਿਖੇ ਪੜੇਗਾ ਸੋ ਵੋਹੀ ਉਨਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਮੋਖਸ਼ ਗਤੀ ਕੋ ਪਾਏ ਕਰਕੇ ਉਧਰੇਗਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੋ ਪੁਰਸ਼ ਬ੍ਰਹਮ ਦਰਸ਼ੀ ਸੰਤ ਜਨੋਂ ਕੀ ਨਿੰਦਿਆ ਕਰੇਗਾ ਵੋਹ ਬਾਰੰਬਾਰ ਚੋਰਾਸੀ ਲਾਖ ਜੂਨੀਓ ਕੇ ਜਨਮੋਂ ਵਿਖੇ ਫਿਰਾਇਆ ਜਾਵੇਗਾ। ਅਥਵਾ ਮਾਨਸ ਜਨਮ ਸੇ ਗਿਰਾਇਆ ਉਤਾਰਿਆ ਜਾਵੇਗਾ।

ਗਉੜੀ ਸੁਖਮਨੀ ਮ: ੫ ॥ *(ਅੰਗ ੨੭੯/੧੪)*

**ਸੰਤ ਕੈ ਦੂਖਨਿ ਆਰਜਾ ਘਟੈ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ॥**
**ਸੰਤ ਕੈ ਦੂਖਨਿ ਸੁਖੁ ਸਭੁ ਜਾਇ॥ ਸੰਤ ਕੈ ਦੂਖਨਿ ਨਰਕ ਮਹਿ ਪਾਇ॥**
**ਸੰਤ ਕੈ ਦੂਖਨਿ ਮਤਿ ਹੋਇ ਮਲੀਨ॥ ਸੰਤ ਕੈ ਦੂਖਨਿ ਸੋਭਾ ਤੇ ਹੀਨ॥**
**ਸੰਤ ਕੇ ਹਤੇ ਕਉ ਰਖੈ ਨ ਕੋਇ॥ ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ॥**
**ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥ ਨਾਨਕ ਸੰਤਸੰਗਿ ਨਿੰਦਕੁ ਭੀ ਤਰੈ॥੧॥**

*ਅਰਥ*— ਜੋ ਪੁਰਸ਼ ਬ੍ਰਹਮਦਰਸ਼ੀ ਸੰਤੁ ਜਨੋਂ ਕਾ ਅਈਸ਼੍ਵਰਜ਼ ਦੇਖ ਕਰਕੇ ਈਰਖਾ ਸੇ ਦੁਖ ਕਰੇ ਹੈ। ਤਿਸ ਕੀ ਆਰਜਾ ਉਮਰ ਘਟੈ ਹੈ। ਜੋ ਪੁਰਸ਼ ਜੋਤਿ ਪ੍ਰਕਾਸ਼ੀ ਸੰਤ ਜਨੋਂ ਕਾ ਤੇਜ ਪ੍ਰਤਾਪ ਦੇਖ ਕਰਕੇ ਦੁਖ ਕਰੇ ਹੈ। ਵੋਹ ਯਮ ਕਾਲ ਕੀ ਤਾੜਨਾ ਰੂਪੀ ਫਾਸੀ ਸੇ ਨਹੀਂ ਛੂਟੇਗਾ। ਜੋ ਪੁਰਸ਼ ਹਰਿ ਦਰਸ਼ਨੀ ਸੰਤ ਜਨੋ ਕੀ ਮਾਨ ਵਡਿਆਈ ਕੋ ਦੇਖ ਕਰਕੇ ਦੁਖ ਕਰੇ ਹੈਂ। ਉਸ ਕੇ ਲੋਕ ਪ੍ਰਲੋਕ ਵਾਲੇ ਸਭੀ ਸੁਖ ਨਸ਼ਟ ਹੋਏ ਜਾਵੇ ਹੈਂ ਪ੍ਰਭਦਰਸ਼ੀ ਸੰਤ ਜਨੋਂ ਕੇ ਸਾਥ ਵੈਰ ਭਾਵ ਕਰਕੇ ਜੋ ਪੁਰਸ਼ ਦੁਖ ਕਰੇ ਹੈਂ। ਵੋਹ ਬੜੇ ਦਾਰਨਿ ਨਰਕ ਗਤੀ ਕੋ ਪ੍ਰਾਪਤ ਹੋਵੇ ਹੈ। ਹਰਿ ਪਦ ਚੀਨਨੇ ਵਾਲੇ ਸੰਤੁ ਜਨੋਂ ਕੇ ਊਪਰ ਦੂਸ਼ਨ ਅਰੋਪਣ ਕਰਨੇ ਵਾਲੇ ਦੋਖੀ ਪੁਰਸ਼ੋਂ ਕੀ ਮਤ ਮਲੀਨ ਪਾਮਰ ਰੂਪ ਹੋਵੇ ਹੈ। ਹਰਿ ਨਾਮ ਅੰਮ੍ਰਿਤ ਪੀਣੇ ਵਾਲੇ ਜੋ ਸੰਤ ਹੈਂ ਤਿਨਾਹ ਕੋ ਦੁਖਾਨੇ ਵਾਲੇ ਪੁਰਸ਼ੋਂ ਕੀ ਸੋਭਾ ਵਡਿਆਈ ਸਭੀ ਦੂਰ ਹੋਵੈ ਹੈ। ਬ੍ਰਹਮਦਰਸ਼ੀ ਸੰਤ ਜਨੋਂ ਕੇ ਫਿਟਕਾਰੇ ਹੂਏ ਜੋ ਹਤਿਆਰੇ ਪੁਰਸ਼ ਹੈਂ। ਤਿਨਾਂਹ ਕੀ ਰਖਿਆ ਕਰਨੇ ਕੇ ਵਾਸਤੇ ਕੋਈ ਮਦਦਗਾਰੀ ਨਹੀਂ ਬਣਤਾ। ਹਰਿ ਕੇ ਪ੍ਰੀਤਮ ਸੰਤੁ ਜਨੋਂ ਕਾ ਦੋਖੀ ਪੁਰਸ਼ ਜਹਾਂ ਜਹਾਂ ਜਾਵੇ

ਹੈ। ਸੋ ਵੋਹੀ ਵੋਹੀ ਅਸਥਾਨ ਭਰਿਸ਼ਟਤਾ ਕੋ ਪ੍ਰਾਪਤ ਹੋਵੇ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮਦਰਸ਼ੀ ਕਿਰਪਾਲੂ ਸੰਤੁਜਨ ਪੁਰਸ਼ ਜਿਸ ਵਕਤ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਹੈਂ। ਤਬ ਨਿੰਦਕ ਪੁਰਸ਼ ਭੀ ਸੰਤੋਂ ਕੀ ਸੰਗਤ ਕਰਨੇ ਕਰਕੇ ਤਰ ਜਾਤੇ ਹੈਂ॥

ਗਉੜੀ ਸੁਖਮਨੀ ਮ: ੫ ॥ *(ਅੰਗ ੨੮੦/੧)*

**ਸੰਤ ਕਾ ਨਿੰਦਕੁ ਮਹਾ ਅਤਤਾਈ॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ॥**
**ਸੰਤ ਕਾ ਨਿੰਦਕੁ ਮਹਾ ਹਤਿਆਰਾ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ॥**
**ਸੰਤ ਕਾ ਨਿੰਦਕੁ ਰਾਜ ਤੇ ਹੀਨੁ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ॥**
**ਸੰਤ ਕੇ ਨਿੰਦਕ ਕਉ ਸਰਬ ਰੋਗ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ॥**
**ਸੰਤ ਕੀ ਨਿੰਦਾ ਦੋਖ ਮਹਿ ਦੋਖੁ॥ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ॥੩॥**

*ਅਰਥ*— ਸ੍ਰੀ ਗੁਰੂ ਜੀ ਨਿੰਦਕ ਪੁਰਸ਼ੋਂ ਕੇ ਪ੍ਰਥਾਇ ਕਹਿ ਹੈਂ॥ ਜੋਤਿ ਪ੍ਰਕਾਸ਼ੀ ਸੰਤ ਜਨੋ ਕੀ ਨਿੰਦਿਆ ਕਰਨੇ ਵਾਲਾ ਨਿੰਦਕ ਪੁਰਸ਼ ਬਹੁ ਪ੍ਰਕਾਰੀ ਛਲ ਛਿਦਰੋਂ ਕੇ ਬਣ੍ਹਾਨੇ ਕੋ ਅਤਿ ਜ਼ੁਲਮ ਗਰ ਹੋਤਾ ਹੈ॥ ਅਥਵਾ ਮਰਕਟ ਕੀ ਨਿਆਂਈਂ ਮਹਾਂ ਚੰਚਲ ਰੂਪ ਹੋਤਾ ਹੈ॥ ਬ੍ਰਹਮਦਰਸ਼ੀ ਸੰਤ ਜਨੋਂ ਕੀ ਨਿੰਦਿਆ ਕਰਨੇ ਵਾਲਾ ਨਿੰਦਕ ਪੁਰਸ਼ ਸਤਸੰਗਤ ਕੇ ਮੁਕਤ ਘਰ ਵਿਖੇ ਏਕ ਖਿਨ ਮਾਤ੍ਰ ਭੀ ਟਿਕਨਾ ਨਹੀਂ ਪਾਤਾ॥ ਜੋਤੀ ਜੋਤਿ ਮਿਲਾਣੇ ਵਾਲੇ ਸੰਤ ਜਨੋਂ ਕਾ ਨਿੰਦਕ ਪੁਰਸ਼ ਮਹਾਂ ਹਤਿਆਰਾ ਪਾਪੀ ਹੋਤਾ ਹੈ ਅਥਵਾ ਅਨੇਕ ਪ੍ਰਕਾਰ ਕੇ ਹਤਿਆ ਚਾਰੀ ਕਰਮੋਂ ਕਾ ਘਰ ਰੂਪ ਹੋਵੇ ਹੈ॥ ਬ੍ਰਹਮ ਗਿਆਨੀ ਸੰਤ ਜਨੋਂ ਕਾ ਨਿੰਦਕ ਪੁਰਸ਼ ਪ੍ਰਮੇਸ਼ਰ ਕੀ ਸਚੁਖੰਡੀ ਦਰਗਾਹੋਂ ਮਾਰਿਆ ਔਰ ਧਕਿਆ ਹੂਆ ਹੋਤਾ ਹੈ॥ ਆਤਮਦ੍ਰਸ਼ੀ ਸੰਤ ਜਨੋਂ ਕੀ ਨਿੰਦਿਆ ਕਰਨੇ ਵਾਲੇ ਨਿੰਦਕ ਪੁਰਸ਼ ਕਾ ਰਾਜ ਸਮਾਜ ਸਭੀ ਨਸ਼ਟ ਹੋਏ ਕਰਕੇ ਹਕੂਮਤ ਕਰਨੇ ਸੇ ਹੀਨ ਹੋਵੇ ਹੈ॥ ਤਤਿ ਬੇਤੇ ਸੰਤੁ ਜਨਹੁ ਕਾ ਨਿੰਦਕ ਪੁਰਸ਼ ਅਤਿ ਦੁਖੀਆ ਔਰ ਦੀਨਤਾ ਕੇ ਸਹਿਤ ਕੰਗਾਲਿ ਬਿਰਤੁ ਹੋਵੇ ਹੈ॥ ਬ੍ਰਹਮ ਬੋਧਿ ਕੀ ਲਖਤਾ ਵਾਲੇ ਸੰਤ ਜਨੋਂ ਕੇ ਨਿੰਦਕ ਪੁਰਸ਼ ਕੋ ਸਰਬ ਪ੍ਰਕਾਰ ਕੇ ਰੋਗ ਆਏ ਗ੍ਰਸਤੇ ਹੈਂ। ਦ੍ਰਸ਼ਨੀ ਭਗਤੀ ਕਰਨੇ ਵਾਲੇ ਸੰਤ ਜਨਹੁ ਕੇ ਨਿੰਦਕ ਪੁਰਸ਼ ਕੋ ਸਦਾ ਹੀ ਪ੍ਰਮਾਤਮਾਂ ਕਾ ਵਿਛੋੜਾ ਰਹਿਤਾ ਹੈ। ਅਥਵਾ ਮਾਇਕ ਧਨ ਕੇ ਬਿਓਗ ਵਿਖੇ ਭੀ ਤੜਫਤਾ ਰਹੇ ਹੈ। ਬ੍ਰਹਮ ਲਾਲ ਕੇ ਦੇਖਣੇ ਵਾਲੇ ਪ੍ਰੇਮੀ ਸੰਤ ਜਨਹੁ ਕੇ ਨਿੰਦਕ ਪੁਰਸ਼ ਕੋ ਬਹੁ ਦੁਖਹੁ ਕੇ ਕਹਿਨ ਦਾਰਨ ਦੁਖ ਪ੍ਰਾਪਤ ਹੋਤੇ ਹੈਂ। ਜਿਨਹੁ ਦੁਖੋ ਕੀ ਫਿਰ ਦੁਵਾਈ ਭੀ ਨਹੀਂ ਹੋਏ ਸਕਤੀ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ

ਹੈਂ। ਜਬ ਹਰਿ ਦਰਸ਼ੀ ਸੰਤ ਜਨੋ ਕੀ ਖੁਸ਼ੀ ਭਾਵੇ ਤਾਂ ਫਿਰ ਆਪਣੇ ਨਿੰਦਕ ਪੁਰਸ਼ ਕੀ ਭੀ ਮੋਖਸ਼ਗਤੀ ਕਰ ਦੇਤੇ ਹੈਂ॥

ਗਉੜੀ ਕੀ ਵਾਰ ਮ: ੪ ॥ *(ਅੰਗ ੩੦੯/੧੦)*

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥
ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਪੂਰੇ ਸਤਿਗੁਰੋਂ ਕੀ ਜੋ ਪੁਰਸ਼ ਨਿੰਦਿਆ ਚੁਗਲੀ ਕਰੇ ਹੈਂ॥ ਸੋ ਇਸ ਜਗਤ ਵਿਖੇ ਦੁਖਹੁ ਕਰਕੇ ਬਹੁਤ ਅਉਖਾ ਔਰ ਤਕਲੀਫ ਮੰਦ ਹੋਵੇ ਹੈ। ਜਿਸ ਯਮ ਪੁਰੀ ਵਿਖੇ ਘੋਰ ਦੁਖੋਂ ਕਾ ਨਰਕ ਰੂਪੀ ਅੰਧਿ ਗੁਬਾਰੀ ਕੂਪ ਹੈ। ਤਿਸ ਨਰਕ ਰੂਪੀ ਖੂਹੇ ਮੇਂ ਯਮ ਕੰਕਰ ਨਿੰਦਕ ਪੁਰਸ਼ ਕੋ ਪਕੜ ਗਿਰਾਤੇ ਹੈਂ। ਫਿਰ ਉਸ ਨਿੰਦਕ ਪੁਰਸ਼ ਕੀ ਸੁਫਾਰਸ਼ੀ ਕੂਕ ਪੁਕਾਰ ਕੋ ਕੋਈ ਨਹੀਂ ਸੁਣਤਾ। ਔਰ ਵੋਹ ਉਸ ਅੰਧਿਗੁਬਾਰੀ ਨਰਕ ਕੇ ਖੂਸੇ ਵਿਖੇ ਗਿਰਿਆ ਹੂਆ ਬਹੁ ਦੁਖੀਆ ਅਉਖਾ ਹੋਏ ਕਰਕੇ ਰੁਦਨ ਵਿਰਲਾਪ ਕਰਤਾ ਹੈ। ਉਸ ਗੁਰ ਨਿੰਦਕ ਪੁਰਸ਼ ਨੇ ਆਪਣਾ ਲੋਕ ਪ੍ਰਲੋਕ ਸਭੀ ਬਿਗਾੜ ਕਰਕੇ ਮਾਨੁਸ਼ ਜਨਮ ਕਾ ਮੂਲ ਔਰ ਹਰਿ ਨਾਮ ਜਪਨੇ ਕਾ ਨਫਾ ਯੇਹ ਦੋਨੋਂ ਹੀ ਲੁਟਾਏ ਖੁਹਾਏ ਦੀਏ ਹੈਂ। ਫਿਰ ਉਸ ਨਿੰਦਕ ਪੁਰਸ਼ ਕੀ ਜੀਵ ਕਲਾ ਕੋ ਤੇਲੀ ਕੇ ਬਲਦ ਨਿਆਈਂ ਨਿਤਾਪ੍ਰਤੀ ਹਰਿ ਰੋਜ ਹੀ ਚੌਰਾਸੀ ਲਾਖ ਜੂਨੀਓਂ ਕੇ ਕੋਹਲੂ ਵਿਖੇ ਪ੍ਰਭੂ ਨੇ ਜੋਇਆ ਹੈ। ਵੋਹ ਪ੍ਰਕਾਸ਼ ਰੂਪੀ ਸਰਬਗ ਸਾਖੀ ਪ੍ਰਭੂ ਇਸ ਜੀਵ ਕੇ ਭਲੇ ਬੁਰੇ ਕਰਮ ਸਭੀ ਕਿਛ ਦੇਖਤਾ ਸੁਣਤਾ ਰਹਿਤਾ ਹੈ ਉਸ ਅੰਤਰਯਾਮੀ ਸੇ ਕਿਛਹੁ ਗੁਝੀ ਛਿਪੀ ਬਾਤ ਨਹੀਂ ਰਹੇ ਹੈ। ਜੈਸਾ ਪਿਛਲੇ ਜਨਮ ਵਿਖੇ ਇਸ ਜੀਵ ਨੇ ਸ਼ੁਭ ਅਸ਼ੁਭਿ ਕਰਮੋਂ ਕਾ ਬੀਜ ਬੀਜਿਆ ਹੂਆ ਹੋਤਾ ਹੈ। ਵੋਹੀ ਇਸ ਜਨਮ ਵਿਖੇ ਆਏ ਕਰਕੇ ਕਟੇ ਵਡੇ ਔਰ ਭੋਗੇ ਹੈਂ॥

ਧਨਾਸਰੀ ਮਹਲਾ ੫ ॥ *(ਅੰਗ ੬੭੩/੧)*

ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥

ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਹੇ ਅਵਿਦਕ ਮਨਮੁਖੀ ਪੁਰਸ਼ ਜਿਨੋ ਖੋਟੇ ਕਰਮੋਂ ਕੀ ਕਰਨੀ ਕਰਕੇ ਧਰਮ ਰਾਜਾ ਕੀ ਅਦਾਲਤ ਵਿਖੇ ਤੁਝੈ ਸਰਮਿੰਦਾ ਹੋਵਣਾ ਪੜਨਾ ਥਾ ਸੋ ਵੋਹੀ ਭੈੜੀ ਅਸ਼ੁਭ ਰੀਤ ਕੋ ਹੀ ਕੁਮਾਵਣਾ ਕਰਤੇ ਹੋ। ਸੋ ਕੈਸੀ ਬੁਰੀ ਰੀਤ ਹੈ ਤਿਸ ਕੋ ਸੁਣੋ। ਜੋਤਿ ਪ੍ਰਕਾਸ਼ੀ ਤਤਬੇਤੇ ਸੰਤ ਜਨੋਂ ਕੀ ਤੋ ਤੁਮ ਨਿੰਦਜਾ ਚੁਗਲੀ ਕਰਤੇ ਹੋ। ਔਰ ਪਾਮਰ ਕਪਟੀ ਪੁਰਸ਼ੋਂ ਕੀ ਤੁਮ ਸੇਵਣਾ ਪੂਜਾ ਕਰਤੇ ਹੋ। ਐਸੀ ਉਲਟੀ ਬਿਪ੍ਰੀਤ ਬੁਧੀ ਕੋ ਕਿਉਂ ਦ੍ਰਿੜ ਚਿਤ ਕਰੀ ਬੈਠੇ ਹੋ। ਇਸ ਖੋਟੀ ਮਤਿ ਕਾ ਤਿਆਗ ਕਰਨਾ ਚਾਹੀਏ।

ਰਾਗੁ ਆਸਾ ਮਹਲਾ ੫॥ *(ਅੰਗ ੩੮੧/੧)*

ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ॥੩॥
ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ॥੪॥

*ਅਰਥ*— ਜੋਤਿ ਪ੍ਰਕਾਸ਼ੀ ਸੰਤ ਜਨੋਂ ਕੀ ਨਿੰਦਜਾ ਕਰਨੇ ਵਾਲੇ ਨਿੰਦਕ ਪੁਰਸ਼ੋਂ ਕੀ ਕਿਸੀ ਪ੍ਰਕਾਰ ਕੀ ਜੁਗਤੀ ਕਰਕੇ ਭੀ ਮੁਕਤੀ ਨਹੀਂ ਹੋਏ ਸਕਤੀ। ਉਸ ਕੁਲ ਮਾਲਕ ਅਕਾਲ ਪੁਰਖ ਸਚੇ ਖਸਮ ਕੋ ਇਸੀ ਤਰ੍ਹਾਂ ਕਾ ਹੀ ਭਾਵਣਾਂ ਅੱਛਾ ਲਗਤਾ ਹੈ ਜੋ ਨਿੰਦਕ ਕਹੂੰ ਨਹੀ ਸੀਝੈ॥ ਜਿਉ ਜਿਉ ਨਿੰਦਕ ਪੁਰਸ਼ ਸੰਤ ਜਨੋਂ ਕੀ ਨਿੰਦਿਆ ਕਰਤੇ ਹੈਂ ਤਿਉਂ ਹੀ ਬ੍ਰਹਮਦਰਸ਼ੀ ਸੰਤ ਜਨ ਪੁਰਸ਼ ਸੁਖ ਮਾਨਨਾ ਕਰਤੇ ਹੈਂ। ਹੇ ਬ੍ਰਹਮ ਲਾਲ ਸਚੇ ਸੁਆਮੀ ਜੀ ਸੰਤ ਜਨਾਂ ਕੋ ਭੀ ਤੇਰਾ ਹੀ ਆਸਰਾ ਟੇਕ ਹੈ। ਔਰ ਆਗੇ ਤੁਮ ਭੀ ਸੰਤ ਜਨੋਂ ਕਾ ਹੀ ਸਹਾਇਤਾ ਕਰਨੇ ਵਾਲਾ ਮਦਦਗਾਰ ਹੈਂ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਹਰਿ ਪ੍ਰਭੂ ਨੇ ਆਪਣੇ ਪ੍ਰੀਤਮ ਪਿਆਰੇ ਸੰਤ ਜਨੋਂ ਕੀ ਹਾਥ ਦੇ ਕਰਕੇ ਰਖਿਆ ਕਰੀ ਹੈ॥ ਔਰ ਤਿਨੋ ਕੇ ਨਿੰਦਕ ਪੁਰਸ਼ਾਂ ਕੋ ਜਨਮ ਮਰਨ ਕੀ ਚੌਰਾਸੀ ਨਦੀ ਵਿਖੇ ਰੁੜ੍ਹਾਵਣਾ ਕਰੇ ਹੈਂ॥

ਰਾਗ ਗੂਜਰੀ ਮਹਲਾ ੪॥ *(ਅੰਗ ੫੦੭/੬)*

ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ॥
ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ॥੬॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਨਿੰਦਕ ਅਗਿਆਨੀ ਪੁਰਸ਼ ਸੰਤੁ ਜਨੋਂ ਕੀ ਨਿੰਦਿਆ ਚੁਗਲੀ ਕਰਕੇ ਉਨ ਕੀ ਕਲੰਕਤਿ ਮਲਿ ਕੋ ਧੋਵਨਾਂ ਕਰੇ ਹੈਂ ਐਸੇ ਨਿੰਦਿਆ ਰੂਪੀ ਮਲ ਕੋ ਭਖਣੇ ਵਾਲੇ ਮਾਇਆਧਾਰੀ ਨਿੰਦਕ ਪੁਰਸ਼ ਹੋਤੇ ਹੈਂ॥ ਜੋ ਬ੍ਰਹਮਦਰਸ਼ੀ ਸੰਤੁ ਜਨੋਂ ਕੀ ਨਿੰਦਿਆ ਕਰਨੇ ਵਿਖੇ ਲਗੇ ਹੈਂ ਸੋ ਵੋਹ ਨ ਇਸ ਲੋਕ ਕੇ ਰਹਿਤੇ ਹੈਂ ਨ ਪ੍ਰਲੋਕ ਕੇ ਰਹੇਂਗੇ॥

ਗੂਜਰੀ ਮ: ੫॥ *(ਅੰਗ ੫੨੩/੧੯)*

**ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥**
**ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥**
**ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥**
**ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥**
**ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ॥ ੨੦॥**

*ਅਰਥ*— ਜੋਤਿ ਪ੍ਰਕਾਸ਼ੀ ਸੰਤ ਜਨੋਂ ਕੀ ਨਿੰਦਿਆ ਕਰਨੇ ਵਾਲੇ ਨਿੰਦਕ ਦੋਖੀ ਪੁਰਸ਼ਾਂ ਕੋ ਬ੍ਰਹਮ ਲਾਲ ਨੇ ਤਤਕਾਲ ਜਲਦੀ ਸੇ ਹੀ ਮਾਰ ਕਰਕੇ ਚੂਰਨ ਕੀਏ ਹੈਂ। ਏਕ ਖਿਨ ਮਾਤ੍ਰ ਕੀ ਡੇਰੀ ਤਕ ਭੀ ਟਿਕਨੇ ਨਹੀਂ ਦੀਏ। ਵੋਹ ਕੁਲ ਮਾਲਕ ਪ੍ਰਭੂ ਭੀ ਆਪਣੇ ਪ੍ਰੇਮੀ ਦਾਸੋਂ ਕੇ ਦੁਖਾਂ ਕੋ ਦੇਖ ਕਰਕੇ ਨਹੀਂ ਸਹਾਰ ਸਕਤਾ॥ ਵੋਹ ਉਸੀ ਵਕਤ ਸੰਤ ਦੋਖੀ ਨਿੰਦਕ ਪੁਰਸ਼ਾਂ ਕੋ ਪਕੜ ਕਰਕੇ ਚੌਰਾਸੀ ਲਾਖ ਜੂਨੀਓਂ ਕੇ ਜੰਤ੍ਰ ਗੇੜ ਵਿਖੇ ਜੋਏ ਦੇਤਾ ਹੈ॥ ਫਿਰ ਹਰਿ ਕੀ ਆਗਿਆ ਅਨੁਸਾਰ ਯਮ ਕਾਲ ਭੀ ਤਿਨਾਹ ਨਿੰਦਕਾਂ ਕੋ ਸਿਰ ਕੇ ਬਾਲੋਂ ਸੇ ਪਕੜ ਕਰਕੇ ਪਟਕਾਤੇ ਘਸੀਟਤੇ ਹੂਏ ਯਮ ਮਾਰਗ ਕੇ ਰਸਤੇ ਵਿਖੇ ਮਾਰੀ ਜਾਤਾ ਹੈ। ਔਰ ਉਸ ਮਾਰ ਖਾਣੇ ਕੇ ਦੁਖ ਕਰਕੇ ਫਿਰ ਰੁਦਨ ਕਰਤੇ ਹੂਏ ਬਿਰਲਾਪ ਕਰਤੇ ਹੈਂ। ਫਿਰ ਉਨ ਨਿੰਦਕੋਂ ਕੀ ਜੀਵ ਕਲਾ ਕੋ ਅਤੀ ਘੋਰ ਨਰਕ ਕੀ ਜੜ੍ਹੀ ਭੂਤ ਨਿੰਦ੍ਰਾ ਵਿਖੇ ਸੁਲਾਏ ਦੀਆ ਜਾਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪ੍ਰਕਾਸ਼ ਮਈ ਸਤਿ ਸਰੂਪੀ ਹਰਿ ਭਗਵਾਨ ਨੇ ਆਪਣੇ ਦਾਸਾਂ ਕੋ ਆਪਣੇ ਜੋਤੀ ਜੋਤਿ ਮਿਲਾਣੇ ਵਾਲੇ ਕੰਠ ਵਿਖੇ ਲਗਾਏ ਕਰਕੇ ਰਖਣਾ ਕੀਆ ਹੈ। ਔਰ ਸਜਾਏਵਾਰ ਨਿੰਦਕ ਪੁਰਸ਼ਾਂ ਕੋ ਜਨਮ ਮਰਨ ਰੂਪੀ ਜੇਹਲਖਾਨੇ ਵਿਖੇ ਦੀਆ ਹੈ।

ਰਾਗੁ ਸੂਹੀ ਮ: ੩॥ *(ਅੰਗ ੭੫੫/੭)*

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥**

## ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥ ੬॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਹੇ ਸਜਨੋਂ ਨਿੰਦਿਆ ਬਖੀਲੀ ਕਰਨੀ ਕਿਸੀ ਪੁਰਸ਼ ਕੀ ਭੀ ਚੰਗੀ ਨਹੀਂ ਕਹੀ ਹੈ। ਪਰ ਮਨਮੁਖੀ ਜੋ ਮੂਰਖ ਪੁਰਸ਼ ਹੈ ਸੋ ਜਰੂਰ ਹੀ ਨਿੰਦਿਆ ਕੋ ਕਰਤੇ ਹੈਂ॥ ਫਿਰ ਐਸੇ ਨਿੰਦਕ ਪੁਰਸ਼ੋਂ ਕੇ ਯਮਪੁਰੀ ਵਿਖੇ ਕਾਲੇ ਮੁਖ ਕਰਕੇ ਘੋਰ ਨਰਕ ਮੇਂ ਪਾਏ ਜਾਤੇ ਹੈਂ।

ਰਾਗੁ ਸੂਹੀ ਕਬੀਰ ਜੀ॥ *(ਅੰਗ ੭੯੩/੧੧)*

## ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ॥
## ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ॥ ੪॥

*ਅਰਥ*— ਜੋਤ ਪ੍ਰਕਾਸ਼ੀ ਸੰਤ ਜਨੋਂ ਕੀ ਮਤਿ ਕੋਈ ਪੁਰਸ਼ ਨਿੰਦਿਆ ਚੁਗਲੀ ਕਰੇ ਕਿਉਂਕਿ ਜੋਤ ਪ੍ਰਕਾਸ਼ੀ ਸੰਤ ਜਨ ਔਰ ਪ੍ਰਕਾਸ਼ੀ ਰੂਪੀ ਅਨੰਤ ਸ਼ਕਤ ਰਾਮ ਜੀ ਯੇਹ ਦੋਨੋ ਹੀ ਇਕ ਰੂਪ ਹੈਂ ਭੇਦ ਭਾਵ ਕਿਛੁ ਨਹੀ ਦ੍ਰਿਸ਼ਟਤਾ॥ ਸ੍ਰੀ ਕਬੀਰ ਜੀ ਕਹਿ ਹੈਂ॥ ਮੈਨੇ ਵੋਹ ਬ੍ਰਹਮਦਰਸ਼ੀ ਗੁਰੂ ਪ੍ਰਾਪਤ ਕੀਆ ਹੈ ਜਿਸ ਕਾ ਨਾਮ ਬਿਬ ਦੁਵੈਤ ਰੂਪ ਸੇ ਇਕ ਰੂਪ ਕਰਨੇ ਵਾਲਾ ਬਬੇਕ ਹੈ॥

ਰਾਗੁ ਬਿਲਾਵਲੁ ਮ: ੫॥ *(ਅੰਗ ੮੨੩/੬)*

## ਨਿੰਦਕੁ ਐਸੇ ਹੀ ਝਰਿ ਪਰੀਐ॥
## ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥੧॥ਰਹਾਉ॥
## ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥
## ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥ ੧॥
## ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ॥
## ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ॥ ੨॥

*ਅਰਥ*— ਪ੍ਰਿਥੀਆ ਜੋ ਗੁਰ ਨਿੰਦਕ ਥਾ ਕੰਟਕ ਫੂਲ ਕੀ ਨਿਆਈ ਦੁਖ ਦੇਣੇ ਵਾਲਾ ਥਾ ਤਿਸ ਕੇ ਪ੍ਰਥਾਏ ਗੁਰੂ ਜੀ ਸ਼ਬਦ ਉਚਾਰਨ ਕਰੇ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸੰਤ ਭਗਤੋਂ ਕੀ ਨਿੰਦਿਆ ਚੁਗਲੀ ਕਰਨੇ ਵਾਲੇ ਦੋਖੀ ਨਿੰਦਕ ਪੁਰਸ਼ ਐਸੇ ਹੀ ਝੜ ਪੜਤੇ ਹੈਂ। ਜੈਸੇ ਕਲਰ ਵਾਲੀ ਕੰਧਿ ਸਨੈ ਸਨੈ ਝਰ ਝਰ ਕੇ ਗਿਰ ਪੜਤੀ ਹੈ॥ ਵੈਸੇ ਹੀ

ਨਿੰਦਕ ਪੁਰਸ਼ ਨਿੰਦਿਆ ਕਰ ਕਰ ਕੇ ਨਸ਼ਟ ਹੋਏ ਜਾਤੇ ਹੈਂ।

ਦ੍ਰਿਸ਼ਟਾਂਤ॥ ਜਿਸ ਪ੍ਰਕਾਰ ਬੜੇ ਸੁੰਦਰ ਮੰਦਰ ਵਿਖੇ ਕੀੜੀ ਛਿਦ੍ਰ ਕੋ ਢੂੰਡਤੀ ਫਿਰਤੇ ਹੈ॥ ਔਰ ਉਸ ਕੀ ਸੁੰਦਰਤਾਈ ਰੂਪੀ ਸਫਾਈ ਕੀ ਕਦਰ ਕੋ ਨਹੀਂ ਜਾਣਤੀ॥ ਵੋਹ ਪ੍ਰਵੇਸ਼ ਹੋਣੇ ਕੇ ਲੀਏ ਛਿਦ੍ਰ ਕੋ ਹੀ ਅਛਾ ਜਾਣਤੀ ਹੈ॥ ਤੈਸੇ ਨਿੰਦਕ ਪੁਰਸ਼ ਭੀ ਸੰਤ ਜਨੋ ਕੇ ਆਤਮਕਦ੍ਰਸ਼ੀ ਅੰਮ੍ਰਿਤੁ ਗੁਣਾ ਕੋ ਤਿਆਗਣ ਕਰਕੇ ਜਬ ਕਿਸੀ ਪ੍ਰਕਾਰ ਕਾ ਚਮਦ੍ਰਸ਼ਟੀ ਬਿਵਹਾਰਕ ਛਿਦ੍ਰ ਕੋ ਦੇਖਣਾ ਕਰਤੇ ਹੈਂ ਤਬ ਉਸ ਕੋ ਉਤਸ਼ਾਹ ਕੀ ਬੜੀ ਖੁਸ਼ੀ ਹੋਤੀ ਹੈ॥ ਔਰ ਜੋ ਸਤੋਗੁਣੀ ਸੁਭਾਵ ਵਾਲੇ ਭਲੇ ਪੁਰਸ਼ ਹੋਤੇ ਹੈਂ॥ ਸੋ ਸੰਤ ਭਗਤੋਂ ਦੀ ਨਿੰਦਿਆ ਕੋ ਦੇਖ ਕਰਕੇ ਦੁਖ ਨਹੀਂ ਸਹਾਰ ਸਕਤੇ ਔਰ ਬੜੇ ਸ਼ੋਕ ਕੋ ਪ੍ਰਾਪਤ ਹੋਤੇ ਹੈਂ॥ ਔਰ ਬ੍ਰਹਮਦਰਸ਼ੀ ਸੰਤ ਜਨੋਂ ਕਾ ਨਿੰਦਕ ਪੁਰਸ਼ ਜੋ ਆਠੋਂ ਪਹਿਰ ਹੀ ਬੁਰੀ ਚਿਤਵਨਾਂ ਕੋ ਚਿਤਵਤਾ ਥਾ ਸੋ ਸੰਤਜਨੋਂ ਕੇ ਬਿਗਾੜ ਕਰਨੇ ਕੋ ਇਜ਼ਤ ਤਕ ਨ ਪਹੁੰਚ ਸਕਿਆ। ਫਿਰ ਖੋਟੀ ਚਿਤਵਨਾਂ ਕੋ ਚਿਤਵਤਾ ਹੂਆ ਬੀਚ ਹੀ ਮਰ ਗਿਆ॥ ਸੰਤ ਦੋਖੀ ਨਿੰਦਕ ਪੁਰਸ਼ ਨੇ ਆਪਣੇ ਮਨ ਸੇ ਕਰਤੇ ਰੂਪੀ ਪ੍ਰਭੂ ਕੋ ਭੁਲਾਇਆ ਹੂਆ ਹੈ॥ ਔਰ ਉਸ॰ਕਾ ਮੌਤ ਕਾਲ ਭੀ ਨੇੜੇ ਹੀ ਆਏ ਪਹੁੰਚਿਆ ਹੈ॥ ਜਿਸ ਗੁਰ ਨਿੰਦਕ ਪੁਰਸ਼ ਨੇ ਪ੍ਰਕਾਸ਼ ਰੂਪੀ ਹਰਿ ਕੇ ਸੇਵਕ ਜਨਹੁ ਕੇ ਸਾਥ ਵੈਰ ਭਾਵ ਕਾ ਝਗੜਾਵਾਦ ਉਠਾਇਆ ਹੈ ਸੋ ਵੋਹੀ ਖਪਤਿ ਹੋਵੇ ਹੈਂ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਹਮਾਰੀ ਰਖਿਆ ਕਰਨੇ ਵਾਲਾ ਆਪ ਹੀ ਸੁਵਾਮੀ ਬ੍ਰਹਮ ਲਾਲ ਪ੍ਰਭੂ ਹੈ॥ ਔਰ ਯੇਹ ਕ੍ਰਿਤ੍ਰਮ ਮਾਨੁਸ਼ ਵਿਚਾਰੇ ਹਮਾਰਾ ਕਿਆ ਵਿਗਾੜਿ ਕਰ ਸਕਤੇ ਹੈਂ॥

ਰਾਗੁ ਗੋਂਡ ਬਾਣੀ ਰਵਿਦਾਸ ਜੀ *(ਅੰਗ ੮੭੫/੧੩)*

ਜੇ ਓਹੁ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥
ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥ ੧॥
ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥ ੧॥ ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ॥ ਅਰਪੈ ਨਾਰਿ ਸੀਗਾਰ ਸਮੇਤਿ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ॥ ੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ॥ ਕਰੈ ਨਿੰਦ ਬਹੁ ਜੋਨੀ ਹਾਂਢੈ॥ ੩॥
ਨਿੰਦਾ ਕਹਾ ਕਰਹੁ ਸੰਸਾਰਾ॥ ਨਿੰਦਕ ਕਾ ਪਰਗਟਿ ਪਾਹਾਰਾ॥

**ਨਿੰਦਕੁ ਸੋਧਿ ਸਾਧਿ ਬੀਚਾਰਿਆ ॥ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪ ॥**

***ਅਰਥ***— ਸੰਤ ਦੋਖੀ ਨਿੰਦਕੋ ਕੇ ਪ੍ਰਥਾਏ ਦ੍ਰਿਸ਼ਟਾਂਤੋਂ ਕੇ ਸਹਿਤ ਰਵਿਦਾਸ ਜੀ ਸ਼ਬਦ॥ ਉਚਾਰਨ ਕਰਤੇ ਹੈਂ। ਜੇਕਰ ਯੇਹ ਪੁਰਸ਼ ਅਠਾਹਠ ਤੀਰਥੋਂ ਕਾ ਭੀ ਇਸਨਾਨ ਕਰ ਲੇਵੇ ਔਰ ਬਾਰਾਂ ਸ਼ਿਵ ਲਿੰਙੋ ਕੀ ਪਖਾਨ ਰੁਦਰੀਆਂ ਭੀ ਪੂਜਨ ਕਰ ਲੇਵੇ। ਔਰ ਕੂਪ ਤਲਾਵ ਕੋ ਭੀ ਲਗਾਵਣਾ ਕਰ ਦੇਵੇ। ਯੇਹ ਪੁਰਸ਼ ਤਥਾਪੀ ਕਿਤਨੇ ਹੀ ਸ਼ੁਭ ਕਰਮਾਂ ਕੋ ਕਰੇ ਜਬ ਯੇਹ ਜੋਤਿ ਪ੍ਰਕਾਸ਼ੀ ਸੰਤ ਜਨੋਂ ਕੀ ਨਿੰਦਿਆ ਚੁਗਲੀ ਕੋ ਕਰੇਗਾ ਤਬ ਸਭੀ ਕਰਮ ਕਰਤਬ ਕੀਏ ਹੂਏ ਰਾਖ ਕੀ ਔਹਤੀ ਵਤ ਬ੍ਰਿਥਾ ਹੀ ਜਾਵੇਂਗੇ। ਬ੍ਰਹਮਦਰਸ਼ੀ ਸਾਧੂ ਜਨਾਂ ਕਾ ਨਿੰਦਕ ਪੁਰਸ਼ ਕਿਸੀ ਪ੍ਰਕਾਰ ਕਰਕੇ ਭੀ ਨਹੀਂ ਤਰ ਸਕਤਾ ਜਰੂਰ ਬਰ ਜਰੂਰ ਹੀ ਸਮਝੋ ਵੋਹ ਨਰਕ ਵਿਖੇ ਹੀ ਪੜੇਗਾ। ਜੇਕਰ ਫਿਰ ਵੋਹ ਨਿੰਦਕ ਪੁਰਸ਼ ਕੁਲਖੇਤ੍ਰ ਕੇ ਊਪਰ ਗ੍ਰਹਿਣ ਲਗਣੇ ਪਰ ਜਾਏ ਕਰਕੇ ਆਪਣੀ ਖੋੜਸ ਸ਼ਿੰਗਾਰ ਕੇ ਸਮੇਤ ਇਸਤ੍ਰੀ ਭੀ ਮਣਸ ਦੇਵੇ। ਔਰ ਜੇਕਰ ਚਾਰੋਂ ਬੇਦੋਂ ਕੀ ਸਭੀ ਸਤਾਈ ਸਿੰਮ੍ਰਤੀਆਂ ਭੀ ਸ੍ਰਵਣੋ ਕਰਕੇ ਸੁਣਨਾ ਕਰੇ ਪਰ ਜਬ ਯੇਹ ਪੁਰਸ਼ ਆਤਮਦ੍ਰਸ਼ੀ ਸੰਤ ਜਨੋਂ ਕੀ ਨਿੰਦਿਆ ਬਖੀਲੀ ਕੋ ਕਰੇਗਾ ਤਬ ਯੇਹ ਪਿਛਲੇ ਕਰਤਵ ਕੀਏ ਹੂਏ ਕਿਸੀ ਗੁਣ ਉਪਕਾਰ ਕੀ ਗਿਣਤੀ ਵਿਖੇ ਨਹੀਂ ਆਵਤੇ ਸਭ ਬਿਅਰਥ ਹੀ ਜਾਤੇ ਹੈਂ। ਫਿਰ ਜੇਕਰ ਯੇਹ ਪੁਰਸ਼ ਅਨੇਕ ਪ੍ਰਕਾਰ ਕੇ ਖਟਰਸੀ ਭੋਜਨੋਂ ਕਾ ਯਗ ਕਰਕੇ ਅਥਿਤੀਓਂ ਕੋ ਪ੍ਰਸਾਦਿ ਭੀ ਛਕਾਵੇ। ਔਰ ਰਾਜਾ ਲੋਕ ਹੋਏ ਕਰਕੇ ਬਹੁ ਪ੍ਰਿਥਵੀ ਦਾਨ ਭੀ ਕਰੇ ਫਿਰ ਤਿਸ ਭੂਮੀ ਦਾਨ ਕੀ ਵਸੇਖਤਾ ਕਰਕੇ ਸਰਬ ਖੰਡ ਬ੍ਰੈਮੰਡੋ ਵਿਖੇ ਸੋਭਾ ਵਡਿਆਈ ਭੀ ਹੋਵੇ ਔਰ ਅਨੇਕ ਪ੍ਰਕਾਰ ਕੇ ਮਹਲ ਮੰਦਰ ਭੀ ਬਣਵਾਏ ਕਰਕੇ ਪੁਨਿ ਕਰੇ ਫਿਰ ਆਪਣੇ ਕਾਰਜ ਕੋ ਬਿਗਾੜ ਕਰਕੇ ਪਰਸੁਆਰਥ ਕੇ ਲੀਏ ਦੂਸਰੇ ਪੁਰਸ਼ੋਂ ਕੇ ਕਾਰਜਾਂ ਕੋ ਸੁਆਰਣਾ ਕਰੇ। ਔਰ ਜਬ ਯੇਹ ਪੁਰਸ਼ ਜੋਤਿ ਪ੍ਰਕਾਸ਼ੀ ਤਤਬੇਤੇ ਸੰਤੁ ਜਨੋਂ ਕੀ ਨਿੰਦਿਆ ਚੁਗਲੀ ਕੋ ਕਰੇਗਾ ਤਬ ਫਿਰ ਅਨੇਕ ਪ੍ਰਕਾਰ ਕੇ ਜਨਮ ਜਨਮਾਂਤ੍ਰੋਂ ਕੀ ਜੂਨੀਓਂ ਵਿਖੇ ਭਰਮਣ ਕਰਤਾ ਹੂਆ ਹੰਡਤਾ ਫਿਰੇਗਾ। ਔਰ ਪਿਛਲੇ ਸ਼ੁਭ ਕਰਮ ਕੀਏ ਹੂਏ ਭੀ ਨਿਸਫਲ ਜਾਵੇਂਗੇ। ਤਾਂਤੇ ਹੇ ਵਰਤਮਾਨ ਕਾਲ ਕੇ ਸੰਸਾਰੀ ਪੁਰਸ਼ੋ ਤੁਮ ਭੀ ਕਿਸ ਵਾਸਤੇ ਸੰਤੋਂ ਭਗਤੋਂ ਦੀ ਨਿੰਦਿਆ ਬਖੀਲੀ ਕੋ ਕਰਤੇ ਹੋ। ਸੋ ਏਕ ਨ ਏਕ ਦਿਨ ਕੋ ਨਿੰਦਕ ਪੁਰਸ਼ੋਂ ਕਾ ਪਾਜ ਇਸ ਜਗਤ ਵਿਖੇ ਅਥਵਾ ਯਮਪੁਰੀ ਵਿਖੇ ਪ੍ਰਗਟ ਹੋਏ ਜਾਵੇਗਾ। ਸੰਤ ਦੋਖੀ ਨਿੰਦਕ ਪੁਰਸ਼ੋਂ ਕਾ ਸਤ ਅਸਤ ਵਾਲਾ ਸਿਧਾਂਤੀ ਬੀਚਾਰ ਅਸਾਂ ਨੇ ਠੀਕ ਸੋਧ ਸਾਧ ਕਰਕੇ ਸਮਝ ਦੇਖਿਆ ਹੈ। ਸ੍ਰੀ ਰਵਿਦਾਸ ਜੀ ਕਹੇ ਹੈਂ। ਭਗਤ ਦੋਖੀ ਨਿੰਦਕ ਪੁਰਸ਼ ਅਤਿ ਨਿਸ਼ਚੇ ਕਰਕੇ ਹੀ ਨਰਕ ਵਿਖੇ ਜਾਵੇਗਾ।

ਰਾਗ ਭੈਰੋ ਮ: ੫ ॥ *(ਅੰਗ ੧੧੪੫/੮)*

**ਸੰਤ ਕੀ ਨਿੰਦਾ ਜੋਨੀ ਭਵਨਾ॥ ਸੰਤ ਕੀ ਨਿੰਦਾ ਰੋਗੀ ਕਰਨਾ॥**
**ਸੰਤ ਕੀ ਨਿੰਦਾ ਦੂਖ ਸਹਾਮ॥ ਡਾਨੁ ਦੈਤ ਨਿੰਦਕ ਕਉ ਜਾਮ॥ ੧॥**
**ਸੰਤਸੰਗਿ ਕਰਹਿ ਜੋ ਬਾਦੁ॥ਤਿਨ ਨਿੰਦਕ ਨਾਹੀ ਕਿਛੁ ਸਾਦੁ॥੧॥ਰਹਾਉ॥**
**ਭਗਤ ਕੀ ਨਿੰਦਾ ਕੰਧੁ ਛੇਦਾਵੈ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ॥**
**ਭਗਤ ਕੀ ਨਿੰਦਾ ਗਰਭ ਮਹਿ ਗਲੈ॥ਭਗਤ ਕੀ ਨਿੰਦਾ ਰਾਜ ਤੇ ਟਲੈ॥੨॥**
**ਨਿੰਦਕ ਕੀ ਗਤਿ ਕਤਹੂ ਨਾਹਿ॥ ਆਪਿ ਬੀਜਿ ਆਪੇ ਹੀ ਖਾਹਿ॥**
**ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥ ੩॥**
**ਪਾਰਬ੍ਰਹਮ ਕੇ ਭਗਤ ਨਿਰਵੈਰ॥ ਸੋ ਨਿਸਤਰੈ ਜੋ ਪੂਜੈ ਪੈਰ॥**
**ਆਦਿ ਪੁਰਖਿ ਨਿੰਦਕੁ ਭੋਲਾਇਆ॥ਨਾਨਕ ਕਿਰਤੁ ਨ ਜਾਇ ਮਿਟਾਇਆ॥੪॥**

***ਅਰਥ***— ਸ੍ਰੀ ਗੁਰੂ ਜੀ ਸੰਤੁ ਦੋਖੀ ਨਿਦੰਕ ਪੁਰਸ਼ੋਂ ਕੇ ਪ੍ਰਥਾਏਂ ਸ਼ਬਦ ਉਚਾਰਨ ਕਰੇ ਹੈਂ॥ ਬ੍ਰਹਮਦ੍ਰਸ਼ੀ ਸੰਤ ਜਨਹੁ ਕੀ ਜੋ ਪੁਰਸ਼ ਅਨਹੁੰਦੀ ਨਿੰਦਿਆ ਕੋ ਕਰੇਗਾ ਸੋ ਚੌਰਾਸੀ ਲਾਖ ਜੂਨੀਓ ਕੇ ਜਨਮ ਮਰਨ ਵਿਖੇ ਭਰਮਤਾ ਫਿਰੇਗਾ॥ ਆਤਮਦ੍ਰਸ਼ੀ ਸੰਤ ਜਨੋਂ ਕੀ ਨਿੰਦਿਆ ਕਰਨੇ ਵਾਲੇ ਨਿੰਦਕ ਪੁਰਸ਼ ਕੋ ਅਸਾਧਿ ਰੋਗ ਉਤਪਤਿ ਹੋਵੈ ਹੈ॥ ਜੋਤਿ ਪ੍ਰਕਾਸ਼ੀ ਸੰਤੋਂ ਕੇ ਨਿੰਦਕ ਪੁਰਸ਼ ਹਮੇਸ਼ਾਂ ਹੀ ਦੁਖ ਸਹਾਰਨੇ ਕੀ ਪੀੜਾ ਕੋ ਸਹਿਤੇ ਹੈਂ॥ ਐਸੇ ਹਰਿਦ੍ਰਸ਼ੀ ਸੰਤ ਜਨੋਂ ਕੇ ਨਿੰਦਕ ਪੁਰਸ਼ਾਂ ਕੋ ਯਮ ਰਾਜਾ ਅਨੇਕ ਪ੍ਰਕਾਰ ਕੇ ਡਨ ਲਗਾਣੇ ਕੀ ਸਜ਼ਾਏਂ ਦੇਤਾ ਹੈ॥ ਬ੍ਰਹਮ ਲਾਲ ਕੇ ਨਿਜ ਸਰੂਪ ਦੇਖਣੇ ਵਾਲੇ ਸੰਤ ਜਨਹੁ ਕੇ ਸਾਥ ਜੋ ਪੁਰਸ਼ ਵੈਰ ਭਾਵ ਕਾ ਵਟੰਦਾ ਵਾਦ ਕਰੇਗਾ। ਉਸ ਨਿੰਦਕ ਪੁਰਸ਼ ਕੇ ਜੀਵਣੇ ਕਾ ਕਿਛੁ ਲਾਭਕਾਰੀ ਸੁਆਦਿ ਨਹੀਂ ਹੈ ਵੋਹ ਹਾਨੀਕਾਰਕ ਬਿਅਰਥ ਰੂਪ ਹੀ ਸਮਝਹੁ॥ ਜੋ ਪ੍ਰਭ ਕੇ ਭਗਤ ਜਨਹੁ ਕੀ ਨਿੰਦਾ ਚੁਗਲੀ ਕਰੇਗਾ ਉਸ ਪੁਰਸ਼ ਕਾ ਸਰੀਰ ਕੁਸ਼ਟੀ ਰੋਗ ਕਰਕੇ ਸਨੇ ਸਨੇ ਗਲਤਾ ਹੂਆ ਛਿਜਤਾ ਜਾਵੇਗਾ॥ ਹਰਿ ਕੇ ਪ੍ਰੀਤਮ ਭਗਤ ਜਨੋਂ ਕੀ ਜੋ ਪੁਰਸ਼ ਨਿੰਦਾ ਬਖੀਲੀ ਕਰੇਗਾ ਸੋ ਤਿਸ ਕੋ ਘੋਰ ਨਰਕ ਭੋਗਣਾ ਪੜੇਗਾ॥ ਬ੍ਰਹਮਦਰਸ਼ੀ ਭਗਤ ਜਨੋਂ ਕੀ ਨਿੰਦਿਆ ਜੋ ਕਰੇਗਾ ਉਸ ਨਿੰਦਕ ਪੁਰਸ਼ੋਂ ਕੀ ਜੀਵਕਲਾ ਅਨੇਕ ਗਰਭ ਕੁੰਢ ਕੀ ਜਠਰ ਅਗਨੀ ਵਿਖੇ ਬਾਰੰਬਾਰ ਸਰੀਰੋਂ ਕੇ ਸੰਗੁ ਦੋਖ ਕਰਕੇ ਗਲਤੀ ਰਹੇਗੀ॥ ਆਤਮਦ੍ਰਸ਼ੀ ਭਗਤ ਜਨਹੁ ਕੀ ਜੋ ਕੋਈ ਨਿੰਦਿਆ ਕਰੇਗਾ ਸੋ ਨਖਉਦ ਰਾਜਾ ਕੀ ਨਿਆਈਂ ਆਪਣੇ ਨਿਜ ਸਰੂਪੀ ਬ੍ਰਹਮ ਰਾਜ ਸੇ ਅਥਵਾ

ਆਪਣੇ ਤਪ ਪੁਨੋਂ ਕੇ ਰਾਜਧਾਨੀ ਤਖ਼ਤ ਸੇ ਗਿਰਾਏਮਾਨ ਹੋਵੇਗਾ॥ ਸੰਤ ਦੋਖੀ ਨਿੰਦਕ ਪੁਰਸ਼ੋਂ ਕੀ ਮੁਕਤਿ ਗਤਿ ਕਭੀ ਨਹੀਂ ਹੋਵੇਗੀ ਯਦਪੀ ਕਿਤਨੇ ਹੀ ਯਤਨਿ ਕੀਏ ਜਾਵੈ॥ ਵੋਹ ਆਪਣੇ ਖੋਟੇ ਕਰਮੋਂ ਕਾ ਬੀਜ ਬੀਜਿਆ ਹੋਇਆ ਆਪੇ ਹੀ ਨਿੰਦਕ ਪੁਰਸ਼ ਖਾਵੈ ਹੈ॥ ਕਿਸੀ ਕਾ ਇਸ ਮੇ ਕੋਈ ਚਾਰਾ ਨਹੀਂ ਚਲਤਾ॥ ਚੋਰੀ ਕਰਨੇ ਵਾਲਾ ਚੋਰਾਂ ਸੇ। ਔਰ ਪਰਇਸਤਰੀ ਕੇ ਸੰਗ ਪ੍ਰੀਤ ਲਗਾਣੇ ਵਾਲੇ ਯਾਰ ਸੇ। ਔਰ ਜੂਆ ਖੇਲਣੇ ਵਾਲੇ ਜੁਵਾਰੀਏ ਸੇ। ਇਨ ਸਭ ਵਿਕਾਰੀ ਪੁਰਸ਼ੋਂ ਸੇ ਅਦਿਕ ਬਹੁਗੁਣਾਂ ਬੁਰਾ ਸੰਤੋਂ ਕਾ ਦੋਖੀ ਨਿੰਦਕ ਪੁਰਸ਼ ਹੈ॥ ਜਿਸ ਨੇ ਅਨਹੁੰਦਾ ਹੀ ਨਿੰਦਿਆ ਰੂਪੀ ਮਹਾਂ ਪਾਪੋਂ ਕਾ ਭਾਰ ਆਪਣੇ ਸੀਸ ਊਪਰ ਉਠਾਇਆ ਹੈ॥ ਤੀਨ ਗੁਣੋਂ ਸੇ ਪਰੇ ਜੋ ਪ੍ਰਕਾਸ਼ ਰੂਪੀ ਪਾਰਬ੍ਰਹਮ ਹੈ ਤਿਸ ਕੇ ਸੇਵਕ ਜੋ ਭਗਤਜਨ ਹੈਂ॥ ਸੋ ਵੈਰ ਭਾਵ ਥੀਂ ਰਹਿਤ ਨਿਰਵੈਰ ਰੂਪ ਹੋਤੇ ਹੈਂ॥ ਤਿਨਹੋਂ ਬ੍ਰਹਮਦਰਸ਼ੀ ਭਗਤ ਜਨਹੁ ਕੇ ਚਰਨਾਂ ਕੋ ਜੋ ਪੂਜੈ ਸੇਵੇਗਾ ਸੋ ਵੋਹੀ ਪੁਰਸ਼ ਇਸ ਭਵਜਲ ਸੰਸਾਰ ਸੇ ਤਰੇਗਾ॥ ਅਨੰਤ ਸ਼ਕਤ ਰੂਪ ਜੋ ਸਭ ਕਾ ਆਦਿ ਪੁਰਖ ਬ੍ਰਹਮ ਲਾਲ ਹੈ॥ ਸੋ ਤਿਸ ਕੋ ਨਿੰਦਕ ਪੁਰਸ਼ ਨੇ ਆਪਣੇ ਮਨ ਸੇ ਭੁਲਾਇਆ ਹੂਆ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਜੋ ਨਿੰਦਕ ਪੁਰਸ਼ ਨੇ ਨਿੰਦਿਆ ਰੂਪੀ ਪਾਪ ਕਰਮੋਂ ਕੀ ਕ੍ਰਿਤ ਕਰੀ ਹੂਈ ਹੈ ਸੋ ਮਿਟਨੇ ਥੀਂ ਰਹਿਤ ਅਮਿਟ ਰੂਪ ਹੈ॥ ਅਵਸ ਹੀ ਭੋਗਨੀ ਪੜੇਗੀ।

(ਸਿਖੋਵਾਚ) ਐ ਮੇਰੇ ਜਨਮ ਮਰਨ ਕੇ ਭਵ ਖੰਡਨ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਨਿੰਦਕ ਪੁਰਸ਼ੋਂ ਕੀ ਖੋਟੀ ਕਰਤੂਤ ਜਾਣੀ ਹੇ। ਜੈਸਾ ਕੇ ਇਨਹੋ ਨੇ ਸੰਤ ਜਨੋਂ ਕੇ ਸਾਥ ਨਿੰਦਿਆ ਰੂਪੀ ਬੁਰਾ ਸਲੂਕ ਕੀਆ ਹੈ ਵੈਸਾ ਹੀ ਗੁਰਬਾਣੀ ਸੇ ਸੁਣਿਆ ਹੈ। ਆਗੇ ਏਕ ਔਰ ਸੰਸ਼ਾ ਉਤਪਤ ਹੂਆ ਹੈ ਸੋ ਭੀ ਸੁਣੀਐ ਜੀ। ਯੇਹ ਜੋ ਪੰਜ ਤਤੋਂ ਕੀ ਅੰਸ਼ ਰਕਤਿ ਬਿੰਦੀ ਹਡ ਚਾਮ ਕਾ ਕਚਾ ਸਰੀਰ ਹੈ। ਜੋ ਇਸ ਕੋ ਪਵਿੱਤ੍ਰ ਕਰਨੇ ਕੇ ਲੀਏ ਅਥਵਾ ਪੁਨ ਫਲ ਮਹਾਤਮ ਕੇ ਲੀਏ ਇਸ਼ਨਾਨ ਕਰਾਵਤੇ ਹੈਂ। ਔਰ ਮੁਖ ਸੇ ਯੇਹ ਭੀ ਕਹਿ ਹੈਂ। ਕਿ ਮੈਂ ਹਰ ਰੋਜ ਕੇ ਇਸ਼ਨਾਨ ਕਰਨੇ ਵਾਲਾ ਨਿਤਨੇਮੀ ਹੂੰ। ਔਰ ਸਰਬ ਤੀਰਥੋਂ ਕਾ ਇਸਨਾਨੀ ਭੀ ਹੂੰ। ਸੋ ਯੇਹ ਉਨਕੇ ਇਸ਼ਨਾਨੀ ਕਰਤਵ ਕਹਿਣੇ ਸਤਿ ਹੈਂ ਯਾਕੇ ਅਸਤ ਹੈਂ। ਇਸ ਕਾ ਉਤਰ ਕਿਰਪਾ ਕਰਕੇ ਮੇਰੇ ਪ੍ਰਤੀ ਕਹੀਏ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸੀਓ ਵਾਚ) ਹੇ ਸਿਖ ਯੇਹ ਜੋ ਬਾਹਰ ਮੁਖੀ ਹਾਡ ਚਾਮ ਕੇ ਕਚੇ ਸਰੀਰ ਕੋ ਇਸਨਾਨ ਕਰਾਵਣਾ ਹੈ ਸੋ ਇਸ ਤਨ ਕੀ ਮੈਲ ਬਦਬੋਈ ਦੂਰ ਕਰਨੇ ਕੇ ਲੀਏ ਹੈ। ਔਰ ਇਸ ਕਾ ਪੁਨ ਫਲ ਮਹਾਤਮ ਕਿਛ ਨਹੀਂ ਹੈ ਔਰ ਨਾ ਯੇਹ ਰਕਤਿ ਬਿੰਦੀ ਅਪਵਿਤ੍ਰ ਬੁਨਿਆਦ ਕਾ ਕੱਚਾ ਸਰੀਰ ਪਵਿੱਤਰ ਹੀ ਹੋਏ ਸਕਤਾ ਹੈ। ਕਿਉਂਕਿ ਬਾਹਰ ਮੁਖੀ

ਸਰੀਰਕ ਇਸਨਾਨ ਕਰਨੇ ਸੇ ਸਿਰਫ ਉੂਪਰ ਕੀ ਤੁਚਾ ਖਲੜੀ ਕੀ ਸੁਫਾਈ ਹੋਤੀ ਹੈ ਮਲ ਮੂਤ੍ਰ ਕੇ ਦੂਰ ਕਰਨੇ ਕੋ। ਅਥਵਾ ਸਰੀਰਕ ਇਸਨਾਨ ਕਰਨੇ ਸੇ ਮਨ ਕੀ ਸ਼ੁਧੀ ਨਹੀਂ ਹੋਤੀ। ਅੰਤਰ ਮੁਖੀ ਪ੍ਰਕਾਸ਼ ਮਈ ਆਤਮਕ ਤੀਰਥ ਵਿਖੇ ਇਸਨਾਨ ਕਰਨੇ ਸੇ ਇਸ ਮਨ ਕੀ ਸ਼ੁਧੀ ਹੋਤੀ ਹੈ। ਇਸ ਲੀਏ ਬਾਹਰ ਮੁਖੀ ਸਰੀਰਕ ਇਸਨਾਨ ਕਰਨੇ ਕਾ ਪੁਨ ਫਲ ਮਹਾਤਮ ਸਮਝ ਕਰਕੇ ਹੰਕਾਰ ਕਰਨਾ ਮਹਾਂ ਮੂਰਖਤਾਈ ਕਾਮ ਹੈ। ਸਿਰਫ ਵਿਵਹਾਰਕ ਮਾਤਰ ਕੇ ਲੀਏ ਤੁਚਾ ਸੁਫਾਈ ਕਾ ਇਸਨਾਨ ਕਰਨਾ ਪਰਵਾਨ ਹੈ॥

ਅਬ ਆਗੇ ਬਾਹਰ ਮੁੰਖੀ ਹੰਕਾਰੀ ਸਰੀਰਕ ਇਸ਼ਨਾਨ ਕਰਨੇ ਕਾ ਖੰਡਨ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਤੇਰੇ ਪ੍ਰਤੀ ਕਹਿਤੇ ਹੈਂ ਤੁਮ ਪ੍ਰੇਮ ਲਗਾਏ ਕੇ ਸੁਣੋਂ॥

ਗਉੜੀ ਸੁਖਮਨੀ ਮ: ੫ ॥ *(ਅੰਗ ੨੬੫/੧੭)*

**ਇਸੁ ਦੇਹੀ ਕਉ ਬਹੁ ਸਾਧਨਾ ਕਰੈ॥ ਮਨ ਤੇ ਕਬਹੂ ਨ ਬਿਖਿਆ ਟਰੈ॥**
**ਜਲਿ ਧੋਵੈ ਬਹੁ ਦੇਹ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ॥**
**ਮਨ ਹਰਿ ਕੇ ਨਾਮ ਕੀ ਮਹਿਮਾ ਊਚ॥ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥੩॥**

*ਅਰਥ—* ਸ੍ਰੀ ਗੁਰੂ ਜੀ ਬਾਹਰ ਮੁਖੀ ਹੰਕਾਰੀ ਇਸ਼ਨਾਨ ਖੰਡਨ ਕਰਨੇ ਕੇ ਪ੍ਰਥਾਏਂ ਕਹਿ ਹੈਂ॥ ਇਸ ਹਡ ਚੰਮ ਕੀ ਮਿਥਿਆ ਦੇਹੀ ਕੋ ਕਈ ਪ੍ਰਕਾਰ ਕੇ ਜਲ ਧਾਰਾ ਆਦਿਕ ਔਰ ਪੰਚ ਧੂਨੀ ਕੀ ਤਪਸਿਆ ਆਦਿਕ ਸਾਧਨੋਂ ਕੇ ਕਰਤਬੋਂ ਕੋ ਭੀ ਕਰੇ ਤਬ ਭੀ ਇਸ ਮਨ ਸੇ ਵਿਸ਼ੇ ਵਿਕਾਰੋਂ ਕੀ ਹਉਮੈ ਰੂਪੀ ਜੈਹਰ ਨਹੀਂ ਜਾਵੇਗੀ। ਔਰ ਜਲ ਵਿਖੇ ਨਿਤਾਪ੍ਰਤੀ ਇਸ ਦੇਹੀ ਕੋ ਧੋਵਣਾਂ ਕਰੇ ਤਬ ਭੀ ਯੇਹ ਰਕਤਿ ਬਿੰਦ ਕੀ ਸ਼ਰੀਰ ਰੂਪੀ ਕਚੀ ਕੰਧ ਸ਼ੁਧ ਨਹੀਂ ਹੋਤੀ ਕਿਉਂਕਿ ਇਸ ਕਾ ਪਹਿਲੇ ਮੂਲ ਹੀ ਰਕਤਿ ਬਿੰਦ ਅਪਵਿੱਤਰ ਹੈ ਜਿਸ ਕਾ ਯੇਹ ਸਰੀਰ ਬਨਿਆ ਹੈ ਫਿਰ ਯੇਹ ਜਲ ਕੇ ਧੋਵਣੇ ਸੇ ਕੈਸੇ ਸ਼ੁਧ ਹੋਏ ਸਕਤਾ ਹੈ। ਤਾਂਤੇ ਹੇ ਪਿਆਰੇ ਮਨ ਇਨ ਬਾਹਰਮੁਖੀ ਇਸ਼ਨਾਨ ਆਦੀ ਮਿਥਿਆ ਸਾਧਨੋ ਕੇ ਕਰਤਬੋ ਸੇ ਅਧਿਕ ਹਰਿ ਕੇ ਨਾਮ ਜਪਨੇ ਕੀ ਮਹਿਮਾ ਊਚੀ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜਿਸ ਪ੍ਰਕਾਸ਼ ਰੂਪੀ ਨਾਮ ਕੇ ਪਰਤਾਪ ਸੇ ਕਈ ਪਾਪੀ ਨੀਚ ਬੁਧੀ ਵਾਲੇ ਪੁਰਸ਼ ਤੇਰੇ ਹੈਂ।

ਰਾਗ ਆਸਾ ਕਬੀਰ ਜੀ॥ *(ਅੰਗ ੪੮੪/੧੪)*

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥ ੧॥**

ਪੂਜਹੁ ਰਾਮੁ ਏਕੁ ਹੀ ਦੇਵਾ॥ ਸਾਚਾ ਨਾਵਣੁ ਗੁਰ ਕੀ ਸੇਵਾ॥੧॥ਰਹਾਉ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥ ੨॥

*ਅਰਥ*— ਸ੍ਰੀ ਕਬੀਰ ਜੀ ਕਹੇ ਹੈਂ। ਜਿਸ ਪੁਰਸ਼ ਕੇ ਮਨ ਅੰਤਰਿ ਵਿਸ਼ੇ ਵਿਕਾਰੋਂ ਕੀ ਹਉਮੈ ਮੈਲ ਕਾ ਪਟਲ ਅਵਰਨ ਹੈ। ਔਰ ਬਾਹਰਮੁਖੀ ਕ੍ਰਿਤਮ ਤੀਰਥੋਂ ਵਿਖੇ ਜਾਏ ਕਰਕੇ ਇਸ਼ਨਾਨ ਕਰੇਗਾ ਤੋ ਫਿਰ ਉਸ ਮੈਲੇ ਚਿਤ ਵਾਲੇ ਪੁਰਸ਼ ਨੇ ਵੈਕੁੰਠ ਵਿਖੇ ਨਹੀਂ ਪ੍ਰਾਪਤ ਹੋਣਾ। ਕਿਉਂਕਿ ਵੋਹ ਪੁਰਸ਼ ਤੋ ਜਗਤ ਕੇ ਦੇਖਾ ਦੇਖੀ ਪਤਿਆਵੇ ਵਾਸਤੇ ਨਾਵਤੇ ਫਿਰਤੇ ਹੈਂ। ਪਰ ਇਸ ਜਗਤ ਪਤਿਆਵੇ ਕੇ ਇਸਨਾਨ ਕਰਨੇ ਕਰਕੇ ਕਿਆ ਸਿਧ ਹੋਵੇਗਾ। ਔਰ ਵੋਹ ਸਰਬ ਘਟੋ ਕੇ ਜਾਨਨੇ ਵਾਲਾ ਅੰਤਰਯਾਮੀ ਪ੍ਰਕਾਸ਼ ਰੂਪੀ ਰਾਮ ਅਵਾਂਨ। ਤੋ ਨਹੀਂ ਹੈ ਜੋ ਤੁਮਾਰੇ ਪਖੰਡੀ ਪਤਿਆਵੇ ਊਪਰ ਹੀ ਰੀਝ ਪੜੇਗਾ। ਹੇ ਵਰਤਮਾਨ ਕਾਲ ਕੇ ਸੰਸਾਰੀ ਪੁਰਸ਼ੋਂ ਤੁਮ ਉਸ ਪ੍ਰਕਾਸ਼ ਰੂਪੀ ਰਾਮ ਕੋ ਦੇਖ ਕਰਕੇ ਪੂਜਹੁ ਸੇਵਹੁ ਜੋ ਸਰਬ ਦੇਵਹੁ ਕਾ ਕੁਲ ਮਾਲਕ ਏਕੋ ਹੀ ਪ੍ਰਮਾਤਮ ਦੇਵ ਹੈ। ਔਰ ਸਚੇ ਆਤਮ ਤੀਰਥ ਵਿਖੇ ਇਸਨਾਨ ਕਰਨੇ ਕਾ ਜੁਗਤ ਭੇਦ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੇਵਾ ਕਰਨੇ ਸੇ ਪ੍ਰਾਪਤ ਹੋਵੇਗਾ। ਔਰ ਬਾਹਰ ਮੁਖੀ ਕ੍ਰਿਤਮ ਜਲ ਵਿਖੇ ਇਸ਼ਨਾਨ ਕਰਨੇ ਕਰਕੇ ਜੇਕਰ ਮੁਕਤਿ ਪ੍ਰਾਪਤ ਹੋਏ ਸਕੇ ਤਾਂ ਫਿਰ ਮੇਂਡਕ ਡਡੂ ਤੋ ਨਿਤ ਹੀ ਜਲ ਵਿਖੇ ਇਸ਼ਨਾਨੀ ਰੂਪ ਰਹਤਾ ਹੈ ਵੋਹ ਭੀ ਮੁਕਤਿ ਹੋਣਾ ਚਾਹੀਏ। ਦ੍ਰਿਸ਼ਟਾਂਤ–ਜੇਕਰ ਇਸ ਪੁਰਸ਼ ਕੋ ਆਪਣੇ ਆਤਮ ਸਰੂਪ ਕੀ ਪਛਾਨ ਨਹੀਂ ਹੈ। ਤੋ ਫਿਰ ਜੈਸੇ ਜਲ ਕਾ ਡਡੂ ਨਿਤ ਜਲ ਕਾ ਇਸ਼ਨਾਨੀ ਹੋਵੇ ਹੈ। ਵੈਸੇ ਡਡੂ ਕੀ ਨਿਆਈ ਅਗਿਆਨੀ ਪੁਰਸ਼ ਕਾ ਇਸ਼ਨਾਨ ਸਮਝਨਾ ਚਾਹੀਏ ਪਰ ਮੇਂਡਕ ਕੋ ਇਸ ਜਲ ਕਾ ਹੰਕਾਰ ਨਹੀਂ ਹੋਵੇ ਹੈ। ਔਰ ਇਸ ਪੁਰਸ਼ ਕੋ ਇਸ਼ਨਾਨ ਕਰਨੇ ਕਾ ਹੰਕਾਰ ਉਤਪਤ ਹੋਤਾ ਹੈ ਫਿਰ ਹੰਕਾਰ ਕੇ ਵਸ ਹੋਣੇ ਕਰਕੇ ਬਾਰੰਬਾਰ ਜੂਨੀਓ ਵਿਖੇ ਆਵੇ ਜਾਵੇ ਹੈ।

ਰਾਗੁ ਸੋਰਠਿ ਮਹਲਾ ੧॥ *(ਅੰਗ ੫੯੮/੭)*

ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥ ੩॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਜਿਨਹੁ ਪੁਰਸ਼ੋਂ ਕੇ ਮਨਿ ਅੰਦਰ ਤ੍ਰਿਸ਼ਨਾਂ ਲੋਭ ਰੂਪੀ ਮੈਲ ਲਗੀ ਹੂਈ ਹੈ ਔਰ ਝੂਠ ਕਪਟ ਕਾ ਬਿਵਹਾਰ ਕਰਤੇ ਹੈਂ। ਸੋ ਐਸੇ ਮਲੀਨ ਚਿਤ ਵਾਲੇ

ਪੁਰਸ਼ ਫਿਰ ਬਾਹਰੋਂ ਸਰੀਰ ਦੁਆਰਾ ਕਿਉਂ ਤੀਰਥੋਂ ਕੇ ਜਲ ਵਿਖੇ ਇਸ਼ਨਾਨ ਕਰਤੇ ਫਿਰਤੇ ਹੈਂ। ਅਥਵਾ ਇਸ ਬਾਹਰ ਮੁਖੀ ਇਸ਼ਨਾਨ ਦੁਆਰੇ ਪਾਪ ਖੰਡਨੀ ਮੁਕਤਿ ਗਤਿ ਨਹੀਂ ਪ੍ਰਾਪਤ ਹੋਵੇਗੀ। ਤਾਂਤੇ ਇਸ ਬਾਹਰ ਮੁਖੀ ਇਸ਼ਨਾਨ ਕੋ ਤਿਆਗ ਕਰਕੇ ਮਾਇਆ ਮਲ ਸੇ ਰਹਿਤ ਜੋ ਪ੍ਰਕਾਸ਼ ਰੂਪੀ ਨਿਰਮਲ ਲਾਲ ਨਾਮ ਹੈ ਤਿਸ ਕੋ ਦੇਖ ਕਰਕੇ ਸਦਾ ਹੀ ਜਪਨਾ ਕਰੋ। ਹੇ ਗੁਰਮੁਖ ਸਤਿਵਾਦੀ ਪੁਰਸ਼ੋ ਤਬ ਇਸ ਅੰਦਰਲੇ ਕਪਟੀ ਮਨ ਕੀ ਗਤਿ ਹੋਵੇਗੀ।

ਰਾਗ ਸੋਰਠਿ ਮ: ੧ ॥ਅਸਟਪਦੀ॥ *(ਅੰਗ ੬੩੭/੪)*

**ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥**
**ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ॥੫॥**

***ਅਰਥ*** — ਸ੍ਰੀ ਗੁਰੂ ਜੀ ਕਹਿ ਹੈਂ। ਬਾਹਰਮੁਖੀ ਕ੍ਰਿਤਮ ਜਲ ਵਿਖੇ ਇਸ ਸਰੀਰ ਕੋ ਖੂਬ ਮਲ ਮਲ ਕਰਕੇ ਧੋਵਣਾਂ ਮਾਂਝਣਾਂ ਕਰੀਏ ਤਾਂ ਭੀ ਯੇਹ ਸਰੀਰ ਕਿਛ ਅਰਸੇ ਬਾਦ ਮੈਲਾ ਹੀ ਹੋਏ ਜਾਤਾ ਹੈ। ਔਰ ਅੰਤਰਮੁਖੀ ਆਤਮ ਗਿਆਨ ਕੇ ਮਹਾਰਸ ਅਮੀ ਸਰੋਵਰ ਵਿਖੇ ਇਸ਼ਨਾਨ ਕਰਨੇ ਕਰਕੇ ਮਨ ਭੀ ਔਰ ਤਨ ਭੀ ਹਉਮੈ ਮਲ ਸੇ ਰਹਿਤ ਹੋ ਕਰਕੇ ਨਿਰਮਲ ਹੋਏ ਜਾਤਾ ਹੈ॥

ਰਾਗੁ ਸੋਰਠਿ ਕਬੀਰ ਜੀ॥ *(ਅੰਗ ੬੫੬/੩)*

**ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥੧॥**
**ਕਾਂਇਆ ਮਾਂਜਸਿ ਕਉਨ ਗੁਨਾਂ॥ਜਉ ਘਟ ਭੀਤਰਿ ਹੈ ਮਲਨਾਂ॥੧॥ਰਹਾਉ॥**
**ਲਉਕੀ ਅਠਸਠਿ ਤੀਰਥ ਨ੍ਹਾਈ॥ਕਉਰਾਪਨੁ ਤਊ ਨ ਜਾਈ॥੨॥**
**ਕਹਿ ਕਬੀਰ ਬੀਚਾਰੀ॥ ਭਵ ਸਾਗਰੁ ਤਾਰਿ ਮੁਰਾਰੀ॥ ੩॥**

***ਅਰਥ*** — ਸ੍ਰੀ ਕਬੀਰ ਜੀ ਏਕ ਦੰਭੀ ਪੁਰਸ਼ ਕਾ ਪਖੰਡ ਦੇਖ ਕਰਕੇ ਉਸਕੇ ਪ੍ਰਥਾਏ ਸ਼ਬਦ ਉਚਾਰਨ ਕਰਤੇ ਹੈਂ। ਜਿਨ ਪੁਰਸ਼ੋਂ ਕੇ ਹਿਰਦੇ ਵਿਖੇ ਦੁਵੈਤ ਰੂਪੀ ਕਪਟ ਛਲ ਕੀ ਗੰਢ ਬੰਧੀ ਹੂਈ ਹੈ। ਔਰ ਬਾਹਰੋ ਮੁਖ ਸੇ ਨਰਮ ਮਜਾਜੀ ਗਿਆਨ ਕਥਨ ਕਰਤੇ ਹੈਂ। ਅਥਵਾ ਕਿਆ ਕਰਤਬ ਕਰਤੇ ਹੈਂ। ਝੂਠੇ ਪਖੰਡੀ ਪੁਰਸ਼ ਪਾਣੀ ਕਾ ਹੀ ਰਿੜਕਣਾ ਕਰਤੇ ਹੈਂ। ਕਿਉਂਕਿ ਜਿਨਹੁ ਪੁਰਸ਼ੋਂ ਕੇ ਅੰਤਸ਼ਕਰਣੀ ਘਟ ਵਿਖੇ ਵਿਸ਼ੇ ਵਿਕਾਰੋਂ ਕੀ ਹਉਮੈ ਰੂਪੀ ਮਲੀਣ ਵਾਸ਼ਨੋ ਕੀ ਮਲਨਤਾ ਲਗੀ ਹੂਈ ਹੈਂ। ਫਿਰ ਉਨ ਕੋ ਬਾਹਰੋਂ ਇਸ਼ਨਾਨ ਦੁਆਰੇ ਕਾਇਆ ਮਾਂਝਣੇ ਸੇ ਕਿਆ ਗੁਣ ਹਾਸਲ ਹੋਏ ਸਕਤੇ ਹੈਂ। ਅਥਵਾ ਕਿਛ ਨਹੀਂ।

ਦ੍ਰਿਸ਼ਟਾਂਤ॥ ਜੈਸੇ ਤੂੰਬੀ ਕੋ ਅਠਾਹਠ ਤੀਰਥੋਂ ਕੇ ਜਲ ਵਿਖੇ ਧੋਣੇ ਕਰਕੇ ਉਸ ਕੀ ਕੁੜਤਨ ਨਹੀਂ ਜਾਤੀ। ਤੈਸੇ ਮਨਮੁਖ ਪੁਰਸ਼ੋਂ ਕੀ ਭੀ ਮਲਨ ਹੰਕਾਰੀ ਕੁਟਲਤਾਈ ਤੀਰਥ ਜਲ ਕੇ ਨਾਵਣੇ ਸੇ ਨਹੀਂ ਦੂਰ ਹੋਤੀ। ਸ੍ਰੀ ਕਬੀਰ ਜੀ ਸਿਧਾਂਤੀ ਬੀਚਾਰ ਕਾ ਸ਼ਬਦ ਉਚਾਰਨ ਕਰਕੇ ਫਿਰ ਐਸੇ ਕਹਿ ਹੈਂ। ਇਸ ਪਖੰਡੀਓਂ ਕੇ ਸੰਗ ਦੋਖ ਸੇ ਬਿਚਾਏ ਕਰਕੇ ਸੰਸਾਰ ਰੂਪੀ ਭਵ ਸਾਗਰ ਸੇ ਤਾਰਨਾ ਕਰਿ ਦੇਵਹੁ ਹੇ ਬ੍ਰਹਮ ਲਾਲ ਮੁਰਾਰੀ ਜੀ॥

ਸੂਹੀ ਕੀ ਵਾਰ ਮ: ੧ ॥ *(ਅੰਗ ੭੮੯/੯)*

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥ ੨॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਜੋਤਿ ਪ੍ਰਕਾਸ਼ੀ ਗਿਆਨ ਸੇ ਹੀਨ ਮਨਮੁਖ ਅਵਿਦਕ ਪੁਰਸ਼ ਬਾਹਰ ਮੁਖੀ ਤੀਰਥੋਂ ਕੇ ਨਾਵਣੇ ਵਾਸਤੇ ਜੋ ਜਾਤੇ ਹੈਂ। ਸੋ ਅੰਦਰੋਂ ਉਨਕੇ ਮਨ ਖੋਟੇ ਔਰ ਮੈਲੇ ਹੈਂ। ਔਰ ਤਨ ਕਰਕੇ ਪਰਾਏ ਦਰਬ ਕੀ ਚੋਰੀ ਕਰਤੇ ਹੈਂ। ਅਥਵਾ ਤਨ ਵਿਖੇ ਪੰਚ ਕਾਮ ਕ੍ਰੋਧ ਆਦੀ ਚੋਰੋਂ ਕਾ ਜੋਰ ਹੈ। ਯੇਹ ਮਨਮੁਖੀ ਪੁਰਸ਼ ਇਕ ਭਾਰ ਪਾਪੋਂ ਕਾ ਉਤਾਰਨੇ ਕੇ ਲੀਏ ਤੀਰਥ ਊਪਰ ਨਾਏ ਥੇ। ਫਿਰ ਉਸ ਤੀਰਥ ਪਰ ਭੀ ਔਰ ਨਏ ਵਿਕਾਰ ਕਰਨੇ ਕਰਕੇ ਦੂਣੇ ਪਾਪਿ ਹੋਰ ਭੀ ਆਪਣੇ ਸਿਰ ਊਪਰ ਝੜਾਵਣੇ ਕੀਏ ਹੈਂ॥ ਦ੍ਰਿਸ਼ਟਾਂਤ॥ ਜੈਸੇ ਬਾਹਰੋਂ ਤੂੰਬੜੀ ਕੋ ਧੋਵਣਾ ਕਰੀਏ ਤੋ ਫਿਰ ਅੰਦਰੋਂ ਕੁੜਤਨ ਉਸੀ ਤਰਾਂ ਹੀ ਰਹਿਤੀ ਹੈ। ਤੈਸੇ ਮਨਮੁਖੀ ਪੁਰਸ਼ ਬਾਹਰੋਂ ਸਰੀਰ ਰੂਪੀ ਤੂੰਬੜੀ ਕੋ ਤੀਰਥੋਂ ਕੇ ਜਲ ਸੇ ਧੋਵਤੇ ਹੈਂ। ਔਰ ਅੰਦਰੋਂ ਉਨਕਾ ਹਿਰਦਾ ਮਨ ਪਾਪਹੁ ਕੀ ਵਿਸ਼ੇ ਵਿਕਾਰੀ ਕੁੜਤਨਤਾ ਕਰਕੇ ਅਭਿਜ ਕੋਰਾ ਹੀ ਰਹਿਤਾ ਹੈ। ਔਰ ਜੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਾਧੂ ਜਨ ਪੁਰਸ਼ ਹੈਂ। ਸੋ ਬਾਹਰਮੁਖੀ ਕ੍ਰਿਤਮ ਤੀਰਥੋਂ ਵਿਖੇ ਇਸ਼ਨਾਨ ਕਰਨੇ ਸੇ ਬਿਨਾਂ ਹੀ ਅਛੇ ਹੈਂ। ਔਰ ਦੂਸਰੇ ਮਨ ਕਠੋਰ ਮਲੀਨ ਚਿਤ ਵਾਲੇ ਅਗਿਆਨੀ ਪੁਰਸ਼ ਕਿਤਨੇ ਹੀ ਤੀਰਥੋਂ ਕੇ ਇਸ਼ਨਾਨ ਕਰਤੇ ਫਿਰੇ ਤਉ ਭੀ ਚੋਰ ਕੇ ਚੋਰ ਹੀ ਰਹਿਤੇ ਹੈਂ॥

ਰਾਮਕਲੀ ਮਹਲਾ ੧ ॥ *(ਅੰਗ ੮੭੬/੧੨)*

**ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ॥**

## ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥੨ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਜਿਸ ਪੁਰਸ਼ ਕੇ ਸਰੀਰ ਅੰਦਰ ਅਥਵਾ ਘਟ ਰੂਪੀ ਹਿਰਦੇ ਅੰਦਰ ਬ੍ਰਹਮ ਲਾਲ ਆਏ ਬਸਿਆ ਹੈ। ਸੋ ਫਿਰ ਬਾਹਰਲੇ ਕ੍ਰਿਤਮ ਤੀਰਥੋਂ ਕੇ ਜਲ ਵਿਖੇ ਕਿਉਂ ਨਾਵਣਾਂ ਕਰੈ ਪ੍ਰੰਤੂ ਨਹੀਂ ਨਾਵਤੇ॥ ਆਤਮ ਤੀਰਥ ਕੇ ਇਸ਼ਨਾਨੀ ਜੋ ਗੁਰਮੁਖਿ ਪੁਰਸ਼ ਹੋਤੇ ਹੈਂ ਤਿਨਹੁ ਕੇ ਖਾਣੇ ਪੀਣੇ ਕੀ ਖਬਰ ਸਾਰ ਰਖਣੇ ਵਾਲੀ ਚਿੰਤਾ ਤਿਸੀ ਅਕਾਲ ਪੁਰਖ ਸਾਹਿਬ ਕੇ ਮਨ ਵਿਖੇ ਹੀ ਹੋਤੀ ਹੈ। ਵੋਹ ਆਪ ਗੁਰਮੁਖਿ ਆਚਿੰਤ ਰੂਪ ਹੀ ਰਹਿਤੇ ਹੈਂ॥

ਰਾਗੁ ਰਾਮਕਲੀ ਮਹਲਾ ੫ ॥ *(ਅੰਗ ੮੯੦/੭)*

## ਤੀਰਥ ਨਾਇ ਨ ਉਤਰਸਿ ਮੈਲੁ ॥ ਕਰਮ ਧਰਮ ਸਭਿ ਹਉਮੈ ਫੈਲੁ ॥
## ਲੋਕ ਪਚਾਰੈ ਗਤਿ ਨਹੀ ਹੋਇ ॥ ਨਾਮ ਬਿਹੂਣੇ ਚਲਸਹਿ ਰੋਇ ॥੨ ॥
## ਬਿਨੁ ਹਰਿ ਨਾਮ ਨ ਟੂਟਸਿ ਪਟਲ ॥ ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥
## ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥ ਸਗਲ ਫਲਾ ਸੇ ਸੂਖਿ ਸਮਾਏ ॥੩ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਬਾਹਰ ਮੁਖੀ ਕ੍ਰਿਤਮ ਤੀਰਥੋਂ ਕੇ ਇਸ਼ਨਾਨ ਕਰਨੇ ਕਰਕੇ ਇਸ ਮਨ ਕੀ ਪਾਪ ਵਾਸ਼ਨੋਂ ਵਾਲੀ ਹਉਮੈ ਮੈਲ ਨਹੀਂ ਉਤਰਤੀ। ਔਰ ਤ੍ਰੈਗੁਣੀ ਕਰਮੋਂ ਭਰਮੋਂ ਕੀ ਕ੍ਰਿਤਿ ਕਰਨੇ ਕਰਕੇ ਹਉਮੈ ਜਿਆਦਾ ਹੀ ਫੈਲ ਜਾਤੀ ਹੈ। ਅਥਵਾ ਨਾਮ ਜਪੇ ਬਿਨਾਂ ਕਰਮ ਧਰਮ ਕਰਨੇ ਸਭੀ ਫਜ਼ੂਲ ਰੂਪ ਹੈਂ। ਜਗਤ ਪਤਿਆਵਾ ਕਰਨੇ ਕਰਕੇ ਮੁਕਤ ਨਹੀਂ ਹੋਤੀ। ਪ੍ਰਕਾਸ਼ ਰੂਪੀ ਸਤਿਨਾਮ ਕੇ ਦੇਖੇ ਜਪੇ ਬਿਨਾਂ ਅੰਤ ਕਾਲ ਕੋ ਸਭੀ ਲੋਕ ਰੋਤੇ ਹੀ ਸ਼ਰੀਰ ਕੋ ਛੋਡ ਕਰਕੇ ਜਾਵੇ ਹੈਂ। ਪ੍ਰਕਾਸ਼ ਰੂਪੀ ਹਰਿ ਨਾਮ ਕੇ ਦੇਖੇ ਬਿਨਾਂ ਜੀਵਤ ਭਾਵ ਕੀ ਸੰਗਿਆ ਕਾ ਹਉਮੈ ਪਟਲ ਨਹੀਂ ਉਤਰੇਗਾ। ਖਟ ਸ਼ਾਸਤ੍ਰ ਔਰ ਸਤਾਈ ਸਿੰਮ੍ਰਤੀਓ ਕਾ ਸਿਧਾਂਤੀ ਬਿਚਾਰ ਸੋਧ ਕਰਕੇ ਹਮਨੇ ਕਹਾ ਹੈ। ਸੋਈ ਪੁਰਸ਼ ਜੋਤਿ ਮੰਤ੍ਰੀ ਪ੍ਰਭਿ ਨਾਮ ਕੋ ਜਪੇਗਾ ਜਿਸਕੋ ਆਪ ਅਕਾਲ ਪੁਰਖ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਜਪਾਵੇਗਾ। ਫਿਰ ਜੋ ਸਰਬ ਫਲੋਂ ਕਾ ਸਾਰ ਰੂਪੀ ਬ੍ਰਹਮ ਅਨੰਦੀ ਸੁਖ ਹੈ ਤਿਸ ਵਿਖੇ ਸਮਾਵੇਗਾ ਸੋ ਯੁਗਿਆਸੀ ਪੁਰਸ਼॥

(ਸਿਖੋਵਾਚ॥) ਹੇ ਮੇਰੇ ਦੇਵੀ ਸੰਪਤਾ ਕੇ ਦਾਨੀ ਸਤਿਗੁਰ ਦੇਵ ਜੀ ਆਪ ਕੇ ਸੇਵਕ ਜਨ ਦਾਸ ਨੇ ਕ੍ਰਿਤੁਮ ਤੀਰਥੋਂ ਕੇ ਜਲ ਇਸ਼ਨਾਨੀ ਜੋ ਹੰਕਾਰੀ ਪੁਰਸ਼ ਹੈਂ॥ ਤਿਨਹੁਂ ਕਾ ਪ੍ਰਸੰਗ ਭੀ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਸੁਣਿਆ ਦੇਖਿਆ ਹੈ॥ ਅਬ ਆਗੇ ਏਕ ਔਰ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ॥ ਜੋ ਪੁਰਸ਼ ਨਿਜ ਆਤਮਾ ਚਿਤੰਨ ਜੋਤਿ ਕੀ ਅਕ੍ਰਿਤੁਮ ਪੂਜਾ ਕੋ

ਤਿਆਗ ਕਰਕੇ ਬਾਹਰ ਮੁਖੀ ਅਸਥੂਲ ਸਰੀਰ ਕੀ ਸਿਧ ਪੀਰ ਗੁਰੂ ਬਣਕੇ ਪੂਜਾ ਕਰਵਾਤੇ ਹੈਂ॥ ਔਰ ਕਈ ਪੁਰਸ਼ ਦਿਵਾਲਿਓਂ ਅਥਵਾ ਮੜੀਆਂ ਮਸਾਣਾਂ ਕੀ ਪੂਜਾ ਕਰਵਾਤੇ ਹੈਂ॥ ਇਤਿਆਦੀ ਬਾਹਰ ਮੁਖੀ ਕ੍ਰਿਤੁਮ ਪੂਜਾ ਜੋ ਕਰ ਕਰਾਏ ਰਹੇ ਹੈਂ ਤਿਨਹੁ ਕੇ ਪ੍ਰਥਾਏ ਭੀ ਕਿਛੁ ਗੁਰਬਾਣੀ ਕੇ ਪ੍ਰਮਾਣ ਕੀ ਸ਼ਬਦੋਂ ਕਾ ਅੰਮ੍ਰਿਤੁ ਸਿੰਚਨਾਂ ਕਰੋ ਜੀ॥ ਜਿਸ ਸੇ ਮੇਰੇ ਸੰਸੇ ਰੂਪੀ ਤਪਸ਼ ਕਾ ਨਾਸ਼ ਹੋਵੈ ਜੀ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਪਿਆਰੇ ਗੁਰ ਉਪਦੇਸ਼ ਕੇ ਹਿਦਕਾਰੀ ਸਿਖ ਯੇਹ ਜੋ ਅਨੇਕ ਪ੍ਰਕਾਰ ਕੀ ਕ੍ਰਿਤਮ ਜੜ ਪੂਜਾ ਕੋ ਗੁਰ ਪੀਰ ਬਣ ਕਰਕੇ ਕਰਵਾਏ ਰਹੇ ਹੈਂ ਸੋ ਆਪ ਭੀ ਭੂਲ ਰਹੇ ਹੈਂ। ਔਰ ਜਗਤ ਕੋ ਭੀ ਭੁਲਾਏ ਰਹੇ ਹੈਂ। ਕਿਉਂਕਿ ਆਤਮ ਦਰਸ਼ੀ ਚਿਤੰਨ ਪੂਜਾ ਕੇ ਬਿਨਾਂ ਕ੍ਰਿਤਮ ਜੜ ਪਦਾਰਥੋਂ ਕੀ ਪੂਜਾ ਐਸੀ ਹੈ ਜੈਸੇ ਛਾਨਨੀ ਸੇ ਇਸ਼ਨਾਨ ਕਰਨਾ ਮਿਥਿਆ ਹੈ। ਅਬ ਦੰਭੀ ਪਖੰਡੀ ਕਚੇ ਗੁਰ ਪੀਰੋਂ ਕੀ ਪੂਜਾ ਕੇ ਪ੍ਰਥਾਏ ਔਰ ਅਨੇਕ ਪ੍ਰਕਾਰੀ ਮੜੀ ਮਸਾਣੋਂ ਮਟ ਦਿਵਾਲਿਓ ਕੀ ਪੂਜਾ ਕਰਨੇ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਕਹਤੇ ਹੈਂ ਤੁਮ ਸ੍ਰਵਣ ਕਰੋ॥

ਸਿਰੀ ਰਾਗ ਮਹਲਾ ੧ ॥ *(ਅੰਗ ੧੭/੫)*

ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥
ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥ ੨॥
ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ॥
ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥ ੩॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜਿਸ ਪੁਰਸ਼ ਕੀ ਕਿਛਹੂ ਕਰਮ ਸਾਧਨ ਕਰਨੇ ਦੁਆਰੇ ਪ੍ਰਭਤਾ ਫੈਲਨੀ ਸ਼ੁਰੂ ਹੋਵੇ ਹੈ। ਤਬ ਉਸ ਕੋ ਮਾਇਆ ਕੇ ਝੜਾਵੇ ਕੀ ਪੂਜਾ ਚੜਨੇ ਲਗਤੀ ਹੈ ਤਿਸ ਪੂਜਾ ਚੜਨੇ ਕੇ ਪ੍ਰਭਾਵ ਸੇ ਉਸ ਕਾ ਨਾਮੀ ਖਤਾਬ ਪੀਰ ਨਾਥ ਕਹਾ ਜਾਤਾ ਹੈ। ਔਰ ਉਸਕੋ ਪੂਜਨੇ ਕੇ ਲੀਏ ਸਭੀ ਸੰਸਾਰ ਭੀ ਆਏ ਪ੍ਰਾਪਤ ਹੋਵੇ। ਫਿਰ ਵੋਹ ਰਿਧੀਓਂ ਸਿਧੀਓਂ ਕੀ ਬੇਸ਼ੁਮਾਰ ਕਲਾਮਾਤੋਂ ਦੁਆਰੇ ਆਪਣਾ ਨਾਮ ਸਿਧ ਮਹਾਤਮਾ ਪ੍ਰਗਟ ਕਰ ਲੇਵੇ ਔਰ ਇਤਨੀ ਬੜੀ ਮਹਾਂ ਤਾਕਤੀ ਕਰਤੂਤਾਂ ਵਾਲਾ ਜੋ ਪੁਰਸ਼ ਹੋਏ ਭੀ ਜਾਵੇ ਹੈ ਪਰੰਤੂ

ਅਕਾਲ ਪੁਰਖ ਕੀ ਸਚਖੰਡੀ ਦਰਗਾਹ ਵਿਖੇ ਉਸਕੀ ਮਨਜੂਰੀ ਹੋਣੇ ਵਾਲੀ ਇਜ਼ਤ ਪਤ ਲੇਖੇ ਨਹੀਂ ਪੜੀ। ਤੋ ਉਸਕੀ ਸੰਸਾਰ ਸੇ ਪੂਜਾ ਕਰਵਾਣੀ ਸਭੀ ਖੁਆਰ ਔਰ ਮਿਥਿਆ ਰੂਪ ਹੈ। ਔਰ ਜਿਸ ਯੁਗਿਆਸੀ ਹਿਧਕਾਰੀ ਪੁਰਸ਼ ਕੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰਾਂ ਨੇ ਜੋਤਿ ਮੰਤਰੀ ਉਪਦੇਸ਼ ਦੇ ਕਰਕੇ ਗੁਰ ਗਾਧੀ ਊਪਰ ਅਸਥਾਪਨ ਕੀਆ ਹੈ। ਉਸ ਕੇ ਪ੍ਰਤਾਪ ਕੋ ਕੋਈ ਵਿਗੁਣਕਾਰੀ ਪਾਂਮਰ ਪੁਰਸ਼ ਨਹੀਂ ਮਿਟਾਏ ਹਟਾਏ ਸਕਤਾ। ਅਥਵਾ ਕਿਉਂ ਨਹੀਂ ਮਿਟਾਏ ਸਕਤਾ ਸੋ ਸੁਣੋ। ਉਨ ਗੁਰ ਗਾਧੀ ਤਿਲਕ ਵਾਲੇ ਗੁਰਮੁਖ ਪੁਰਸ਼ੋਂ ਕੇ ਮਨ ਅੰਦਰ ਪ੍ਰਕਾਸ਼ ਰੂਪੀ ਚਿਤੰਨ ਲਾਲ ਨਾਮ ਕਾ ਖਜ਼ਾਨਾ ਪ੍ਰਗਟ ਹੂਆ ਹੋਤਾ ਹੈ। ਔਰ ਲਾਲ ਨਾਮ ਕੇ ਪਰਤਾਪ ਕਰਕੇ ਹੀ ਸਭ ਜਗਤ ਵਿਖੇ ਪ੍ਰਗਟ ਹੋਤੇ ਹੈਂ। ਫਿਰ ਵੋਹ ਜੋਤੀ ਜੋਤਿ ਮਿਲਾਏ ਕਰਕੇ ਲਾਲ ਨਾਮ ਕੋ ਹੀ ਪੂਜਨ ਕਰਤੇ ਹੈ। ਔਰ ਸਤਿ ਸਰੂਪੀ ਲਾਲ ਨਾਮ ਕੋ ਹੀ ਮਾਨਨਾ ਕਰੇ ਹੈਂ। ਔਰ ਆਪਣੇ ਸੁਵੇ ਸਰੂਪ ਕੀ ਸਚੀ ਅਖੰਡ ਸਮਾਧੀ ਵਿਖੇ ਸਦਾ ਇਸਥਿਤ ਰਹਤੇ ਹੈਂ॥

ਸੋਰਠਿ ਮਹਲਾ ੧ ॥ *(ਅੰਗ ੬੩੪/੮)*

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥**
**ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥**
**ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥**
**ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ॥ ੧॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ ਉਸ ਬ੍ਰਹਮ ਲਾਲ ਕੇ ਦੇਖਣੇ ਸੇ ਬਿਨਾਂ ਔਰ ਦੂਸਰੇ ਦੁਵੈਤ ਰੂਪੀ ਦੁਬਿਦਾ ਪਾਣੇ ਵਾਲੇ ਵਟੰਦੇ ਵਾਦੀ ਪੁਸਤਕੋਂ ਕੇ ਸ਼ਬਦ ਮਤ ਪੜਨੇ ਕਰੋ। ਔਰ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਚਿਤੰਨ ਪੂਜਾ ਕੇ ਬਿਨਾ ਔਰ ਦੂਸਰੇ ਕਿਸੀ ਦੇਵੀ ਦੇਵਤਾ ਕੋ ਮਤ ਪੂਜਨਾ ਕਰੋ ਅਥਵਾ ਮੜੀਓਂ ਮਸਾਣੋਂ ਵਿਖੇ ਪੂਜਨੇ ਕੇ ਲੀਏ ਮਤ ਜਾਵੋ। ਔਰ ਤ੍ਰਿਸ਼ਨਾਂ ਰੂਪੀ ਲੋਭ ਲਾਲਚ ਵਿਖੇ ਲਗ ਕਰਕੇ ਪਰਾਏ ਘਰੋਂ ਵਿਖੇ ਮਤ ਮਾਗਨੇ ਕੇ ਲੀਏ ਜਾਵਹੁ। ਅਥਵਾ ਇਸ ਮਨ ਕੀ ਬ੍ਰਿਤੀ ਕੋ ਮਾਇਕ ਮਦਾਰਥੋ ਕੀ ਤ੍ਰਿਸ਼ਨਾ ਵਿਖੇ ਲਗਾਏ ਕਰਕੇ ਇੰਦ੍ਰੀਆਂ ਰੂਪੀ ਪਰਾਏ ਘਰੋਂ ਵਿਖੇ ਮਤ ਜਾਣੇ ਦਿਓ। ਸੋ ਇਸ ਮਨ ਕੀ ਮਾਇਕ ਤ੍ਰਿਸ਼ਨਾਂ ਪਰਕਾਸ਼ ਰੂਪੀ ਲਾਲ ਨਾਮ ਕੀ ਪਰਾਪਤੀ ਹੋਣੇ ਸੇ ਬੁਝੇਗੀ। ਇਸ ਸਰੀਰ ਰੂਪੀ ਹਿਰਦੇ ਘਰ ਵਿਖੇ ਬ੍ਰਹਮਦਰਸ਼ੀ ਸਤਿਗੁਰੋਂ ਨੇ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ

ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਕਾ ਸਚਖੰਡੀ ਘਰ ਦਿਖਾਇਆ ਹੈ। ਫਿਰ ਤਿਸ ਸਰੂਪ ਕੋ ਦੇਖ ਕਰਕੇ ਸਹਜੇ ਹੀ ਆਪਣੇ ਮਨ ਵਿਖੇ ਰਤੇ ਹੈਂ ਹੇ ਸਰਬ ਸ਼ਕਤੀਓਂ ਕੇ ਭੰਡਾਰ ਅਕਾਲ ਪੁਰਖ ਜੀ ਤੂੰ ਆਪੇ ਹੀ ਦਾਨਾਂ ਦਨਾਏ ਰੂਪ ਹੋਕਰ ਸਭਨੋ ਕੀ ਗਤਿ ਮਿਤ ਜਾਨਨੇ ਵਾਲਾ ਹੈਂ। ਫਿਰ ਤੂੰ ਆਪੇ ਹੀ ਗੁਰਉਪਦੇਸ਼ ਦੁਆਰੇ ਸਰੂਪ ਪ੍ਰਾਪਤ ਕਰਨੇ ਕੀ ਮਤ ਦੇਵੇ ਹੈਂ॥

ਰਾਮਕਲੀ ਮਹਲਾ ੩ ॥ *(ਅੰਗ ੯੧੦/੫)*

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ॥ ੧॥
ਸੰਤਹੁ ਗੁਰਮੁਖਿ ਪੂਰਾ ਪਾਈ॥ ਨਾਮੋ ਪੂਜ ਕਰਾਈ॥ ੧॥ ਰਹਾਉ॥
ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ॥ ੨॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ॥ ੩॥
ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ॥ ੪॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ॥ ੫॥
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ॥ ੬॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ॥ ੭॥
ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ॥ ੮॥
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ॥ ੯॥
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ॥੧੦॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ॥ ੧੧॥
ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ॥ ੧੨॥
ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ॥੧੩॥
ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ॥ ੧੪॥
ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ॥੧੫॥

*ਅਰਥ*— ਸ੍ਰੀ ਗੁਰੂ ਜੀ ਪੂਜਾ ਕਰਨੇ ਕਰਾਣੇ ਕਾ ਨਿਰਣਾ ਪ੍ਰਗਟ ਕਰਕੇ ਕਹੇ ਹੈਂ। ਹੇ ਸੰਤ ਜਨੋ ਇਸ ਸੰਸਾਰ ਵਿਖੇ ਸਭ ਪਦਾਰਥੋਂ ਸੇ ਅਦਿਕ ਪ੍ਰਕਾਸ਼ ਰੂਪੀ ਹਰਿ ਲਾਲ ਕੀ ਪੂਜਾ

ਕਰਨੀ ਹੀ ਦੁਰਲਭ ਵਸਤੂ ਹੈ ਜਿਸ ਹਰਿ ਪੂਜਾ ਕੀ ਮਹਿਮਾ ਵਡਿਆਈ ਕਾ ਕਿਛ ਅੰਤ ਹਿਸਾਬ ਕਹਾ ਨਹੀਂ ਜਾਤਾ। ਹੇ ਪਿਆਰੇ ਸੰਤ ਜਨੋ ਇਸ ਹਰਿ ਪੂਜਾ ਕਰਨੇ ਕਾ ਭੇਦ ਬ੍ਰਹਮਦਰਸ਼ੀ ਪੂਰੇ ਗੁਰਮੁਖ ਪੁਰਸ਼ ਹੀ ਪਾਵਨਾ ਕਰਤੇ ਹੈ। ਉਸ ਅਨੰਤ ਪ੍ਰਕਾਸ਼ੀ ਚਿਤੰਨ ਹਰਿ ਨਾਮ ਲਾਲ ਕੇ ਬਿਨਾਂ ਸਭੀ ਕਿਛ ਕ੍ਰਿਤਮ ਪਦਾਰਥ ਹੀ ਮਾਇਆ ਰੂਪ ਕਰਕੇ ਮੇਲੇ ਹੈਂ ਹੇ ਸੰਤਜਨੋ। ਫਿਰ ਹਮ ਕਿਸ ਪਦਾਰਥ ਕੀ ਪੂਜਾ ਭੇਟਾ ਉਸ ਨਿਰਮਲ ਬ੍ਰਹਮ ਰੂਪ ਕੇ ਊਪਰ ਝੜਾਵਣੀ ਕਰੀਏ॥ ੨॥ ਜਿਸ ਜੁਗਿਆਸੀ ਪੁਰਸ਼ ਕੇ ਊਪਰ ਗੁਰ ਉਪਦੇਸ਼ ਦੁਆਰੇ ਸਚੇ ਹਰਿ ਕੀ ਕ੍ਰਿਪਾ ਭਈ ਹੈ ਉਸਕੇ ਪਾਸੋਂ ਹੀ ਅੰਦਰੂਨੀ ਚਿਤੰਨ ਆਤਮਕ ਪੂਜਾ ਹੋਵੇ ਹੈ। ਔਰ ਹਰਿ ਕਾ ਹੁਕਮੀ ਭਾਣਾ ਭੀ ਵੋਹੀ ਮਨ ਵਿਖੇ ਬਸਾਵੇ ਹੈ ਜੋ ਹਰਿ ਕੇ ਦਰਸੀ ਹੂਏ ਹੈਂ॥ ਹੇ ਸੰਤ ਜਨੋਂ ਬਾਹਰ ਮੁਖੀ ਕ੍ਰਿਤਮ ਪੂਜਾ ਤੋ ਸਭੀ ਸੰਸਾਰੀ ਲੋਕ ਕਰ ਹੀ ਰਹੇ ਹੈਂ। ਪਰ ਤਿਨ ਮਨਮੁਖੋਂ ਕੀ ਪੂਜਾ ਕਰਨੀ ਹਰਿ ਦਰਗਹਿ ਵਿਖੇ ਮਨਜ਼ੂਰ ਨਹੀ ਪੜਤੀ ਬਿਅਰਥ ਹੀ ਜਾਤੀ ਹੈ॥ ਹੇ ਸੰਤ ਜਨੋਂ ਜੋ ਪੁਰਸ਼ ਪ੍ਰਕਾਸ਼ ਰੂਪੀ ਅਨਹਦ ਸ਼ਬਦ ਵਿਖੇ ਸੁਰਤੀ ਮੇਲ ਕਰਕੇ ਹੰਗਤਾ ਭਾਵ ਕੋ ਮਾਰੇ ਹੈਂ। ਫਿਰ ਤਿਨਹੁ ਕਾ ਮਨ ਹਉਮੈ ਮੈਲ ਸੇ ਰਹਿਤ ਨਿਰਮਲ ਰੂਪ ਹੋਏ ਜਾਵੇ ਹੈ॥ ਇਸ ਪ੍ਰਕਾਰ ਕੇ ਨਿਰਮਲ ਮਨ ਵਾਲੇ ਪੁਰਸ਼ੋਂ ਕੀ ਪੂਜਾ ਕਰਨੀ ਥਾਂਏਂ ਪੜਤੀ ਹੈ॥ ਇਸ ਸੰਸਾਰ ਵਿਖੇ ਵੋਹੀ ਗੁਰਮੁਖਿ ਪੁਰਸ਼ ਪਾਪੀਓਂ ਕੋ ਪਵਿੱਤ੍ਰ ਕਰਨੇ ਵਾਲੇ ਸਚੇ ਹੈਂ। ਜਿਨੋ ਨੇ ਪ੍ਰਕਾਸ਼ ਰੂਪੀ ਏਕ ਅਨਹਦ ਸ਼ਬਦ ਵਿਖੇ ਲਿਵ ਸੁਰਤ ਲਗਾਈ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਲਾਲ ਨਾਮ ਕੇ ਦੇਖੇ ਜਪੇ ਬਿਨਾ ਹੋਰ ਪੂਜਾ ਕਰਨੀ ਹਰਿ ਦਰਬਾਰ ਵਿਖੇ ਪਰਵਾਨ ਨਹੀਂ ਹੈ॥ ਅਥਵਾ ਜੋਤੀ ਜੋਤਿ ਮਿਲਾਣੇ ਵਾਲੇ ਲਾਲ ਨਾਮ ਸੇ ਬਿਨਾ ਹੋਰ ਦੂਸਰੀ ਕੋਈ ਪੂਜਾ ਨਹੀਂ ਹੈ॥ ਇਸ ਲਾਲ ਨਾਮ ਕੇ ਦੇਖੇ ਬਿਨਾ ਸਭੀ ਸੰਸਾਰੀ ਲੋਕ ਇਤ੍ਰ ਪੂਜਾ ਕੇ ਕਰਨੇ ਵਿਖੇ ਭ੍ਰਮਤੇ ਹੂਏ ਭੂਲ ਰਹੇ ਹੈਂ॥ ਹੇ ਸੰਤਜਨੋਂ ਗੁਰਮੁਖਿ ਪੁਰਸ਼ ਆਪਣੇ ਨਿਜ ਸਰੂਪੀ ਆਤਮਾ ਜੋਤਿ ਕਾ ਪਛਾਣ ਕਰਤੇ ਹੈਂ। ਪ੍ਰਕਾਸ਼ ਰੂਪੀ ਰਾਮ ਨਾਮ ਵਿਖੇ ਜੋਤੀ ਜੋਤਿ ਮਿਲਾਣੇ ਵਾਲੀ ਲਿਵ ਲਗਾਏ ਕਰਕੇ॥ ਵੋਹ ਪ੍ਰਮਾਤਮਾ ਆਪਣੀ ਪ੍ਰੇਰਨਾ ਦੁਆਰੇ ਆਪੇ ਹੀ ਨਿਰਮਲ ਪੂਜਾ ਕੋ ਕਰਵਾਤਾ ਹੈਂ॥ ਔਰ ਗੁਰਉਪਦੇਸ਼ ਕੇ ਅਨਹਦ ਸ਼ਬਦ ਦੁਆਰੇ ਜੋ ਪੂਜਾ ਕਰੇਗਾ ਉਸ ਕੀ ਪੂਜਾ ਕਰਨੀ ਬ੍ਰਹਮ ਲਾਲ ਮਨਜ਼ੂਰ ਪਾਵੇਗਾ॥ ਅਗਿਆਨੀ ਲੋਕ ਪੂਜਾ ਤੋ ਕਰਤੇ ਹੈਂ ਪਰ ਅੰਦਰੂਨੀ ਚੈਤੰਨ ਆਤਮਕ ਪੂਜਾ ਕਰਨੇ ਕੀ ਬਿਧੀ ਨਹੀਂ ਜਾਣਤੇ॥ ਔਰ ਦੁਵੈਤ ਭਾਵਣਾਂ ਕੀ ਹਉਮੈ ਮੈਲ ਕੋ ਲਗਾਵਣਾ ਕੀਆ ਹੈ॥ ਜੋ ਕੋਈ ਗੁਰਮੁਖਿ ਪੁਰਸ਼ ਹੋਵੇ ਹੈ ਸੋ ਵੋਹੀ ਆਤਮਕ ਪੂਜਾ ਕਰਨੇ ਕੀ ਬਿਧ ਕੋ ਜਾਣੇ ਪਛਾਣੇ ਹੈ ਔਰ ਹਰਿ ਕੇ ਹੁਕਮੀ ਭਾਣੇ ਕੋ ਆਪਣੇ

ਮਨ ਵਿਖੇ ਵਸਾਵਣਾ ਕਰੇ ਹੈ॥ ਹਰਿ ਕੇ ਹੁਕਮੀ ਭਾਣੇ ਕੋ ਮਾਨਣੇ ਕਰਕੇ ਹੀ ਸਭੀ ਕਿਛੁ ਪਰਾਪਤਿ ਹੋਤਾ ਹੈ ਹੇ ਸੰਤਜਨੋਂ। ਔਰ ਅੰਤੁ ਕਾਲ ਕੇ ਦੇਹ ਨਸ਼ਟ ਹੋਣੇ ਵਾਲੇ ਸਮੇਂ ਕੋ ਲਾਲ ਨਾਮ ਇਯ ਜੀਵ ਕਾ ਸਹਾਈ ਮਦਦਗਾਰ ਹੋਤਾ ਹੈ॥ ਹੇ ਸੰਤਜਨੋਂ ਜੋ ਆਪਣੇ ਆਪ ਕੀ ਤੁਖਮੀ ਨਿਜ ਸਰੂਪੀ ਪਛਾਣ ਨਹੀਂ ਕਰਤੇ ਔਰ ਝੂਠੀ ਲੋਕਕ ਵਡਿਆਈ ਕੋ ਕਹਿ ਸੁਣ ਰਹੇ ਹੈਂ॥ ਔਰ ਜਗਤ ਦਖਾਵੇ ਕੇ ਦੰਭੁ ਪਖੰਡ ਕਰਨੇ ਵਾਲੇ ਪੁਰਸ਼ਾਂ ਕੋ ਯਮਕਾਲ ਭੀ ਬੜੀ ਸਖ਼ਤੀ ਸੇ ਬਿਪਤੀ ਕਰਕੇ ਧਰਮ ਰਾਜਾ ਕੇ ਪਾਸ ਲੇ ਜਾਵੇਗਾ॥ ਜਿਨਹੋਂ ਯੁਗਿਆਸੀ ਜਨ ਪੁਰਸ਼ੋਂ ਕੇ ਮਨ ਅੰਦਰ ਅਨਹਦ ਸ਼ਬਦ ਕੀ ਨਾਮ ਧੁਨਿ ਆਏ ਬਸੀ ਹੈ ਤਿਨਹੋਂ ਨੇ ਹੀ ਆਪਣੇ ਆਤਮ ਸਰੂਪ ਕੀ ਪਛਾਨ ਕਰਕੇ ਮੁਕਤ ਗਤਿ ਹੋਣੇ ਕੀ ਮਰਿਆਦਾ ਕੋ ਪਾਇਆ ਹੈ॥

ਮਾਰੂ ਸੋਲਹੇ ਮਹਲਾ ੩ ॥ *(ਅੰਗ ੧੦੪੮/੧੦)*

**ਹਰਿ ਨਾਮ ਚੇਤਾ ਅਵਰੁ ਨ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥**
**ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ॥ ੭॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹਮਨੇ ਸਭ ਕ੍ਰਿਤਮ ਪੂਜਾ ਕੋ ਤਿਆਗ ਕਰਕੇ ਪ੍ਰਕਾਸ਼ ਰੂਪੀ ਚਿਤੰਨ ਬ੍ਰਹਮ ਲਾਲ ਕੇ ਨਾਮ ਕੋ ਦੇਖ ਕਰਕੇ ਚੇਤਨਾ ਅਰਾਧਨਾ ਕੀਆ ਹੈ ਔਰ ਦੂਸਰੀ ਮਾਇਕ ਪੂਜਾ ਕੋ ਨਹੀਂ ਕਰਤੇ। ਐ ਸੰਸਾਰੀ ਪੁਰਸ਼ੋ ਤੁਮ ਭੀ ਅਵਰ ਦੂਸਰੀ ਕ੍ਰਿਤਮ ਪੂਜਾ ਕੋ ਤਿਆਗ ਕਰਕੇ ਏਕੋ ਬ੍ਰਹਮ ਲਾਲ ਕੋ ਹੀ ਪੂਜਨਾ ਕਰੋ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਪੂਰੇ ਸਤਿਗੁਰੋਂ ਨੇ ਸਭੀ ਜਲੋਂ ਥਲੋਂ ਕੇ ਜੀਆ ਜੰਤੋਂ ਵਿਖੇ ਇਕੋ ਹੀ ਸਚ ਰੂਪ ਦਿਖਾਇਆ ਹੈ। ਫਿਰ ਸਚੇ ਨਿਰੰਕਾਰੀ ਲਾਲ ਨਾਮ ਵਿਖੇ ਹੀ ਜੋਤੀ ਜੋਤਿ ਮਿਲਾਏ ਕਰਕੇ ਨਿਵਾਸ ਕੀਆ ਹੈ॥

ਰਾਗ ਪ੍ਰਭਾਤੀ ਮਹਲਾ ੧ ॥ *(ਅੰਗ ੧੩੪੩/੧੬)*

**ਹਿਰਦੈ ਸਚੁ ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥ ੬ ॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਜਿਨਹੁ ਗੁਰਮੁਖ ਪੁਰਸ਼ੋਂ ਕੇ ਹਿਰਦੇ ਅਸਥਾਨ ਵਿਕੇ ਅਕ੍ਰਿਤਮ ਬ੍ਰਹਮ ਲਾਲ ਕੇ ਸਚੇ ਜਲਵੇ ਪਰਗਟ ਕਰਨੇ ਕੀ ਜੁਗਤ ਇਸਥਿਤ ਹੈ ਸੋ ਯਹੀ ਬ੍ਰਹਮ ਰੂਪ ਦੇਖਣੇ ਕੀ ਕੁਮਾਈ ਕੀ ਕਰਨੀ ਹੀ ਸਾਰ ਸ੍ਰਿਸ਼ਟ ਰੂਪ ਹੈ। ਇਸ ਸੇ ਵਿਰੁਧ ਜੋ ਦੂਸਰੀ ਕ੍ਰਿਤਮ ਪੂਜਾ ਹੈ ਸੋ ਸਭੀ ਪਖੰਡ ਔਰ ਖੁਆਰ ਰੂਪ ਹੋਣੇ ਵਾਲੀ ਹੈ॥

(ਸਿਖੋਵਾਚ) ਐ ਮੇਰੇ ਜਗਤ ਸੁਧਾਰਕ ਕ੍ਰਿਪਾਲੂ ਸਤਿਗੁਰ ਦੇਵ ਜੀ ਆਪਕੇ ਦਾਸ ਨੇ

ਬਾਹਰਮੁਖੀ ਕ੍ਰਿਤਮ ਪੂਜਾ ਕਾ ਖੰਡਨ ਹੋਣਾ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਏਕ ਔਰ ਪ੍ਰਸ਼ਨ ਆਪ ਕੇ ਅਗਰਹ ਭੇਟਾ ਕਰਤਾ ਹੂੰ। ਸੋ ਸੁਣੀਐ ਜੀ। ਯੇਹ ਜੋ ਬਹੁ ਰੰਗੀ ਅਨੇਕ ਪ੍ਰਕਾਰ ਕੇ ਸੂਖਮ ਅਸਥੂਲ ਜੀਆਜੰਤ ਹੈਂ ਸੋ ਇਨ ਸਰਬ ਵਿਖੇ ਬ੍ਰਹਮ ਜੋਤਿ ਇਕ ਰਸ ਵਿਆਪਕ ਹੋਏ ਰਹੀ ਹੈ। ਫਿਰ ਇਨਕੋ ਆਪਣੇ ਅਧਾਰ ਰੂਪ ਪ੍ਰਮਾਤਮਾ ਕੀ ਪਛਾਣ ਹੋਏ ਸਕਤੀ ਹੈ ਯਾ ਕੇ ਨਹੀਂ ਇਸ ਕਾ ਉਤਰ ਕਹੀਐ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ)॥ ਹੇ ਉਝਲ ਬੁਧੀ ਵਾਲੇ ਹਿਤੂ ਅੰਗਿ ਸਿਖ ਯੇਹ ਪ੍ਰਸ਼ਨ ਤੈਨੇ ਅਛਾ ਹੀ ਕੀਆ ਹੈ ਅਬ ਤੁਮ ਪਹਲੇ ਆਪਣੇ ਪ੍ਰਸ਼ਨ ਕਰਨੇ ਕਾ ਨਿਰਣਾ ਸੁਣੋ। ਹੇ ਤਾਤ ਸਰਬ ਅਧਾਰ ਰੂਪ ਜੋ ਬ੍ਰਹਮ ਜੋਤਿ ਹੈ। ਤਿਸਕੇ ਦੇਖਣੇ ਸਮਝਨੇ ਵਾਲੀ ਪਛਾਣ ਸਰਬਤ੍ਰ ਜੀਆਜੰਤੋਂ ਸੇ ਭਿੰਨ ਇਕ ਮਾਨੁਸ਼ ਜਨਮ ਕੋ ਹੀ ਹੋਏ ਸਕਤੀ ਹੈ ਇਤ੍ਰ ਜੀਵੋਂ ਕੋ ਨਹੀਂ ਹੋਤੀ। ਕਿਉਂਕਿ ਇਸ ਸੰਸਾਰ ਵਿਖੇ ਤੀਨ ਪ੍ਰਕਾਰ ਕੀ ਅਗਜਨ ਰੂਪੀ ਜੜਤਾ ਛਾਈ ਹੈ। ਬ੍ਰਿਛ ਖੇਤੀ ਆਦੀ ਕੁਲ ਬਨਾਸਪਤੀ ਕੋ ਘਨ ਜੜਤਾ ਕੀ ਨਿੰਦ੍ਰਾ ਵਿਆਪੀ ਹੈ। ਜੋ ਛੇਦਨੇ ਕਾਟਣੇ ਕੀ ਦੁਖ ਪੀੜਾ ਕੋ ਨਹੀਂ ਮਾਨਤੇ ਔਰ ਚਿਤੰਨ ਕਲਾ ਤਿਨਹੁ ਵਿਖੇ ਸੂਰਜ ਧੁਪ ਕੀ ਨਿਆਈ ਵਿਆਪਕ ਹੈ। ਪਰਾਣਕਲਾ ਸੇ ਬਿਨਾਂ ਸ਼ੂਨ ਖਾਲੀ ਹੈਂ॥ ੨॥ ਲਗੂ ਜੜਤਾ ਅਗਿਆਨ ਕੀ ਪਸੂ ਪੰਖੀ ਟੇਹਡੀ ਜੂਨੀਓਂ ਕੋ ਛਾਈ ਹੂਈ ਹੈ॥ ਔਰ ਚੇਤਨ ਪਰਕਾਸ਼ ਕੇ ਸਹਿਤ ਪ੍ਰਾਣ ਕਲਾ ਇਨ ਮੇ ਇਸਥਿਤ ਹੈ॥ ਡਰ ਖਤਰਾ ਕਰਨੇ ਕੀ ਦੁਖ ਪੀੜਾ ਕੋ ਮਾਨਤੇ ਹੈਂ ਔਰ ਖਾਣ ਪਾਣਿ ਆਦੀ ਸਰਬ ਇੰਦ੍ਰੈ ਵਿਸ਼ੈ ਕੋ ਭੀ ਜਾਨਤੇ ਹੈਂ॥ ਪਰ ਇਨ ਸਰਬ ਜੀਵੋਂ ਕੋ ਆਪਣੇ ਕਰਤੇ ਰੂਪੀ ਈਸ਼ਰ ਕੀ ਪਛਾਨ ਨਹੀਂ ਹੈ॥ ੩॥ ਤੀਸਰੇ ਤੁਛਿ ਅਲਪ ਸਮਾਣ ਜੜਤਾ ਅਗਿਆਨ ਕੀ ਮਾਨੁਸ਼ ਜਨਮ ਕੋ ਹੈ॥ ਔਰ ਇਸ ਪੁਰਸ਼ ਕੀ ਖਾਣ ਪਾਣ ਆਦੀ ਇੰਦ੍ਰੈ ਵਿਸ਼ੈ ਕੀ ਸਰੀਰਕ ਕਿਰਿਆ ਪਸੂ ਪੰਖੀਓਂ ਕੇ ਸਮਾਨ ਹੀ ਹੈ॥ ਪਰ ਇਸ ਪੁਰਸ਼ ਵਿਖੇ ਈਸ਼ਰ ਕੀ ਪਛਾਣ ਕਰਨੇ ਕਾ ਔਰ ਨਾਮ ਜਪਨੇ ਕੀ ਵਸੇਖਤਾ ਕਾ ਵਾਧਾ ਹੈ। ਇਸ ਲੀਏ ਮਾਨੁਖ ਜਨਮ ਅਮੋਲਕ ਔਰ ਦੁਰਲਭ ਵਸਤੂ ਹੈ ਸਰਬ ਜੂਨੀਓਂ ਸੇ ਇਸ ਕੀ ਪਰਧਾਨਤਾ ਅਧਿਕ ਹੈ॥ ਹੇ ਸਿਖ ਅਬ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਇਸ ਮਾਨੁਸ਼ ਜਨਮ ਕੀ ਸਰਬ ਜੂਨੀਓਂ ਸੇ ਅਧਿਕ ਊਚੀ ਵਸੇਖਤਾ ਬਰਨਨ ਕਰਤੇ ਹੈਂ ਤੁਮ ਧਿਆਨ ਦੇ ਕਰਕੇ ਸਰਵਣ ਕਰੋ ਜੀ॥

ਰਾਗ ਗਉੜੀ ਮਹਲਾ ੫ ॥ *(ਅੰਗ ੧੮੮/੫)*

**ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥ ੧॥**

**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ਨਾਮ ਬਿਹੂਨ ਜੀਵਨ ਕਉਨ ਕਾਮ॥੨॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ॥ ਹੇ ਜੀਵ ਤੂੰ ਨੇ ਅਨੇਕ ਜੂਨੀਓਂ ਕੇ ਜਨਮੋਂ ਵਿਖੇ ਭਰਮਤੇ ਫਿਰਤੇ ਹੂਏ ਨੇ ਬੜੇ ਊਂਚੇ ਭਾਗੋਂ ਕਰਕੇ ਇਸ ਦੁਰਲਭੁ ਮਾਨੁਸ਼ ਜਨਮ ਕੋ ਪ੍ਰਾਪਤਿ ਕੀਆ ਹੈ॥ ਪ੍ਰੰਤੂ ਆਪਣੇ ਕਰਤੇ ਰਚਨਹਾਰ ਬ੍ਰਹਮ ਲਾਲ ਕਾ ਨਾਮ ਨਹੀਂ ਜਪਨਾ ਕੀਆ ਤੋ ਫਿਰ ਯੇਹ ਪੁਰਸ਼ ਆਪਣੇ ਪੈਰੋਂ ਕੇ ਊਪਰ ਕੁਹਾੜਾ ਮਾਰਨੇ ਵਾਲਾ ਆਪਣੇ ਆਪ ਕਾ ਆਤਮਘਾਤੀ ਹੂਆ ਸਮਝੋ॥ ਐਸੇ ਪ੍ਰਭੁ ਨਾਮ ਸੇ ਬੇਮੁਖਿ ਪੁਰਸ਼ ਜਨਮਤਾ ਹੀ ਕਿਉਂ ਨਹੀਂ ਮਰ ਗਿਆ ਜਿਸ ਨੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਬਿਸਾਰਨਾ ਕੀਆ ਹੈ॥ ਔਰ ਲਾਲ ਨਾਮ ਕੇ ਜਪੇ ਦੇਖੇ ਬਿਨਾਂ ਇਸ ਪੁਰਸ਼ ਕਾ ਜੀਵਨਾ ਕਿਸ ਕਾਮ ਹੈ ਅਥਵਾ ਵਿਅਰਥ ਹੀ ਹੈ॥

ਰਾਗੁ ਆਸਾ ਮਹਲਾ ੫ ॥ *(ਅੰਗ ੧੨/੬)*

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥**
**ਸਰੰਜਾਮਿ ਲਾਗੁ ਭਵਜਲ ਤਰਨ ਕੈ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥੧॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ॥ ਹੇ ਪਰਾਣਿ ਆਸਰਤੁ ਜੀਵ ਤੁਝੇ ਅਨੇਕ ਜੂਨੀਓਂ ਵਿਖੇ ਭਰਮਤੇ ਫਿਰਤੇ ਕੋ ਮਾਨੁਖ ਜਨਮ ਕੀ ਅਮੋਲਕ ਦੇਹੀ ਪ੍ਰਾਪਤਿ ਹੂਈ ਹੈ॥ ਅਗਿਆਨ ਅੰਧੇਰੇ ਕੋ ਨਸ਼ਟ ਕਰਨੇ ਵਾਲਾ ਜੋ ਗੋਬਿੰਦੁ ਅੰਨਤੁ ਪਰਕਾਸ਼ੀ ਲਾਲ ਨਾਮ ਹੈ ਤਿਸ ਕੇ ਮਿਲਣੇ ਕੀ ਯੇਹ ਮਾਨੁਖਾ ਜਨਮ ਵਿਖੇ ਤੇਰੀ ਵਾਰੀ ਹੈ॥ ਔਰ ਦੂਸਰੇ ਮਾਇਕ ਧੰਦਿਓਂ ਵਾਲੇ ਜੋ ਕਾਮ ਕਾਜ ਹੈਂ। ਸੋ ਤੇਰੇ ਪ੍ਰਲੋਕ ਵਿਖੇ ਕਿਸੀ ਅਰਥ ਕਾਮ ਨਹੀਂ ਆਵਣੇ ਯਹਾਂ ਕੇ ਯਹਾਂ ਹੀ ਪੜੇ ਰਹੇਂਗੇ॥ ਤਾਂਤੇ ਹੇ ਪੁਰਸ਼ ਸਰਬ ਉਪਾਵੋਂ ਕੋ ਛੋਡ ਕਰਕੇ ਜੋਤਿ ਪ੍ਰਕਾਸ਼ੀਓਂ ਕੀ ਸਾਧਿ ਸੰਗਤਿ ਵਿਖੇ ਮਿਲ ਕਰ ਕੇਵਲ ਇਕ ਹਰਿ ਨਾਮ ਕੋ ਹੀ ਜਪਨਾ ਦੇਖਣਾ ਕਰੋ॥ ਔਰ ਇਸ ਜਨਮ ਮਰਨ ਰੂਪੀ ਭਵਜਲ ਸੰਸਾਰ ਸੇ ਤਰਨੇ ਵਾਲੇ ਉਦਮ ਪੁਰਸ਼ਾਰਥ ਕਰਨੇ ਕਾ ਇੰਤਜ਼ਾਮ ਕਰੋ॥ ਕਿਉਂਕਿ ਯੇਹ ਤੁਮਹਾਰਾ ਮਨੁਖਾ ਜਨਮ ਮਾਇਆ ਕੇ ਬਿਚਿਤ੍ਰੀ ਰੰਗਿ ਪਦਾਰਥੋਂ ਵਿਖੇ ਲਗ ਕਰਕੇ ਬ੍ਰਿਥਾ ਹੀ ਜਾਏ ਰਹਿਆ ਹੈ॥

ਰਾਗ ਆਸਾ ਮਹਲਾ ੫ ॥ *(ਅੰਗ ੩੭੪/੫)*

**ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**
**ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥ ੪॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ॥ ਹੇ ਚਿਤੰਨ ਪੁਰਸ਼ ਇਸ ਤੇਰੇ ਉਚੇ ਮਾਨੁਸ਼ ਸ਼ਰੀਰ ਕੀ ਵਸੇਖਤਾ ਕੈਸੀ ਹੈ ਜੋ ਚੌਰਾਸੀ ਲਾਖ ਅਵਰ ਜੀਆ ਜੂਨ ਹੈ ਸੋ ਸਭੀ ਤੇਰੀ ਪਾਣੀ ਭਰਨੇ ਵਾਲੀ ਪਨਿਹਾਰੀ ਦਾਸੀ ਹੈ॥ ਔਰ ਇਸ ਸਰਬ ਧਰਤੀ ਕੇ ਊਪਰ ਹੇ ਪੁਰਸ਼ ਤੇਰੀ ਹੀ ਹਕੂਮਤ ਸਰਦਾਰੀ ਕੀ ਔਹਦੇਦਾਰੀ ਹੈ॥ ਔਰ ਯੇਹ ਜੋ ਸੁਵਰਨ ਚਾਂਦੀ ਕੇ ਦਾਮ ਮੋਹਰਾਂ ਰੋਪਏ ਹੈਂ। ਸੋ ਇਨਹੋਂ ਕੇ ਲੋਭ ਲਾਲਚ ਨੇ ਹੀ ਤੇਰੇ ਨਾਮ ਜਪਣੇ ਕਾ ਕਾਜ ਬਿਗਾੜ ਦੀਆ ਹੈ ਹੇ ਸੀਲ ਸੁਭਾਵ ਵਾਲੇ ਉਤਮ ਪੁਰਸ਼॥

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੧੦/੬)*

**ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ॥**
**ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ॥ ੩॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਜੀਵ ਤੂੰ ਅਬ ਅਨੇਕ ਜੂਨੀਓਂ ਕੇ ਜਨਮੋਂ ਵਿਖੇ ਫਿਰਤਾ ਫਿਰਤਾ ਮਾਨੁਖ ਜਨਮ ਕਾ ਭਾਗੀ ਹੂਆ ਹੈਂ। ਸੋ ਯੇਹ ਮਾਨੁਖ ਸਰੀਰ ਕੈਸਾ ਹੈ ਜੋ ਏਕ ਖਿਨ ਮਾਤ੍ਰ ਵਿਖੇ ਹੀ ਜਲ ਤੁਰੰਗ ਕੀ ਨਿਆਈਂ ਬਿਨਸ ਜਾਨੇ ਵਾਲਾ ਹੈ॥ ਇਸ ਮਾਨੁਖਾ ਜਨਮ ਕੇ ਵੇਲੇ ਵਕਤ ਤੋ ਭੁਲਿਆਂ ਹੋਇਆਂ ਫਿਰ ਇਸ ਪੁਰਸ਼ ਕੇ ਜੀਵ ਆਤਮਾ ਕੋ ਬਾਰੰਬਾਰ ਚੌਰਾਸੀ ਲਾਖ ਕੀ ਜੂਨੀਓਂ ਵਿਖੇ ਘਟੀਯੰਤ੍ਰੀ ਕੀ ਨਿਆਈਂ ਭਰਮਣਾ ਪੜੇਗਾ॥

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੧੨/੧੨)*

**ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥**
**ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ॥ ੧॥**
**ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ॥**
**ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ॥੧॥ਰਹਾਉ॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ॥ ਮਾਤਾ ਕੀ ਰਕਤ ਔਰ ਪਿਤਾ ਕੀ ਬਿੰਦੁ ਰੂਪੀ ਜੋ ਮਾਟੀ ਹੈ। ਤਿਸ ਰਕਤਿ ਬਿੰਦੀ ਮਿੱਟੀ ਕੀ ਮਿਲੌਨੀ ਕਰਕੇ ਜਿਸ ਅਨੰਤੁ ਸ਼ਕਤਿ ਪਰਮਾਤਮਾ ਨੇ ਦੁਰਲਭ ਵਸਤੂ ਰੂਪੀ ਮਾਨੁਖ ਸ਼ਰੀਰ ਕੋ ਸਾਜਨਾ ਕੀਆ ਹੈ। ਔਰ ਅਨੇਕ ਪ੍ਰਕਾਰ ਕੇ ਮਲ ਮਿਝ ਵਿਸ਼ਟਾ ਮੂਤ੍ਰ ਆਦੀ ਛਿਦ੍ਰ ਅਥਵਾ ਰੋਗ ਦੁਖੋਂ ਕੇ ਛਿਦ੍ਰ ਜਿਸਨੇ ਮਨ ਕੇ ਗ੍ਰਾਮ ਤੁਚਾ ਖਲੜੀ ਅੰਦਰ ਢਕ ਕਰਕੇ ਗੁਪਤ ਕੀਏ ਹੈਂ। ਔਰ ਬਾਹਰੋਂ ਸਰੀਰ ਕੋ ਸਾਫ ਸੁੰਦਰ ਕਰਕੇ ਨਿਰਮਲ ਕਰ ਦਿਖਾਇਆ ਹੈ। ਹੇ ਜੀਵ ਜਿਸ ਪ੍ਰਭੂ ਨੇ ਤੁਮਾਰੇ ਸਾਥ ਐਸੇ ਉਪਕਾਰੀ ਗੁਣ

ਕੀਏ ਹੈਂ ਸੋ ਫਿਰ ਆਪਣੇ ਮਨੋ ਉਸ ਕੋ ਕਿਉਂ ਬਿਸਾਰਤੇ ਹੋ। ਜੋ ਉਸ ਕ੍ਰਿਪਾਲੂ ਪ੍ਰਭੂ ਕੋ ਤਿਆਗ ਕਰਕੇ ਅਨ ਦੂਸਰੇ ਮਾਇਆ ਮੋਹ ਵਿਖੇ ਰਚੇਗਾ ਸੋ ਪੁਰਸ਼ ਲਾਨਤ ਕੋ ਪੁਆਏ ਕਰਕੇ ਜਨਮ ਮਰਨ ਕੀ ਚੌਰਾਸੀ ਖਾਕ ਵਿਖੇ ਰੁਲੇਗਾ॥

ਰਾਗ ਰਾਮਕਲੀ ਮਹਲਾ ੫ ॥ *(ਅੰਗ ੯੧੩/੧੫)*

**ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ॥ਸਗਲ ਜੋਨਿ ਮਹਿ ਤੂ ਸਿਰਿ ਧਰਿਆ॥**
**ਅਬ ਤੂ ਸੀਝੁ ਭਾਵੈ ਨਹੀ ਸੀਝੈ॥ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਜਿਸ ਬ੍ਰਹਮ ਲਾਲ ਨੇ ਰਕਤ ਬਿੰਦੀ ਅਪਵਿੱਤਰ ਮਲੀਨ ਵਸਤੂ ਕੇ ਵਿਚੋਂ ਪਵਿੱਤਰ ਸੁੰਦਰ ਸਰੀਰ ਕੋ ਰਚਨਾ ਕੀਆ ਹੈ॥ ਹੇ ਪੁਰਸ਼ ਸਰਬ ਜੂਨੀਓਂ ਕੇ ਊਪਰ ਸਿਰਤਾਜ ਅਉਦੇਦਾਰ ਤੁਮਕੋ ਪ੍ਰਮਾਤਮਾ ਨੇ ਧਾਰਨ ਕੀਆ ਹੈ। ਅਬ ਤੁਮ ਆਪਣੇ ਸਰਦਾਰੀ ਨਾਮ ਜਪਨੇ ਕੇ ਵਕਤ ਕੋ ਸੰਭਾਲ ਕਰਕੇ ਮੁਕਤਿ ਕੋ ਪ੍ਰਾਪਤ ਹੋਵੇ ਅਥਵਾ ਨਾ ਹੋਵੇ ਤੁਮਾਰੇ ਅਧੀਨ ਹੈ। ਹੇ ਜੀਵ ਮੁਕਤ ਗਤ ਕੋ ਪਰਾਪਤ ਹੋਣੇ ਵਾਲਾ ਤੇਰਾ ਕਾਰਜ ਤਾਂ ਹੀ ਸੰਪੂਰਨ ਹੋਵੇਗਾ ਜਬ ਜੋਤੀ ਜੋਤਿ ਮਿਲਾਣੇ ਵਾਲੇ ਪ੍ਰਭੂੰ ਕਾ ਅਰਾਧਨਾ ਕਰੇਂਗਾ॥

ਰਾਗ ਮਾਰੂ ਮਹਲਾ ੫ ॥ *(ਅੰਗ ੧੦੧੭/੨)*

**ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ॥ ੧॥**
**ਰੇ ਮੂੜੇ ਤੂ ਹੋਛੈ ਰਸਿ ਲਪਟਾਇਓ॥**
**ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ॥ ਰਹਾਉ॥**
**ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ॥ ੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹੇ ਪ੍ਰਾਣੀ ਤੁਮ ਨੇ ਚੌਰਾਸੀ ਲਾਖ ਕੀ ਅਨੇਕੋ ਜੂਨੀਓਂ ਵਿਖੇ ਭਰਮਤੇ ਹੂਏ ਨੇ ਅਬ ਦੁਰਲਭ ਵਸਤੂ ਰੂਪੀ ਮਾਨੁਖ ਜਨਮ ਕੋ ਪਾਵਣਾ ਕੀਆ ਹੈ ਹੇ ਮੂਰਖ ਅਵਿਦਕ ਪੁਰਸ਼ ਅਬ ਤੂੰ ਮਾਇਆ ਕੇ ਤੁਛ ਮਾਤ੍ਰ ਹੋਛੇ ਰਸੋ ਕਸੋ ਵਿਖੇ ਲਪਟਾਇਮਾਨ ਹੂਆ ਹੈ। ਜੋ ਪ੍ਰਕਾਸ਼ ਰੂਪੀ ਅੰਮ੍ਰਿਤ ਲਾਲ ਨਾਮ ਤੇਰੇ ਸੰਗ ਬਸਤਾ ਹੈ। ਤਿਸ ਕੋ ਤਿਆਗ ਕਰਕੇ ਵਿਸ਼ੇ ਵਿਕਾਰ ਰੂਪੀ ਜ਼ੈਹਰ ਕੋ ਪਾਨ ਕਰਨੇ ਲੀਏ ਉਰਝ ਰਹੇ ਹੋ। ਯੇਹ ਜੀਵ ਇਸ ਮਾਨੁਖਾ ਜਨਮ ਵਿਖੇ ਆਪਣੇ ਨਿਜ ਸਰੂਪ ਕੇ ਪ੍ਰਾਪਤ ਕਰਨੇ ਵਾਲੇ ਰਤਨ ਜੁਵਾਹਿਰਾਤ ਕੋ ਗੁਰ ਉਪਦੇਸ਼ ਦੁਆਰੇ ਖਰੀਦਨੇ ਆਇਆ ਥਾ। ਪਰ ਵੋਹ ਤੋ ਖਰੀਦਾ ਹੀ ਨਹੀਂ ਇਸ ਸੇ ਉਲਟ ਪਾਪ ਰੂਪੀ ਕਲਰ ਕੋ ਲਾਦ ਕਰਕੇ ਆਪਣੇ ਸੰਗ ਲੇ ਚਲੇ ਹੈਂ।

ਮਾਰੂ ਕੀ ਵਾਰ ਮ: ੫ ॥ *(ਅੰਗ ੧੦੯੬/੧੩)*

**ਅੰਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥੧॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ॥ ਹੇ ਜੀਵ ਅਬ ਤੂੰ ਸਰਬ ਚੌਰਾਸੀ ਉਲੰਘਨ ਕਰਕੇ ਮਨੁਖਾ ਜਨਮ ਵਿਖੇ ਆਇਆ ਹੈਂ ਸੋ ਅਬ ਮਨੁਖਾ ਜਨਮ ਸੇ ਭੀ ਆਗੇ ਕੋ ਆਪਣੇ ਨਿਜ ਸਰੂਪੀ ਮੁਕਤਿ ਪਦ ਕੀ ਤਰਫ ਉਦਮ ਕਰਕੇ ਚਲੋ ਫਿਰ ਪੀਛੇ ਕੀ ਤਰਫ ਨਿਸ਼ਚੇ ਰੂਪੀ ਮੋਹਡੜਾ ਮਤ ਫੇਰਨਾ ਕਰੋ॥ ਅਥਵਾ ਚੌਰਾਸੀ ਵਿਖੇ ਗਿਰਾਨੇ ਵਾਲੇ ਬੁਰੇ ਕਰਮ ਮਤ ਕਰੋ ਜੋਤੀ ਜੋਤਿ ਮਿਲਾਣੇ ਵਾਲੇ ਸਤਨਾਮ ਕਾ ਹਭਿਆਸ ਕਰਤੇ ਰਹੋ। ਸ੍ਰੀ ਪੰਚਮ ਨਾਨਕ ਦੇਵ ਜੀ ਕਹੇ ਹੈਂ। ਹੇ ਜੀਵ ਇਸੀ ਮਨੁਖਾ ਜਨਮ ਕੀ ਵਾਰੀ ਮੇਂ ਹੀ ਸਮਝ ਕੇ ਮੁਕਤ ਪਦ ਕੋ ਪਰਾਪਤ ਹੋ ਜਾਵੋ ਫਿਰ ਦੁਬਾਰਾ ਜਨਮ ਨਹੀਂ ਹੋਵੇਗਾ॥

ਰਾਗ ਭੈਰਉ ਕਬੀਰ ਜੀ॥ *(ਅੰਗ ੧੧੫੯/੭)*

**ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥**
**ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥ ੧॥**
**ਭਜਹੁ ਗੋੁਬਿੰਦ ਭੂਲਿ ਮਤ ਜਾਹੁ॥ਮਾਨਸ ਜਨਮ ਕਾ ਏਹੀ ਲਾਹੁ॥੧ ॥ਰਹਾਉ॥**
**ਜਬ ਲਗੁ ਜਰਾ ਰੋਗੁ ਨਹੀ ਆਇਆ॥ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥**
**ਜਬ ਲਗੁ ਬਿਕਲ ਭਈ ਨਹੀ ਬਾਨੀ॥ਭਜਿ ਲੇਹਿ ਰੇ ਮਨ ਸਾਰਿਗਪਾਨੀ॥੨॥**
**ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥**
**ਜੋ ਕਿਛੁ ਕਰਹਿ ਸੋਈ ਅਬ ਸਾਰੁ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ॥ ੩॥**
**ਸੋ ਸੇਵਕੁ ਜੋ ਲਾਇਆ ਸੇਵ॥ ਤਿਨ ਹੀ ਪਾਏ ਨਿਰੰਜਨ ਦੇਵ॥**
**ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ॥ ਬਹੁਰਿ ਨ ਆਵੈ ਜੋਨੀ ਬਾਟ॥ ੪॥**
**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥**
**ਕਹਤ ਕਬੀਰੁ ਜੀਤਿ ਕੈ ਹਾਰਿ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥ ੫॥**

*ਅਰਥ*— ਸ੍ਰੀ ਕਬੀਰ ਜੀ ਮਾਨਸ ਜਨਮ ਕੀ ਵਸੇਖਤਾ ਕੇ ਪ੍ਰਥਾਏ ਸ਼ਬਦ ਉਚਾਰਨ

ਕਰੇ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੇਵਾ ਵਿਖੇ ਲਗਣੇ ਕਰਕੇ ਪ੍ਰਕਾਸ਼ ਰੂਪੀ ਬ੍ਰਹਮ ਲਾਲ ਕੀ ਦਰਸ਼ਨੀ ਭਗਤੀ ਜਬ ਕੁਮਾਵਣੀ ਮਿਲੀ। ਤਬੀ ਇਸ ਪੁਰਸ਼ ਕੀ ਯੇਹ ਮਾਨੁਸ਼ ਜਨਮ ਕੀ ਦੇਹੀ ਧਾਰਨੀ ਸੁਫਲ ਹੂਈ ਜਾਣੀਐ। ਕਿਉਂ ਕੇ ਇਸ ਮਾਨਸ ਦੇਹੀ ਕੋ ਧਾਰਨ ਕਰਨੇ ਕੇ ਲੀਏ ਬਹੁ ਤੇਤੀਸ ਕ੍ਰੋੜ ਦੇਵਤਾ ਭੀ ਜਬ ਤਪ ਆਦੀ ਸਿੰਮ੍ਰਨ ਕਰਕੇ ਇਛਿਆ ਕਰ ਰਹੇ ਹੈਂ॥ ਤਾਂਤੇ ਹੇ ਪੁਰਸ਼ ਐਸੀ ਅਮੋਲਕ ਮਾਨਸ ਦੇਹੀ ਕੋ ਪਾਏ ਕਰਕੇ ਤੁਮ ਭੀ ਆਏ ਹੂਏ ਹੋ। ਸੋ ਇਸ ਮਾਨਸ ਦੇਹੀ ਕੇ ਵਤਰ ਲਗਨੇ ਵਿਖੇ ਬ੍ਰਹਮਦਰਸ਼ੀ ਗੁਰੋਂ ਕੀ ਸੇਵਾ ਕਰਕੇ। ਉਨਕੇ ਉਪਦੇਸ਼ ਦੁਆਰੇ ਹਰਿ ਕਾ ਭਜਨ ਕਰੋ। ਅਗਿਆਨ ਰੂਪੀ ਅੰਧੇਰੇ ਕੋ ਦੂਰ ਕਰਨੇ ਵਾਲਾ ਜੋ ਪ੍ਰਕਾਸ਼ ਰੂਪੀ ਗੋਬਿੰਦ ਬ੍ਰਹਮ ਲਾਲ ਹੈ ਤਿਸ ਕੋ ਦੇਖ ਕਰਕੇ ਭਜਨ ਕਰੋ ਭੂਲ ਮਤ ਜਾਈਓ ਹੇ ਜੀਵ। ਕਿਉਂਕਿ ਮਾਨਸ ਜਨਮ ਧਾਰਨ ਕਰਨੇ ਕਾ ਯੇਹੀ ਭਜਨ ਕਰਨਾ ਹੀ ਲਾਭਦਾਇਕ ਫਲ ਹੈ॥ ਹੇ ਜੀਵ ਜਬ ਤਕ ਤੇਰੇ ਸਰੀਰ ਕੋ ਬੁਢੇਪੇ ਪਨ ਕਾ ਦੁਖ ਰੋਗ ਵਾਲਾ ਵਕਤ ਨਹੀਂ ਆਇਆ ਔਰ ਜਬ ਤਕ ਯਮ ਕਾਲ ਨੇ ਤੇਰੀ ਕਾਇਆਂ ਕੋ ਨਹੀਂ ਆਏ ਗ੍ਰਸਨਾ ਕੀਆ॥ ਅਥਵਾ ਜਬ ਤਕ ਯਮ ਕਾਲ ਕੇ ਅਗਵਾਨੀ ਖਬਰਦਾਰ ਧੌਲੇ ਨਹੀਂ ਆਏ॥ ਔਰ ਜਬ ਤਕ ਅਸਤ ਵਿਅਸਤ ਵਲਦਾਰ ਥਥਲਾਂਵੀ ਬਾਣੀ ਬੋਲਣੀ ਨਹੀਂ ਹੂਈ। ਇਨ ਸਭ ਇਲਾਮਤੋ ਸੇ ਪਹਿਲੇ ਬਾਲਕਪਨ ਸੇ ਲੇ ਕਰਕੇ ਸਰੀਰ ਕੇ ਅੰਤ ਸਮੇਂ ਤਕ ਤੁਮ ਉਸ ਸਾਰੰਗਪਾਣੀ ਭਗਵਾਨ ਕਾ ਸਿੰਮ੍ਰਨ ਕਰੋ ਸੋਵਾਂਤੀ ਬੂੰਦ ਪਪੀਏ ਕੀ ਨਿਆਈ। ਤਾਂਤੇ ਹੇ ਪੁਰਸ਼ ਅਬ ਯੁਵਾ ਅਵਸਥਾ ਕੇ ਅਰੋਗਤਾ ਵਾਲੇ ਸਮੇਂ ਵਿਖੇ ਹਰਿ ਕਾ ਭਜਨ ਨਹੀਂ ਕਰਤਾ ਤੋ ਫਿਰ ਕਬ ਕਰੇਂਗਾ। ਕਿਉਂਕਿ ਫਿਰ ਜਬ ਸਰੀਰ ਕੇ ਨਸ਼ਟ ਹੋਣੇ ਕਾ ਅੰਤ ਸਮਾਂ ਆਵੇਗਾ। ਤਾਂ ਉਸ ਵਕਤ ਭਜਨ ਨਹੀਂ ਹੋਏ ਸਕੇਗਾ। ਐ ਪਿਆਰੇ ਜੀਵ ਜੋ ਕਿਛ ਉਦਮ ਪੁਰਖਾਰਥ ਹਰਿ ਕੇ ਮਿਲਣੇ ਕਾ ਕਰਨਾ ਹੈ। ਤੋ ਅਭੀ ਬਾਲੀ ਅਰੋਗ ਅਵਸਥਾ ਵਿਖੇ ਹੀ ਕਰਿ ਲੇਵਹੁ ਯੇਹੀ ਸਾਰ ਸ੍ਰਿਸ਼ਟ ਵਕਤ ਹੈ। ਫਿਰ ਅੰਤ ਕੇ ਸਮੇ ਕੋ ਪਛਤਾਪ ਕਰਨੇ ਸੇ ਪਾਰ ਨਹੀਂ ਹੋਵੋਗੇ। ਇਸ ਸੰਸਾਰ ਵਿਖੇ ਵੋਹੀ ਸੇਵਕ ਭਗਤ ਜਨ ਪ੍ਰਮਾਣੀਕ ਹੈ ਜੋ ਗੁਰ ਉਪਦੇਸ਼ ਦੁਆਰੇ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਸਚੀ ਸੇਵਾ ਵਿਖੇ ਲਗਿਆ ਹੂਆ ਹੈ। ਫਿਰ ਉਸੀ ਸੇਵਕ ਨੇ ਹੀ ਪ੍ਰਕਾਸ਼ ਰੂਪੀ ਨਿਰੰਜਨ ਦੇਵ ਕਾ ਦਿਭ ਨੇਤ੍ਰੋਂ ਦੁਆਰੇ ਦਰਸ਼ਨ ਪਾਇਆ ਹੈ। ਬ੍ਰਹਮਦਰਸ਼ੀ ਸਤਿਗੁਰਾਂ ਕੋ ਮਿਲ ਕਰਕੇ ਜਿਸ ਕੇ ਭਰਮ ਕੁਪਾਟੀ ਪੜਦੇ ਖੁਲੇ ਹੈਂ। ਫਿਰ ਵੋਹ ਪੁਰਸ਼ ਚੌਰਾਸੀ ਜੂਨੀਓਂ ਕੇ ਅੰਧਗੁਬਾਰੀ ਅਗਿਆਨ ਰਸਤੇ ਵਿਖੇ ਨਹੀਂ ਪੜੇਗਾ। ਅਥਵਾ ਫਿਰ ਜਨਮ ਮਰਨ ਵਿਖੇ ਨਹੀਂ ਆਵੇਗਾ। ਤਾਂਤੇ ਹੇ ਵਰਤਮਾਨ ਕਾਲ ਕੇ ਪੁਰਸ਼ ਏਹੀ ਮਾਨੁਖਾ

ਜਨਮ ਕਾ ਹੀ ਤੇਰਾ ਵਕਤ ਹੈ ਹਰਿ ਮਿਲਣੇ ਕਾ। ਔਰ ਯੇਹੀ ਤੇਰੀ ਅਖੀਰੀ ਵਾਰੀ ਹੈ ਮੁਕਤਿ ਪਦ ਪਾਣੇ ਕੀ। ਤੁਮ ਜਲਦੀ ਸੇ ਹੀ ਆਪਣੇ ਘਟ ਅਸਥਾਨ ਵਿਖੇ ਬਿਚਾਰ ਕਰਕੇ ਦੇਖੋ ਜੋ ਕੈਸਾ ਅਮੋਲਕ ਜਨਮ ਹੈ॥ ਸ੍ਰੀ ਕਬੀਰ ਜੀ ਕਹੇ ਹੈਂ॥ ਹੇ ਜੀਵ ਚਾਹੇ ਤੂ ਆਪਣੇ ਮਾਨੁਸ਼ ਜਨਮ ਕੋ ਜੀਤ ਲੇ। ਅਥਵਾ ਚਾਹੇ ਤੂ ਹਾਰ ਦੇ ਸੋ ਯੇਹ ਦੋਨੋਂ ਹੀ ਤੁਮਾਰੇ ਹਦੀਨ ਹੈਂ॥ ਹਮਨੇ ਸਚੇ ਉਪਕਾਰੀ ਉਪਦੇਸ਼ ਕੋ ਪੁਕਾਰ ਪੁਕਾਰ ਕਰਕੇ ਤੁਮਾਰੇ ਪ੍ਰਤੀ ਕਹਿ ਦੀਆ ਹੈ॥

ਸਲੋਕ ਕਬੀਰ ਜੀ॥ *(ਅੰਗ ੧੩੬੬/੧)*

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥੩੦॥**

***ਅਰਥ***— ਸ੍ਰੀ ਕਬੀਰ ਜੀ ਕਹੇ ਹੈਂ॥ ਹੇ ਪ੍ਰਾਣੀ ਯੇਹ ਮਾਨਸ ਜਨਮ ਤੁਮ ਕੋ ਦੁਰਲਭ ਵਸਤੂ ਹੀ ਪਰਾਪਤ ਹੂਆ ਹੈ। ਫਿਰ ਯੇਹ ਬਾਰੰਬਾਰ ਨਹੀਂ ਮਿਲੇਗਾ। ਜੈਸੇ ਜੰਗਲੋਂ ਮੇਂ ਬ੍ਰਿਛੋਂ ਕੇ ਪਕੇ ਫਲ ਪ੍ਰਿਥਵੀ ਊਪਰ ਗਿਰੇ ਹੂਏ ਫਿਰ ਬ੍ਰਿਛ ਕੀ ਡਾਲੀ ਊਪਰ ਨਹੀਂ ਲਗ ਸਕਤੇ। ਤੈਸੇ ਫਿਰ ਮਾਨੁਸ਼ ਜਨਮ ਕਾ ਮਿਲਣਾ ਅਸੰਭਵ ਹੈ॥

(ਸਿਖੋਵਾਚ) ਹੇ ਮੇਰੇ ਪ੍ਰਾਨ ਨਾਥ ਸਤਿਗੁਰ ਦੇਵ ਜੀ ਆਪਕੇ ਨਿਜ ਸੇਵਕ ਜਨ ਨੇ ਸਰਬ ਜੂਨੀਓ ਸੇ ਅਧਿਕ ਮਾਨੁਸ਼ ਜਨਮ ਕੀ ਵਸੇਖਤਾ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਸਰਵਣ ਕਰੀ ਹੈ। ਅਬ ਆਗੇ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਕਰਤਾ ਹੂੰ। ਸੋ ਸੁਣੀਐ ਜੀ। ਇਸ ਸੰਸਾਰ ਵਾਲੇ ਅਨੇਕਾਂ ਹੀ ਮਜ਼ਬੋਂ ਕੇ ਫਿਰਕਿਓਂ ਕਾ ਹਾਲ ਮੈਨੇ ਖੁਦ ਆਪਣੇ ਨੇਤ੍ਰੋਂ ਸੇ ਦੇਖਿਆ ਹੈ। ਕਿ ਹਰ ਏਕ ਫਿਰਕੇ ਕਾ ਭੇਖੀ ਔਰ ਮਜ਼ਬ ਕਾ ਪੰਥੀ ਪੁਰਸ਼ ਭੇਡਾਂ ਚਾਲ ਕੀ ਨਿਆਈ ਏਕ ਦੂਸਰੇ ਸੇ ਸੁਣ ਕਰਕੇ ਹੀ ਬਿਨਾਂ ਦੇਖਣੇ ਸੇ ਈਸ਼ਰ ਕੋ ਮਾਨਤੇ ਹੈਂ। ਔਰ ਸ੍ਰੋਦੀ ਗਿਆਨ ਕਰਨੇ ਵਿਖੇ ਬੜੇ ਬੜੇ ਅਨੁਭਵੀ ਦਮਾਗੀ ਦ੍ਰਿਸ਼ਟਾਂਤ ਪਰਮਾਣ ਦੇਤੇ ਹੈਂ। ਔਰ ਅੰਦਰੂਨੀ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਸੇ ਖਾਲੀ ਸ਼ੂਨ ਰੂਪ ਹੈਂ। ਜੈਸੇ ਚਿਤ੍ਰਕਾਰ ਕੀ ਮੂਰਤ ਦੇਖਣੇ ਕੋ ਸੁੰਦਰ ਭਾਸਤੀ ਹੈ ਔਰ ਅੰਦਰੋਂ ਪ੍ਰਾਣ ਕਲਾ ਸੇ ਸ਼ੂਨਿ ਖਾਲੀ ਹੋਤੀ ਹੈ॥ ਤੈਸੇ ਸਰੋਦੀ ਗਿਆਨੀ ਪੁਰਸ਼ ਹਭਿਆਸ ਕੀ ਜੁਗਤੀ ਸੇ ਹੀਨ ਉਸ ਅਨੰਤੁ ਸ਼ਕਤ ਰੂਪੀ ਬ੍ਰਹਮ ਲਾਲ ਕਾ ਦਰਸ਼ਨੀ ਪ੍ਰਕਾਸ਼ ਨਹੀਂ ਦੇਖਤੇ॥ ਫਿਰ ਐਸੇ ਜੋ ਦਰਸ਼ਨ ਕਰਨੇ ਸੇ ਖਾਲੀ ਬਧਿ ਗਿਆਨੀ ਸੁਣੀਅਰ ਪੁਰਸ਼ ਹੋਤੇ ਹੈਂ॥ ਤਿਨਹੋਂ ਕਾ ਜਪ ਤਪ ਆਦੀ ਭਜਨ ਬੰਦਗੀ ਕਰਨਾ ਹਰਿ ਦਰਗਹਿ ਵਿਖੇ ਮਨਜ਼ੂਰ ਪੜਤਾ ਹੈ ਯਾ ਕੇ ਨਹੀਂ ਇਸ ਕਾ ਉਤਰ ਪਰਮਾਰਥ ਕ੍ਰਿਪਾ ਕਰਕੇ ਕਹੀਏ ਜੀ ਕੈਸੇ ਹੈ॥

(ਸਤਿਗੁਰ ਆਤਮਦ੍ਰਸ਼ੀਓ ਵਾਚ) ਐ ਪਿਆਰੇ ਉਧਾਰ ਚਿਤ ਵਾਲੇ ਨਿਗਮ ਕੁਲੀਹ ਸਿਖ ਜੋ ਤੈਨੇ ਬ੍ਰਹਮ ਕੇ ਨਾ ਦੇਖਣੇ ਵਾਲੇ ਸੁਣੀਅਰ ਪੁਰਸ਼ੋਂ ਕੇ ਪ੍ਰਥਾਏ ਪ੍ਰਸ਼ਨ ਕੀਆ ਹੈ। ਸੋ ਤੈਨੇ ਠੀਕ ਹੀ ਬਿਚਾਰਿਆ ਹੈ। ਯੇਹ ਤ੍ਰੈਗੁਣੀ ਸਭ ਸੰਸਾਰ ਇਕ ਦੂਸਰੇ ਸੇ ਸੁਣ ਸੁਣਾਏ ਕਰਕੇ ਹੀ ਜੋ ਪ੍ਰਭੂ ਕੋ ਮਾਨਤੇ ਹੈਂ ਸੋ ਸਭੀ ਜੜ ਗਲਤੀ ਵਿਖੇ ਪੜੇ ਹੂਏ ਹੈਂ। ਕਿਉਂਕਿ ਜੈਸੇ ਕੁਆਰ ਕੰਨਿਆ ਕੋ ਪਤੀ ਕੇ ਦੇਖੇ ਮਿਲੇ ਬਿਨਾ ਪ੍ਰੇਮ ਪਿਆਰ ਨਹੀਂ ਉਪਜਤਾ। ਔਰ ਜੈਸੇ ਨਿਸ਼ਾਨ ਕੋ ਦੇਖੇ ਬਿਨਾਂ ਨਿਸ਼ਾਨਚੀ ਕਾ ਬੰਦੂਕ ਤੀਰ ਨਹੀਂ ਚਲਤਾ ਵੈਸੇ ਹੀ ਬ੍ਰਹਮ ਲਾਲ ਕੇ ਦੇਖੇ ਬਿਨਾਂ ਸਚਾ ਜਿਗਰੀ ਪ੍ਰੇਮ ਪਿਆਰ ਨਹੀਂ ਉਪਜਤਾ। ਔਰ ਜਪ ਤਪ ਆਦੀ ਭਗਤੀ ਉਪਾਸ਼ਨਾ ਕਰਨੀ ਭੀ ਕਿਸੀ ਥਾਂਏ ਨਹੀਂ ਪੜਤੀ ਰੇਤ੍ਰ ਘ੍ਰਿਤ ਗਿਰਨੇ ਕੀ ਨਿਆਈ ਬਿਅਰਥ ਹੀ ਜਾਤੀ ਹੈ। ਹੇ ਸਿਖ ਅਬ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਈਸ਼ਰ ਕੋ ਨਾ ਦੇਖਣੇ ਵਾਲੇ ਸ੍ਰੋਦੀ ਪੁਰਸ਼ੋਂ ਕਾ ਬਿਰਤਾਂਤ ਕਹਤੇ ਹੈਂ ਤੁਮ ਅਚਲ ਚਿਤ ਹੋਏ ਕਰਕੇ ਸਰਵਣ ਕਰੋ॥

ਸਿਰੀਰਾਗੁ ਮਹਲਾ ੧ ॥ *(ਅੰਗ ੨੦/੧੩)*

ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ॥
ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥
ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ॥ ੨ ॥

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ॥ ਅਨੰਤੁ ਸ਼ਕਤਿ ਬ੍ਰਹਮ ਲਾਲ ਕੋ ਦੇਖੇ ਬਿਨਾਂ ਯੇਹ ਪੁਰਸ਼ ਇਕ ਦੂਸਰੇ ਪੁਰਸ਼ ਸੇ ਸੁਣ ਸੁਣ ਕਰਕੇ ਹੀ ਅਨੇਕ ਪ੍ਰਕਾਰ ਕੇ ਈਸ਼ਰੀ ਯਸ ਕੇ ਅਥਵਾ ਅਵਤਾਰੀ ਯਸ ਕੇ ਕਥਾਂਨਕੀ ਕਵਤਾ ਵਾਲੇ ਛੰਦੁ ਬੰਧੀ ਗੰਢਣਾਂ ਕੋ ਗੰਢਤਾ ਹੈ॥ ਜਗਤ ਕੇ ਸਮਝਾਣੇ ਬੁਝਾਣੇ ਕੇ ਵਾਸਤੇ ਗ੍ਰੰਥੋਂ ਕੇ ਭਾਰੋਂ ਕੇ ਭਾਰ ਹੀ ਲਿਖ ਪੜਿ ਰਹੇ ਹੈਂ॥ ਇਸ ਕੇ ਆਗੇ ਔਰ ਭੀ ਜ਼ਿਆਦਾ ਕਵੀਸ਼ਰੀ ਕਰਨੇ ਕੀ ਤ੍ਰਿਸ਼ਨਾਂ ਰਾਤ੍ਰ ਦਿਨੇ ਵਧਾਈ ਜਾਤੇ ਹੈਂ॥ ਫਿਰ ਜਬ ਉਸ ਕਵੀਸ਼ਰੀ ਕੀ ਕੋਈ ਉਪਮਾ ਕਰਤਾ ਹੈ॥ ਤਬ ਉਸ ਕਵੀਸ਼ਰੀ ਕਰਤਾ ਪੁਰਸ਼ ਕੋ ਹਉਮੈ ਹੰਕਾਰ ਕਾ ਵਿਕਾਰ ਉਤਪਤਿ ਹੋਤਾ ਹੈ॥ ਔਰ ਵੋਹ ਜੋ ਸਰੋਦੀ ਕਵੀਸ਼ਰੀ ਸੁਣਨੇ ਸੇ ਰਹਿਤ ਬੇਪਰਵਾਹੁ ਅਤੋਲ ਰੂਪ ਬ੍ਰਹਮਲਾਲ ਹੈ ਸੋ ਸਰੋਦੀ ਕਵੀਸ਼ਰੀ ਕੇ ਤਰਾਜ਼ੂ ਊਪਰ ਤੋਲਿਆ ਨਹੀਂ ਜਾਤਾ ਇਸ ਵਾਸਤੇ ਅਤੋਲ ਰੂਪ ਹੈ ਸੋ ਉਸ ਅਨਿਰ ਬਚਨੀ ਅਤੋਲ ਰੂਪ ਬ੍ਰਹਮ ਲਾਲ ਕੇ ਦੇਖਣੇ ਵਾਲੀ ਜੁਗਤ ਭੇਦ ਕੀ ਕੀਮਤ ਕੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਪਾਵਣਾ ਕਰੋ॥

ਸਿਰੀਰਾਗੁ ਮਹਲਾ ੧ ॥ (ਅੰਗ ੫੩/੧੦)

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ॥
ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ॥
ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ॥੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਹੇ ਅਨੰਤ ਪ੍ਰਕਾਸ਼ੀ ਅਕਾਲ ਲਾਲ ਜੀ ਤੇਰਾ ਅਕ੍ਰਿਤਮ ਸ਼ਬਦ ਰੂਪੀ ਜੋ ਕੁਦਰਤ ਕਾਨੂੰਨੀ ਸਚਾ ਹੁਕਮ ਹੈ। ਜਿਸ ਪ੍ਰਕਾਸ਼ਮਈ ਸ਼ਬਦ ਹੁਕਮ ਦੁਆਰੇ ਤੂੰ ਸਭੀ ਸੰਸਾਰ ਕੀ ਉਤਪਤ ਪ੍ਰਲੈਹ ਕਰ ਰਹਿਆ ਹੈ। ਸੋ ਤੇਰੇ ਸਚੇ ਹੁਕਮ ਕੇ ਪਰਤਾਪ ਕੋ ਯੇਹ ਤ੍ਰੈਗੁਣੀ ਜੀਵ ਨਹੀਂ ਜਾਨ ਸਕਤੇ ਜੋ ਕਿਤਨਾ ਕੁ ਬੜਾ ਹੁਕਮੀ ਤੇਜ ਹੈ। ਔਰ ਸੁਰਸਵਤੀ ਕੇ ਸਮਾਨ ਤੇਜ ਖਲਾਰੀ ਪੁਰਸ਼ ਭੀ ਤੇਰੀ ਸਰੂਪਕ ਮਹਿਮਾ ਕੋ ਨਹੀਂ ਲਿਖ ਕਰਕੇ ਜਾਣ ਸਕਤਾ। ਔਰ ਸੈਂਕੜੋਂ ਹੀ ਕਵਿਤਾ ਕਰਨੇ ਵਾਲੇ ਕਵੀਸ਼ਰ ਲੋਗ ਆਪਸ ਵਿਖੇ ਮਿਲ ਕਰਕੇ ਗਿਆਨ ਕਥਨੀ ਕਾ ਯਸ ਉਚਾਰਨ ਕਰੇਂ ਤਉ ਭੀ ਹਰਿ ਦਰਸ਼ਨ ਕੇ ਤੁਲ ਇਕ ਤਿਲ ਜਿਤਨੇ ਵਾ ਰੂਈ ਕੇ ਵਾਲ ਜਿਤਨੇ ਬਰਾਬਰ ਨਹੀਂ ਉਤਰਤੇ। ਔਰ ਉਸ ਅਨੰਤ ਗੁਣੀ ਕਰਤਾਰ ਕੇ ਦੇਖਣੇ ਵਾਲੀ ਜੋਤਿ ਮੰਤ੍ਰੀ ਜੁਗਤ ਕੀ ਕੀਮਤ ਕਿਸੀ ਨੇ ਭੀ ਨਹੀਂ ਜਾਣੀ ਪਛਾਣੀ ਫਿਰ ਸਭੀ ਸੰਸਾਰੀ ਲੋਗ ਇਕ ਦੂਸਰੇ ਸੇ ਸੁਣ ਸੁਣ ਕਰਕੇ ਹੀ ਬ੍ਰਹਮ ਲਾਲ ਕਾ ਯਸ ਕੀਰਤੀ ਨਾਮ ਉਚਾਰਨ ਕਰਤੇ ਹੈਂ। ਔਰ ਕੁਲ ਸਰੋਦੀ ਜਗਤ ਵਿਖੇ ਉਸ ਅਕਾਲੀ ਜੋਤਿ ਕੋ ਸੋ ਆਇ ਗੁਰੋਂ ਔਰ ਭਗਤੋਂ ਕੇ ਕਿਸੇ ਨਹੀਂ ਦੇਖਾ।

ਸਿਰੀਰਾਗੁ ਕੀ ਵਾਰ ਮ: ੪ ॥ (ਅੰਗ ੮੩/੫)

ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ॥
ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ॥ ੨॥

*ਅਰਥ*— ਬ੍ਰਹਮ ਲਾਲ ਪਤੀ ਕੇ ਦੇਖੇ ਬਿਨਾ ਜੁਗਿਆਸੂ ਰੂਪੀ ਜੀਵ ਇਸਤਰੀ ਕੀ ਪ੍ਰੇਮਾ ਪ੍ਰੀਤ ਨਹੀਂ ਉਤਪਤ ਹੋਤੀ। ਔਰ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਸੇ ਹੀਨ ਅੰਧਾ ਜੀਵ ਕਿਆ ਜਤਨ ਚਤਰਾਈ ਕਰ ਸਕਤਾ ਹੈ। ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ ਜਿਸ ਸਚੇ ਜੋਤਿ ਪ੍ਰਕਾਸ਼ੀ ਬ੍ਰਹਮ ਲਾਲ ਨੇ ਨੂਰਾਨੀ ਅਖੀਆਂ ਬੰਧ ਕਰੀ ਹੂਈ ਹੈਂ। ਸੋਈ ਫਿਰ ਗੁਰਉਪਦੇਸ਼ ਕੇ ਵਸੀਲੇ ਦੁਆਰੇ ਗਿਆਨ ਚਖਸ਼ੂ ਦੇਵੇ ਹੈ॥

ਰਾਗ ਗਉੜੀ ਮ: ੧ ॥ (ਅੰਗ ੨੨੨/੧੨)

ਅਦਿਸਟੁ ਦਿਸੈ ਤਾ ਕਹਿਆ ਜਾਇ ॥ਬਿਨੁ ਦੇਖੇ ਕਹਣਾ ਬਿਰਥਾ ਜਾਇ ॥
ਗੁਰਮੁਖਿ ਦੀਸੈ ਸਹਜਿ ਸੁਭਾਇ ॥ਸੇਵਾ ਸੁਰਤਿ ਏਕ ਲਿਵ ਲਾਇ ॥੨ ॥

*ਅਰਥ—* ਸ੍ਰੀ ਗੁਰੂ ਜੀ ਕਹੇ ਹੈਂ॥ ਸਰਬ ਇੰਦ੍ਰੀਓਂ ਸੇ ਗੁਪਤ ਅਥਵਾ ਮਨ ਬਾਣੀ ਸੇ ਪਰੇ ਜੋ ਅਦ੍ਰਿਸ਼ਟ ਅਗੋਚਰ ਚਿਤੰਨ ਨਿਰਗੁਣਿ ਹੀਰਾ ਲਾਲ ਹੈ ਸੋ ਵੋਹ ਜੋਤਿ ਪ੍ਰਕਾਸ਼ੀ ਗਿਆਨ ਨੇਤਰੋਂ ਦੁਆਰੇ ਦੇਖਿਆ ਜਾਵੇ ਤੋ ਠੀਕ ਬਾਤ ਹੈ॥ ਔਰ ਉਸ ਪਰਮ ਬ੍ਰਹਮ ਲਾਲ ਕੇ ਦੇਖਣੇ ਸੇ ਬਿਨਾਂ ਦ੍ਰਿਸ਼ਟਾਂਤ ਪਰਮਾਣੋਂ ਕੇ ਸਹਤਗਿਆਨ ਚਰਚਾ ਕਰਨੀ ਬਿਅਰਥ ਹੀ ਜਾਤੀ ਹੈ॥ ਔਰ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕੋ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਦੁਆਰੇ ਚਿਤਨ ਬ੍ਰਹਮ ਲਾਲ ਸਹਿਜ ਸੁਭਾਏ ਹੀ ਨਦਰੀ ਆਵਤਾ ਹੈ॥ ਫਿਰ ਵੋਹ ਗੁਰਮੁਖ ਪੁਰਸ਼ ਅਭਿਆਸ ਰੂਪੀ ਸੇਵਾ ਦੁਆਰੇ ਆਪਣੀ ਸੁਰਤਿ ਕੋ ਅਨਹਦ ਸ਼ਬਦ ਵਿਖੇ ਮਿਲਾਏ ਕਰਕੇ ਇਕ ਬ੍ਰਹਮ ਲਾਲ ਕੇ ਨਿਜ ਸਰੂਪ ਵਿਖੇ ਹੀ ਲਿਵ ਪਰੀਤ ਕੋ ਲਗਾਏ ਰਖਤੇ ਹੈਂ॥

ਰਾਗ ਆਸਾ ਮ: ੧ ॥ (ਅੰਗ ੯/੯)

ਸੁਣਿ ਵਡਾ ਆਖੈ ਸਭੁ ਕੋਇ॥ ਕੇਵਡੁ ਵਡਾ ਡੀਠਾ ਹੋਇ॥
ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥ ੧ ॥

*ਅਰਥ—* ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਪੁਰਸ਼ ਉਸ ਬ੍ਰਹਮ ਲਾਲ ਕੋ ਦੇਖੇ ਬਿਨਾਂ ਇਕ ਦੂਸਰੇ ਸੇ ਕਹਾਵਤ ਸੁਣ ਸੁਣ ਕਰਕੇ ਹੀ ਵਡਾ ਵਡਾ ਈਸ਼ਰੀ ਪਰਤਾਪ ਕਹਤੇ ਹੈਂ ਪਰ ਜਿਸ ਪੁਰਸ਼ ਨੇ ਵਡਿਆਈਆਂ ਕਾ ਮਾਲਕ ਵੱਡਾ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਦੇਖਿਆ ਹੈ ਸੋ ਤਿਸੀ ਕਾ ਵਡਾ ਕਹਿਣਾ ਹੀ ਪ੍ਰਮਾਣੀਕ ਹੈ। ਬਿਨਾਂ ਦੇਖਣੇ ਸੇ ਮਨ ਚਤਰਾਈਓ ਕੀ ਕੀਮਤ ਪਾਵਣੇ ਦੁਆਰੇ ਭੀ ਉਸਕਾ ਦਰਸ਼ਨੀ ਬ੍ਰਹਮ ਅਨੰਦੀ ਰਸ ਨਹੀਂ ਕਹਾ ਜਾਤਾ॥ ਜੋ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਬ੍ਰਹਮ ਸਰੂਪੀ ਭੇਦ ਕੋ ਕਹਣੇ ਵਾਲੇ ਹੋਤੇ ਹੈਂ॥ ਸੋ ਬ੍ਰਹਮ ਲਾਲ ਕੇ ਨਿਜ ਸਰੂਪ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਜਲ ਤੁਰੰਗ ਕੀ ਨਿਆਈ ਸੁਮਾਏ ਰਹਿਤੇ ਹੈਂ ਕਭੀ ਉਥਾਂਨ ਚਿਤੁ ਬ੍ਰਿਤਿ ਨਹੀਂ ਹੋਤੇ॥

ਰਾਗ ਸੋਰਠਿ ਕੀ ਵਾਰ ਮ: ੩ ॥ (ਅੰਗ ੬੪੬/੬)

ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ॥
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ॥

## ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ॥ ੧॥

*ਅਰਥ*— ਸ੍ਰੀ ਗੁਰੂ ਜੀ ਸਰੋਦੀ ਚੁੰਞ ਗਿਆਨੀ ਪੁਰਸ਼ੋਂ ਕੇ ਪਰਥਾਏਂ ਸ਼ਬਦ ਉਚਾਰਨ ਕਰੇ ਹੈਂ॥ ਹੇ ਬਦ ਗਿਆਨੀ ਸੁਨੀਅਰੁ ਪੁਰਸ਼ ਬਾਹਰ ਮੁਖੀ ਰਸਨਾਂ ਦੁਆਰੇ ਤੋ ਤੁਮ ਬਹੁਤ ਵਟੰਦਾ ਵਾਦੀ ਝਗੜਾ ਕਰਤੇ ਹੋ॥ ਔਰ ਤੁਮਹਾਰੇ ਮਨ ਅੰਦਰ ਤੋ ਬ੍ਰਹਮ ਜੋਤਿ ਕੇ ਦੇਖਣੇ ਕਾ ਤਤਿ ਗਿਆਨ ਆਇਆ ਹੀ ਨਹੀਂ ਭਾਸਤਾ। ਜਿਸ ਆਤਮ ਗਿਆਨ ਕੀ ਰੂਹਾਨੀ ਮਦਦ ਕਰਕੇ ਤੁਝ ਕੋ ਕਿਛੁ ਸੋਝੀ ਪਰਾਪਤਿ ਹੋਤੀ॥ ਤਾਂਤੇ ਪ੍ਰਮਾਤਮਾ ਲਾਲ ਕੋ ਦੇਖਨੇ ਸੇ ਬਿਨਾ ਕਿਆ ਸਿਫਤ ਸਲਾਹਿਤਾ ਕਰ ਸਕਤੇ ਹੈਂ॥ ਔਰ ਜੋਤਿ ਪ੍ਰਕਾਸ਼ੀ ਦਿਭ ਨੇਤਰੋਂ ਸੇ ਹੀਨ ਯੇਹ ਅੰਧਾ ਅਗਿਆਨੀ ਪੁਰਸ਼ ਅੰਧੇ ਕਰਮ ਹੀ ਕਰਤਾ ਹੈ॥ ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ॥ ਜੋ ਪੁਰਸ਼ ਬ੍ਰਹਮ ਦਰਸ਼ੀ ਪੂਰੇ ਸਤਿਗੁਰ ਕੇ ਉਪਦੇਸ਼ ਦੁਆਰੇ ਅਨਹਦ ਸ਼ਬਦ ਸੁਣਨੇ ਕੀ ਪਛਾਨ ਕਰੇ ਹੈਂ। ਉਸੀਕੇ ਮਨ ਵਿਖੇ ਹੀ ਪ੍ਰਕਾਸ਼ ਰੂਪੀ ਰਾਮ ਨਾਮ ਆਏ ਨਿਵਾਸ ਕਰੇਗਾ॥

ਰਾਗੁ ਬਿਲਾਵਲੁ ਮਹਲਾ ੫॥ *(ਅੰਗ ੮੦੧/੭)*

## ਨਦਰੀ ਆਵੈ ਤਿਸੁ ਸਿਉ ਮੋਹੁ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ॥
## ਕਰਿ ਕਿਰਪਾ ਮੋਹਿ ਮਾਰਗਿ ਪਾਵਹੁ॥ ਸਾਧਸੰਗਤਿ ਕੈ ਅੰਚਲਿ ਲਾਵਹੁ॥੧॥

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ॥ ਹੇ ਅਕਾਲ ਲਾਲ ਜੀ ਤੇਰਾ ਨੂਰਾਨੀ ਸਰੂਪ ਜਬ ਹਮਕੋ ਨਦਰੀ ਆਵੇਗਾ ਤਾਂ ਫਿਰ ਤੁਮਾਰੇ ਸੰਗ ਹਮਾਰੇ ਮੋਹ ਪਿਆਰ ਕਾ ਪ੍ਰੇਮ ਲਗੇਗਾ॥ ਹੇ ਅਬਨਾਸ਼ੀ ਪ੍ਰਭੂ ਜੀ ਅਬ ਕਿਸ ਪ੍ਰਕਾਰ ਕੀ ਜੁਗਤਿ ਬਿਧ ਕਰਕੇ ਤੁਮਾਰੇ ਸਾਥ ਮਿਲਾਪ ਹੋਵੈ। ਸੋ ਆਪਣੀ ਕ੍ਰਿਪਾ ਕਰਕੇ ਮੁਝੇ ਪ੍ਰਕਾਸ਼ ਰੂਪੀ ਮੁਕਤਿ ਮਾਰਗ ਕੇ ਰਸਤੇ ਊਪਰ ਪਾਵਣਾ ਕਰੋ ਜੀ। ਔਰ ਜੋਤਿ ਪ੍ਰਕਾਸ਼ੀ ਬ੍ਰਹਮਦ੍ਰਸ਼ੀਓ ਕੀ ਸਾਧਿ ਸੰਗਤਿ ਕੇ ਉਪਦੇਸ਼ ਰੂਪੀ ਅੰਚਲ ਪਲੇ ਵਿਖੇ ਲਗਾਵਣਾ ਕਰੋ ਜੀ॥

ਰਾਗੁ ਰਾਮਕਲੀ ਮਹਲਾ ੫॥ *(ਅੰਗ ੮੮੩/੧੬)*

## ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥
## ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥ ੨॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਉਸ ਨਿਰਗੁਣ ਚੈਤੰਨ ਨਿਰੰਕਾਰੀ ਹੀਰੇ ਲਾਲ ਕੇ ਅਨੰਤ ਸ਼ਕਤ ਗੁਣੋਂ ਕਾ ਕਿਛ ਮੁਲ ਨਹੀਂ ਕੀਆ ਜਾਤਾ ਫਿਰ ਕਿਸ ਪ੍ਰਕਾਰ ਕੀ ਸਿਫਤ

ਵਡਿਆਈ ਕਰਕੇ ਕਹਾ ਜਾਵੇ। ਔਰ ਅਨੇਕ ਪ੍ਰਕਾਰ ਕੀ ਛੰਦ ਬੰਦੀ ਵਾਲੀ ਸੁੰਦਰ ਕਥਨੀ ਕੇ ਕਹਣੇ ਕਰਕੇ ਭੀ ਸਰੂਪ ਦੇਖਣੇ ਕੀ ਸੋਝੀ ਨਹੀਂ ਹੋਤੀ। ਫਿਰ ਜੋ ਪੁਰਸ਼ ਗੁਰ ਉਪਦੇਸ਼ ਦੁਆਰੇ ਬ੍ਰਹਮ ਲਾਲ ਕਾ ਦਰਸ਼ਨ ਦੇਖਣਾ ਕਰੇ ਹੈ ਉਸੀ ਗੁਰਮੁਖ ਪੁਰਸ਼ ਕੋ ਹੀ ਗਿਆਨ ਚਰਚਾ ਕਰਨੀ ਬਣ ਆਵਤੀ ਹੈ॥

ਰਾਗੁ ਮਾਰੂ ਸੋਹਲੇ ਮਹਲਾ ੧ ॥ *(ਅੰਗ ੧੦੩੨/੧੩)*

ਸਭ ਸਾਲਾਹੇ ਸੁਣਿ ਸੁਣਿ ਆਖੈ॥ ਆਪੇ ਦਾਨਾ ਸਚੁ ਪਰਾਖੈ॥
ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ॥੫॥
ਸੁਣਿ ਸੁਣਿ ਆਖੈ ਕੇਤੀ ਬਾਣੀ॥ ਸੁਣਿ ਕਹੀਐ ਕੋ ਅੰਤੁ ਨ ਜਾਣੀ॥
ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ॥੬॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਉਸ ਚਿਤੰਨ ਬ੍ਰਹਮ ਲਾਲ ਕੇ ਦੇਖੇ ਬਿਨਾਂ ਸਭਿ ਜਗਤ ਕੇ ਲੋਗ ਇਕ ਦੂਸਰੇ ਸੇ ਕਹਾਵਤੀ ਖਿਆਲ ਸੁਣ ਸੁਣ ਕਰਕੇ ਹੀ ਪ੍ਰਭੂ ਕੀ ਸਿਫਤ ਸਲਾਹਿਤਾ ਕੋ ਕਰਤੇ ਹੈਂ। ਵੋਹ ਅਨੰਤ ਦਨਾਈਓ ਕਾ ਮਾਲਕ ਜੋ ਦਾਨਾਂ ਪ੍ਰਮਾਤਮਾ ਹੈ। ਸੋ ਆਪਣੇ ਸਚ ਰੂਪ ਕੀ ਪਰਖਣਾਂ ਕੋ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਆਪੇ ਹੀ ਪਰਖਾਵੇ ਹੈ। ਜਿਸ ਯੁਗਿਆਸੀ ਪੁਰਸ਼ ਕੇ ਊਪਰ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕੀ ਜੋਤਿ ਪ੍ਰਕਾਸ਼ੀ ਨਦਰ ਕਰੇ ਹੈਂ। ਉਸੀ ਗੁਰਮੁਖ ਪੁਰਸ਼ ਨੇ ਹੀ ਅਨਹਦ ਸ਼ਬਦ ਵਿਖੇ ਸੁਰਤੀ ਮੇਲ ਕਰਕੇ ਪ੍ਰਭੂ ਕੋ ਸਲਾਹਿਆ ਵਡਿਆਇਆ ਹੈ। ਔਰ ਦੂਸਰੇ ਬਾਹਰਮੁਖੀ ਬ੍ਰਿਤ ਵਾਲੇ ਜੋ ਸਰੋਦੀ ਸੁਣੀਅਰ ਪੁਰਸ਼ ਹੈਂ। ਸੋ ਇਕ ਦੂਸਰੇ ਸੇ ਕਹਾਵਤੀ ਬਾਤਾਂ ਸੁਣ ਸੁਣ ਕਰਕੇ ਕਿਤਨੀਆਂ ਹੀ ਬਾਣੀਆਂ ਕੇ ਦ੍ਰਿਸ਼ਟਾਂਤ ਪ੍ਰਮਾਣ ਕਹਿ ਸੁਣ ਰਹੇ ਹੈਂ। ਇਸ ਪ੍ਰਕਾਰ ਕੀ ਅਨੇਕੋ ਹੀ ਕ੍ਰਿਤਮ ਬਾਣੀਆਂ ਕੇ ਕਹਿਣੇ ਸੁਣਨੇ ਕਰਕੇ ਕਿਸੀ ਨੇ ਬ੍ਰਹਮ ਦੇਖਣੇ ਕਾ ਅੰਤ ਨਹੀਂ ਪਾਇਆ। ਜਿਸ ਗੁਰਮੁਖ ਪੁਰਸ਼ ਕੋ ਆਪਣੇ ਅਲਖ ਰੂਪ ਕੋ ਦੇਖਣੇ ਦੇਖਾਣੇ ਵਾਲੀ ਲਖਤਾ ਕਰਵਾਵੇ ਹੈ। ਤਿਸੀ ਪੁਰਸ਼ ਕੋ ਹੀ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੀ ਅਕਥ ਕਥਾ ਸੁਣਨੇ ਵਾਲੀ ਬੁਧ ਪ੍ਰਾਪਤ ਹੋਵੇ ਹੈ॥

ਰਾਗ ਭੈਰਉ ਰਵਿਦਾਸ ਜੀ॥ *(ਅੰਗ ੧੧੬੭/੮)*

ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥

*ਅਰਥ*— ਰਵਿਦਾਸ ਭਗਤ ਜੀ ਕਹਿ ਹੈਂ ਉਸ ਬ੍ਰਹਮ ਲਾਲ ਕੇ ਦੇਖੇ ਬਿਨਾਂ ਯੁਗਿਆਸੀ ਜਨਹੁ ਕੇ ਚਿਤੁ ਵਿਖੇ ਪ੍ਰੇਮ ਪਿਆਰ ਕੀ ਆਸਾ ਨਹੀਂ ਉਤਪਤ ਹੋਏ ਸਕਤੀ

ਅਥਵਾ ਹਮੇ ਭੀ ਦੇਖੇ ਬਿਨਾ ਪ੍ਰੀਤ ਨਹੀਂ ਉਤਪਤ ਹੋਤੀ। ਔਰ ਯੇਹ ਜੋ ਬਹੁਰੰਗੀ ਬਿਚਿਤ੍ਰੀ ਸੰਸਾਰ ਨਦਰੀ ਆਵਤਾ ਹੈ ਸੋ ਸਭੀ ਬਿਨਸ ਜਾਣੇ ਵਾਲਾ ਹੈ। ਫਿਰ ਮੈਂ ਤੇਰੇ ਦੇਖੇ ਬਿਨਾ ਕਿਸ ਕਾ ਆਸਰਾ ਕਰੂੰ॥

ਰਾਗੁ ਕਾਨੜਾ ਮਹਲਾ ੫ ॥ *(ਅੰਗ ੧੩੦੨/੬)*

**ਕਹਨ ਕਹਾਵਨ ਕਉ ਕਈ ਕੇਤੈ॥**
**ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥ ਰਹਾਉ॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ॥ ਉਸ ਬ੍ਰਹਮ ਲਾਲ ਕੇ ਦੇਖੇ ਬਿਨਾਂ ਰਸਨਾ ਕੀ ਕਥਨਾ ਦੁਆਰੇ ਕਹਣੇ ਕਹਾਣੇ ਵਾਲੇ ਤੋ ਕਿਤਨੇ ਹੀ ਬੇਸ਼ੁਮਾਰ ਪੁਰਸ਼ ਹੈਂ॥ ਔਰ ਐਸੇ ਉਤਮ ਪੁਰਸ਼ ਇਸ ਸੰਸਾਰ ਵਿਖੇ ਵਿਰਲੇ ਹੀ ਨਦਰੀ ਆਤੇ ਹੈਂ। ਜੋ ਜੋਤੀ ਜੋਤਿ ਮਿਲਾਏ ਕਰਕੇ ਤਤ ਜੋਗ ਕੇ ਜੁੜਨੇ ਕੀ ਬਿਧੀ ਕੋ ਜਾਣਤੇ ਹੈਂ॥ ਅਥਵਾ ਤਤ ਦਰਸ਼ੀ ਵਿਰਲੇ ਹੀ ਸੇਵਕ ਜਨ ਪੁਰਸ਼ ਇਸ ਸੰਸਾਰ ਵਿਖੇ ਹੋਤੇ ਹੈਂ॥

ਰਾਗ ਕਾਨੜਾ ਮ: ੫ ॥ *(ਅੰਗ ੧੨੯੯/੬)*

**ਕਹਨ ਕਹਾਵਨ ਸਗਲ ਜੰਜਾਰ॥ ਨਾਨਕ ਦਾਸ ਸਚੁ ਕਰਣੀ ਸਾਰ॥ ੪॥**

***ਅਰਥ***— ਬ੍ਰਹਮ ਲਾਲ ਕੇ ਦੇਖੇ ਬਿਨਾਂ ਬਾਹਰ ਮੁਖੀ ਸਰੋਦੀ ਗਿਆਨ ਕਾ ਕਹਿਣਾਂ ਕਹਾਵਣਾ ਸਭੀ ਜੰਜਾਲ ਰੂਪ ਹੀ ਹੈ॥ ਅਥਵਾ ਹਉਮੈ ਰੂਪੀ ਬੰਧਨਾ ਕੋ ਪ੍ਰਗਟ ਕਰਨੇ ਵਾਲਾ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਜੋ ਜੋਤੀ ਜੋਤਿ ਮਿਲਾਣੇ ਵਾਲੀ ਸਚੀ ਜੁਗਤਿ ਕੀ ਹਭਿਆਸ ਕਰਨੀ ਹੈ ਸੋ ਯੇਹੀ ਸਭਿ ਸੇ ਸਾਰ ਸ੍ਰਿਸ਼ਟ ਰੂਪ ਹੈ।

ਸਲੋਕ ਕਬੀਰ ਜੀ॥ *(ਅੰਗ ੧੩੭੦/੧੮)*

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥ ੧੨੧॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ। ਉਸ ਬ੍ਰਹਮ ਲਾਲ ਕੇ ਪ੍ਰਕਾਸ਼ ਰੂਪੀ ਚਰਨ ਕਮਲੋਂ ਕੋ ਹਿਰਦੇ ਵਿਖੇ ਧਾਰਨ ਕਰਨੇ ਕੀ ਖੁਸ਼ੀ ਕਾਮਹਾਂ ਰਸ ਕਿਸਕੇ ਸਦਰਸ਼ ਕਰਕੇ ਕਹੀਐ ਜੋ ਐਸਾ ਹੈ॥ ਤਾਂਤੇ ਕਹਿਣੇ ਸੁਣਨੇ ਕੀ ਸੋਭਾ ਨਹੀਂ ਬਣ ਸਕਤੀ॥ ਜੋ ਬ੍ਰਹਮ ਲਾਲ ਕੇ ਦਰਸ਼ਨ ਕੋ ਦੇਖੇਗਾ ਸੋ ਵੋਹੀ ਪੁਰਸ਼ ਪਰਮਾਣੀਕ ਹੋਵੇਗਾ। ਅਥਵਾ ਵੋਹੀ ਬ੍ਰਹਮ ਰਸ ਕੋ ਜਾਣੇਗਾ ਜੋ ਦੇਖੇਗਾ॥

(ਸਿਖੋਵਾਚ) ਹੇ ਮੇਰੇ ਕ੍ਰਿਪਾਲੂ ਪਰਮ ਪਿਤਾ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਹਰਿ ਕੋ ਨਾਂ ਦੇਖਣੇ ਵਾਲੇ ਸੁਣੀਅਰ ਪੁਰਸ਼ੋਂ ਕਾ ਬ੍ਰਿਤਾਂਤ ਗੁਰਬਾਣੀ ਕੇ ਪਰਮਾਣੋ ਦੁਆਰੇ ਸੁਣਿਆ ਹੈ। ਇਸ ਕੇ ਆਗੇ ਏਕ ਔਰ ਮੇਰਾ ਸੰਸ਼ਾ ਹੈ ਤਿਸ ਕੋ ਸੁਣੀਐ ਜੀ। ਇਸ ਸੰਸਾਰ ਵਿਖੇ ਬੜੇ ਪੁਰਾਚੀਨ ਚਾਰੋਂ ਬੇਦ ਵਾ ਖਟ ਸ਼ਾਸਤ੍ਰ ਔਰ ਸਤਾਈ ਸਿੰਮ੍ਰਤੀਓ ਕੇ ਸਹਤ ਅਠਾਰਾਂ ਪੁਰਾਣ ਜੋ ਇਸਥਿਤ ਹੈਂ। ਇਨ ਸਭ ਗ੍ਰੰਥੋਂ ਕੇ ਕਰਤਿਓ ਕੋ ਅਥਵਾ ਆਗੇ ਉਨਕੇ ਬਕਤਿਓ ਕੋ ਬ੍ਰਹਮ ਲਾਲ ਕੀ ਰੂਪਕ ਹਸਤੀ ਕਾ ਪ੍ਰਤਖ ਦਰਸ਼ਨ ਹੂਆ ਹੈ ਯਾਕੇ ਨਹੀਂ ਔਰ ਉਨ ਗ੍ਰੰਥੋ ਵਿਖੇ ਬ੍ਰਹਮ ਰੂਪ ਦੇਖਣੇ ਕੀ ਜੁਗਤ ਲਿਖੀ ਹੈ ਯਾ ਨਹੀਂ ਇਸਕਾ ਉਤਰ ਮੇਰੇ ਪ੍ਰਤੀ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ॥) ਹੇ ਸਿਧਾਂਤੁ ਪਦ ਕੇ ਹਿਦਕਾਰੀ ਉਜਲ ਬੁਧਿ ਸਿਖ ਇਨ ਚਾਰੋਂ ਹੀ ਬੇਦੋਂ ਔਰ ਖਟ ਸ਼ਾਸਤਰੋਂ ਵਾ ਸਤਾਈ ਸਿਮ੍ਰਤੀਓਂ ਵਾ ਅਠਾਰਾਂ ਪੁਰਾਣੋਂ ਕੇ ਵਿਖੇ ਬ੍ਰਹਮ ਰੂਪ ਦੇਖਣੇ ਕੀ ਜੁਗਤੀ ਕਹੀਂ ਨਹੀਂ ਲਿਖੀ। ਔਰ ਨ ਇਨ ਗ੍ਰੰਥੋਂ ਕੇ ਰਚਨੇ ਵਾਲੇ ਕਰਤਿਓਂ ਕੋ ਅਥਵਾ ਇਨ ਕੇ ਪੜਨੇ ਵਾਲੇ ਬਕਤਿਓਂ ਕੋ ਉਸ ਨਿਰਗੁਣੀ ਚੈਤਨ ਬ੍ਰਹਮ ਲਾਲ ਕਾ ਪ੍ਰਦਖ ਹਸਤਾਮਲ ਕੀ ਨਿਆਈਂ ਦਰਸ਼ਨ ਨਹੀਂ ਹੂਆ॥ ਔਰ ਨਾ ਕਿਸੀ ਰਿਖੀ ਮੁਨੀ ਨੇ ਬ੍ਰਹਮ ਕੇ ਰੂਪ ਰੰਗ ਦੀ ਹਸਤੀ ਕਾ ਨਿਸ਼ਾਨ ਕਹੀਂ ਬਰਨਨ ਕੀਆ ਹੈ॥ ਕੇਵਲ ਏਕ ਉਕਤੀਓਂ ਜੁਗਤੀਓਂ ਕੇ ਦ੍ਰਿਸ਼ਟਾਂਤ ਪ੍ਰਮਾਣੋਂ ਕਾ ਸਰੋਦੀ ਗਿਆਨ ਕਥਨ ਕੀਆ ਹੈ। ਯਾਂ ਬਿਵਹਾਰਕ ਕਰਮ ਕਾਂਡ ਬਹੁਤ ਬਰਨਨ ਕਰਾ ਹੈ॥ ਨਤਾਰਵਾਂ ਸਰੂਪ ਦੇਖਣੇ ਕਾ ਭੇਦ ਨਾ ਕਿਸੀ ਦੇਖਾ ਔਰ ਨ ਕਹੀਂ ਲਿਖਾ ਹੈ॥ ਹੇ ਸਿਖ ਅਬ ਤੁਝ ਕੋ ਬੇਦੋਂ ਸ਼ਾਸਤਰੋਂ ਕਾ ਭੇਦ ਔਰ ਉਨ ਕੇ ਪੜ੍ਹਨੇ ਵਾਲਿਓਂ ਕਾ ਭੇਦ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਪ੍ਰਗਟ ਕਰਕੇ ਕਹਤੇ ਹੈਂ ਤੁਮ ਸਵਾਧਾਨ ਹੋਏ ਕਰਕੇ ਸ੍ਰਵਣ ਕਰੋ॥

ਗਉੜੀ ਮਹਲਾ ੧ ॥ *(ਅੰਗ ੧੫੪/੧੧)*

**ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥ ਚਾਰੇ ਬੇਦ ਕਥਹਿ ਆਕਾਰੁ॥**
**ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥੧॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਜਨਮ ਮਰਨ ਕੇ ਭਵ ਸਾਗਰਸੇ ਪਾਰ ਉਤਾਰਨੇ ਕੋ ਸ਼ੁਭ ਗੁਣੋਂ ਕੇ ਹਿਤਕਾਰੀ ਸਾਧਨ ਪ੍ਰਗਟ ਕਰਨੇ ਵਾਸਤੇ ਬੇਦੋਂ ਨੇ ਸਰਗੁਣੀ ਅਕਾਰ ਕੀ ਪੂਜਾ ਕਰਨੀ ਕਥਨ ਕਰੀ ਹੈ। ਔਰ ਨਿਰਗੁਣ ਸਰੂਪ ਕੀ ਉਪਾਸ਼ਨਾ ਕੋ ਤਿਆਗ ਕਰਕੇ ਤੀਨ ਗੁਣੋਂ ਕੀ ਪਰਵਿਰਤੀ ਕਾ ਹੀ ਵਖਿਆਨ ਉਚਾਰਨ ਕੀਆ ਹੈ। ਤ੍ਰੈਗੁਣ ਅਤੀਤ ਜੋ ਪ੍ਰਕਾਸ਼ ਰੂਪੀ ਤੁਰੀਯਾ ਪਦ ਕਾ ਅਕ੍ਰਿਤਮ ਗੁਣ ਹੈ ਸੋ ਜੋਤੀ ਜੋਤਿ ਮਿਲਾਣੈ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੋਂ

ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਪ੍ਰਾਪਤ ਕਰੋ॥

ਰਾਗ ਗਉੜੀ ਕਬੀਰ ਜੀ॥ *(ਅੰਗ ੩੨੯/੬)*

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥ ੧॥**
**ਆਪਨ ਨਗਰੁ ਆਪ ਤੇ ਬਾਧਿਆ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ॥੧॥ਰਹਾਉ॥**
**ਕਟੀ ਨ ਕਟੈ ਤੂਟਿ ਨਹ ਜਾਈ॥ ਸਾ ਸਾਪਨਿ ਹੋਇ ਜਗ ਕਉ ਖਾਈ॥੨॥**
**ਹਮ ਦੇਖਤ ਜਿਨਿ ਸਭੁ ਜਗੁ ਲੂਟਿਆ॥ਕਹੁ ਕਬੀਰ ਮੈ ਰਾਮ ਕਹਿ ਛੂਟਿਆ॥੩॥**

***ਅਰਥ***— ਸ੍ਰੀ ਕਬੀਰ ਜੀ ਬੇਦੋ ਔਰ ਸਿੰਮ੍ਰਤੀਓ ਕੀ ਕਰਤੂਤ ਕੇ ਪਰਥਾਂਏ ਸ਼ਬਦ ਉਚਾਰਨ ਕਰੇ ਹੈਂ। ਮਾਇਆ ਮਾਈ ਕੇ ਪਰਵਿਰਤੀ ਕਾਨੂਨ ਜਾਹਿਰ ਕਰਨੇ ਵਾਲੇ ਜੋ ਪਰਧਾਂਨੀ ਚਾਰੋਂ ਬੇਦ ਹੈਂ ਸੋ ਉਨਕੀ ਅੰਗੀ ਅੰਨਸੂ ਸਤਾਈ ਸਿੰਮ੍ਰਤੀਆਂ ਜੋ ਪੁਤਰੀਆਂ ਹੈਂ। ਯੇਹ ਸਭੀ ਮਿਲ ਕਰਕੇ ਜਗਤ ਕੋ ਬਾਂਧਨੇ ਕੇ ਵਾਸਤੇ ਸ਼ੁਭ ਅਸ਼ੁਭ ਕਰਮ ਕਾਂਡੋਂ ਕੀ ਸੰਗਲੀਆ ਔਰ ਰਸੇ ਜਿਊੜੀਆਂ ਕੀ ਫਾਸੀਆਂ ਲੈ ਕਰਕੇ ਸੰਸਾਰ ਵਿਖੇ ਆਈ ਹੈਂ। ਫਿਰ ਤਿਨਹੁ ਨੇ ਇਸ ਆਪਣੇ ਜਗਤ ਰੂਪੀ ਨਗਰ ਕੋ ਆਪੇ ਹੀ ਕਰਮ ਭਰਮ ਵਿਖੇ ਡਾਲ ਕਰਕੇ ਬਾਂਧਨਾ ਕੀਆ ਹੈ। ਔਰ ਮੋਹ ਮਮਤਾ ਕੀ ਫਾਸੀ ਕੋ ਪਾਏ ਕਰਕੇ ਕਾਲ ਕੇ ਬਾਣ ਦੁਆਰੇ ਧਨ ਕੀਆ ਹੈ। ਔਰ ਐਸੀ ਪਾਪ ਪੁੰਨੋਂ ਕੀ ਜਨਮ ਮਰਨ ਵਿਖੇ ਭਰਮਾਣੇ ਵਾਲੀ ਫਾਸੀਆ ਡਾਲੀ ਹੁਈ ਹੈਂ। ਜੋ ਕਾਟਣੇ ਸੇ ਕਟੀ ਨਹੀਂ ਜਾਤੀ ਔਰ ਤੋੜਨੇ ਸੇ ਟੂਟਤੀ ਨਹੀਂ ਹੈ। ਸਿੰਮ੍ਰਤੀਓ ਕਾ ਕਰਮ ਕਾਂਡੀ ਉਪਦੇਸ਼ ਰੂਪੀ ਜੋ ਫਾਸੀਓਂ ਕਾ ਮਹਾਂ ਜਾਲ ਹੈ। ਸੋ ਤੁਮ ਸਮਝੋ ਸਰਪ ਰੂਪ ਹੋਏ ਕਰਕੇ ਹੀ ਜਗਤ ਕੇ ਖਾਏ ਰਹੇ ਹੈਂ। ਸ਼ਬਦ ਵਕਤਾ ਜੀ ਉਚਾਰਨ ਕਰੇ ਹੈਂ। ਹਮਾਰੇ ਦੇਖਦਿਆਂ ਦੇਖਦਿਆਂ ਹੀ ਸਭ ਜਗਤ ਕਾ ਮਾਨਸ ਜਨਮ ਰੂਪੀ ਅਮੋਲਕ ਧਨ ਲੂਟਿਆ ਗਿਆ ਹੈ। ਸ੍ਰੀ ਕਬੀਰ ਜੀ ਕਹਿ ਹੈਂ ਹਮ ਤੋ ਪ੍ਰਕਾਸ਼ ਰੂਪੀ ਰਾਮ ਨਾਮ ਕੇ ਉਚਾਰਨ ਕਰਕੇ ਇਨ ਤ੍ਰੈਗੁਣੀ ਬੇਦ ਫਾਸੀਓ ਸੇ ਛੂਟਾ ਹੂੰ॥

ਆਸਾ ਰਾਗੁ ਮਹਲਾ ੧॥ *(ਅੰਗ ੩੫੫/੮)*

**ਅਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥**
**ਅਸਟ ਦਸੀ ਚਹੁ ਭੇਦੁ ਨ ਪਾਇਆ॥ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥੫॥**

***ਅਰਥ***— ਬਾਹਰ ਮੁਖੀ ਤ੍ਰੈਗੁਣੀ ਕਰਮ ਕਾਂਡੋ ਕੇ ਸ੍ਰਿਸ਼ਟ ਅਚਾਰੀ ਕਰਤਬ ਕਰਨੇ ਕਰਕੇ ਭੀ ਇਸ ਮਨ ਕੀ ਫੁਰਨਾ ਬ੍ਰਿਤੁ ਨਹੀ ਜਿਤੀ ਜਾਤੀ। ਔਰ ਅਨੇਕ ਪ੍ਰਕਾਰੀ ਕ੍ਰਿਤਮ

ਪੁਸਤਕੋਂ ਕੇ ਪਾਠ ਪੜਨੇ ਕਰਕੇ ਭੀ ਉਸ ਬ੍ਰਹਮ ਲਾਲ ਕੇ ਰੂਪ ਦੇਖਣੇ ਵਾਲੀ ਜੁਗਤ ਭੇਦ ਕੀ ਕੀਮਤ ਨਹੀਂ ਪਾਈ ਜਾਤੀ। ਅਠਾਰਾਂ ਪੁਰਾਣ ਔਰ ਚਹੁ ਬੇਦੋ ਨੇ ਭੀ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਵਾਲਾ ਭੇਦ ਨਹੀਂ ਪਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਸੋ ਨਿਰਗੁਣੀ ਬ੍ਰਹਮ ਲਾਲ ਕਾ ਸਰੂਪ ਹਮਾਰੇ ਪ੍ਰਕਾਸ਼ ਰੂਪੀ ਸਤਿਗੁਰੋਂ ਕੇ ਪ੍ਰਗਟ ਕਰਕੇ ਦਿਖਾਏ ਦੀਆ ਹੈ॥

ਰਾਮਕਲੀ ਮਹਲਾ ੩ ਅਨੰਦੁ॥ *(ਅੰਗ ੯੨੦/੧੫)*

**ਸਿੰਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥**
**ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥**
**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥**
**ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**
**ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥**

*ਅਰਥ—* ਸ੍ਰੀ ਗੁਰੂ ਜੀ ਕਹਿ ਹੈਂ। ਬੇਦੋਂ ਕੀ ਸਤਾਈ ਸਿੰਮ੍ਰਤੀਆਂ ਔਰ ਛੇ ਸ਼ਾਸਤ੍ਰ ਪਾਪ ਪੁੰਨੋਂ ਕੇ ਕਰਮ ਵਿਚਾਰ ਕਾ ਹੀ ਉਪਦੇਸ਼ ਕਰ ਰਹੇ ਹੈਂ। ਔਰ ਤਤ ਵਸਤੂ ਬ੍ਰਹਮ ਰੂਪ ਕੇ ਦੇਖਣੇ ਵਾਲਾ ਭੇਦ ਸਾਰ ਕਾ ਸਿਧਾਂਤ ਨਹੀਂ ਜਾਨਤੇ। ਕਿਸ ਵਾਸਤੇ ਇਨਹੁ ਨੇ ਤਤ ਬ੍ਰਹਮ ਕਾ ਸਾਰ ਭੇਦ ਨਹੀਂ ਜਾਣਿਆ ਜੋ ਯੇਹ ਬ੍ਰਹਮ ਦਰਸ਼ੀ ਗੁਰ ਉਪਦੇਸ਼ ਸੇ ਖਾਲੀ ਹੀ ਪੜੇ ਰਹੇ ਹੈਂ॥ ਔਰ ਤ੍ਰੈਗੁਣੀ ਕਰਮ ਵਾਸਨੋਂ ਕੇ ਭਰਮ ਵਿਖੇ ਹੀ ਸਭੀ ਸੰਸਾਰ ਸੋਇਆ ਹੂਆ ਹੈ। ਇਨ ਜੀਵੋਂ ਕੋ ਪ੍ਰਵਿਰਤੀ ਕਰਮ ਵਿਖੇ ਸੁਤਿਆਂ ਹੋਇਆਂ ਹੀ ਸਭੀ ਅਵਸਥਾ ਕੀ ਰਾਤ੍ਰ ਗੁਜਾਰ ਜਾਤੀ ਹੈ। ਬ੍ਰਹਮ ਦਰਸ਼ੀ ਗੁਰਉਪਦੇਸ਼ ਕੀ ਕ੍ਰਿਪਾ ਦੁਆਰੇ ਵੋਹੀ ਪੁਰਸ਼ ਆਪਣੇ ਨਿਜ ਸਰੂਪ ਕੀ ਜਾਗ੍ਰਤ ਵਿਖੇ ਜਾਗਹਿਗੇ ਜਿਨਹੁ ਕੇ ਮਨ ਵਿਖੇ ਪ੍ਰਕਾਸ਼ ਰੂਪੀ ਹੀਰਾ ਲਾਲ ਹਰਿ ਜੀ ਬਸੇ ਹੈ। ਔਰ ਵੋਹੀ ਫਿਰ ਉਪਦੇਸ਼ ਰੂਪੀ ਅੰਮ੍ਰਿਤ ਬਾਣੀ ਕੇ ਉਪਕਾਰ ਵਾਸਤੇ ਬੋਲਣਾ ਕਰਤੇ ਹੈਂ। ਤੀਸਰੇ ਨਾਨਕ ਦੇਵ ਜੀ ਕਹਿ ਹੈਂ। ਸੋਈ ਪੁਰਸ਼ ਬ੍ਰਹਮ ਤਤ ਕਾ ਸਰੂਪ ਪਾਵੇ ਹੈ। ਜਿਨਹੁ ਕੀ ਹਰਿ ਰੋਜ ਹੀ ਰਾਤ ਦਿਨੈ ਜੋਤੀ ਜੋਤਿ ਮਿਲਾਣੇ ਵਾਲੀ ਸਮਾਧ ਰੂਪ ਲਿਵ ਲਾਗੀ ਹੈ॥ ਵੋਹੀ ਫਿਰ ਆਤਮ ਸਰੂਪ ਕੀ ਗਿਆਨ ਜਾਗ੍ਰਿਤਿ ਵਿਖੇ ਜਾਗ ਕਰਕੇ ਅਵਸਥਾ ਰੂਪੀ ਰਾਤ੍ਰਿ ਕੋ ਬਿਤਾਵਣਾ ਕਰੇ ਹੈਂ॥

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੨੧/੧੬)*

**ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥**
**ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ॥ ੬॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਉਸ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਵਾਲਾ ਭੇਦ ਚਾਰੋਂ ਬੇਦੋਂ ਔਰ ਚਾਰੋਂ ਕਤਾਬੋਂ ਵਿਖੇ ਨਹੀਂ ਪਾਇਆ ਜਾਤਾ। ਅਥਵਾ ਇਨ ਕੇ ਕਰਤਿਓਂ ਨੇ ਭੇਦ ਨਹੀਂ ਜਾਣਿਆਂ। ਉਸ ਨਿਰਗੁਣ ਚੈਤੰਨ ਸੁਤੇ ਪ੍ਰਕਾਸ਼ੀ ਬ੍ਰਹਮ ਲਾਲ ਕਾ ਨ ਕੋਈ ਮਾਤਾ ਪਿਤਾ ਔਰ ਪੁੱਤਰ ਭ੍ਰਾਤ ਹੈ। ਅਨੇਕੋ ਹੀ ਸ੍ਰਿਸ਼ਟੀਓ ਕੇ ਸਮੂਹ ਪ੍ਰਬਤੋਂ ਕੋ ਉਪਜਾਏ ਕਰਕੇ ਫਿਰ ਅਖ ਫੋਰ ਵਿਖੇ ਸੁਮਾਏ ਲੇਤਾ ਹੈ। ਉਸ ਅਲਖ ਪ੍ਰਮਾਤਮਾ ਕੇ ਰੂਪ ਦੇਖਣੇ ਵਾਲੀ ਲਖਤਾ ਕਾ ਭੇਦ ਇਨ ਕ੍ਰਿਤਮ ਜੀਵੋਂ ਸੇ ਪਾਇਆ ਨਹੀਂ ਜਾਤਾ॥

ਰਾਗ ਮਾਰੂ ਮਹਲਾ ੧ ॥ *(ਅੰਗ ੧੦੨੨/੮)*

**ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ ਬੇਦ ਪੁਰਾਣੀ॥**
**ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨਾ ਕਾਈ ਹੇ॥ ੧੫॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਉਸ ਬ੍ਰਹਮ ਲਾਲ ਕੀ ਸਚੀ ਅਨਭਵੀ ਪ੍ਰਕਾਸ਼ ਰੂਪੀ ਯਸ ਕੀਰਤੀ ਸਿਫਤ ਔਰ ਅਨਾਹਦ ਸ਼ਬਦ ਕੀ ਨਿਹਅਖਰੀ ਸਚੀ ਅੰਮ੍ਰਿਤ ਬਾਣੀ ਇਨ ਦੋਨੋਂ ਕੇ ਜਾਨਣੇ ਵਾਲਾ ਭੇਦ ਹੋਰਨਾ ਬੇਦਾਂ ਪੁਰਾਣਾਂ ਕੀ ਕ੍ਰਿਤਿ ਵਿਖੇ ਨਦਰੀ ਨਹੀ ਆਤਾ। ਪ੍ਰਕਾਸ਼ ਰੂਪੀ ਲਾਲ ਨਾਮ ਕੀ ਜੋਤਿ ਮੰਤ੍ਰੀ ਸਚੀ ਰਕਮ ਕੀ ਰਾਸ ਮੇਰੇ ਹਿਰਦੇ ਕੇ ਖਜਾਨੇ ਵਿਖੇ ਇਸਥਿਤ ਰੂਪ ਹੈ। ਇਸ ਉਤਸ਼ਾਹ ਕੀ ਖੁਸ਼ੀ ਕਰਕੇ ਹਰਿ ਕੇ ਗੁਣਾਵਾਦ ਗਾਇਣ ਕਰਤਾ ਹੂੰ ਹੇ ਆਨੰਤ ਸ਼ਕਤਿ ਅਕਾਲ ਲਾਲ ਜੀ ਮੁਝੇ ਤੇਰੀ ਸ਼ਰਨ ਸੇ ਬਿਨਾਂ ਔਰ ਕਿਸੀ ਕਾ ਆਸਰਾ ਮਦਦ ਨਹੀਂ ਹੈ॥

ਰਾਗ ਮਾਰੂ ਸੋਲਾ ਮ: ੩ ॥ *(ਅੰਗ ੧੦੫੦/੩)*

**ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥**
**ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ॥ ੧੫॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਯੇਹ ਜੋ ਰਿਗਵੇਦ ਔਰ ਯਜੁਰ ਵੇਦ ਔਰ ਸ਼ਾਮ ਵੇਦ ਵਾ ਅਥਰਵਣ ਵੇਦ ਹੈਂ ਸੋ ਇਨ ਚਾਰੋਂ ਬੇਦੋਂ ਨੇ ਤ੍ਰੈਗੁਣੋਂ ਕਾ ਝਗੜਾ ਵਾਦ ਹੀ ਉਚਾਰਨ ਕੀਆ ਹੈ। ਇਨ ਬੇਦੋਂ ਕੇ ਉਪਦੇਸ਼ ਸੁਣਨੇ ਸੇ ਸ਼ਾਂਤ ਰੂਪੀ ਜਲ ਨਹੀਂ ਉਤਪਤ

ਹੋਤਾ ਔਰ ਨ ਦ੍ਰਿੜਿ ਵਿਸਵਾਸ਼ ਹੋਏ ਕਰਕੇ ਅੰਦਰੋਂ ਚਿਤ ਹੀ ਭਿਜਤਾ ਹੈ। ਔਰ ਨ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੀ ਪਛਾਨ ਕਰਵਾਵੇ ਹੈਂ। ਅਥਵਾ ਯੇਹ ਬੇਦੋਂ ਕਾ ਗਿਆਨ ਕਿਆ ਜਨਾਵੇ ਹੈ। ਪਾਪ ਪੁੰਨ ਕਾ ਕਰਮ ਕਰਨਾ ਹੀ ਦ੍ਰਿੜਾਵੇ ਹੈ। ਔਰ ਇਨ ਪਾਪ ਪੁਨਹੁ ਕੀ ਵੇਦ ਕ੍ਰਿਤ ਸੇ ਨਿਆਰੇ ਜੋ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਹੈਂ ਤਿਨਹੁ ਨੇ ਹੀ ਜੋਤੀ ਜੋਤਿ ਮਿਲਾਣੇ ਵਾਲਾ ਪ੍ਰਕਾਸ਼ ਰੂਪੀ ਨਾਮ ਅੰਮ੍ਰਿਤ ਪੀਵਣਾ ਕੀਆ ਹੈ॥

ਮਲਾਰ ਮਹਲਾ ੩ ॥ *(ਅੰਗ ੧੨੭੬/੧੩)*

**ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ॥**
**ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ॥**
**ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ॥ ੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਸੇ ਖਾਲੀ ਜੋ ਬੇਦੋਂ ਕੀ ਬਾਣੀ ਹੈ। ਸੋ ਰਜੋ ਤਮੋ ਸਤੋ ਤ੍ਰੈਗੁਣੋ ਕੇ ਵਰਤਾਰੇ ਕਾ ਬੀਚਾਰ ਹੀ ਸਭ ਜਗਤ ਵਿਖੇ ਵਰਤਾਏ ਰਹੀ ਹੈ। ਅਥਵਾ ਯੇਹ ਸਭੀ ਜਗਤ ਹੀ ਤ੍ਰੈਗੁਣੀ ਬੇਦੋਂ ਕੀ ਬਾਣੀ ਕਾ ਬੀਚਾਰ ਵਰਤ ਰਿਆ ਹੈ। ਔਰ ਪ੍ਰਕਾਸ਼ ਰੂਪੀ ਲਾਲ ਨਾਮ ਕੇ ਦੇਖੇ ਜਪੇ ਬਿਨਾਂ ਇਨ ਸਭੀ ਜੀਵਹੁ ਕੋ ਯਮ ਡੰਡ ਕੀ ਤਾੜਨਾਂ ਹੋਵੇਗੀ ਫਿਰ ਬਾਰੰਬਾਰ ਜਨਮ ਮਰਨ ਵਿਖੇ ਭਰਮੈਗੇ। ਜੋ ਯੁਗਿਆਸੀ ਪੁਰਸ਼ ਬ੍ਰਹਮ ਦਰਸ਼ੀ ਸਤਿਗੁਰੋਂ ਕੋ ਮਿਲੇਗਾ। ਸੋ ਵਾਸ਼ਨੋਂ ਸੇ ਮੁਕਤ ਹੋਏ ਕਰਕੇ ਅਨੰਤ ਪ੍ਰਕਾਸ਼ੀ ਸਚ ਖੰਡੀ ਮੋਖ ਦੁਆਰ ਕੇ ਦਰਬਾਰ ਕੋ ਪਾਵੇਗਾ॥

(ਸਿਖੋ ਵਾਚ) ਹੇ ਸਤਿਗੁਰੋ ਬੇਦ ਸ਼ਾਸਤ੍ਰੋਂ ਕਾ ਬ੍ਰਿਤਾਂਤ ਤੋ ਮੈ ਨ ਜਾਨਿਓਂ ਹੈ॥ ਅਬ ਇਨਕੇ ਪੜ੍ਹਨੇ ਵਾਲਿਓਂ ਕਾ ਹਾਲ ਭੀ ਕਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ॥) ਹੇ ਸਿਖ ਅਬ ਪੜ੍ਹਨੇ ਵਾਲਿਓ ਕਾ ਬ੍ਰਿਤਾਂਤ ਭੀ ਤੇਰੇ ਤਾਂਈ ਕਹਿਤੇ ਹੈਂ ਤੁਮ ਗੁਣੋਂ॥

ਰਾਗੁ ਮਾਝ ਮ: ੩ ॥ *(ਅੰਗ ੧੧੪/੩)*

**ਸਿਮ੍ਰਿਤਿ ਸਾਸਤ ਬੇਦ ਵਖਾਣੈ॥ ਭਰਮੇ ਭੂਲਾ ਤਤੁ ਨ ਜਾਣੈ॥**
**ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ॥ ੭॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਸੇ ਖਾਲੀ ਪੰਡਤ ਪੁਰਸ਼ ਸਤਾਈ ਸਿੰਮ੍ਰਤੀਓਂ ਕਾ ਔਰ ਛੇ ਸਾਸਤ੍ਰੋਂ ਕਾ ਵਾ ਚਾਰੋਂ ਬੇਦੋਂ ਕਾ ਪੜ੍ਹਨਾ ਕਰਕੇ

ਉਪਦੇਸ਼ ਉਚਾਰਨ ਕਰੇ ਹੈਂ। ਔਰ ਇਨ ਕੀ ਤ੍ਰੈਗੁਣੀ ਕਰਮ ਕ੍ਰਿਤ ਕੇ ਭਰਮ ਵਿਖੇ ਭੂਲਾ ਹੂਆ ਆਪਣੇ ਨਿਜ ਸਰੂਪੀ ਆਤਮ ਤਤੁ ਕੋ ਨਹੀਂ ਦੇਖਣਾ ਜਾਣਤਾ। ਪਰੰਤੂ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਉਪਦੇਸ਼ਕ ਸੇਵਾ ਕੀਏ ਬਿਨਾ ਸੁਖ ਕੋ ਨਹੀਂ ਪ੍ਰਾਪਤ ਹੋਵੇ ਹੈ॥ ਔਰ ਹਮੇਸ਼ਾਂ ਹੀ ਜਨਮ ਮਰਨ ਵਿਖੇ ਦੁਖੋਂ ਕੇ ਮਹਾਂ ਦੁਖ ਹੀ ਪਾਪ ਕੁਮਾਣੇ ਕਰੇ ਹੈ॥

ਰਾਗੁ ਮਾਝ ਕੀ ਵਾਰ ਸਲੋਕ ਮ: ੧॥ *(ਅੰਗ ੧੪੮/੨)*

**ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥**
**ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥**
**ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥**
**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥ ੧੨॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਸੇ ਬਿਨਾਂ ਕਿਤਨੇ ਹੀ ਬੜੇ ਬੜੇ ਉਪਦੇਸ਼ ਕਰਨੇ ਵਾਲੇ ਵਖਿਆਨੀ ਚਤਰ ਲੋਕ ਇਸ ਸੰਸਾਰ ਸੇ ਚਲੇ ਗਏ ਹੈਂ॥ ਔਰ ਚਾਰੋਂ ਬੇਦੋਂ ਕੇ ਕਰਤੇ ਬਕਤੇ ਪੁਰਸ਼ ਭੀ ਉਪਦੇਸ਼ ਕਾ ਵਖਿਆਣ ਕਰਕੇ ਥਕਤ ਹੂਏ ਹੈਂ। ਪਰ ਤਬ ਭੀ ਬੇਦੋਂ ਨੇ ਹਰਿ ਕੇ ਦੇਖਣੇ ਕਾ ਅੰਤ ਹਸਾਬ ਨਹੀਂ ਪਾਇਆ॥ ਔਰ ਇਨ ਬੇਦੋਂ ਸਾਸਤ੍ਰੋਂ ਕੇ ਪਾਠ ਪੜਨੇ ਕਰਕੇ ਅਕਾਲ ਲਾਲ ਕਾ ਦਰਸ਼ਨੀ ਜੁਗਤ ਭੇਦ ਨਹੀਂ ਪ੍ਰਾਪਤ ਹੋਤਾ॥ ਜੋ ਗੁਰ ਉਪਦੇਸ਼ ਦੁਆਰੇ ਬੂਝੇਗਾ ਸੋ ਵੋਹੀ ਪਾਰਬ੍ਰਹਮ ਕੋ ਪਾਵੇਗਾ॥ ਔਰ ਖਟ ਦਰਸ਼ਨ ਕੇ ਭੇਖ ਧਾਰੀ ਪੁਰਸ਼ੋਂ ਮੇ ਸੇ ਕਿਸੀ ਵਿਰਲੈ ਗੁਰਮੁਖ ਪੁਰਸ਼ ਨੇ ਹੀ ਸਚਿ ਸਰੂਪ ਵਿਖੇ ਸਮਾਵਣਾ ਕੀਆ ਹੈ॥

ਰਾਗ ਆਸਾ ਮਹਲਾ ੩॥ *(ਅੰਗ ੪੨੩/੫)*

**ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥**
**ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥ ੬॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਉਸ ਕੁਦਰਤ ਕਾਨੂਨ ਕੇ ਮਾਲਕ ਭਗਵਾਨ ਨੇ ਚਾਰੋਂ ਬੇਦੋਂ ਕਾ ਭਾਗ ਬ੍ਰਹਮਾ ਕੋ ਦੀਆ ਥਾ ਵੋਹ ਉਨ ਬੇਦੋਂ ਕੋ ਪੜ੍ਹ ਪੜ੍ਹ ਕਰਕੇ ਰਜੋਗੁਣੀ ਪਰਵਿਰਤੀ ਬੀਚਾਰ ਵਿਖੇ ਹੀ ਲੱਗ ਗਿਆ। ਔਰ ਉਸ ਅਕਾਲ ਲਾਲ ਕੇ ਜੋਤੀ ਜੋਤਿ ਮਿਲਾਣੇ ਵਾਲੇ ਸ਼ਬਦ ਹੁਕਮ ਕੋ ਵੋਹ ਬੀਚਾਰਾ ਬ੍ਰਹਮਾ ਨਾਂ ਬੂਝ ਸਕਿਆ ਉਸ ਆਪਣੇ ਕਰਤਾ ਕੇ ਹੁਕਮ ਕੋ ਨ ਸਮਝਨੇ ਕਰਕੇ ਫਿਰ ਵੋਹ ਬ੍ਰਹਮਾ ਅਨੇਕੋਂ ਹੀ ਨਰਕ ਸੁਵਰਗ ਕੇ

ਜਨਮੋਂ ਵਿਖੇ ਉਤਰਤਾ ਫਿਰਿਆ॥

ਰਾਗੁ ਆਸਾ ਮਹਲਾ ੫॥ *(ਅੰਗ ੩੮੧/੧੧)*

ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ॥ ੨॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹੇ ਪੰਡਤ ਜਨ ਪੁਰਸ਼ੋ ਪਹਿਲੇ ਆਪਣੇ ਮਨ ਕੋ ਪਰਬੋਧ ਗਿਆਨ ਦੇਇ ਕਰਕੇ ਫਿਰ ਪੀਛੇ ਅਵਰ ਦੂਸਰੇ ਪੁਰਸ਼ਾਂ ਕੇ ਉਪਦੇਸ਼ ਸੁਣਾਣੇ ਕਾ ਨਿਸਚਾ ਕਰਵਾਵਹੁ। ਪਹਿਲੇ ਉਪਦੇਸ਼ ਬਕਤਾ ਪੰਡਤਿ ਪੁਰਸ਼ ਆਪ ਭੀ ਪ੍ਰਕਾਸ਼ ਰੂਪੀ ਰਾਮ ਨਾਮ ਕੋ ਹਿਰਦੇ ਵਿਖੇ ਜਪਨਾ ਕਰੇ ਫਿਰ ਆਗੇ ਸਗਲ ਸੰਸਾਰ ਕੋ ਭੀ ਮੁਖਬਾਣੀ ਕਰਕੇ ਉਪਦੇਸ਼ ਸੁਣਾਵਣਾ ਕਰੇ॥

ਰਾਗ ਆਸਾ ਮਹਲਾ ੧॥ *(ਅੰਗ ੪੧੯/੨)*

ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ॥ ੪॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਪੰਡਿਤ ਪਾਧੇ ਔਰ ਜੋਤਸ਼ੀ ਨਿਤਾਪ੍ਰਤੀ ਹਰ ਰੋਜ਼ ਹੀ ਬੇਦ ਪੁਰਾਣਾਂ ਕੋ ਪੜਤੇ ਹੈਂ॥ ਔਰ ਆਪਣੇ ਹਿਰਦੇ ਅੰਦਰ ਜੋ ਨਾਮ ਰੂਪੀ ਜੋਤਿ ਆਤਮਾ ਵਸਤੂ ਹੈ ਤਿਸ ਕੋ ਨਹੀਂ ਪਛਾਣਤੇ॥ ਅਥਵਾ ਯੇਹ ਨਹੀ ਜਾਨਤੇ ਜੋ ਹਮਾਰੇ ਪਾਸ ਹੀ ਸਰੀਰ ਘਟਿ ਕੇ ਅੰਦਰ ਬ੍ਰਹਮ ਲਾਲ ਲੁਕਿਆ ਹੂਆ ਹੈ॥

ਰਾਗ ਆਸਾ ਮਹਲਾ ੧॥ *(ਅੰਗ ੪੬੭/੧੩)*

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥ ੧॥

***ਅਰਥ***—ਸ੍ਰੀ ਗੁਰੂ ਨਾਨਕ ਜੀ ਪੜਨਾ ਖੰਡਨ ਕਰਨੇ ਕੇ ਪ੍ਰਥਾਏ ਸ਼ਬਦ ਉਚਾਰਨ ਕਰੇ ਹੈਂ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਧਾਰਨ ਕੀਏ ਬਿਨਾ ਅਨੇਕੋ ਹੀ ਗ੍ਰੰਥ ਪੁਸਤਕੋ ਕੇ ਭਾਰ ਪੜਿ ਪੜਿ ਕਰਕੇ ਆਪਣੇ ਸਾਥ ਗਡੀਆਂ ਲਦ ਕੇ ਚਲੀਐ। ਔਰ ਅਨੇਕੋ ਹੀ ਗ੍ਰੰਥੋ ਕੋ

ਪੜਿ ਪੜਿ ਕਰਕੇ ਬੇੜੀਆਂ ਜਹਾਜ ਭਰ ਲੇਵੇ। ਔਰ ਅਨੇਕੋਂ ਹੀ ਕਤਾਬਾਂ ਕੋ ਪੜਿ ਪੜਿ ਕਰਕੇ ਖਾਤਿਓ ਕੇ ਖਾਤੇ ਹੀ ਪ੍ਰਿਥਵੀ ਪਰ ਗਡ ਲੇਵੇ। ਔਰ ਅਨੇਕਾਂ ਹੀ ਬਰਸੋ ਕੇ ਬਰਸਾਂ ਤਕ ਪੜਤਾ ਰਹੇ ਫਿਰ ਕਿਤਨਿਆਂ ਹੀ ਮਹੀਨਿਆਂ ਤਕ ਪੜਨਾ ਕਰੇ। ਅਥਵਾ ਸਾਰੀ ਅਵਸਥਾ ਕੇ ਸਰਬ ਸੁਵਾਸੋਂ ਵਾਲੇ ਅਖੀਰ ਅੰਤ ਤਕ ਭੀ ਪੜਤਾ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਸਰਬ ਸਿਧਾਂਤੋ ਕੀ ਸਾਰ ਰੂਪ ਤੋ ਇਕੋ ਹੀ ਗੱਲ ਸ੍ਰਿਸ਼ਟ ਹੈ ਜੋ ਸਰਬ ਪੜਨਿਓ ਕੋ ਤਿਆਗ ਕਰਕੇ ਇਕ ਬ੍ਰਹਮ ਲਾਲ ਕੋ ਹੀ ਜਪਹੁ ਔਰ ਦੇਖੋ। ਬ੍ਰਹਮ ਰੂਪ ਕੇ ਦੇਖੇ ਬਿਨਾਂ ਜੋ ਔਰ ਪੜਨਾ ਗੁੜਨਾ ਹੈ ਸੋ ਸਭੀ ਹਉਮੈ ਹੰਕਾਰ ਕਰਕੇ ਝਖਾਂ ਹੀ ਮਾਰ ਰਹੇ ਹੈਂ॥

ਰਾਗ ਆਸਾ ਕਬੀਰ ਜੀ॥ *(ਅੰਗ ੪੭੮/੭)*

**ਸਨਕ ਸਨੰਦ ਅੰਤੁ ਨਹੀ ਪਾਇਆ॥**
**ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥ ੧॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ। ਦੇਵ ਰਿਖ ਜੋ ਬ੍ਰਹਮਾ ਕੇ ਚਾਰੋਂ ਬੇਟੇ ਸੰਨਕ ਸਨੰਦਨ ਸਨਤਨ ਕੁਮਾਰ ਹੂਏ ਹੈਂ ਉਨਹੁ ਨੇ ਭੀ ਬ੍ਰਹਮ ਲਾਲ ਕੇ ਦੇਖਣੇ ਕਾ ਭੇਦ ਰੂਪੀ ਅੰਤ ਨਹੀਂ ਪਾਇਆ ਔਰ ਬ੍ਰਹਮਾਂ ਨੇ ਭੀ ਹਰਿ ਕੇ ਦੇਖੇ ਬਿਨਾ ਬੇਦਾਂ ਕੋ ਪੜ ਪੜ ਕਰਕੇ ਆਪਣਾ ਸਭੀ ਜਨਮ ਹੀ ਗੁਵਾਇਆ ਹੈ॥

ਸੋਰਠਿ ਕੀ ਵਾਰ॥ਸਲੋਕੁ ਮ: ੩॥ *(ਅੰਗ ੬੫੦/੧੧)*

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ॥**
**ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥**
**ਸੋ ਪੜਿਆਂ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ॥**
**ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥ ੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਸੇ ਬਿਨਾਂ ਬੇਦੋਂ ਸ਼ਾਸਤੋਂ ਕਾ ਜੋ ਪੜਨਾ ਵਿਚਾਰਨਾ ਹੈ। ਸੋ ਯੇਹ ਸਭੀ ਜਗਤ ਪ੍ਰਵਿਰਤੀ ਕੀ ਕਾਰ ਚਲਾਣੇ ਕਾ ਹੀ ਮਤਲਬ ਸਿਧ ਕਰਤੇ ਹੈਂ। ਕਿਉਂਕਿ ਪੜਨੇ ਵਾਲੇ ਲਾਲਚੀ ਪੁਰਸ਼ੋ ਕੇ ਮਨ ਅੰਦਰ ਤੋ ਮਾਇਆ ਰੂਪੀ ਲੋਭ ਤ੍ਰਿਸ਼ਨਾ ਕਾ ਵਿਕਾਰ ਲਗਾ ਹੂਆ ਹੈ। ਔਰ ਹਉਮੈ ਹੰਕਾਰ ਕੀ ਚਾੜ੍ਹੀ ਸੇ ਕਿਤਨੇ ਹੀ ਪੜ ਪੜ ਕਰਕੇ ਥਕਤ ਹੋਏ ਕਰ ਦੂਜੇ ਭਾਵ ਵਿਖੇ ਖੁਆਰ ਹੋਵੇ ਹੈਂ। ਸੋਈ ਪੜਿਆ ਹੂਆ ਪੰਡਤ ਪੁਰਸ਼ ਬਿਚਾਰ ਨੇਤ੍ਰੋਂ ਵਾਲਾ ਚਤ੍ਰ ਹੈ ਜਿਸਨੇ ਬ੍ਰਹਮ ਦਰਸ਼ੀ

ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਸੁਨਣੇ ਕਾ ਬੀਚਾਰ ਕਰ ਦੇਖਿਆ ਹੈ। ਫਿਰ ਉਸ ਗੁਰ ਉਪਦੇਸ਼ ਦੁਆਰੇ ਆਪਨੇ ਮਨ ਕੇ ਸਰੀਰ ਅੰਦਰੋਂ ਬ੍ਰਹਮ ਤਤੁ ਕਾ ਆਤਮ ਸਰੂਪ ਖੋਜ ਕਰਕੇ ਪ੍ਰਕਾਸ਼ ਰੂਪੀ ਸਚਖੰਡੀ ਮੋਖ ਦੁਆਰ ਕੋ ਪ੍ਰਾਪਤ ਹੋਵੇਗਾ॥

ਰਾਗ ਮਾਰੂ ਮਹਲਾ ੧ ॥ *(ਅੰਗ ੧੦੪੬/੫)*

**ਪੜਿ ਪੰਡਿਤੁ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥**
**ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ॥੫॥**

***ਅਰਥ***— ਸ੍ਰੀ ਗੁਰੂ ਜੀ ਕਹੇ ਹੈਂ। ਯੇਹ ਪੰਡਿਤ ਗਿਆਨੀ ਲੋਕ ਆਪ ਤੋ ਆਪਣੇ ਆਤਮ ਸਰੂਪ ਕੀ ਤਰਫੋਂ ਭੂਲੇ ਹੂਏ ਹੈਂ। ਔਰ ਆਗੇ ਦੂਸਰੇ ਪੁਰਸ਼ੋਂ ਕੋ ਗ੍ਰੰਥ ਸ਼ਾਸਿਤ੍ਰੋਂ ਕੀ ਕਥਾ ਪੜ੍ਹ ਕਰਕੇ ਸਮਝਾਵਤੇ ਫਿਰਤੇ ਹੈਂ। ਔਰ ਲੋਭ ਤ੍ਰਿਸ਼ਨਾਂ ਰੂਪੀ ਅਗਨੀ ਕਰਕੇ ਜੋ ਆਪਣਾ ਅੰਤਸ਼ਕਰਨੀ ਹਿਰਦਾ ਘਰ ਜਲ ਰਿਹਾ ਹੈ ਤਿਸ ਕੀ ਖਬਰ ਸਾਰ ਕਿਛੁ ਨਹੀਂ ਪਾਵਤੇ॥ ਐਸੇ ਪੜ੍ਹਨੇ ਵਾਲੇ ਕਥਾਂਨ ਕੀ ਪੰਡਿਤ ਪੁਰਸ਼ੋਂ ਕੋ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੇਵਾ ਕੀਏ ਬਿਨਾ ਪ੍ਰਕਾਸ਼ ਰੂਪੀ ਰਾਮ ਨਾਮ ਨਹੀਂ ਪ੍ਰਾਪਤ ਹੋਵੇ ਹੈ॥ ਅਥਵਾ ਕਿਤਨੇ ਹੀ ਪੰਡਤ ਲੋਕ ਪੜ੍ਹ ਕਰਕੇ ਥਕਤ ਹੂਏ ਹੈਂ ਪਰ ਸ਼ਾਂਨਤੀ ਕਿਸੀ ਕੋ ਪ੍ਰਾਪਤ ਨਹੀਂ ਹੂਈ॥

ਸਾਰੰਗ ਕੀ ਵਾਰ ਮ: ੩ ॥ *(ਅੰਗ ੧੨੪੬/੧੫)*

**ਮੂਰਖ ਅੰਧੇ ਤ੍ਰੈਗੁਣ ਸੇਵਹਿ ਮਾਇਆ ਕੈ ਬਿਉਹਾਰੀ॥**
**ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥**
**ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥**
**ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥੧॥**

***ਅਰਥ***— ਜੋਤੀ ਜੋਤਿ ਮਿਲਾਣੇ ਵਾਲੇ ਆਤਮ ਗਿਆਨ ਕੋ ਤਿਆਗ ਕਰਕੇ ਅੰਧੇ ਮੂਰਖ ਅਦਿਕ ਪੁਰਸ਼ ਮਾਇਆ ਬਿਵਹਾਰ ਕੇ ਲਾਲਚ ਵਾਸਤੇ ਤ੍ਰੈਗੁਣੀ ਕਰਮ ਕਾਂਡੋਂ ਕੀ ਸੇਵਣਾਂ ਉਪਾਸ਼ਨਾਂ ਕਰਤੇ ਹੈਂ। ਔਰ ਜਿਨਹੁ ਕੇ ਮਨ ਅੰਦਰ ਕਪਟ ਛਲ ਕਰਨੇ ਕੀ ਮਲਨ ਵਖੇਪਤਾ ਵਿਆਪੀ ਹੂਈ ਹੈ। ਸੋ ਆਪਣੇ ਪੇਟ ਭਰਨੇ ਕੇ ਲੀਏ ਗੁਆਰ ਪੁਰਸ਼ ਗ੍ਰਿਸਤੀਓਂ ਕੇ ਘਰ ਘਰ ਵਿਖੇ ਗ੍ਰੰਥ ਸ਼ਾਸਤ੍ਰੋਂ ਕੇ ਪਾਠ ਪੜਤੇ ਫਿਰਤੇ ਹੈਂ। ਔਰ ਜੋਤਿ ਸਰੂਪੀ ਤਤ ਵਿਚਾਰ ਕੋ ਨਹੀਂ ਪਛਾਣਤੇ। ਜੋ ਯੁਗਿਆਸੂ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ

ਸਤਿਗੁਰੋ ਕੀ ਤਨ ਮਨੀ ਸੇਵਾ ਕਰੇਗਾ ਵੋਹੀ ਬ੍ਰਹਮ ਅਨੰਦੀ ਪ੍ਰਕਾਸ਼ ਰੂਪੀ ਸੁਖ ਕੋ ਪਾਵੇਗਾ। ਅਥਵਾ ਪ੍ਰਕਾਸ਼ ਰੂਪੀ ਅਚਲ ਸੁਖਾਂ ਕੋ ਵੋਹੀ ਪਾਵੇਗਾ ਜਿਸਨੇ ਆਪਣੇ ਹਿਰਦੇ ਵਿਚੋਂ ਦੁਵੈਤ ਰੂਪੀ ਹਉਮੈ ਹੰਕਾਰ ਕੋ ਮਾਰਿਆ ਹੈ। ਸ੍ਰੀ ਤੀਸਰੇ ਨਾਨਕ ਦੇਵ ਜੀ ਕਹਿ ਹੈਂ। ਹੇ ਪਿਆਰੇ ਸਜਨ ਪੁਰਸ਼ੋ ਸਰਬ ਪੜਨੇ ਗੁੜਨੇ ਕਾ ਸਾਰ ਸਿਧਾਂਤ ਰੂਪ ਇਕ ਪ੍ਰਕਾਸ਼ ਰੂਪੀ ਸਤਿ ਨਾਮ ਹੀ ਸ੍ਰਿਸ਼ਟ ਵਸਤੂ ਹੈ ਨਿਸੰਗ ਕੋਈ ਬੀਚਾਰ ਕਰਕੇ ਸਮਝ ਸੋਚ ਲੇਵੇ॥

ਮਲਾਰ ਮਹਲਾ ੩ ॥ *(ਅੰਗ ੧੨੭੭/੫)*

**ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ॥**
**ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ॥**
**ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ॥ ੭॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਚਹੁ ਬੇਦੋਂ ਕੀ ਬਾਣੀ ਕਾ ਵਿਚਾਰ ਰੂਪੀ ਹਭਿਆਸ ਕਰਕੇ ਅਨੇਕੋ ਹੀ ਪੰਡਤ ਮੁਨੀ ਜਨ ਪੁਰਸ਼ ਪੜ ਪੜ ਕਰਕੇ ਥਕਤ ਹੂਏ ਹੈਂ। ਔਰ ਪ੍ਰਕਾਸ਼ ਰੂਪੀ ਹਰਿ ਹੀਰਾ ਲਾਲ ਜੋ ਨਿਰਗੁਣੀ ਨਾਮ ਹੈ। ਸੋ ਤਿਨਹਾਂ ਕੋ ਮਨ ਵਿਖੇ ਯਾਦ ਨਹੀਂ ਆਵਤਾ। ਔਰ ਨਾ ਉਨਕੇ ਜੀਵ ਆਤਮਾ ਕਾ ਸਚਖੰਡੀ ਦਰਬਾਰ ਕੇ ਨਿਜ ਘਰ ਵਿਖੇ ਨਿਵਾਸ ਹੋਵੇ ਹੈ॥ ਔਰ ਯਮ ਕਾਲ ਕੀ ਤਾੜਨਾ ਕਾ ਡਰ ਭੀ ਤਿਨਹੁ ਕੇ ਸਿਰ ਸੇ ਨਹੀਂ ਉਤਰੇਗਾ ਅਥਵਾ ਜਿਨਹੁ ਪੁਰਸ਼ੋਂ ਕੇ ਮਨ ਅੰਦਰ ਕਪਟ ਛਲ ਹੈ ਤਿਨਹੁ ਕਾ ਵਿਨਾਸ਼ ਯਮ ਕਾਲ ਕਰੇ ਹੈ॥

(ਸਿਖੋਵਾਚ) ਹੇ ਨਰਿੰਜਨੀ ਜੋਤਿ ਕੇ ਦੇਖਣੇ ਵਾਲੇ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਬੇਦ ਸ਼ਾਸਤ੍ਰੋਂ ਕੇ ਪੜਨੇ ਸੁਣਨੇ ਵਾਲਿਓਂ ਕਾ ਬ੍ਰਿਤਾਂਤ ਭੀ ਗੁਰਬਾਣੀ ਵਿਚੋਂ ਸੁਣਿਆ ਹੈ। ਅਬ ਆਗੇ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ ਜੇਕਰ ਇਨ ਸੰਸਾਰੀ ਜੀਵਹੁ ਕੋ ਬ੍ਰਹਮਦਰਸ਼ੀਓ ਕੀ ਸਤਿਸੰਗਤ ਵਿਖੇ ਜਾਣੇ ਕਾ ਅਥਵਾ ਹਰਿ ਨਾਮ ਕੇ ਜਪਨੇ ਦੇਖਣੇ ਕਾ ਉਪਦੇਸ਼ ਸੁਣਾਇਆ ਜਾਵੇ ਤੋ ਫਿਰ ਆਗੇ ਸੇ ਐਸਾ ਮੂੰਹ ਤੋੜਵਾਂ ਜੁਬਾਬ ਉਤਰ ਦੇਇ ਕਰਕੇ ਕਹਿ ਹੈਂ। ਕੇ ਬਿਵਹਾਰਕ ਸਭੀ ਕਾਂਮ ਕਾਜ ਕੋ ਛੋਡ ਕਰਕੇ ਕਿਸ ਪ੍ਰਕਾਰ ਕੀ ਬਿਧ ਸੇ ਪ੍ਰਮੇਸ਼ਰ ਕੀ ਤਰਫ ਲਗੀਏ ਔਰ ਸਤਿਸੰਗਤ ਵਿਖੇ ਜਾਵੀਏ। ਕਿਉਂਕਿ ਇਸ ਮਾਰਗ ਵਿਖੇ ਆਵਣੇ ਕਰਕੇ ਬਿਵਹਾਰ ਬਿਣਾਂ ਕੁੰਟਭ ਕੇ ਅੰਨ ਪਾਣੀ ਬਸਤ੍ਰੋਂ ਕਾ ਨਿਰਬਾਹ ਨਹੀਂ ਹੋਤਾ ਔਰ ਈਸ਼ਰੀ ਭਜਨ ਕੀ ਅਲੂਣੀ ਸਿਲਾ ਕੋ ਕਉਣ ਚਾਟਤਾ ਫਿਰੇ। ਹੇ ਸਤਿਗੁਰੋ ਐਸੇ

ਈਸ਼ਰੀ ਨਿਸਚੇ ਸੇ ਹੀਨ ਚਿੰਤਾਤੁਰ ਪਾਂਮਰ ਪੁਰਸ਼ੋਂ ਕੀ ਕਿਆ ਬਿਧ ਕਰਨੀ ਚਾਹੀਏ ਸੋ ਕ੍ਰਿਪਾ ਕਰਕੇ ਇਸਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਇਨ ਅਵਿਦਕ ਜੀਵੋਂ ਕੋ ਆਪਣੀ ਭਵਿੱਖਤ ਪਰਾਲਭਦ ਕੇ ਕਰਮਾ ਉੂਪਰ ਜੇਕਰ ਪਰਪਕ ਨਿਸਚਾ ਹੋਵੇ ਤਾਂ ਫਿਰ ਕਿਉਂ ਡੁਲਾਏਮਾਣ ਇਨਕਾ ਚਿਤ ਹੋਤਾ ਫਿਰੇ ਤਾਂਤੇ ਤੁਮ ਸਮਝੋ ਉਨਕੋ ਆਪਣੀ ਪਰਾਲਭਦ ਕੇ ਉੂਪਰ ਨਿਸ਼ਚਾ ਨਹੀਂ ਹੈਂ ਇਸੀ ਵਾਸਤੇ ਡੋਲਤੇ ਹੈਂ ਕਿਉਂਕਿ ਉਸ ਬ੍ਰਹਮ ਲਾਲ ਕੀ ਅਨੰਤ ਸ਼ਕਤ ਕੁਦਰਤ ਕਾਨੂੰਨ ਨੇ ਇਸ ਪੁਰਸ਼ ਕੀ ਕਰਮ ਭੋਗ ਰੂਪੀ ਪਰਾਲਭਦ ਕੋ ਪਹਿਲੇ ਹੀ ਰਚ ਕਰਕੇ ਪੀਛੇ ਤੇ ਸਰੀਰ ਕੋ ਸਾਜ ਉਤਾਰਿਆ ਹੈ। ਤਾਂਤੇ ਇਨ ਜੀਵੋਂ ਕਾ ਚਿੰਤਾ ਕਰਕੇ ਡੋਲਣਾ ਬਿਅਰਥ ਹੀ ਹੈ ਹੇ ਸਿੱਖ ਅਬ ਜੀਵ ਕੀ ਪਰਾਲਭਦ ਕਰਮ ਕੇ ਪਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਕਹਤੇ ਹੈਂ ਤੁਮ ਦ੍ਰਿੜ ਚਿਤ ਹੋ ਕਰਕੇ ਸਰਵਣ ਕਰੋ॥

ਮਾਝ ਮਹਲਾ ੫ ॥ *(ਅੰਗ ੧੩੦/੧੮)*

**ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥**
**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ॥੬॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਉਸ ਸਰਬ ਸ਼ਕਤੀਮਾਨ ਬ੍ਰਹਮ ਲਾਲ ਨੇ ਪਹਿਲੇ ਹੀ ਖਾਣ ਪਹਿਰਾਨ ਆਦੀ ਪਰਾਲਭਦ ਕਾ ਕਰਮ ਭੋਗ ਰਚ ਕਰਕੇ ਸਭਨਾਂ ਕੋ ਦੀਆ ਹੈ। ਫਿਰ ਪਿਛੋਂ ਹੀ ਸਰਬ ਜੀਵ ਜੰਤੋ ਕੋ ਉਪਜਾਵਣਾ ਕੀਆ ਹੈ ਐ ਮੇਰੇ ਪ੍ਰਾਣੋ ਕੇ ਰਖਕ ਬ੍ਰਹਮ ਲਾਲ ਸੁਆਮੀ ਜੀ ਤੁਮ੍ਹਾਰੇ ਜੈਸਾ ਔਰ ਕੋਈ ਦੂਸਰਾ ਵਡਾ ਦਾਤਾ ਦਾਨ ਦੇਣੇ ਵਾਲਾ ਨਹੀਂ ਹੈ ਜਿਸਕੋ ਤੇਰੇ ਸਦਰਸ਼ ਕਹੀਐ। ਅਥਵਾ ਸਭਣੋ ਕਾ ਅੰਨ ਦਾਤਾ ਤੂਹੀ ਹੈ।

ਰਾਗੁ ਗੂਜਰੀ ਮਹਲਾ ੫ ॥ *(ਅੰਗ ੧੦/੧)*

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥੧॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹੇ ਜੀਵ ਆਤਮਾ ਮਨ ਤੂੰ ਕਿਸ ਵਾਸਤੇ ਅਨੇਕ ਪ੍ਰਕਾਰ ਕੇ ਉਦਮ ਰੂਪੀ ਅਡੰਬਰਾਂ ਕੋ ਚਿਤ ਕੀ ਕਲਪਣਾਂ ਦੁਆਰੇ ਕਲਪਤਾ ਹੈਂ॥ ਜਿਸ ਅਕਾਲ ਪੁਰਖ ਨੇ ਇਸ ਜਗਤ ਰੂਪੀ ਅਰੰਭ ਕੇ ਆਹਿਰ ਕਰਕੇ ਰਚਿਆ ਹੈ॥ ਅਥਵਾ ਕੁਲ ਪਰਬਤੋਂ ਕੇ ਪਥਰੋਂ ਵਿਖੇ ਜੋ ਜੀਆ ਜੰਤੁ ਉਪਜਾਏ ਹੈਂ ਤਿਨਹੁ ਕਾ ਖਾਣ ਪਾਣ ਆਦਿ

ਰਿਜਕ ਪਹਿਲੇ ਹੀ ਰਚ ਦੀਆ ਥਾ ਤਾਂਤੇ ਹੈ ਪਾਪੀ ਪੁਰਸ਼ ਤੁਮ ਕਿਉਂ ਚਿੰਤਾ ਕਰਤੇ ਹੋ॥

ਰਾਗੁ ਸੋਰਠਿ ਮਹਲਾ ੫॥ *(ਅੰਗ ੬੧੯/੧੯)*

**ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥**
**ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ॥੨॥**

***ਅਰਥ***— ਸ੍ਰੀ ਗੁਰੂ ਜੀ ਪ੍ਰਭੂ ਕੀ ਦਿਆਲਤਾ ਬਰਨਨ ਕਰੇ ਹੈਂ॥ ਜਿਸ ਅਕਾਲ ਪੁਰਖ ਨੇ ਚਿੰਤਨ ਜੀਵ ਆਤਮਾ ਕੀ ਜਿੰਦ ਜੋਤਿ ਕੋ ਉਤਪਤ ਕਰਕੇ ਸਰੀਰ ਰੂਪੀ ਪਿੰਡਾ ਕਾਰ ਕੋ ਸਾਜਨਾ ਕੀਆ ਹੈ॥ ਫਿਰ ਸਰੀਰ ਕੀ ਪਰਵਰਿਸ਼ ਕਰਨੇ ਕੇ ਲੀਏ ਅੰਨ ਭੋਜਨ ਖਾਣੇ ਕੋ ਪੁਹਚਾਇਆ ਔਰ ਪਹਿਰਨੇ ਕੋ ਬਸਤਰ ਕਪੜਾ ਦੀਆ ਹੇ ਅਕਾਲ ਲਾਲ ਪ੍ਰਭੂ ਜੀ ਤੂੰ ਆਪਣੇ ਸੇਵਕੋਂ ਦਾਸੋਂ ਕੀ ਆਪੇ ਹੀ ਇਜ਼ਤ ਪੈਜ ਰਖਣਾ ਕਰੇ ਹੈਂ॥ ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ ਮੈਂ ਤੇਰੀਆਂ ਬਿਅੰਤੁ ਗੁਣਿਦਾਇਕ ਵਡਿਆਈਆਂ ਕੇ ਉਪਰੋਂ ਕੁਰਬਾਨ ਵਾਰਨੇ ਜਾਤਾ ਹੂੰ॥

ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀ ਕੀ॥ *(ਅੰਗ ੭੯੪/੧)*

**ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥ ਸਭ ਘਟ ਭੀਤਰਿ ਹਾਟੁ ਚਲਾਵੈ॥**
**ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸ੍ਰਮ੍ਹਾਰਿ ਸਵੇਰਾ॥੨॥**

***ਅਰਥ***— ਸ੍ਰੀ ਰਵਿਦਾਸ ਜੀ ਕਹਿ ਹੈਂ॥ ਜਿਸ ਪ੍ਰਕਾਸ਼ ਰੂਪੀ ਅਨੰਤ ਸ਼ਕਤ ਕਰਤਾਰ ਨੇ ਇਸ ਜੀਵ ਕੀ ਚਿਤੰਨ ਜਿੰਦ ਜੋਤਿ ਕੋ ਸਰੀਰ ਕੇ ਸਹਤ ਪ੍ਰਗਟ ਕਰ ਦੀਆ ਹੈ॥ ਸੋ ਵੋਹੀ ਸਭਨਾ ਕੋ ਖਾਣੇ ਪੀਣੇ ਕੇ ਲੀਏ ਰਿਜਕ ਪਹੁਚਾਤਾ ਹੈ॥ ਅਥਵਾ ਸਭੀ ਸੂਖਮ ਅਸਥੂਲ ਸਰੀਰ ਰੂਪੀ ਘਟੋ ਕੇ ਅੰਦਿਰ ਸ਼ਬਦ ਪ੍ਰਕਾਸ਼ ਕੇ ਦੁਆਰਾ ਪਰਾਲਭਦ ਰੂਪੀ ਦੁਕਾਨ ਹਟੀ ਕੋ ਚਲਾਏ ਰਿਹਾ ਹੈ॥ ਭਾਵ ਕਿਆ ਸਭਨਾਂ ਕੋ ਖਾਣ ਪਹਿਰਾਣ ਆਦਿ ਦੇ ਰਹਿਆ ਹੈ। ਤਾਂਤੇ ਹੇ ਪੁਰਸ਼ ਨਿਮਕ ਹਲਾਲ ਹੋਏ ਕਰਕੇ ਆਪਣੇ ਕਰਤੇ ਰੂਪੀ ਬ੍ਰਹਮ ਲਾਲ ਕੀ ਜੋਤੀ ਜੋਤਿ ਮਿਲਾਏ ਕਰ ਭਜਨ ਬੰਦਗੀ ਕਰੋ। ਔਰ ਆਪਾ ਭਾਵ ਕੀ ਮੈ ਮੇਰੀ ਵਾਲੀ ਦੁਵੈਤ ਹੰਗਤਾ ਕੋ ਤਿਆਗਨ ਕਰ ਦੇਵਹੁ। ਪਰੰਤੂ ਯੇਹ ਜੋ ਮੈ ਹਾਂ ਜੀਵ ਔਰ ਯੇਹ ਮੇਰੇ ਹੀ ਪਦਾਰਥ ਹੈਂ। ਸੋ ਇਨ ਦੋਨੋ ਮੈ ਮੇਰੀ ਕੀ ਸੰਗਿਆ ਕੋ ਤਿਆਗਨ ਕਰੋ। ਔਰ ਇਸ ਮਾਨਸ ਜਨਮ ਰੂਪੀ ਸੁਵੇਰ ਕੇ ਵਕਤ ਮੇ ਆਪਣੇ ਹਿਰਦੇ ਵਿਖੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਸਿਮ੍ਰਨਾਂ ਕਰੋ॥

ਰਾਗ ਮਾਰੂ ਮਹਲਾ ੪ ॥ *(ਅੰਗ ੧੦੭੦/੧੪)*

**ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ॥ ੬॥**
**ਨਾ ਕਰਿ ਆਸ ਮੀਤ ਸੁਤ ਭਾਈ॥**
**ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ॥**
**ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ॥ ੭॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਪ੍ਰਾਣੀ ਤੁਮ ਕਿਸੀ ਬਾਤ ਕੀ ਚਿਤਾ ਫਿਕਰ ਮਤ ਕਰੋ। ਕਿਉਂਕਿ ਤੁਮਾਰੇ ਸਰੀਰ ਕੋ ਪ੍ਰਵਸ਼ ਕਰਨੇ ਕੀ ਚਿੰਤਾ ਉਸ ਕਰਤੇ ਰੂਪੀ ਪ੍ਰਮਾਤਮਾ ਲਾਲ ਕੋ ਹੈ। ਵੋਹ ਅਨੰਤ ਪ੍ਰਕਾਸ਼ੀ ਅਕਾਲ ਭਗਵਾਨ ਸਭਨਾਂ ਜਲਾਂ ਥਲਾਂ ਕੇ ਜੀਆ ਜੰਤਾਂ ਕੋ ਆਪੇ ਹੀ ਅੰਨ ਭੋਜਨ ਦੇਵੇ ਹੈ॥ ਅਥਵਾ ਚਿੰਤਾ ਕਰਨੇ ਸੇ ਬਿਨਾਂ ਮੇਰਾ ਪ੍ਰਿਤ ਪਾਲਕ ਪ੍ਰਭੂ ਅਚਿੰਤ ਹੀ ਖਾਨ ਪਾਨ ਆਦੀ ਦਾਨ ਪਥਰ ਕੇ ਕੀੜਿਓ ਕੋ ਭੀ ਪਹੁੰਚਾਏ ਰਹਿਆ ਹੈ॥ ੬॥ ਤਾਂਤੇ ਹੇ ਪੁਰਸ਼ ਤੁਮ ਐਸੇ ਨਿਰਚਾਹ ਰੂਪ ਬਣੋ ਜੋ ਨਾਂ ਕਿਸੀ ਪੁਤਰ ਮਿਤਰ ਭਾਈ ਕੀ ਆਸ਼ਾ ਕੋ ਰਾਖਹੁ। ਜੋ ਯੇਹ ਮੁਝਕੋ ਦੇਵੈਂ ਤਬ ਹਮ ਖਾਂਏ ਇਨ ਕਾ ਭਰੋਸਾ ਮਤ ਬਾਂਧੋ। ਔਰ ਨ ਕਿਸੀ ਸ਼ਾਹੂਕਾਰ ਕੀ ਔਰ ਨ ਕਿਸੀ ਬਿਵਹਾਰੀ ਸੌਦਾਗਰ ਕੀ ਆਸ਼ਾ ਕੋ ਰਾਖਹੁ। ਅਥਵਾ ਦੂਸਰੀ ਕੀ ਪਰਾਈ ਆਸ਼ਾ ਕੋ ਮਤ ਧਾਰਨ ਕਰੋ। ਕਿਉਂਕਿ ਪ੍ਰਕਾਸ਼ ਰੂਪੀ ਹਰਿ ਨਾਮ ਕੇ ਬਿਨਾਂ ਇਸ ਜੀਵ ਕਾ ਮਦਦਗਾਰੀ ਸਜਨ ਬੇਲੀ ਕੋਈ ਨਹੀਂ ਹੈ। ਇਸ ਵਾਸਤੇ ਪਪੀਏ ਕੀ ਸੁਵਾਂਤੀ ਬੂੰਦ ਕੀ ਨਿਆਈ ਪ੍ਰੇਮ ਸੇ ਹਰਿ ਸਾਰੰਗ ਪਾਣੀ ਕੇ ਨਾਮ ਕੋ ਦੇਖ ਕਰਕੇ ਜਪਨਾ ਕਰੋ॥

ਸਹਸਕ੍ਰਿਤੀ ਸਲੋਕ ਮਹਲਾ ੫ ॥ *(ਅੰਗ ੧੩੫੫/੬)*

**ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ॥**
**ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ॥**
**ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ॥**

*ਅਰਥ*—ਅਚਿੰਤ ਰੂਪ ਹੋਣੇ ਕੇ ਪ੍ਰਥਾਏ ਗੁਰੂ ਜੀ ਸ਼ਬਦ ਉਚਾਰਨ ਕਰੇ ਹੈਂ। ਹੇ ਪੁਰਸ਼ ਸਭੀ ਸੰਸਾਰੀ ਜੀਵ ਆਪੋ ਆਪਣੀ ਪਰਾਲਭਦ ਕਾ ਕਰਮ ਭੋਗ ਹੀ ਭੋਗਤੇ ਹੈਂ। ਇਸੀ ਵਾਸਤੇ ਤੁਮ ਭੀ ਮਾਤਾ ਪਿਤਾ ਔਰ ਭਰਾਤਾ ਆਦਕੋ ਕੇ ਖਾਨ ਪਹਿਰਾਨ ਕੀ ਚਿੰਤਾ ਫਿਕਰ ਮਤ ਕਰੋ ਔਰ ਲੋਕਕ ਜਗਤ ਕੀ ਭੀ ਚਿੰਤਾ ਨਾ ਕਰੋ। ਔਰ ਆਪਣੀ ਇਸਤਰੀ ਕੇ ਲੀਏ ਵਾ

ਆਪਣੇ ਸਜਨ ਮਿਤਰੋਂ ਕੇ ਲੀਏ ਅਥਵਾ ਜਿਤਨੇ ਮਾਇਆ ਪਰਵਿਰਤੀ ਕੇ ਸਨਬੰਧੀ ਲੋਗ ਹੈਂ ਤਿਨਹੁ ਕੀ ਚਿੰਤਾ ਭੀ ਮਤ ਕਰੋ। ਔਰ ਆਪਣੇ ਘਰ ਕੇ ਕਾਰ ਬਿਵਹਾਰੀ ਕ੍ਰਿਤ ਕੀ ਭੀ ਚਿੰਤਾ ਮਤ ਕਰੋ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਸਰਬ ਖੰਡ ਬ੍ਰੈਹਮੰਡੋ ਕੇ ਜੀਵ ਜੰਤੋ ਕੀ ਪ੍ਰਿਤਪਾਲਣਾ ਏਕ ਭਗਵਾਨ ਕ੍ਰਿਪਾਲੂ ਦਿਆਲੂ ਹੀ ਕਰਨੇ ਵਾਲਾ ਹੈ। ਤਾਂ ਤੇ ਅਚਿੰਤ ਰੂਪ ਹੋਏ ਕਰਕੇ ਸਰਬ ਕਾਰਜਾਂ ਕੋ ਸੁਧਾਰਤੇ ਹੂਏ ਪ੍ਰਭੂ ਕੀ ਓਟ ਦੁਆਰੇ ਨਾਮ ਜਪਨਾ ਕਰੋ।

(ਸਿਖੋਵਾਚ) ਹੇ ਸੰਸੇ ਤਿਮ੍ਰ ਕੇ ਨਾਸ਼ ਕਰਤਾ ਗਿਆਨ ਰਵੀ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਜੀਵੋਂ ਕੀ ਕਰਮ ਭੋਗ ਪਰਾਲਭਦ ਕੇ ਪਰਥਾਂਏ ਗੁਰਬਾਣੀ ਕੇ ਅੰਮ੍ਰਿਤ ਰਸੀ ਦ੍ਰਿਸ਼ਟਾਂਤ ਪ੍ਰਮਾਣਕ ਸ਼ਬਦ ਸੁਣੇ ਹੈਂ। ਅਬ ਆਗੇ ਏਕ ਔਰ ਬੇਨਤੀ ਸੁਣੀਐ ਜੀ ਯੇਹ ਜੋ ਦੁਵੈਤ ਪਖੀ ਇਬਰਾਹੀਮ ਕੀ ਉਲਾਦ ਯਮਨੀ ਮੁਸਲਮਾਨ ਪ੍ਰਗਟੇ ਹੈਂ। ਇਨਹੁ ਨੇ ਭੀ ਅੰਦਰੂਨੀ ਰੋਸ਼ਨ ਜ਼ਮੀਰੀ ਖੁਦਾਏ ਕੇ ਮਿਲਣੇ ਕਾ ਰਸਤਾ ਪਾਇਆ ਹੈ ਯਾਕੇ ਨਹੀ ਇਨਹੋ ਕੇ ਲਖਣੋ ਕਾ ਉਤਰ ਭੀ ਕਹੋ ਜੀ ਕੈਸੇ ਹੈ॥

(ਆਤਮ ਦਰਸ਼ੀ ਸਤਿਗੁਰੋ ਵਾਚ॥) ਹੇ ਸਿੱਖ ਇਨ ਮੁਸਲਮਾਨੋਂ ਕੇ ਇਸਲਾਮੀ ਫਿਰਕੇ ਅੰਦਰ ਕੋਟਨ ਮਹਿ ਕੋਈ ਵਿਰਲੇ ਹੀ ਸਰੋਦੀ ਆਰਫ ਬਿਸ਼ਰਹਾ ਰੂਪ ਹੁਏ ਹੈਂ॥ ਜੋ ਖੁਦਾਈ ਰਸਤੇ ਊਪਰ ਨਿਧੜਕ ਚਲੇ ਹੈਂ॥ ਬਾਕੀ ਕੁਲ ਸ਼ਰਹਾ ਮਜ਼ਬ ਕੀ ਤਅੱਸੁਬ ਰੂਪੀ ਈਰਖਾ ਅਗਨੀ ਵਿਖੇ ਜਲ ਮੂਏ ਹੈਂ॥ ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਮੁਸਲਮਾਨੋਂ ਕੇ ਲਖਣ ਕਹਿਤੇ ਹੈਂ ਤੁਮ ਸੁਣੋਂ॥

ਮਾਝ ਕੀ ਵਾਰ ਸਲੋਕੁ ਮ: ੧ ॥ *(ਅੰਗ ੧੪੧/੧੦)*

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥**
**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥**
**ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥**
**ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥**
**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥ ੧ ॥**

*ਅਰਥ*— ਸ੍ਰੀ ਗੁਰੂ ਜੀ ਮੁਸਲਮਾਨੋਂ ਕੇ ਪਰਥਾਏ ਸਬਦ ਉਚਾਰਨ ਕਰੇ ਹੈਂ॥ ਇਸ ਸੰਸਾਰ ਵਿਖੇ ਨਾਮ ਧਰੀਕ ਨਕਲੀ ਮੁਸਲਮਾਨ ਤੋ ਬਹੁਤ ਬਣੀ ਬੈਠੇ ਹੇਂ ਪਰ ਅਸਲੀ ਮੁਸਲਮਾਨ ਕਹਾਵਣਾ ਬੜਾ ਮੁਸ਼ਕਲ ਹੈ॥ ਜੇ ਅਸਲੀ ਲਖਣ ਮੁਸਲਮਾਨੀ ਕੇ ਹੋਵੇ ਤਾਂ

ਕਹਾਵਣਾ ਚਾਹੀਯੇ॥ ਅਵਲ ਸਭਸੇ ਪਹਿਲੇ ਜੋ ਪ੍ਰਕਾਸ਼ ਰੂਪੀ ਅਲਖ ਅਲਹੁ ਕਾ ਨਿਜ ਸਰੂਪੀ ਜੋਤੀ ਜੋਤਿ ਮਿਲਾਣੇ ਵਾਲਾ ਦੀਨ ਧਰਮ ਹੈ ਤਿਸ ਕੋ ਮਿਠਾ ਪਿਆਰਾ ਕਰਕੇ ਧਾਰਨ ਕਰੋ। ਫਿਰ ਇਸ ਸਰੀਰ ਅਭਮਾਨ ਕੇ ਸਹਤ ਆਸਰੀ ਸੰਪਤਾ ਵਾਲੇ ਮਾਲ ਧਨ ਕੋ ਲੁਟਾਵਣਾ ਕਰੋ। ਔਰ ਇਸ ਮੁਸਲਮਾਨ ਰੂਪੀ ਮੂਸਲ ਸਰੀਰ ਅਕਾਰ ਕੇ ਹੰਕਾਰ ਕੋ ਉਲੰਙਣ ਕਰਕੇ ਉਸ ਪ੍ਰਕਾਸ਼ ਰੂਪੀ ਅਲਹੁ ਕੇ ਨਿਜ ਸਰੂਪੀ ਜੋਤੀ ਮਈ ਦੀਨ ਕੀ ਤਰਫ ਇਸ ਮਨ ਕਾ ਮੁਹਾਣਾਂ ਅਫੁਰ ਕਰਕੇ ਮੋੜਨਾ ਕਰੋ॥ ਅਥਵਾ ਇਸ ਪ੍ਰਕਾਰ ਕੀ ਜੁਗਤੀਓ ਵਾਲਾ ਮੁਸਲਮਾਨ ਹੋਏ ਕਰਕੇ ਨੁਰਾਨੀ ਖੁਦਾ ਕੇ ਨੂਰ ਵਿਖੇ ਮਿਲਣੈ ਵਾਲਾ ਦੀਨ ਕਬੂਲ ਕਰਕੇ ਬੁਰੀ ਅਲਾਮਤੋਂ ਸੇ ਮਨ ਕੋ ਮੋੜੋ। ਔਰ ਜਨਮਨੇ ਮਰਨੇ ਵਾਲਾ ਅਵਿਦਕ ਭਰਮ ਆਪਣੇ ਚਿਤ ਸੇ ਦੂਰ ਕਰੋ। ਫਿਰ ਆਪਣੇ ਪੈਦਾ ਕਰਨੇ ਵਾਲੇ ਨੁਰਾਨੀ ਰਬ ਕੀ ਹੁਕਮੀ ਰਜਾਇ ਕੋ ਸਿਰ ਮਥੇ ਊਪਰ ਰਖ ਕਰਕੇ ਮਨਨ ਕਰੋ। ਉਸ ਅਨੰਤੁ ਪ੍ਰਕਾਸ਼ੀ ਕਰਤੇ ਕੋ ਮਨ ਵਿਖੇ ਵਸਾਏ ਕਰਕੇ ਆਪਾ ਭਾਵ ਕਾ ਦੁਵੈਤ ਰੂਪੀ ਅਭਮਾਨ ਮਿਟਾਇ ਦੇਵੇ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਜੇ ਸਰਬ ਜੀਆ ਕੇ ਊਪਰ ਮੇਹਰ ਮੁਹੱਬਤ ਕੀ ਨਦਰ ਰਖੋਗੇ ਤਾਂ ਫਿਰ ਮੁਸਲਮਾਨੀ ਨਾਮ ਕਹਾਵਣੇ ਲਾਇਕ ਹੋਵੋਗੇ॥

ਮਾਝ ਕੀ ਵਾਰ ਮ: ੧ ॥ *(ਅੰਗ ੧੪੦/੧੮)*

**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥ ੧॥**

*ਅਰਥ*—ਸ੍ਰੀ ਗੁਰੂ ਜੀ ਮੁਸਲਮਾਨੋ ਕੇ ਲਛਣ ਬਰਨਨ ਕਰੇ ਹੈਂ। ਸਭਨਾਂ ਜੀਆਂ ਜੰਤਾ ਕੇ ਊਪਰ ਮੇਹਰ ਕੀ ਦਇਆ ਦ੍ਰਿਸ਼ਟ ਜੋ ਕਰਨੀ ਹੈ ਯੇਹ ਮਸੀਤ ਕਾ ਨਮੂਨਾ ਸੰਮਝੋ। ਔਰ ਏਕ ਖੁਦਾਏ ਕਾ ਭਰੋਸਾ ਕਰਕੇ ਆਪਣੀ ਕਿਸਮਤ ਕੇ ਊਪਰ ਸਿਦਕ ਯਕੀਨ ਰਖਣਾ ਕਰੇ। ਯੇਹ ਮੁਸਲਾਹ ਬਿਛਾਂਣੇ ਕਾ ਨਮੂਨਾਂ ਕਰੋ। ਔਰ ਆਪਣੇ ਹਕ ਹਲਾਲ ਕੀ ਨੇਕ ਕਮਾਈ ਖਾਣੇ ਕਾ ਨਿਯਮ ਕਰਨਾ ਯੇਹ ਕੁਰਾਣ ਪੜਨੇ ਕਾ ਨਮੂਨਾ ਸੰਮਝੋ। ਔਰ ਬੁਰੇ ਪਾਪ ਗੁਨਾਹੋ ਕੀ ਤਰਫੋਂ ਸ਼ਰਮ ਕਰਨੀ ਅਥਵਾ ਤਰਕ ਕਰਨੀ ਯੇਹ ਸੁੰਨਤੀ ਬਹਣੇ ਕਾ ਨਮੂਨਾ ਧਾਰਨ ਕਰੋ। ਔਰ ਸਦਾ ਸੀਤਲਤਾਈ ਕਾ ਨਰਮ ਸੁਭਾਵ ਰਖਣਾ ਯੇਹ ਰੋਜਾ ਰਖਣੇ ਕਾ ਨਮੂਨਾ

ਬਣਾਵਹੁ ਹੇ ਸਜਨੋ ਐਸੀ ਰੀਤੀ ਰਖਣੇ ਵਾਲੇ ਮੁਸਲਮਾਨ ਹੋਵਣਾ ਚਾਹੀਏ। ਨੂਰਾਨੀ ਖੁਦਾ ਕੇ ਸਾਥ ਮਿਲਣੇ ਵਾਲੀ ਜੋ ਸੁਭ ਕਰਮੋ ਕੋ ਧਾਰਨ ਕਰਕੇ ਬੰਦਗੀ ਕਰਨੀ ਹੈ ਯੇਹ ਮਕੇ ਕਾਬੇ ਜਾਣੇ ਕਾ ਨਮੂਨਾ ਸਮਝੋ। ਔਰ ਹਮੇਸ਼ਾ ਸਚ ਬੋਲਣੇ ਵਾਲੀ ਸਚਾਈ ਕੋ ਧਾਰਨ ਕਰਨਾ ਯੇਹ ਪੀਰ ਬਣਨੇ ਕਾ ਨਮੂਨਾ ਸਮਝੋ। ਚੰਗੇ ਅਮਲੋ ਕੇ ਜੋ ਕਰਤਬ ਕਰੰਨੇ ਹੈਂ ਯੇਹ ਨਿਮਾਜ ਕਲਮੇ ਪੜਨੇ ਕਾ ਅਸੂਲ ਸਮਝੋ॥ ਔਰ ਸ਼ਾਂਤ ਸੁਭਾਵ ਰਖਣਾ ਜੋ ਹੈ ਯੇਹ ਤਸਬੀ ਭਾ ਫੇਰਨਾ ਜਾਣਹੁ ਅਥਵਾ ਤਸਬੀ ਫੇਰਨੀ ਉਸ ਕੀ ਮਨਜ਼ੂਰ ਹੈ ਗੁਰੂ ਨਾਨਕ ਦੇਵ ਜੀ ਕਹੇ ਹੈਂ। ਜਿਸ ਕੀ ਨੂਰਾਨੀ ਸਾਹਿਬ ਲਾਜ ਇਜ਼ਤ ਰਖੇ ਹੈ॥

ਰਾਗੁ ਮਾਰੂ ਮਹਲਾ ੫ ॥ *(ਅੰਗ ੧੦੮੪/੧੦)*

**ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥**
**ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩ ॥**

***ਅਰਥ*** — ਸ੍ਰੀ ਗੁਰੂ ਜੀ ਕਹਿ ਹੈਂ। ਸੋਈ ਪੁਰਸ਼ ਮੁਸਲਮਾਨ ਅਸਲੀ ਹੋਤਾ ਹੈ ਜਿਸ ਕਾ ਮੋਮ ਕੀ ਨਿਆਈ ਨਰਮ ਦਿਲ ਹੋਵੇ ਹੈ। ਔਰ ਆਪਣੇ ਮਨ ਕੇ ਅੰਦਰੋ ਹਉਮੈ ਗਰੂਰਤ ਕੀ ਮੈਲ ਕੋ ਧੋਵਣਾ ਕਰੇ। ਔਰ ਦੁਨੀਆਵੀ ਵਿਸ਼ੇ ਵਿਕਾਰੋ ਕੀ ਬੁਰੀ ਅਲਾਮਤੋ ਕਾ ਹਿਰਸੀ ਰੰਗ ਆਪਣੇ ਦਿਲ ਕੇ ਨੇੜੇ ਨਾ ਲਿਆਵੇ। ਅਥਵਾ ਐਸਾ ਦੁਨੀਆਵੀ ਧੰਧਿਆਂ ਸੇ ਨਿਰਲੇਪ ਚਿਤ ਸੁਥਰਾ ਸਾਫ ਰਹੇ ਜੈਸੇ ਫੂਲੋ ਕਾ ਅਤਰ ਔਰ ਰੇਸ਼ਮੀ ਪਟ ਔਰ ਘ੍ਰਿਤ ਪਾਕ ਪਵਿਤ੍ਰ ਹੋਤਾ ਹੈ। ਐਸੇ ਪਵਿਤ੍ਰ ਪਾਕ ਅਮਲੋਂ ਵਾਲਾ ਮੁਸਲਮਾਨ ਹੋਣਾ ਚਾਹੀਏ॥

(ਸਿਖੋਵਾਚ) ਹੇ ਪਤਤ ਉਧਾਰੀ ਸਤਿਗੁਰ ਦੇਵ ਜੀ ਆਪਕੇ ਨਿਜ ਸੇਵਕ ਜਨ ਨੇ ਮੁਸਲਮਾਨੋ ਕੇ ਅਸਲੀ ਲਖਣ ਗੁਰਬਾਣੀ ਸੇ ਸੁਣੇ ਹੈਂ। ਅਬ ਆਗੇ ਯੇਹ ਕਹੋ ਜੀ ਏਹ ਜੋ ਮੁਸਲਮਾਨ ਲੋਗ ਨੁਮਾਜ ਪੜਤੇ ਹੈਂ ਸੋ ਇਨ ਨੁਮਾਜੋਂ ਕਾ ਨਿਜਾਤੀ ਤਰੀਕਾ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਹੈਂ॥

(ਸਤਿਗੁਰੋ ਵਾਚ) ਹੇ ਸਿਖ ਜੋਤਿ ਰੂਪੀ ਨੂਰਾਂਨੀ ਚਿਤੰਨ ਰੂਹ ਕੀ ਸ਼ਕਲ ਦੇਖੇ ਬਿਨਾਂ ਇਨ ਨਿਮਾਜ਼ੋਂ ਕੇ ਪੜ੍ਹਨੇ ਸੇ ਯੇਹ ਨਫਸੀ ਮਨ ਫੁਰਨੇ ਕੀ ਹਰਕਤ ਕਰਨੇ ਸੇ ਬਾਜ਼ ਨਹੀਂ ਆਤਾ॥ ਔਰ ਮਨ ਕੇ ਠਹਿਰੇ ਬਿਨਾਂ ਨਿਜ਼ਾਤ ਰੂਪੀ ਮੁਕਤੀ ਨਹੀਂ ਮਿਲਤੀ ਅਬ ਮਨ ਕੇ ਠਹਿਰਾਨੇ ਵਾਲੀ ਅਸਲੀ ਨਿਮਾਜ਼ੋਂ ਕਾ ਤਰੀਕਾ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਪ੍ਰੇਮ ਲਗਾਏ ਕਰਕੇ ਸਰਵਣ ਕਰੋ॥

ਮਾਝ ਮ: ੧ ॥ (ਅੰਗ ੧੪੧/੩)

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੩ ॥

*ਅਰਥ*— ਸ੍ਰੀ ਗੁਰੂ ਜੀ ਅਸਲੀ ਨਿਮਾਜ਼ੋਂ ਕਾ ਤਰੀਕਾ ਬਰਨਨ ਕਰੇ ਹੈਂ॥ ਯੇਹ ਜੋ ਮੁਸਲਮਾਨ ਲੋਕ ਪੰਜਾਂ ਵਕਤਾਂ ਕੀਆਂ ਪੰਜ ਨਿਵਾਜ਼ਾਂ ਪੜ੍ਹਤੇ ਹੈਂ ਤਿਨਹੁਂ ਕੇ ਨਿਆਰੇ ਨਿਆਰੇ ਨਾਮ ਕਹਿਤੇ ਹੈਂ॥ ਪਹਿਲੇ ਸਚ ਰੂਪ ਜੋ ਖੁਦਾਈ ਨੂਰੀ ਨਿਸ਼ਾਨ ਕਾ ਰੂਹਾਨੀ ਆਤਮਾ ਹੈ ਤਿਸ ਕੋ ਦੇਖ ਕਰਕੇ ਪਛਾਨਣਾ ਯੇਹ ਫ਼ਜ਼ਰ ਕੀ ਨਿਮਾਜ਼ ਕਾ ਅਸੂਲ ਹੈ। ਦੂਸਰੀ ਦਸਾਂ ਨਖਾਂ ਵਾਲੀ ਹੱਕ ਹਲਾਲ ਕੀ ਨੇਕ ਕੁਮਾਈ ਕਰਕੇ ਖਾਣੀ ਖੁਲਾਵਣੀ। ਯੇਹ ਜ਼ੋਹਰ ਕੀ ਨਿਮਾਜ਼ ਪੜਨੇ ਕੇ ਅਸੂਲ ਹੈਂ। ਤੀਸਰੀ ਸਭ ਕੀ ਨੇਕ ਖਰੀਯਤ ਕਾ ਭਲਾ ਖੁਦਾ ਸੇ ਮਾਂਗਣਾ ਯੇਹ ਅਸਰ ਕੀ ਨਿਮਾਜ ਪੜਨੇ ਕੇ ਅਸੂਲ ਹੈਂ। ਚੌਥੀ ਆਪਣੀ ਮਨ ਕੀ ਨਿਯਤ ਕੋ ਨੇਕ ਅਮਾਲੋਂ ਵਾਲੇ ਰਾਹਿ ਰਾਸਤੀ ਕੇ ਰਸਤੇ ਉਪਰ ਲਿਆਏ ਕਰਕੇ ਸਾਫ ਕਰਨਾ ਯੇਹ ਮਗਰਬ ਕੀ ਨਿਮਾਜ ਪੜਨੇ ਕੇ ਅਸੂਲ ਹੈਂ। ਪੰਜਵੀਂ ਉਸ ਨੁਰਾਂਨੀ ਖੁਦਾ ਕੋ ਦੇਖ ਪਛਾਨ ਕਰਕੇ ਬੰਦਗੀ ਰੂਪੀ ਸਿਫਤ ਸਲਾਹਿਤਾ ਕਰਨੀ ਯੇਹ ਇਸ਼ਾ ਕੀ ਨਿਮਾਜ ਪੜਨੇ ਕਾ ਅਸੂਲ ਹੈ। ਔਰ ਖੁਦਾਈ ਨੂਰ ਸੇ ਨੂਰ ਮਿਲਾਂਣੋ ਵਾਲੀ ਜੋ ਅਭਿਆਸ ਰੂਪੀ ਕਰਨੀ ਹੈ ਇਸ ਨੇਕ ਅਸੂਲੋਂ ਕੀ ਕਰਨੀ ਵਾਲਾ ਜੋ ਕਲਮਾ ਪੜੇਗਾ ਵੋਹੀ ਮੁਸਲਮਾਨ ਕਹਾਏ ਸਕਤਾ ਹੈ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਇਨ ਸੇ ਵਿਰੁਧ ਜਿਤਨੇ ਬਾਹਰਮੁਖੀ ਝੂਠੀਆਂ ਨਮਾਜਾਂ ਪੜਤੇ ਹੈਂ। ਉਨ ਝੂਠਿਆਂ ਨਿਮਾਜੀਆਂ ਕੇ ਪਲੇ ਭੀ ਝੂਠਾ ਹੀ ਫਲ ਪੜਤਾ ਹੈ॥

ਰਾਗ ਮਾਰੂ ਮਹਲਾ ੫ ॥ (ਅੰਗ ੧੦੮੩/੧੫)

ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥ ੨ ॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਕੋਟ ਸੂਰਜੋ ਕੇ ਜਲਵੇ ਸੇ ਅਧਕ ਜਿਸ ਸਚੇ ਖੁਦਾ ਕਾ ਸਚਾ ਨੂਰਾਨੀ ਚਾਨਣਾ ਹੈ। ਤਿਸ ਕੋ ਦੇਖਣਾ ਜੋ ਹੈ ਯਹੀ ਨਿਮਾਜ ਕਾ ਅਸਲੀ ਰੂਪ ਹੈ।

ਅਥਵਾ ਸਚ ਬੋਲਨਾ ਭੀ ਨਿਵਾਜ ਕਾ ਰੂਪ ਹੈ। ਔਰ ਗੁਰੂ ਮੁਰਸ਼ਦੋਂ ਕੇ ਉਪਦੇਸ਼ ਦੁਆਰੇ ਨੂਰੀ ਖੁਦਾ ਕੇ ਊਪਰ ਜੋ ਯਕੀਨ ਕਰਨਾ ਹੈ ਸੋ ਇਸ ਪ੍ਰਕਾਰ ਕਾ ਨੀਚੇ ਮੁਸਲਹ ਬਿਛਾਨਾ ਚਾਹੀਏ। ਔਰ ਇਸ ਨਫਸੀ ਮਨ ਕੋ ਮਾਰ ਕਰਕੇ ਮਾਇਕ ਵਾਸ਼ਨੋਂ ਕੀ ਆਸਾ ਤ੍ਰਿਸ਼ਨਾ ਕੋ ਦੂਰ ਕਰੋ। ਫਿਰ ਆਪਣੇ ਤਨ ਸਰੀਰ ਕੋ ਹੀ ਮਸੀਤ ਸੰਮਝ ਕਰਕੇ ਮਨ ਕੋ ਮੁਲਾਣਾਂ ਬਣਾਵਹੁ॥ ਔਰ ਕਲਮੇ ਕਾ ਰੂਪ ਤੋ ਖੁਦ ਆਪ ਹੀ ਨੁਰਾਨੀ ਖੁਦਾ ਪਵਿੱਤਰ ਪਾਕ ਔਰ ਸਭ ਸੇ ਖਰਾ ਹੈ ਜਿਸ ਕੇ ਸਮਾਨ ਔਰ ਕੋਈ ਨਹੀਂ ਹੈ॥

ਮਾਰੂ ਮਹਲਾ ੫ ॥ *(ਅੰਗ ੧੦੮੪/੫)*

**ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥**
**ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥੯॥**

*ਅਰਥ—* ਸ੍ਰੀ ਗੁਰੂ ਜੀ ਕਹੇ ਹੈਂ। ਪਹਿਲੀ ਨਿਮਾਜ ਕਾ ਅਸੂਲ ਯੇਹ ਹੈ। ਕਿ ਉਸ ਨੁਰਾਨੀ ਖੁਦਾ ਕੋ ਹਾਜਰ ਨਾਜਰ ਦੇਖ ਕਰਕੇ ਉਸ ਕੀ ਬੰਦਗੀ ਰੂਪੀ ਸਿਫਤ ਕਰਨੀ ਔਰ ਦੂਸਰੀ ਨਿਮਾਜ ਕਾ ਅਸੂਲ ਯੇਹ ਹੈ ਜੋ ਖੁਦਾ ਕੇ ਭਰੋਸੇ ਆਪਣੀ ਪਰਾਲਭਦ ਕੇ ਉਪਰ ਸਬਰ ਰਖਣਾ ਕਿਸੀ ਸੇ ਕਿਛ ਮਾਂਗੇ ਨਹੀਂ। ਔਰ ਤੀਸਰੀ ਨਿਮਾਜ ਯੇਹ ਹੈ ਜੋ ਹਮੇਸ਼ਾਂ ਹੀ ਨਰਮ ਦਿਲ ਹੋਏ ਕਰਕੇ ਸ਼ਾਂਤ ਚਿਤ ਰਹੇ॥ ਔਰ ਚੌਥੀ ਨਿਮਾਜ ਕਾ ਅਸੂਲ ਯੇਹ ਹੈ। ਜੋ ਕਿਸੀ ਪੁਰਸ਼ ਕੇ ਸਾਥ ਬਦੀ ਨ ਕਰੇ ਔਰ ਸਭ ਕਾ ਭਲਾ ਮਨਾਵੇ। ਔਰ ਪੰਜਵੀਂ ਨਿਮਾਜ ਕਾ ਅਸੂਲ ਯੇਹ ਹੈ। ਜੋ ਪੰਚ ਕਾਂਮ ਕ੍ਰੋਧ ਲੋਭ ਮੋਹ ਹੰਕਾਰ ਆਦੀ ਬੜੇ ਭਿਅੰਕਰ ਚੋਰ ਹੈਂ ਤਿਨਾਂ ਕੋ ਵਸ ਕਰਕੇ ਆਪਣੇ ਨਿਜ ਸਰੂਪੀ ਨੁਰਾਨੀ ਖੁਦਾਈ ਘਰ ਵਿਖੇ ਬੰਧ ਕਰੇ। ਐਸੇ ਪੰਜ ਵਕਤੀ ਨਿਮਾਜੋਂ ਕੇ ਅਸੂਲੋਂ ਕੋ ਜੋ ਵਰਤੇਗਾ ਸੋ ਅਪਰ ਅਪਾਰ ਗੁਣੋਂ ਵਾਲਾ ਮੁਸਲਮਾਨ ਹੋਵੇਗਾ। ਮੁਲਾ ਕਾਜੀਆ ਕੇ ਅਸੂਲ ਕਹੋ ਜੀ।

(ਸਿਖੋਵਾਚ) ਹੇ ਸਤਿਗੁਰੋ ਮੁਸਲਮਾਨੋਂ ਕੀ ਹਕੀਕੀ ਨਿਮਾਜੋਂ ਕੇ ਅਸੂਲ ਮੈਨੇ ਗੁਰਬਾਣੀ ਸੇ ਸੁਣੇ ਹੈਂ। ਅਬ ਮੁਲਾਂ ਕਾਜੀਓਂ ਕੇ ਅਸੂਲ ਭੀ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿੱਖ ਹਕੀਕੀ ਮੁਲਾਂ ਕਾਜੀ ਬਣਨੇ ਕੇ ਲਖਣ ਭੀ ਕਹਤੇ ਹੈਂ ਤੁਮ ਸੁਣੋ॥

ਸਿਰੀਰਾਗੁ ਮਹਲਾ ੧ ॥ *(ਅੰਗ ੨੪/੯)*

**ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥**

**ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ॥ ੨॥**
**ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ॥**
**ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ॥ ੩॥**

*ਅਰਥ*— ਸ੍ਰੀ ਗੁਰੂ ਜੀ ਕਹੇ ਹੈਂ। ਹੇ ਪਿਆਰੇ ਸਜਨ ਪੁਰਸ਼ ਤਦ ਹੀ ਤੂੰ ਮੁਲਾਂ ਔਰ ਕਾਜੀ ਬਣ ਸਕੇਂਗਾ ਜਬ ਆਪਣੇ ਨੁਰਾਨੀ ਖੁਦਾ ਕੇ ਨਾਮ ਕੋ ਜਪ ਕਰਕੇ ਦੇਖਹਿ ਪਛਾਣੇਗਾ। ਔਰ ਨੁਰਾਨੀ ਖੁਦਾ ਕੇ ਦੇਖੇ ਜਪੇ ਬਿਨਾ ਯਦਪੀ ਕਿਤਨਾ ਹੀ ਇਲਮ ਵਿਦਿਆ ਕੋ ਪੜਿਆ ਹੂਆ ਹੋਵੇ ਪਰ ਅਖੀਰ ਕੋ ਸਭੀ ਮਰਕੇ ਖਾਲੀ ਹੋਏ ਜਾਤੇ ਹੈਂ। ਕੋਈ ਇਲਮ ਸੇ ਭਰਿਆ ਹੂਆ ਨਹੀਂ ਰਹਿਣਾ ਪਾਵੇ ਹੈ। ਵੋਹੀ ਪੁਰਸ਼ ਕਾਜੀ ਬਣਨੇ ਕੇ ਲਾਇਕ ਹੋਏ ਸਕਤਾ ਹੈ। ਜਿਸ ਨੇ ਆਪਾ ਭਾਵ ਕੇ ਹੰਕਾਰ ਕੋ ਤਿਆਗਣ ਕੀਆ ਹੈ। ਫਿਰ ਨੁਰਾਨੀ ਖੁਦਾ ਕੇ ਨਾਮ ਕਾ ਜਿਸ ਨੇ ਆਧਾਰ ਰੂਪੀ ਆਸਰਾ ਲੀਆ ਹੈ। ਵੋਹੀ ਸਚੇ ਕਾਜੀ ਔਰ ਮੁਲਾਂ ਕਾ ਰੂਪ ਹੈਂ। ਔਰ ਜੋ ਚਿੰਤਨ ਨੁਰਾਨੀ ਖੁਦਾਏ ਤੁਮਾਰੇ ਪੈਦਾ ਕਰਨੇ ਵਾਲਾ ਹੈ। ਵੁਹ ਅਬ ਵਰਤਮਾਨ ਕਾਲ ਵਿਖੇ ਭੀ ਹੈ। ਫਿਰ ਸ੍ਰਿਸ਼ਟੀ ਨਾਸ਼ ਹੋਣੇ ਕੇ ਬਾਅਦ ਭੀ ਰਹੇਗਾ ਔਰ ਸ੍ਰਿਸ਼ਟੀ ਕੇ ਉਪਜਠੇ ਸੇ ਪਹਿਲੇ ਭੀ ਥਾ ਸੋ ਐਸਾ ਸ੍ਰਿਸ਼ਟੀ ਕੇ ਸਾਜਨੇ ਵਾਲਾ ਕੁਲ ਮਾਲਕ ਜੋ ਅਨੰਤ ਪ੍ਰਕਾਸ਼ ਹੈ। ਸੋ ਇਨ ਸ਼ਰਈਓਂ ਪੁਰਸ਼ੋਂ ਸੇ ਜਾਨਿਆ ਪਛਾਨਿਆ ਨਹੀਂ ਜਾਤਾ॥

ਰਾਗੁ ਮਾਰੂ ਮਹਲਾ ੫ ॥ *(ਅੰਗ ੧੦੮੪/੧)*

**ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥**
**ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥ ੬॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋ ਪੁਰਸ਼ ਉਸ ਨੁਰਾਨੀ ਖੁਦਾਇ ਕੇ ਸਾਥ ਆਪਣੇ ਰੁਹਾਨੀ ਨੂਰ ਕੋ ਮਿਲਾਏ ਕਰਕੇ ਬੰਦਗੀ ਕੀ ਕੁਮਾਈ ਕਰੇਗਾ ਉਸੀ ਕਾ ਨਾਮ ਹੀ ਕਾਜੀ ਹੈ। ਔਰ ਜੋ ਆਪਣੇ ਦਿਲ ਕੋ ਨੁਰਾਨੀ ਅਨਹਦ ਸ਼ਬਦ ਵਿਖੇ ਮਲਾਏ ਕੇ ਅਫੁਰ ਰੂਪ ਬਨ ਕਰ ਸੋਹਦੇਗਾ ਵੋਹੀ ਸਚਾ ਹਾਜੀ ਬਣੇਂਗਾ। ਔਰ ਜੋ ਪੁਰਸ਼ ਹਉਮੈ ਰੂਪੀ ਮਲੀਣ ਵਾਸ਼ਨੋਂ ਕੀ ਮੈਲ ਕੋ ਦੂਰ ਕਰੇਗਾ ਵੋਹੀ ਮੁਲਾਂ ਕੇ ਨਾਮੀ ਖਤਾਬੋਂ ਕੋ ਪਾਵੇਗਾ॥ ਜਿਸ ਪੁਰਸ਼ ਕੀ ਨੁਰਾਨੀ ਰੂਹ ਉਸ ਜਲਵੇਗਰ ਖੁਦਾ ਕੇ ਦਰਬਾਰੀ ਦਰਵਾਜ਼ੇ ਕੇ ਆਗੇ ਜਾਏ ਕਰਕੇ ਆਪਣੇ ਮਾਲਕ ਕੀ ਸਿਫ਼ਤ ਵਡਿਆਈ ਕੋ ਕਰੇ ਹੈ ਵੋਹੀ ਸਚਾ ਦਰਵੇਸ਼ੀ ਫਕੀਰ ਬਣੇਗਾ ਅਥਵਾ ਐਸਾ ਦਰਵੇਸ਼ ਹੋਣਾ ਚਾਹਯੇ ਜੋ ਆਠੋਂ ਪਹਿਰ ਹੀ ਸਿਫਤ ਰੂਪੀ ਨਾਮ ਕੀ ਗਦਾ ਕੋ ਮਾਂਗਤਾ ਰਹੇ॥

ਭੈਰਉ ਕਬੀਰ ਜੀ ॥ (ਅੰਗ ੧੧੫੮/੮)

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥ ਬੋਲਨਹਾਰੁ ਪਰਮ ਗੁਰੁ ਏਹੀ ॥ ੧ ॥**
**ਕਹੁ ਰੇ ਮੁਲਾਂ ਬਾਂਗ ਨਿਵਾਜ ॥ ਏਕ ਮਸੀਤਿ ਦਸੈ ਦਰਵਾਜ ॥ ੧ ॥ ਰਹਾਉ ॥**
**ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥ ਭਾਖਿ ਲੇ ਪੰਚੈ ਹੋਇ ਸਬੂਰੀ ॥ ੨ ॥**

*ਅਰਥ*— ਸ੍ਰੀ ਕਬੀਰ ਜੀ ਕਹਿ ਹੈਂ ॥ ਹੇ ਮੋਮਨ ਪੁਰਸ਼ੋ ਮਨ ਆਪਨੇ ਕੋ ਮਕਾ ਬਣਾਇ ਕਰ ਦੇਹੀ ਰੂਪੀ ਕਿਬਲੇ ਮੇਂ ਦਸਵੇਂ ਦੌਆਰ ਜੋ ਗੋਸ਼ਾ ਹੈ ਤਿਸ ਵਿਖੇ ਬੈਠ ਕਰਕੇ ਸਮਝੋ ਕੇ ਯੇਹ ਜੋ ਬੋਲਣ ਹਾਰ ਪੁਰਸ਼ ਕਾ ਰੂਹਾਨੀ ਨੂਰ ਹੈ। ਯੇਹੀ ਪਰਮ ਗੁਰੂ ਮੁਰਸ਼ਦ ਕਾ ਰੂਪ ਹੈ॥ ਕਹੋ ਰੇ ਮਨ ਰੂਪੀ ਮੁਲਾਂ ਅਨਹਦ ਸ਼ਬਦ ਕੀ ਬਾਂਗ ਕੋ ਔਰ ਪਰਕਾਸ਼ ਰੂਪੀ ਨੂਰੀ ਨਿਵਾਜ ਪੜ੍ਹੋ ਦਸਾਂ ਦਰਵਾਜ਼ਿਆਂ ਵਾਲੀ ਦੇਹੀ ਰੂਪੀ ਮਸੀਤ ਵਿਚ ਬੈਠ ਕਰ ਫਿਰ ਆਪਣੇ ਹੰਘਾਰ ਰੂਪੀ ਜੀਊ ਕੋ ਕੁਰਬਾਣ ਕਰਕੇ ਨੂਰੀ ਕਸ਼ਮਾ ਕੇ ਰਸਤੇ ਮਿਲੋ ਉਸ ਨੂਰਾਨੀ ਖੁਦਾਈ ਲਾਲ ਕੋ॥ ਔਰ ਭਰਮ ਰੂਪੀ ਦਿਲ ਕੀ ਸਿਆਹੀ ਕੋ ਦੂਰ ਕਰੋ ਅਥਵਾ ਤਮੋਗੁਣ ਕੋ ਹਲਾਲ ਕਰਕੇ ਮਾਸ ਬਣਾਵਹੁ ਫਿਰ ਭਰਮ ਕੋ ਦੂਰ ਕਰਕੇ ਉਸ ਪਰ ਕਦੂਰੀ ਰੁਮਾਲ ਪਾਵੋ। ਔਰ ਕਾਮ ਕ੍ਰੋਧਿ ਆਦੀ ਪੰਚਾਂ ਕੋ ਵਸੁ ਕਰਕੇ ਸਾਬਰੀ ਹੋਏ ਸਬਰੁ ਕੇ ਤਖ਼ਤ ਉਪਰ ਬੈਠੋ॥

ਭੈਰਉ ਕਬੀਰ ਜੀ ॥ (ਅੰਗ ੧੧੫੯/੧੮)

**ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥**
**ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧ ॥**
**ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥**

*ਅਰਥ*— ਸ੍ਰੀ ਕਬੀਰ ਜੀ ਕਹਿ ਹੈਂ। ਮੁਲਾ ਨਾਮ ਉਸਕਾ ਹੈ ਜੋ ਆਪਣੇ ਮਨ ਸਿਉ ਲੜਾਈ ਕਰੇ। ਜੋਤੀ ਜੋਤਿ ਮਿਲਾਣੇ ਵਾਲੇ ਸਤਿਗੁਰਾਂ ਕੇ ਉਪਦੇਸ਼ ਦੁਆਰਾ ਕਾਲ ਕੇ ਸੰਗ ਜੁਧ ਕਰੇ। ਕਾਲ ਵਿਖੇ ਆਵਣ ਵਾਲੇ ਅੰਕਾਰ ਰੂਪੀ ਮਾਨ ਕੋ ਮਰਦਨ ਕਰੇ। ਐਸੇ ਮੁਲਾਂ ਕੋ ਹਮਾਰੀ ਸਲਾਮ ਹੈ। ਵੋਹ ਜੋ ਸਭ ਕਾ ਕਰਨੇਹਾਰ ਮਾਲਕ ਹੈ। ਸੋ ਹਜੂਰ ਨਜਦੀਕ ਹੀ ਹੈ ਤਿਸ ਕੋ ਕਿਉਂ ਦੂਰ ਕਹਿਤੇ ਹੋ ਦੂੰਦ੍ਰ ਰੂਪੀ ਜੋ ਨੇਤ੍ਰ ਹੈ। ਤਿਨਕੋ ਬੰਦ ਕਰਕੇ ਸੁੰਦਰ ਸਰੂਪ ਵਾਲਾ ਨੂਰੀ ਖੁਦਾ ਕਾ ਦਰਸ਼ਨ ਪਾਵਹੁ। ਅਥਵਾ ਦੁੰਦਰ ਦੰਗਾ ਪਸਾਦ ਝਗੜਾ ਕਰਨੇ ਵਾਲੇ ਕਾਮ ਕ੍ਰੋਧ ਆਦੀਓ ਕੇ ਬਾਂਧ ਕਰਕੇ ਸੁੰਦਰ ਬ੍ਰਹਮ ਲਾਲ ਕੋ ਮਿਲਹੁ॥

ਭੈਰਉ ਕਬੀਰ ਜੀ॥ *(ਅੰਗ ੧੧੬੦/੧)*

**ਕਾਜੀ ਸੋ ਜੁ ਕਾਇਆ ਬੀਚਾਰੈ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ॥**
**ਸੁਪਨੈ ਬਿੰਦੁ ਨ ਦੇਈ ਝਰਨਾ॥ ਤਿਸੁ ਕਾਜੀ ਕਉ ਜਰਾ ਨ ਮਰਨਾ॥੨॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ ਕਾਜੀ ਅਸਲੀ ਵੋਹ ਹੈ ਜੋ ਕਾਂਇਆਂ ਕਾ ਬੀਚਾਰ ਕਰੇ। ਅਥਵਾ ਸਤਿ ਅਸਤ ਕਾ ਬੀਚਾਰ ਕਰੇ ਇਸ ਕਾਂਇਆ ਕੇ ਹੰਕਾਰ ਕੋ ਬ੍ਰਹਮ ਅਗਣੀ ਸੇ ਜਲਾਵੇ ਫਿਰ ਐਸਾ ਯਤੀ ਬਣੇ ਜੋ ਸੁਫਨੇ ਵਿਖੇ ਭੀ ਆਪਣੀ ਕਾਮ ਚੇਸ਼ਟਾ ਕੀ ਬਿੰਦ ਕੋ ਨਾ ਗਿਰਨੇ ਦੇਵੇ ਐਸੇ ਕਾਜੀ ਪੁਰਖ ਕੋ ਨਾ ਬੁਢੇਪਾ ਆਵੇਗਾ। ਨਾ ਮ੍ਰਿਤੂ ਆਵੇਗੀ॥

(ਸਿਖੋਵਾਚ) ਹੇ ਸਤਿਗੁਰ ਦੇਵ ਜੀ ਮੁਲਾਂ ਔਰ ਕਾਜੀਓ ਕੇ ਲਖਣ ਭੀ ਮੈਨੂੰ ਸਰਵਣ ਕੀਏ ਹੈਂ ਅਬ ਯੇਹ ਜੋ ਮੁਸਲਮਾਨ ਲੋਕ ਜੀਆਂ ਕੋ ਹਲਾਲ ਸਮਝ ਕਰਕੇ ਮਾਰ ਖਾਤੇ ਹੈਂ। ਤਿਨਹੁ ਬਿਤਰਸ ਰੂਪੋਂ ਕੇ ਲਖਣ ਭੀ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿੱਖ ਜੀਵ ਘਾਤੀ ਬਿਤਰਸ਼ ਪੁਰਸ਼ੋਂ ਕੇ ਲਖਣ ਭੀ ਤੇਰੇ ਪ੍ਰਤੀ ਕਹਤੇ ਹੈਂ ਤੁਮ ਸੁਣੋ॥

ਰਾਗ ਆਸਾ ਕਬੀਰ ਜੀ॥ *(ਅੰਗ ੪੮੦/੭)*

**ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ॥**
**ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥੪॥**
**ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ॥**
**ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ॥੫॥**

***ਅਰਥ***— ਹੇ ਜੀਆਂ ਕੋ ਬਦ ਕਰਨੇ ਵਾਲੇ ਕਾਜੀ ਪੁਰਸ਼ੋ ਤੁਮ ਆਪਣੇ ਪੈਦਾ ਕਰਨੇ ਵਾਲੇ ਸਚੇ ਮਾਲਕ ਖਸਮ ਕੋ ਪਛਾਣ ਕਰਕੇ ਸਰਬ ਜੀਆ ਜੰਤਾਂ ਕੇ ਊਪਰ ਕਿਛੁ ਦਇਆ ਤਰਸ ਕਰੋ॥ ਔਰ ਆਪਣੀ ਮੈਂ ਮਮਤਾ ਕੋ ਮਾਰ ਕਰਕੇ ਇਸ ਮਣੀ ਰਕਤ ਕੇ ਬਣੇ ਹੂਏ ਜਿਸਮੀ ਮਾਸ ਕੋ ਖਾਣਾ ਫਿਕਾ ਸਮਝੋ ਅਥਵਾ ਮੈਂ ਮਮਤਾ ਕੋ ਮਾਰ ਕੇ ਮਨ ਕੀਆਂ ਵਾਸ਼ਨਾ ਵਾਲੇ ਪਦਾਰਥ ਭੋਗ ਫੀਕੇ ਸਮਝੋ॥ ਔਰ ਪਹਿਲੇ ਆਪਣੇ ਜਿਸਮ ਕੀ ਦੁਖ ਪੀੜਾ ਕੋ ਜੈਸੇ ਜਾਨਤਾ ਹੈ। ਵੈਸੇ ਅਵਰ ਦੂਸਰੇ ਜੀਵੋਂ ਕੋ ਭੀ ਦੁਖ ਪੀੜਾ ਹੋਤੀ ਪਛਾਣੇ ਅਥਵਾ ਆਪਣੇ ਜਿਸਮ ਕੇ ਅੰਦਰ ਭੀ ਚਿਤੰਨ ਰੂਹਾਨੀ ਖੁਦਾਈ ਨੂਰ ਕੋ ਜਾਣੇ॥ ਫਿਰ ਔਰ ਦੂਸਰੇ ਜੀਆਂ ਜੰਤਾਂ ਕੇ ਜਿਸਮ ਅੰਦਰ ਭੀ ਵੋਹੀ ਆਪਣੇ ਜੈਸਾ ਹੀ ਰੂਹਾਨੀ ਨੂਰ ਭਰਿਆ ਹੂਆ ਸਮਝੋ॥

ਤਬ ਹੀ ਤੁਮ ਬਹਿਸ਼ਤ ਜਾਣੇ ਕੇ ਲਾਇਕ ਹੋਵੋਗੇ। ਔਰ ਕੁਲ ਸੰਸਾਰ ਕੇ ਜਿਸਮੋਂ ਕੀ ਰਕਤ ਬਿੰਦ ਰੂਪੀ ਮਿਟੀ ਤੋ ਇਕੋ ਹੀ ਜੈਸੀ ਹੈ॥ ਪਰ ਇਨ ਜਿਸਮੋਂ ਕੇ ਨਮੂਨੇ ਔਰ ਰੰਗੋਂ ਕੇ ਭੇਖ ਨਿਆਰੇ ਨਿਆਰੇ ਬਣੇ ਹੂਏ ਹੈਂ। ਫਿਰ ਇਨ ਕੁਲ ਜਿਸਮੋਂ ਕੇ ਅੰਦਿਰ ਬ੍ਰਹਮ ਜੋਤ ਕੋ ਹੀ ਵਿਆਪਕ ਹੂਈ ਪਛਾਣੋਂ॥ ਸ੍ਰੀ ਕਬੀਰ ਜੀ ਕਹਿ ਹੈਂ॥ ਐਸੀ ਅਕਲ ਕੇ ਚਾਨਣ ਮੂਰਖ ਯਮਨੀਓਂ ਨੇ ਬਹਿਸ਼ਤ ਵਿਖੇ ਪਹੁੰਚਾਣੇ ਵਾਲੇ ਸ਼ੁਭ ਕਰਮੋਂ ਕੋ ਤਿਆਗ ਦੀਆ ਹੈ॥ ਔਰ ਦੋਜ਼ਖ ਵਿਖੇ ਜਿਲਾਣੇ ਵਾਲੇ ਬੁਰੇ ਕਰਮੋਂ ਕੇ ਕਰਨੇ ਮੇਂ ਹੀ ਮਨ ਮਨੀ ਬੈਠੇ ਹੈਂ॥

ਰਾਗ ਆਸਾ ਕਬੀਰ ਜੀ॥ *(ਅੰਗ ੪੮੩/੫)*

**ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥**
**ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥ ੧॥**
**ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬੀਚਾਰਿ ਨ ਦੇਖੈ॥**
**ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ॥੧॥ਰਹਾਉ॥**

*ਅਰਥ—* ਸ੍ਰੀ ਕਬੀਰ ਜੀ ਕੇ ਪਾਸ ਏਕ ਕਾਜੀ ਝਗੜਨੇ ਕੇ ਲੀਏ ਆਇਆ ਥਾ ਉਸ ਕੇ ਪਰਥਾਏਂ ਸਬਦ ਕਹਿ ਹੈਂ॥ ਐ ਕਾਜੀ ਪੁਰਸ਼ ਤੁਮ ਖੁਦਾ ਕੋ ਖੁਸ਼ ਕਰਨੇ ਕੇ ਲੀਏ ਰੋਜਿਆਂ ਕੋ ਰਖਤੇ ਹੋ। ਪਰ ਬਿਤਰਸ ਹੋਏ ਕਰਕੇ ਆਪਣੀ ਜੀਬਾ ਕੇ ਸੁਆਦ ਵਾਸਤੇ ਦੂਸਰੇ ਜੀਆਂ ਕੋ ਮਾਰ ਕੇ ਘਾਤ ਕਰਤੇ ਹੋ॥ ਔਰ ਆਪਣੇ ਸਰੀਰ ਕੋ ਹੀ ਮੋਟਾ ਤਾਜਾ ਕਰਕੇ ਸੁਖੀ ਕਰਨਾ ਦੇਖ ਜਾਣਤੇ ਹੈ॥ ਔਰ ਫਿਰ ਦੂਸਰੇ ਜੀਆਂ ਜੰਤਾਂ ਕੀ ਦੁਖ ਪੀੜਾ ਕੋ ਨਹੀਂ ਦੇਖਤੇ॥ ਹੇ ਕਾਜੀ ਜੇਕਰ ਰਹਿਮ ਦਿਲ ਹੋਏ ਕਰਕੇ ਦੂਸਰਿਓਂ ਕੀ ਦੁਖ ਦਰਦ ਕੋ ਨਹੀਂ ਪਛਾਣਤਾ ਤਾਂ ਫਿਰ ਰੋਜਿਆਂ ਕੇ ਰਖਣੇ ਕੀ ਕਿਉਂ ਝਖਾਂ ਮਾਰਤੇ ਹੋ। ਹੇ ਕਾਜੀ ਤੇਰੇ ਉਤਪਤ ਕਰਨੇ ਵਾਲਾ ਤੇਰਾ ਸਾਹਿਬ ਤੇਰੇ ਜਿਸਮੀ ਮਨ ਕੇ ਅੰਦਰ ਹੀ ਨਿਵਾਸ ਕਰਤਾ ਹੈ। ਫਿਰ ਜੈਸੇ ਤੇਰੇ ਅੰਦਰ ਵਸਤਾ ਹੈ ਵੈਸੇ ਹੀ ਸਰਬ ਜੀਆਂ ਜੰਤਾਂ ਕੇ ਜਿਸਮ ਅੰਦਰ ਭੀ ਉਸਕਾ ਜਲਵਾ ਰੌਸ਼ਨ ਹੈ। ਐਸੀ ਸੋਚ ਬੀਚਾਰ ਕੋ ਕਰਕੇ ਕਿਉ ਨਹੀਂ ਦੇਖਤਾ। ਐ ਅਸਲਾਮੀ ਦੀਨ ਕੇ ਬਾਵਰੇ ਕਾਜੀ ਪੁਰਸ਼ ਤੁਮ ਬੁਰੇ ਭਲੇ ਕਰਮੋਂ ਕੀ ਕਿਛ ਖਬਰ ਸਾਰ ਭੀ ਨਹੀਂ ਰਖਤੇ। ਤਾਂ ਤੇ ਤੁਮਾਰਾ ਮਨੁੱਖਾਂ ਜਨਮ ਧਾਰਨ ਕਰਨਾ ਬਿਅਰਥ ਬਿਲੇਖੇ ਹੀ ਜਾਏ ਰਹਿਆ ਹੈ॥

ਰਾਗ ਪ੍ਰਭਾਤੀ ਕਬੀਰ ਜੀ ਕੀ॥ *(ਅੰਗ ੧੩੫੦/੫)*

**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥ ੧॥**

ਮੁਲਾਂ ਕਹਹੁ ਨਿਆਉ ਖੁਦਾਈ॥ਤੇਰੇ ਮਨ ਕਾ ਭਰਮੁ ਨ ਜਾਈ॥੧॥ਰਹਾਉ॥
ਪਕਰਿ ਜੀਊ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ॥
ਜੋਤਿ ਸਰੂਪ ਅਨਾਹਦ ਲਾਗੀ ਕਹੁ ਹਲਾਲੁ ਕਿਆ ਕੀਆ॥ ੨॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥ ੪॥

*ਅਰਥ*— ਸ੍ਰੀ ਕਬੀਰ ਜੀ ਜੀਵ ਹਿੰਸਾ ਕਰਨੇ ਵਾਲਿਓਂ ਕੇ ਪਰਥਾਂਏ ਸ਼ਬਦ ਉਚਾਰਨ ਕਰੇ ਹੈਂ ਹੇ ਉਲਟੀ ਕਜਾਏ ਕਰਨੇ ਵਾਲੇ ਕਾਜੀ ਪੁਰਸ਼ ਜੋ ਤੁਮ ਸਰਬ ਮੇਂ ਏਕ ਖੁਦਾ ਕੋ ਹੀ ਮਾਂਨਨਾ ਮਨਜੂਰ ਕਰਤੇ ਹੋ। ਤੋ ਫਿਰ ਖੁਦ ਗਰਜੀ ਲਾਲਚੀ ਹੋਏ ਕਰਕੇ ਬੇਜੁਬਾਨ ਬਿਚਾਰੀ ਮੁਰਗੀ ਕੋ ਕਿਉਂ ਮਾਰਤੇ ਹੋ। ਯੇਹ ਕੌਣ ਸੇ ਖੁਦਾਈ ਘਰ ਕਾ ਨਿਉ ਲਿਖਾ ਹੈ ਜੋ ਤੁਮ ਕਰਿ ਰਹਿ ਹੋ। ਤਾਂ ਤੇ ਹੇ ਕਾਜੀ ਪੁਰਸ਼ ਐਸੀ ਉਲਟ ਸ਼ਰਾਹ ਕੇ ਰਸਤੇ ਊਪਰ ਚਲਨੇ ਕਰਕੇ ਤੁਮਾਰੇ ਮਨ ਕਾ ਜਨਮਨੇ ਮਰਨੇ ਵਾਲਾ ਅਵਿਦਕ ਭਰਮ ਨਹੀਂ ਜਾਵੇਗਾ। ਫਿਰ ਤੁਮ ਲੋਗ ਜਿਹਬਾ ਕੇ ਸੁਆਦ ਅਰਥ ਅਨੇਕ ਜੀਆਂ ਕੋ ਪਕੜ ਕਰਕੇ ਉਨਕੀ ਦੇਹੀ ਕੋ ਬਿਨਾਸ਼ ਕਰ ਦੇਤੇ ਹੋ। ਭਾਵ ਯੇਹ ਰਕਤ ਬਿੰਦੀ ਮਿਟੀ ਕੋ ਹੀ ਬਿਸਮਲ ਕੀਆ ਕਰਤੇ ਹੋ॥ ਔਰ ਵੋਹ ਜੋ ਜੋਤਿ ਸਰੂਪੀ ਚੈਤੰਨ ਜੀਵ ਕਲਾ ਹੈ ਸੋ ਆਪਣੇ ਪ੍ਰਕਾਸ਼ ਰੂਪੀ ਅਨਹਦ ਸ਼ਬਦ ਵਿਖੇ ਮਿਲ ਜਾਤੀ ਹੈ। ਅਥਵਾ ਸੂਰਜ ਕੇ ਪ੍ਰਿਤ ਬਿੰਬ ਕੀ ਨਿਆਈਂ ਜੀਵ ਕਲਾ ਸਰੀਰ ਸੇ ਨਿਆਰੀ ਰਹਿਤੀ ਹੈ॥ ਜਬ ਯੇਹ ਜੀਵ ਕੀ ਜਿੰਦ ਜੋਤਿ ਅਕਾਸ਼ ਕੀ ਨਿਆਈ ਸਰੀਰ ਸੇ ਨਿਆਰੀ ਹੀ ਨਿਕਲ ਗਈ ਤੋ ਫਿਰ ਤੁਮ ਕਹੋ ਬਿਸਮਲ ਔਰ ਹਲਾਲ ਕਿਸ ਵਸਤੂ ਕੋ ਕੀਆ ਕਰਤੇ ਹੋ। ਐਸੀ ਵਿਚਾਰ ਜੋ ਤੁਮ ਨਹੀਂ ਕਰਤੇ ਤੋ ਫਿਰ ਤੁਮਾਰਾ ਊਜੂ ਕਰਨਾ ਵਾ ਮੂੰਹ ਹਾਥ ਧੋਵਣਾ ਵਾ ਪਾਕ ਸਾਫ ਬਣਨਾ ਔਰ ਮਸਜਦ ਵਿਖੇ ਜਾਏ ਕਰਕੇ ਨੁਮਾਜ ਕੇ ਵਕਤ ਧਰਤੀ ਊਪਰ ਸੀਸ ਝੁਕਾਣਾਂ ਯੇਹ ਸਭੀ ਨਜੈਜ ਬਿਅਰਥ ਰੂਪ ਹੀ ਹੈ। ਕਿਉਂਕਿ ਤੁਮਾਰੇ ਦਿਲ ਕੇ ਅੰਦਰ ਤੋ ਕਪਟ ਪਖੰਡ ਭਰਾ ਹੈ ਔਰ ਬਾਹਰੋਂ ਦਿਖਲਾਵੇ ਵਾਸਤੇ ਨੁਮਾਜ ਪੜ੍ਹਤੇ ਹੋ। ਔਰ ਕਾਬੈ ਮਕੇ ਕੇ ਹਜ ਕਰਨੇ ਕੇ ਲੀਏ ਭੀ ਜਾਤੇ ਹੋ। ਸੋ ਇਨ ਝੂਠੀ ਕਪਟ ਕੀ ਕਰਨੀ ਕਰਕੇ ਕਿਆ ਫਲ ਪਾਵੋਗੇ। ਔਰ ਤੁਮਾਰਾ ਮਨ ਤੋ ਪਾਪ ਕਰਮੋ ਕਰਕੇ ਮੈਲਾ ਨਾਪਾਕ ਹੂਆ ਹੈ। ਫਿਰ ਸਰਬ

ਦੁਨੀਆਂ ਕਾ ਮਾਲਕ ਜੋ ਪਵਿੱਤ੍ਰ ਪਾਕ ਨੁਰਾਨੀ ਖੁਦਾ ਹੈ ਤਿਸ ਕੇ ਦੇਖਣੇ ਜਪਨੇ ਵਾਲੇ ਮਰਮ ਭੇਦ ਕੋ ਨਹੀਂ ਜਾਣਿਆਂ ਔਰ ਪਛਾਣਿਆਂ॥ ਸ੍ਰੀ ਕਬੀਰ ਜੀ ਕਹੇ ਹੈਂ। ਹੇ ਯਮਨੀ ਪੁਰਸ਼ ਬਹਿਸ਼ਤ ਵਿਖੇ ਜਾਣੇ ਵਾਲੇ ਸ਼ੁਭ ਕਰਮੋਂ ਕੀ ਤਰਫੋਂ ਤੋ ਤੁਮਾਰਾ ਮਨ ਚੁਕ ਗਿਆ ਹੈ। ਔਰ ਦੋਜਕ ਵਿਖੇ ਲਿਜਾਨੇ ਵਾਲੇ ਖੋਟੇ ਕਰਮੋ ਕੀ ਤਰਫ ਤੁਮਾਰਾ ਮਨ ਲਗਿਆ ਹੂਆ ਹੈ॥

(ਸਿਖੋਵਾਚ) ਹੇ•ਸੰਸੇ ਰੂਪੀ ਉਸ਼ਨਤਾ ਕੋ ਨਾਸ਼ ਕਰਤਾ ਗਿਆਨ ਹਿਮਾਲਾ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਪਾਪ ਹਿੰਸਾ ਕਰਨੇ ਵਾਲਿਓਂ ਕੇ ਪਰਥਾਏ ਭੀ ਗੁਰਬਾਣੀ ਕੇ ਪ੍ਰਮਾਨਕ ਸ਼ਬਦ ਸੁਣੇ ਹੈਂ। ਅਬ ਯੇਹ ਜੋ ਬਹੁ ਰੰਗੀ ਅਨੇਕ ਪ੍ਰਕਾਰੀ ਜਗਤ ਅਕਾਰ ਨਦਰੀ ਆਤਾ ਹੈ ਸੋ ਇਸ ਕਾ ਪ੍ਰਵਾਹਿ ਹਮੇਸ਼ਾ ਹੀ ਕੈਮ ਇਸਥਿਤ ਰਹਤਾ ਹੈ ਯਾਂ ਕਿ ਬਿਨਸ ਜਾਤਾ ਹੈ ਇਸ ਕਾ ਉਤਰ ਕਹੋ ਜੀ ਕੈਸੇ ਹੋ॥

(ਸਤਿਗੁਰੋ ਵਾਚ) ਹੇ ਸਿਖ ਯੇਹ ਪੰਜ ਤਤੋ ਕਾ ਜਗਤ ਅਕਾਰ ਸੁਪਨੇ ਕੀ ਨਿਆਈ ਮਿਥਿਆ ਰੂਪ ਬਿਨਸਨੇ ਵਾਲਾ ਹੈ। ਕਿਉਂਕਿ ਪ੍ਰਲੈ ਕਾਲ ਵਿਖੇ ਕੈਮ ਨਹੀਂ ਰਹਿਤਾ।

ਅਬ ਤਿਸ ਕੋ ਨਸ਼ਟ ਹੋਣੇ ਵਾਲੇ ਦ੍ਰਿਸ਼ਟਾਂਤ ਪ੍ਰਮਾਣ ਗੁਰਬਾਣੀ ਸੇ ਕਹਤੇ ਹੈਂ ਤੁਮ ਸੁਣੋ।

ਮਾਝ ਮ: ੨ ॥ *(ਅੰਗ ੧੩੮/੧੫)*

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥**
**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ॥ ੨ ॥**

*ਅਰਥ—* ਹੇ ਮੇਰੇ ਸਚੇ ਪਿਤਾ ਅਕਾਲ ਪੁਰਖ ਜੀ ਜਿਤਨੇ ਚਿਰ ਤਕ ਤੇਰੀ ਜੋਤਿ ਆਤਮਾ ਰੂਪੀ ਜਿੰਦ ਕਲਾ ਹੈ ਇਸ ਸਰੀਰ ਕੇ ਅੰਦਰ ਉਤਨਾਂ ਚਿਰ ਹੀ ਤੂੰ ਜੋਤਿ ਵਿਚ ਬੋਲਤਾ ਔਰ ਬੁਲਾਤਾ ਹੈ ਵਾਕ ਬਾਣੀ ਕੋ ਤੇਰੀ ਚੇਤਨ ਜਿੰਦ ਜੋਤਿ ਸੇ ਬਿਨਾ ਕੋਈ ਇਸ ਮੁਰਦੇ ਸਰੀਰ ਕੋ ਚਲਾਇ ਬੁਲਾਇ ਕਰ੍ਹਕੇ ਦਿਖਾਲੇ। ਤਾਂ ਅਸੀਂ ਭੀ ਉਸਕੋ ਸਿਆਣੀਐ ਪਛਾਣੀਐ ਜੋ ਦੂਸਰਾ ਕੋਈ ਤੇਰੇ ਸਦਰਸ਼ ਹੈ ਅਥਵਾ ਤੇਰੇ ਬਿਨਾ ਦੂਸਰਾ ਕੋਈ ਨਹੀਂ॥ ਇਸ ਸਰੀਰ ਕੋ ਚਲਾਣੇ ਬੁਲਾਣੇ ਵਾਲਾ। ਦੂਸਰੇ ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ਾਂ ਕੋ ਹੀ ਦਿਭੁ ਦ੍ਰਿਸ਼ਟੀ ਕੇ ਨੇਤਰੋਂ ਦੁਆਰੇ ਨਦਰੀ ਆਇਆ ਹੈ। ਹਰਿ ਰੂਪੀ ਇਕੋ ਚਿਤੰਨ ਹੀਰਾ ਲਾਲ ਜੋ ਸੁਘੜ ਸੁਜਾਂਣ ਸਰੂਪ ਹੈ।

ਰਾਗੁ ਗਉੜੀ ਮਹਲਾ ੫ ॥ *(ਅੰਗ ੨੩੭/੬)*

ਪ੍ਰਥਮੇ ਗਰਭ ਵਾਸ ਤੇ ਟਰਿਆ ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ ਬਪੁਰੇ ॥ ੧ ॥
ਕਵਨੁ ਅਸਥਾਨੁ ਜੋ ਕਬਹੂ ਨ ਟਰੈ ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧ ॥ਰਹਾਉ ॥
ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥ ੨ ॥
ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥
ਦਿਨਸੁ ਰੈਣਿ ਬਰਤ ਅਰੁ ਭੇਦਾ ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥ ੩ ॥
ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥
ਧੋਤੀ ਡੰਡਉਤਿ ਪਰਸਾਦਨ ਭੋਗਾ। ਗਵਨੁ ਕਰੈਗੋ ਸਗਲੋ ਲੋਗਾ ॥ ੪ ॥
ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥
ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥ ੫ ॥

*ਅਰਥ*—ਸ੍ਰੀ ਪੰਚਮ ਗੁਰੂ ਜੀ ਇਸ ਜਗਤ ਕਾ ਬਿਨਾਸ਼ ਹੋਣਾ ਉਚਾਰਨ ਕਰੇ ਹੈਂ। ਪਹਿਲੇ ਯੇਹ ਜੀਵ ਮਾਤਾ ਕੇ ਗਰਭਿ ਅਸਥਾਨ ਵਿਖੇ ਨੌ ਮਹੀਨੇ ਨਿਵਾਸ ਕਰਕੇ ਫਿਰ ਗਰਭਿਕੁੰਡ ਕੀ ਦਿਸ਼ਾ ਸੇ ਉਤਰ ਕਰ ਬਾਹਰ ਜਗਤ ਵਿਖੇ ਆਇਆ ਫਿਰ ਜਨਮਨੇ ਕੇ ਬਾਦਿ ਬਾਲਕ ਅਵਸਥਾ ਵਿਖੇ ਪਰਵਰਿਸ਼ ਪਾ ਕਰ ਮਾਤਾ ਪਿਤਾ ਔਰ ਇਸਤਰੀ ਪੁਤ੍ਰ ਆਦਿਕ ਕੁਟੰਭੀਓਂ ਕੇ ਮੋਹ ਵਿਖੇ ਜੁੜ ਗਿਆ ਅਥਵਾ ਫਸ ਗਿਆ। ਫਿਰ ਅਨੇਕ ਪ੍ਰਕਾਰ ਕੇ ਖਟ ਰਸੀ ਬਿੰਜਨ ਭੋਜਨਾ ਕੋ ਖਾਏ ਕਰਕੇ ਬਹੁ ਰੰਗੀ ਸੁੰਦਰ ਕਪੜਿਆਂ ਕੋ ਪਹਿਨਣਾ ਕੀਆ ਇਤਆਦਿ ਖਾਣੇ ਪਹਿਨਣੇ ਵਾਲੇ ਵਿਚਾਰੇ ਪੁਰਸ਼ ਅਨੇਕ ਪਦਾਰਥੋਂ ਕੇ ਸਹਿਤ ਜ਼ਰੂਰ ਬਰ ਜ਼ਰੂਰ ਹੀ ਬਿਨਸ ਕਰਕੇ ਚਲੇ ਜਾਵੇਂਗੇ॥ ਪ੍ਰਸ਼ਨ ਇਸ ਜਗਤ ਵਿਖੇ ਵੋਹ ਕੌਣ ਸਾ ਅਸਥਾਨ ਮਕਾਨ ਹੈ ਜੋ ਕਭੀ ਨਹੀਂ ਬਿਨਾਸ਼ ਹੋਵੇ ਹੈ। ਉਤਰ॥ ਵੋਹ ਅਕ੍ਰਿਤਮ ਔਰ ਨਿਰਅਧਾਰੀ ਨਿਰੰਕਾਰੀ ਸਚਖੰਡੀ ਦਰਬਾਰ ਕਾ ਅਬਨਾਸ਼ੀ ਰੂਪ ਅਸਥਾਨ ਹੈ ਜੋ ਪੰਜ ਤਤੋਂ ਸੇ ਗੁਪਤ ਹੈ॥ ਸੋ ਕਭੀ ਨਾਸ਼ ਨਹੀਂ ਹੋਤਾ। ਪ੍ਰਸ਼ਨ॥ ਵੋਹ ਸ਼ਬਦ ਕੌਣਸਾ ਹੈ ਜਿਸ ਸ਼ਬਦ ਕਰਕੇ ਇਸ ਮਨ ਕੀ ਦੁਵੈਤ ਰੂਪੀ ਖੋਟੀ ਮਤਿ ਦੂਰ ਹੋਵੈ॥ ਉਤਰ॥ ਵੋਹ ਸ਼ਬਦ

ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋਤਿ ਮੰਤਰੀ ਅਨਾਹਦ ਸ਼ਬਦ ਹੈ ਜਿਸ ਕੇ ਮਿਲਣੇ ਔਰ ਦੇਖਣੇ ਕਰਕੇ ਇਸ ਮਨ ਕੀ ਹਉਮੈ ਦੁਵੈਤ ਰੂਪੀ ਖੋਟੀ ਮਤ ਦੂਰ ਹੋਵੈ ਹੈ॥ ਸਚਖੰਡੀ ਦਰਬਾਰ ਸੇ ਬਿਨਾ ਸਭਿ ਕ੍ਰਿਤੁਮੈ ਅਸਥਾਨ ਨਾਸ਼ ਹੋਏ ਜਾਵੇਂਗੇ॥ ਔਰ ਅਨਾਹਦ ਸ਼ਬਦ ਸੇ ਬਿਨਾ ਸਭ ਕ੍ਰਿਤੁਮ ਸ਼ਬਦ ਨਾਸ਼ ਹੋ ਜਾਵੇਂਗੇ ਜੋ ਬੋਲਣੇ ਸੁਨਨੇ ਵਿਖੇ ਆਤੇ ਹੈਂ॥ ਸੋ ਅਬ ਕ੍ਰਿਤੁਮ ਰੂਪੋਂ ਕਾ ਨਾਸ਼ ਹੋਣਾ ਸੁਣੋ। ਇੰਦ੍ਰ ਕੇ ਸਹਤ ਇੰਦ੍ਰ ਕੀ ਸੁਵਰਗ ਪੁਰੀ ਭੀ ਜਰੂਰ ਮਰ ਕਰਕੇ ਨਾਸ਼ ਹੋਵੇਗੀ। ਔਰ ਬਹਮਾ ਕੇ ਸਹਿਤ ਬ੍ਰਹਮ ਪੁਰੀ ਭੀ ਨਹੀਂ ਰਹੇਗੀ ਜਰੂਰ ਬਿਨਸੇਗੀ ਔਰ ਮਹਾਂਦੇਵ ਕੇ ਸਹਿਤ ਸ਼ਿਵ ਪੁਰੀ ਕਾ ਭੀ ਕਾਲ ਬਿਨਾਸ਼ ਕਰੇਗਾ ਭਾਵ ਯੇਹ ਤ੍ਰੈਗੁਣਿ ਰੂਪੀ ਮਾਇਆ ਬਿਤਾਲ ਕਾ ਸਭੀ ਪ੍ਰਪੰਚ ਹੀ ਬਿਨਾਸਤਾ ਕੋ ਪਰਾਪਤ ਹੋਵੇਗਾ। ਪਰਬਤ ਔਰ ਬ੍ਰਿਛ ਧਰਤੀ ਔਰ ਅਕਾਸ਼ ਵਾ ਚਾਂਦ ਔਰ ਤਾਰੇ ਵਾ ਸੂਰਜ ਆਦੀ ਯੇਹ ਸਭੀ ਨਸ਼ਟ ਹੋਏ ਜਾਵੇਂਗੇ। ਪਵਨ ਅਗਨੀ ਔਰ ਪਾਣੀ ਰਾਤ ਔਰ ਦਿਨ ਬਰਤ ਔਰ ਹਉਮੈ ਹੰਕਾਰ ਕੀ ਭੇਦ ਦ੍ਰਿਸ਼ਟੀ ਅਥਵਾ ਕਰਮ ਕਾਂਡੀ ਕ੍ਰਿਆ ਔਰ ਸ਼ਾਸਤ੍ਰ ਸਿੰਮ੍ਰਤ ਚਾਰੋਂ ਬੇਦ ਆਦੀ ਯੇਹ ਭੀ ਸਭੀ ਬਿਨਸ ਜਾਵੇਂਗੇ। ਸਰਬ ਤੀਰਥੋਂ ਕੇ ਸਹਿਤ ਤੇਤੀਸ ਕੋਟਿ ਦੇਵਤਾ ਔਰ ਦਿਵਾਲੇ ਮੰਦਰ ਵਾ ਪੋਥੀਓਂ ਕੇ ਪੜ੍ਹਨੇ ਵਾਲੇ ਪਠਿਤ ਯੇਹ ਭੀ ਸਭੀ ਬਿਨਾਸ਼ ਹੋਏ ਜਾਵੇਂਗੇ। ਮਾਲਾ ਤਿਲਕ ਔਰ ਸੁਚ ਪਵਿੱਤ੍ਰਤਾ ਕੇ ਰਖਣੇ ਵਾਲੇ ਔਰ ਧੋਤੀਆਂ ਕੋ ਪਹਿਰਨੇ ਵਾਲੇ ਔਰ ਡੰਡੋਤ ਬੰਧਨਾ ਕੋ ਕਰ ਦੇਖਣੇ ਵਾਲੇ ਭੀ ਬਿਨਸ ਜਾਵੇਂਗੇ। ਔਰ ਅਨੇਕ ਪ੍ਰਕਾਰ ਕੇ ਨਿਰਮਲ ਪ੍ਰਸਾਦਿ ਵਾ ਖਟ ਰਸੀ ਭੋਗ ਪਦਾਰਥ ਯੇਹ ਭੀ ਸਭੀ ਬਿਨਸ ਜਾਵੇਂਗੇ। ਤੁਰਕ ਔਰ ਹਿੰਦੂ ਕੁਲ ਜਾਤ ਬਰਨੋਂ ਕੇ ਪੰਥੋਂ ਵਾਲੇ ਮਜਹਬ ਯੇਹ ਭੀ ਸਭੀ ਬਿਨਸ ਜਾਵੇਗੇ ਪਸੂਪੰਖੀ ਔਰ ਅਨੇਕ ਜੂਨੀਓ ਕੇ ਜੀਵ ਜੰਤੂ ਭੀ ਨਸ਼ਟ ਹੋਏ ਜਾਵੇਗੇ ਅਥਵਾ ਜਿਤਨਾ ਸ੍ਰਿਸ਼ਟੀ ਕੇ ਅਕਾਰ ਕਾ ਪਸਾਰਾ ਪਸਰਿਆ ਹੂਆ ਨਦਰੀ ਆਤਾ ਹੈ ਸੋ ਸਭੀ ਬਿਨਸ ਜਾਵੇਗਾ।

(ਸਿਖੋਵਾਚ) ਹੇ ਦੰਭੁ ਨਿਵਾਸੀ ਸਤਿਗੁਰੋ ਆਪ ਕੇ ਨਿਜ ਸੇਵਕ ਜਨ ਨੇ ਜਗਤ ਨਾਸ ਹੋਣੇ ਕੇ ਪਰਥਾਏ ਗੁਰਬਾਣੀ ਕੇ ਸ਼ਬਦ ਸੁਣੇ ਹੈਂ। ਆਗੇ ਕਿਛ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ ਹੇ ਸਤਿਗੁਰੋ ਯੇਹ ਜਗਤ ਅਕਾਰ ਤੋ ਸਭੀ ਕਾਰਕੋ ਕੇ ਸਹਿਤ ਬਿਨਸ ਜਾਨੇ ਵਾਲਾ ਨਦਰੀ ਆਤਾ ਹੈ ਤੋ ਫਿਰ ਮੈਂ ਕਿਸ ਰੂਪ ਕੇ ਸਹਾਰੇ ਆਸਰੇ ਕਰਕੇ ਬਚੂ ਔਰ ਤਰੂੰ ਅਥਵਾ ਕਾਲ ਕਲਪਣਾ ਸੇ ਨਿਵਿਰਤ ਹੋਏ ਕਰਕੇ ਅਬਨਾਸ਼ੀ ਰੂਪ ਬਣੂੰ ਹੈ ਸਤਿਗੁਰੋ ਐਸੀ ਜੁਗਤਿ ਬਤਲਾਉਂ ਜਿਸ ਸੇ ਮੇਰਾ ਚਿਤ ਡਰ ਭੈ ਕੋ ਤਿਆਗ ਕਰਕੇ ਨਿਰਭੈ ਪਦ ਕੋ ਪ੍ਰਾਪਤ ਹੋਵੇ ਜੀ॥

(ਸਤਿਗੁਰੋ ਵਾਚ) ਹੇ ਸਿੱਖ ਮਤ ਡੁਲਾਏਮਾਨ ਹੋਵੋਹੁ ਧੀਰਜਤਾ ਕੋ ਧਾਰ ਕਰਕੇ ਸੁਣੋ। ਇਸ ਜਗਤ ਕੇ ਉਤਪਤ ਸੰਘਾਰ ਕਰਨੇ ਵਾਲਾ ਜੋ ਕੁਲ ਮਾਲਕ ਅਨੰਤ ਪ੍ਰਕਾਸ਼ੀ ਚੈਤੰਨ ਹੀਰਾ ਲਾਲ ਨਿਰੰਕਾਰ ਹੈ। ਸੋ ਸਦਾ ਹੀ ਅਜਰ ਅਮਰ ਅਬਨਾਸ਼ੀ ਨਉਤਨ ਬਾਲਾ ਰੂਪ ਹੀ ਰਹਤਾ ਹੈ। ਜੋ ਕਭੀ ਆਪਣੇ ਨਿਜ ਸਰੂਪ ਸੇ ਪ੍ਰਨਾਮੀ ਹੋਏ ਕਰਕੇ ਨਹੀਂ ਬਦਲਤਾ ਹਮੇਸ਼ਾ ਇਕ ਰਸ ਹੀ ਅਚਲ ਇਸਥਿਤ ਰਹਿਤਾ ਹੈ। ਤਾਂਤੇ ਹੇ ਸਿਖ ਅਧੀਰਜਤਾ ਕੋ ਤਿਆਗ ਕਰਕੇ ਤਿਸ ਬ੍ਰਹਮ ਲਾਲ ਕੀ ਜੋਤੀ ਜੋਤਿ ਮਿਲਾਣੇ ਵਾਲੀ ਭਗਤ ਉਪਾਸ਼ਨਾਂ ਕੋ ਧਾਰਨ ਕਰੋ। ਪ੍ਰਤੂੰ ਇਸਕੇ ਪਹਿਲੇ ਯੇਹ ਕਰਤਵ ਭੀ ਕਰਨੇ ਯੋਗ ਹੈ ਵੈਰਾਗ ਔਰ ਅਭਿਆਸ ਜੋ ਪ੍ਰਭੂ ਕੇ ਦੁਆਰ ਪਾਲ ਹੈਂ ਤਿਨਹੁ ਕੇ ਵਸੀਲੇ ਦੁਆਰੇ ਹੀ ਪ੍ਰਭੂ ਕੋ ਪ੍ਰਾਪਤ ਹੋਵੀਤਾ ਹੈ॥

(ਸਿਖੋਵਾਚ॥) ਹੇ ਸਤਿਗੁਰੋ ਪ੍ਰਭੂ ਕੇ ਮਿਲਣੇ ਕੀ ਇਛਿਆ ਵਾਲੇ ਜੋ ਜੁਗਿਆਸੂ ਪੁਰਸ਼ ਹੋਤੇ ਹੈਂ ਤਿਨਹੁੰ ਜੁਗਿਆਸੀਓਂ ਕੇ ਲਖਣ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਹੋਤੇ ਹੈਂ।

ਇਤੀ ਮਨ ਮੁਖਿ ਪੰਦੀ ਕਾ ਪਰਸੰਗ ਸਮਾਵਤੰ ਕੀਆ ਜਾਤਾ ਹੈ ਦੂਸਰੇ ਹਿਸੇ ਵਿਖੇ ਗੁਰਮੁਖ ਪੰਦੀ ਕਾ ਪ੍ਰਸੰਗ ਸ਼ੁਰੂ ਕੀਆ ਜਾਵੇਗਾ।



# ਸਤਿਗੁਰ ਆਤਮ ਦਰਸੀਓ ਵਾਚ

ਹੇ ਸਿੱਖ ਪਿਛਲੇ ਪ੍ਰਸੰਗੋਂ ਵਿਖੇ ਤੋ ਮਨ ਮੁਖੀ ਮਾਰਗ ਕਾ ਤਮ ਰੂਪੀ ਅਗਿਆਨ ਪੰਦੀ ਕਾ ਕੁਲ ਨਿਰਨਾ ਗੁਰਬਾਣੀ ਕੇ ਪ੍ਰਮਾ ਨਕ ਸ਼ਬਦੋਂ ਦੁਆਰੇ ਪ੍ਰਗਟ ਕਰਕੇ ਕਹਾ ਗਿਆ ਹੈ। ਅਬ ਇਸ ਕੇ ਆਗੇ ਯੁਗਿਆਸੀਓਂ ਸੇ ਗੁਰਮੁਖਿ ਬਣਨੇ ਵਾਲਾ ਪ੍ਰਕਾਸ਼ ਰੂਪੀ ਗਿਆਨ ਮਾਰਗੀ ਦੂਸਰਾ ਪੰਦੀ ਰਸਤਾ ਬਰਨਨਿ ਕੀਆ ਜਾਵੇਗਾ॥ ਅਬ ਪਹਿਲੇ ਯੁਗਿਆਸੀਓਂ ਕੇ ਲਖਣ ਗੁਰਬਾਣੀ ਸੇ ਕਹਿਤੇ ਹੈਂ ਫਿਰ ਗੁਰਮੁਖੋਂ ਕੇ ਲਖਣ ਕਹੇ ਜਾਵੇਂਗੇ।

ਰਾਗੁ ਗਉੜੀ ਪੂਰਬੀ ਮਹਲਾ ੫ ॥ *(ਅੰਗ ੨੦੪/੫)*

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਵਡਭਾਗੀ॥੧॥ਰਹਾਉ॥
ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉਂ ਤਿਸੁ ਪਿਛੈ ਵਿਰਾਗੀ॥੧॥
ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥੨॥

***ਅਰਥ***— ਜੁਗਿਆਸਾ ਭਾਵ ਕੇ ਪ੍ਰਥਾਏਂ ਗੁਰੂ ਜੀ ਸ਼ਬਦ ਉਚਾਰਨ ਕਰੇ ਹੈਂ॥ ਆਪਣੇ ਮਾਲਕ ਪ੍ਰਕਾਸ਼ ਰੂਪੀ ਚੈਤੰਨ ਪ੍ਰਭੂ ਕੇ ਮਿਲਣੇ ਵਾਸਤੇ ਹਮਾਰੇ ਮਨ ਵਿਖੇ ਪ੍ਰੇਮ ਵੈਰਾਗ ਕੀ ਪਰੀਤ ਲਗੀ ਹੈ॥ ਮੈਂ ਉਸੀ ਪਿਆਰੇ ਕੀ ਚਰਨੀ ਲਾਗ ਕਰਕੇ ਬੇਨਤੀ ਕਰੂੰਗਾ ਜੋ ਮੁਝੇ ਹਰਿ ਮਿਲਨੇ ਵਾਲਾ ਵਡਿਭਾਗੀ ਸੰਤੁ ਜਨ ਮੇਲੇਗਾ। ਫਿਰ ਮੈਂ ਤਿਸ ਗੁਰੂ ਰੂਪੀ ਸੰਤੁ ਜਨੋਂ ਕੇ ਆਗੇ ਭੇਟਾ ਧਰਨੇ ਕੇ ਲੀਏ ਆਪਣਾ ਮਨ ਤਨ ਅਰਪਨ ਕਰਕੇ ਸਰਬੰਸ ਧਨਿ ਕੋ ਭੀ ਆਗੇ ਰਖਣਾ ਕਰੂੰਗਾ॥ ਔਰ ਆਪਣੀ ਮਨਮਤ ਰੂਪੀ ਹਉਮੈਂ ਚਤਰਾਈ ਕਾ ਭੀ ਸਗਲ ਤਿਆਗ ਕਰ ਦੀਆ ਹੈ॥ ਜੋ ਉਪਕਾਰੀ ਬ੍ਰਹਮਦਰਸ਼ੀ ਸੰਤਜਨ ਗੁਰੂ ਮੁਝੇ ਹਰਿ ਪ੍ਰਭੂ ਕੀ ਪ੍ਰਕਾਸ਼ ਰੂਪੀ ਅਨਾਹਦ ਬਾਣੀ ਵਾਲੀ ਰਸੀਲੀ ਕਥਾ ਸੁਣਾਵੇਗਾ॥ ਮੈਂ ਫਿਰ ਹਰ ਰੋਜ ਹੀ ਰਾਤ੍ਰ ਦਿਨੇ ਉਸ ਕੇ ਪੀਛੇ ਵੈਰਾਗੀ ਹੋਏ ਕਰਕੇ ਫਿਰਤਾ ਰਹੂੰਗਾ॥ ਫਿਰ ਜਬ ਹਮਾਰੇ ਪਿਛਲੇ ਸ਼ੁਭ ਕਰਮੋਂ ਕੇ ਮਸਤਕ ਲਿਖੇ ਅਖਰੋਂ ਕੇ ਲੇਖ ਜਾਗਣੇ ਕਾ ਵਕਤ ਆਇਆ ਤਬ ਵੈਰਾਗ ਰੂਪੀ ਤਰਤੀਬਰ

ਰਸ ਕੇ ਦੇਣੇ ਵਾਲਾ ਜੋਤਿ ਪ੍ਰਕਾਸ਼ੀ ਜੋ ਸਤਿਗੁਰ ਪੁਰਖ ਹੈ ਤਿਸ ਕੋ ਭੇਟ ਕਰਕੇ ਮਿਲਣਾ ਕੀਆ ਹੈ ਅਥਵਾ ਵਿਸ਼ੇ ਵਿਕਾਰੋਂ ਸੇ ਉਪਰਾਮ ਚਿਤ ਕਰਕੇ ਹਰਿ ਰਸ ਵਿਖੇ ਜੋੜਨੇ ਵਾਲਾ ਵੈਰਾਗ ਰੂਪੀ ਵ੍ਿਚੋਲਾ ਪੁਰਖ ਮੁਝੇ ਮਿਲਾ ਹੈ॥ ਤਿਸ ਵੇਰਾਗ ਰੂਪੀ ਬਸੀਠ ਗੁਰੂ ਕੇ ਮਿਲਣੇ ਕਰਕੇ ਹਮਾਰੇ ਹਿਰਦੇ ਸੇ ਅਗਿਆਨ ਰੂਪੀ ਅਵਰਣ ਅੰਧੇਰਾ ਮਿਟ ਗਿਆ ਹੈ॥ ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ ਫਿਰ ਹਰਿ ਬ੍ਰਹਮ ਲਾਲ ਕੇ ਦਰਸ਼ਨ ਪ੍ਰਾਪਤ ਹੋਣੇ ਕਰਕੇ ਮੈਂ ਅਨੇਕ ਜਨਮ ਜਨਮਾਤ੍ਰੋ ਕਾ ਅਗਿਆਨ ਨਿੰਦ੍ਰਾ ਵਿਖੇ ਸੋਇਆ ਹੂਆ ਜਾਗਿਆ ਹੂੰ॥

ਰਾਗੁ ਆਸਾ ਮਹਲਾ ੫ ॥ *(ਅੰਗ ੩੮੯/੧੫)*

**ਦਰਸ ਤੇਰੇ ਕੀ ਪਿਆਸ ਮਨਿ ਲਾਗੀ॥ ਸਹਜ ਅਨੰਦ ਬਸੈ ਬੈਰਾਗੀ॥ ੩ ॥**
**ਨਾਨਕ ਕੀ ਅਰਦਾਸਿ ਸੁਣੀਜੈ॥ ਕੇਵਲ ਨਾਮੁ ਰਿਦੇ ਮਹਿ ਦੀਜੈ॥**

***ਅਰਥ***— ਹੇ ਪਰਮ ਪਿਤਾ ਬ੍ਰਹਮ ਲਾਲ ਜੀ ਤੇਰੇ ਦਰਸ਼ਨ ਕਰਨੇ ਕੇ ਲੀਏ ਮੇਰੇ ਮਨ ਕੋ ਪਰੇਮ ਵੈਰਾਗ ਕੀ ਪਰੀਤ ਰੂਪੀ ਪਿਆਸ ਲਗੀ ਹੂਈ ਹੈ। ਤੇਰੇ ਸਹਿਜਾ ਅਨੰਦ ਰੂਪੀ ਪ੍ਰਕਾਸ਼ ਸਰੂਪ ਵਿਖੇ ਮੇਰਾ ਬੈਰਾਗੀ ਮਨ ਬਸਨਾ ਕਰੇ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਹੇ ਪ੍ਰਭੂ ਮੇਰੀ ਬੇਨਤੀ ਰੂਪੀ ਅਰਜ ਅਰਦਾਸ ਕੋ ਆਪ ਕ੍ਰਿਪਾ ਕਰਕੇ ਸੁਣੀਐ ਜੀ ਸੋ ਕਿਆ ਅਰਦਾਸ ਹੈ ਜੋ ਕੇਵਲ ਇਕ ਆਪਣਾ ਜੋਤਿ ਮੰਤ੍ਰੀ ਨਾਮ ਹੀ ਮੇਰੇ ਹਿਰਦੇ ਵਿਖੇ ਨਿਵਾਸ ਕਰ ਦੀਜੀਐ ਜਿਸ ਕੋ ਆਠੋਂ ਪਹਿਰ ਹੀ ਚਿਤੰਨ ਕਰਤਾ ਰਹੂੰ।

ਰਾਗ ਗੂਜਰੀ ਮਹਲਾ ੫ ॥ *(ਅੰਗ ੫੦੦/੧)*

**ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥**
**ਕੇਸ ਸੰਗਿ ਦਾਸ ਪਗੁ ਝਾਰਉ ਇਹੈ ਮਨੋਰਥ ਮੋਰ॥ ੧॥**
**ਠਾਕੁਰ ਤੁਝ ਬਿਨੁ ਬੀਆ ਨ ਹੋਰ॥ ਚਿਤਿ ਚਿਤਵਉ**
**ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ॥ ੧॥ ਰਹਾਉ॥**
**ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ॥**
**ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ॥ ੨॥**

***ਅਰਥ***—ਹੇ ਮੇਰੇ ਬ੍ਰਹਮ ਲਾਲ ਸੁਆਮੀ ਜੀ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਾ ਅਨੰਤੁ ਪ੍ਰਕਾਸ਼ੀ ਦਰਸ਼ਨ ਮੁਝੈ ਦੀਜੀਐ ਜੀ ਜਿਸ ਤੇਰੇ ਦਰਸ਼ਨ ਕੇ ਉਤਸ਼ਾਹਾ ਕਰਕੇ ਤੇਰਾ

ਕੀਰਤੀ ਯਸ ਰਾਤ੍ਰ ਦਿਨੇ ਗਾਵਣਾ ਕਰੂੰ॥ ਔਰ ਤੇਰੇ ਚਾਨਣ ਰੂਪੀ ਚਰਨੋ ਕਾ ਮੈ ਦਾਸ ਜਨ ਆਪਣੇ ਪ੍ਰੇਮ ਰੂਪੀ ਕੇਸੋਂ ਕੇ ਸਾਥ ਝਾਰਨਾ ਕਰੂੰ ਅਥਵਾ ਤੇਰੇ ਸੇਵਕੋਂ ਭਗਤੋਂ ਕੇ ਚਰਨਾ ਕੋ ਆਪਣੇ ਕੇਸੋਂ ਸੇ ਝਾਰੂੰ ਯੇਹੀ ਮੇਰੇ ਮਨ ਕਾ ਮਨੋਰਥ ਹੈ॥ ਹੇ ਪ੍ਰਕਾਸ਼ ਰੂਪੀ ਅਨੰਤੁ ਸ਼ਕਤ ਮੇਰੇ ਠਾਕਰ ਜੀ ਤੇਰੇ ਸੇ ਬਿਨਾ ਮੁਝੇ ਔਰ ਕੋਈ ਦੂਸਰਾ ਸਹਾਰਾ ਦੇਣੇ ਵਾਲਾ ਪਰਮ ਪਿਆਰ ਨਹੀਂ ਹੈ॥ ਸੋ ਕੈਸਾ ਪਿਆਰ ਹੈ ਜੋ ਆਪਣੇ ਚਿਤ ਕਰਕੇ ਭੀ ਤੁਝੇ ਹੀ ਚਿੰਤਨ ਕਰੂ॥ ਔਰ ਰਸਨਾ ਕਰਕੇ ਭੀ ਹਰਿ ਜੀਉ ਤੁਝੈ ਹੀ ਅਰਾਧਨਾ ਕਰਕੇ ਜੋਤਿ ਪ੍ਰਕਾਸ਼ੀ ਦਿਭ ਨੇਤਰੋਂ ਦੁਆਰੇ ਦੇਖਤਾ ਰਹੂੰ। ਹੇ ਦਇਆ ਕੇ ਘਰ ਦਿਆਲ ਪੁਰਖ ਸਰਬ ਸ੍ਰਿਸ਼ਟੀ ਕੇ ਠਾਕਰ ਜੀ ਮੈ ਆਪ ਕੇ ਆਗੇ ਦੋਨੋਂ ਹਾਥ ਜੋੜ ਕਰਕੇ ਬੇਨਤੀ ਕਰਤਾ ਹੂੰ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਤੇਰਾ ਪ੍ਰਕਾਸ਼ ਰੂਪੀ ਜੋਤਿ ਮੰਤ੍ਰੀ ਨਾਮ ਜਪ ਕਰਕੇ ਔਰ ਦੇਖ ਕਰਕੇ ਮੈ ਆਪ ਕਾ ਦਾਸ ਇਕ ਅਖੀ ਕੇ ਫੋਰ ਮਾਤ੍ਰ ਵਿਖੇ ਹੀ ਇਸ ਭਵਜਲ ਸੰਸਾਰ ਸੇ ਤਰ ਗਿਆ ਹੂੰ॥

## ਯੁਗਿਆਸੂ ਕੇ ਪ੍ਰਥਾਏ ਪ੍ਰਸ਼ਨੀ ਸ਼ਬਦ

ਰਾਗੁ ਸੂਹੀ ਮਹਲਾ ੩ ॥ *(ਅੰਗ ੭੫੬/੧੮)*

**ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥**

**ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ॥੧॥**

***ਅਰਥ*—** ਸ੍ਰੀ ਗੁਰੂ ਜੀ ਕਹੇ ਹੈਂ। ਪ੍ਰਕਾਸ਼ ਰੂਪੀ ਹਰਿ ਹੀਰਾ ਲਾਲ ਅਸਥੂਲ ਬ੍ਰਿਤੀ ਕੇ ਦੇਖਣੇ ਸੇ ਸੂਖਮ ਤੇ ਅਤਿ ਸੂਖਮ ਰੂਪ ਹੈ। ਔਰ ਦਸੋਂ ਇੰਦ੍ਰੀਓ ਕੇ ਲਖਣੇ ਸੇ ਗੁਪਤ ਅਗਮ ਰੂਪ ਹੈ। ਸੋ ਐਸਾ ਸੂਖਮ ਅਗਮ ਰੂਪ ਪ੍ਰਭੂ ਕਿਸ ਬਿਧੀ ਕਰਕੇ ਮਿਲ ਸਕਤਾ ਹੈ। ਉਤਰ॥ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਜੋਤਿ ਮੰਤਰੀ ਸ਼ਬਦ ਕੇ ਦੇਖਣੇ ਜਪਣੇ ਕਰਕੇ ਇਸ ਜੀਵ ਕਾ ਜਮਨੇ ਮਰਨੇ ਵਾਲਾ ਅਵਿਦਿਕ ਹਉਮੈ ਭਰਮ ਜਬ ਕਟਿਆ ਜਾਵੇਗਾ ਤੋ ਫਿਰ ਅਚਿੰਤ ਹੀ ਹਰਿ ਪ੍ਰਭੂ ਮਨ ਵਿਖੇ ਆਵੇ ਬਸੇਗਾ।

ਰਾਗੁ ਸੂਹੀ ਮਹਲਾ ੪ ॥ *(ਅੰਗ ੭੫੭/੧੦)*

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥**

**ਦਰਸਨੁ ਹਰਿ ਦੇਖਣ ਕੈ ਤਾਈ॥**

**ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥੧॥ਰਹਾਉ॥**

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥**

ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ ੬॥

*ਅਰਥ*—ਸ੍ਰੀ ਗੁਰੂ ਜੀ ਜੁਗਿਆਸੀਓ ਕੀ ਵੈਰਾਗ ਦਿਸ਼ਾ ਕੇ ਪਰਥਾਏ ਸ਼ਬਦ ਉਚਾਰਨ ਕਰੇ ਹੈਂ। ਮੁਝੇ ਐਸਾ ਕੋਈ ਬ੍ਰਹਮਦਰਸ਼ੀ ਸੰਤ ਗੁਰੂ ਆਏ ਕਰਕੇ ਮਿਲੇ ਜੋ ਮੇਰੇ ਪ੍ਰੀਤਮ ਪਿਆਰੇ ਬ੍ਰਹਮ ਲਾਲ ਅਕਾਲ ਪੁਰਖ ਕੋ ਮਿਲਾਏ ਦੇਵੇ। ਮੈਂ ਫਿਰ ਉਸ ਸੰਤ ਰੂਪੀ ਸਤਿਗੁਰ ਕੇ ਆਗੇ ਆਪਣਾ ਆਪ ਹੀ ਸਭ ਵੇਚ ਦੇਵਾਂ ਪਰੰਤੂ ਕਿਸ ਪ੍ਰਕਾਰ ਵੇਚਾਂ ਸੋ ਸੁਣੋ। ਅਨੰਤ ਪ੍ਰਕਾਸ਼ੀ ਹਰਿ ਲਾਲ ਕੇ ਦਰਸ਼ਨ ਕਰਨੇ ਕੇ ਲੀਏ ਵੇਚਾਂ। ਤਾਂ ਤੇ ਹੇ ਅਕਾਲ ਪੁਰਖ ਬ੍ਰਹਮ ਲਾਲ ਜੀ ਜਬ ਤੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਹਿ ਤਬ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੂ ਕਾ ਮਿਲਾਪ ਕਰਵਾਵੇ ਹੈਂ ਤਾਂ ਫਿਰ ਉਨ ਸਤਿਗੁਰੋਂ ਕੇ ਜੋਤਿ ਮੰਤਰੀ ਉਪਦੇਸ਼ ਦੁਆਰੇ ਤੇਰੇ ਪ੍ਰਕਾਸ਼ ਰੂਪੀ ਹਰਿ ਹਰਿ ਨਾਮ ਕਾ ਧਿਆਵਣਾ ਕਰੂੰ। ਹੇ ਪਰਮ ਪਿਤਾ ਸਤਿਗੁਰ ਰੂਪੀ ਅਕਾਲ ਪੁਰਖ ਜੀ ਜੇ ਕਰ ਤੂ ਮੁਝੇ ਸੁਖ ਅਰਾਮ ਦੇਵਣਾ ਕਰੇਂ ਤਾਂ ਭੀ ਤੇਰਾ ਹੀ ਨਾਮ ਅਰਾਧਨਾ ਕਰੂੰਗਾ। ਔਰ ਦੁਖ ਕਾਲ ਵਿਖੇ ਭੀ ਤੁਝੇ ਹੀ ਧਿਆਉਂਗਾ। ਔਰ ਜੇਕਰ ਭੁਖ ਗਰੀਬੀ ਦੇਵਹਿ ਤਾਂ ਭੀ ਤੇਰੇ ਪ੍ਰਕਾਸ਼ ਰੂਪੀ ਅੰਮ੍ਰਿਤ ਨਾਮ ਕੇ ਅਧਾਰ ਕਰਕੇ ਹੀ ਤ੍ਰਿਪਤ ਰਹੂਗਾ। ਅਥਵਾ ਦੁਖ ਵਿਚ ਭੀ ਤੇਰੇ ਨਾਮ ਕੇ ਆਸਰੇ ਸੁਖ ਹੀ ਮਨਾਊਂਗਾ। ਨਿਰ ਅਭਮਾਨ ਹੋਏ ਕਰ ਆਪਣੇ ਤਨ ਮਨ ਕੋ ਕਟ ਕਟ ਕਰਕੇ ਤੇਰੇ ਅਰਪਣ ਕਰੂ। ਫਿਰ ਤੇਰੀ ਬਿਰਹੋ ਰੂਪੀ ਪ੍ਰੇਮ ਅਗਨੀ ਵਿਖੇ ਆਪਣੇ ਆਪ ਕੇ ਹੰਕਾਰ ਕੋ ਜਲਾਵਣਾ ਕਰੂ। ਪ੍ਰਭੂ ਕੇ ਮਿਲਾਣੇ ਵਾਲੇ ਸਤਿਗੁਰੋ ਕੀ ਸੇਵਾ ਕੇ ਅਰਥ ਪਖਾ ਫੇਰਨਾਂ ਕਰੂੰ ਔਰ ਉਨਕੇ ਗ੍ਰਹਿ ਕਾ ਪਾਣੀ ਭੀ ਲੰਗਰ ਕੇ ਲੀਏ ਢੋਵਣਾ ਕਰਤਾ ਰਹੁੰਗਾ। ਫਿਰ ਵੋਹ ਆਪਣੀ ਇੱਛਿਆ ਸੇ ਜੈਸਾ ਖਾਣੇ ਕੋ ਦੇਵੇਂਗੇ ਵੈਸਾ ਹੀ ਖਾਊਂਗਾ। ਸ੍ਰੀ ਚੌਥੇ ਨਾਨਕ ਦੇਵ ਜੀ ਕਹਿ ਹੈਂ। ਮੈਂ ਗਰੀਬ ਅਨਾਥ ਤੇਰੇ ਸਚਖੰਡੀ ਦਰਬਾਰ ਕੇ ਦਰਵਾਜੇ ਉਪਰ ਆਨ ਢਠਾ ਹੂੰ। ਹੇ ਅਨੰਤ ਗੁਣੋਂ ਕੀ ਵਡਿਆਈਓਂ ਕੇ ਮਾਲਕ ਹਰਿ ਪ੍ਰਭੂ ਜੀ ਤੁਮ ਆਪਣੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਮੇਲ ਲੇਵੋ।

ਰਾਗੁ ਬਿਲਾਵਲੁ ਮਹਲਾ ੪॥ *(ਅੰਗ ੮੩੬/੧੩)*

ਮੈਂ ਮਨਿ ਤਨਿ ਪ੍ਰੇਮੁ ਅਗ਼ਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ॥

ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥੧ ॥
ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥
ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧ ॥ਰਹਾਉ ॥
ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਤੀਰ ਲਗਈਆ ॥੨ ॥
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉਂ ਬਿਨੁ ਅਮਲੈ ਅਮਲੀ ਮਰਿ ਗਈਆ ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩ ॥
ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਈਆ ॥੪ ॥
ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫ ॥

ਰਾਗੁ ਰਾਮਕਲੀ ਮਹਲਾ ੫ ॥ *(ਅੰਗ ੯੨੮/੧੩)*

ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥
ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥ ੧ ॥
ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥
ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥ ੨ ॥

*ਅਰਥ*— ਯੁਗਿਆਸਾ ਕੇ ਲਛਣ ਗੁਰੂ ਜੀ ਕਹੇ ਹੈਂ ਉਸ ਪਰਮ ਪਿਆਰੇ ਬ੍ਰਹਮ ਲਾਲ ਕੇ ਮਿਲਣੇ ਔਰ ਦੇਖਣੇ ਕੇ ਵਾਸਤੇ ਮੇਰੇ ਚਿਤ ਵਿਖੇ ਪ੍ਰੇਮ ਰੂਪੀ ਆਸਾ ਕੀ ਬਹੁਤ ਪਿਆਸ ਉਪਜੀ ਹੈ। ਤਿਸ ਪਿਆਸ ਕੋ ਤ੍ਰਿਪਤਾਨੇ ਕੇ ਲੀਏ ਮੈਂ ਵੈਰਾਗੀ ਹੋਏ ਫਿਰਤਾ ਹੂੰ ਜੋ ਕਬਿ ਗੋਪਾਲ ਕੇ ਨੁਰਾਂਨੀ ਦਰਸ਼ਨ ਕੋ ਦੇਖਹੁਗਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਸ ਜਗਤ ਕੇ ਵਰਤਮਾਨ ਸਮੇਂ ਅੰਦਰ ਕੋਈ ਬ੍ਰਹਮਦਰਸ਼ੀ ਸੰਤੁ ਜਨ ਸਜਨ ਪੁਰਸ਼ ਹੋਵੇਗਾ ਜੋ ਮੁਝੇ ਹਰਿ ਪ੍ਰਭੂ ਕੇ ਸਾਥ ਮਿਲਾਵਣਾ ਕਰਿ ਦੇਵੈ। ਕਿਉਂਕਿ ਉਸ ਹਰਿ ਪ੍ਰੀਤਮ ਕੇ ਮਿਲੇ ਬਿਨਾਂ ਮੇਰੇ ਚਿਤ ਕੋ ਸ਼ਾਂਤੀ ਨਹੀਂ ਪ੍ਰਾਪਤ ਹੋਤੀ। ਔਰ ਇਕ ਤਿਲ ਭਰ ਭੀ ਹਰਿ ਲਾਲ ਕੇ

ਦੇਖੇ ਬਿਨਾਂ ਮੁਝ ਸੇ ਰਹਾ ਨਹੀਂ ਜਾਤਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹਰਿ ਕੇ ਪਿਆਰੇ ਸਤਿਗੁਰ ਰੂਪੀ ਸਾਧੂ ਜਨ ਕੋ ਮਿਲਣੇ ਕਰਕੇ ਹੀ ਹਰਿ ਦਰਸ਼ਨ ਕਰਨੇ ਕੀ ਆਸ਼ਾ ਪੂਰਨ ਹੋਵੇ ਹੈ॥

ਰਾਗੁ ਮਲਾਰ ਮਹਲਾ ੫ ॥ *(ਅੰਗ ੧੨੬੬/੧੪)*

**ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥**
**ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥ ੩ ॥**
**ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥**
**ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪ ॥**

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਜਿਸ ਯੁਗਿਆਸੂ ਰੂਪੀ ਜੀਵਆਤਮਾ ਕਾ ਤੂ ਪਿਤਾ ਹੈਂ ਹੇ ਮੇਰੇ ਸੁਅਮੀ ਪ੍ਰਭੂ ਜੀ। ਤਿਸ ਸੇਵਕ ਪੁਤ੍ਰ ਕੋ ਫਿਰ ਕਿਸੀ ਸੰਸਾਰਕ ਪਦਾਰਥੋਂ ਕੀ ਤ੍ਰਿਸ਼ਨਾਂ ਰੂਪੀ ਭੁਖ ਕੈਸੇ ਬਿਆਪ ਸਕਤੀ ਹੈ। ਭਾਵ ਯੇਹ ਵਾਸ਼ਨਾ ਰੂਪੀ ਭੁਖ ਨਹੀਂ ਬਿਆਪ ਸਕਤੀ। ਕਿਉਂਕਿ ਪ੍ਰਕਾਸ਼ ਰੂਪੀ ਨਉ ਨਿਧ ਨਾਮ ਕਾ ਨਿਹ ਅਖਰੀ ਅਖੁਟ ਖਜਾਨਾਂ ਤੇਰੇ ਸਚੁਖੰਡੀ ਦਰਬਾਰ ਰੂਪੀ ਘਰ ਵਿਖੇ ਇਸਥਿਤ ਹੈ। ਜੋ ਯੁਗਿਆਸੀ ਰੂਪੀ ਬਾਲਕ ਪ੍ਰੇਮ ਕਰਕੇ ਲੈਣੇ ਕੀ ਮਨ ਵਿਖੈ ਇਛਿਆ ਕਰੇਗਾ ਸੋ ਲੇਵੇਗਾ। ਅਥਵਾ ਮਨ ਬਾਂਛਤ ਹੀ ਫਲ ਪਾਵੇਗਾ। ਫਿਰ ਅਕਾਸ਼ ਬਾਣੀ ਦੁਆਰੇ ਉਸ ਬ੍ਰਹਮ ਲਾਲ ਕ੍ਰਿਪਾਲੂ ਸਚੇ ਪਿਤਾ ਨੇ ਯੇਹ ਆਗਿਆ ਫੁਰਮਾਈ ਯੇਹ ਗੁਰਮੁਖ ਬਾਲਕ ਜੋ ਮੁਖ ਮਾਂਗੇ ਸੋਈ ਦੇਣਾ ਅਥਵਾ ਜੋ ਮੁਖ ਸੇ ਮਾਂਗੇਗਾ ਵੋਹੀ ਦੇਵਾਂਗਾ। ਸ੍ਰੀ ਪੰਚਮ ਗੁਰੂ ਨਾਨਕ ਬਾਲਕ ਸੁਮਾਨ ਹੋਏ ਕਰਕੇ ਕਹੈ ਹੈਂ ਹੇ ਅਨੰਤ ਪ੍ਰਕਾਸ਼ੀ ਪਿਤਾ ਪ੍ਰਭੂ ਮੈ ਬਾਲਕ ਤੁਮਾਰਾ ਦਰਸ਼ਨ ਹੀ ਮਾਂਗਤਾ ਹੂੰ ਔਰ ਨਿਤ ਹੀ ਤੁਮਾਰੇ ਚਾਨਨ ਰੂਪੀ ਚਰਨ ਕਮਲ ਮੇਰੇ ਹਿਰਦੇ ਵਿਖੇ ਨਿਵਾਸ ਕਰੇਂ।

ਸਲੋਕ ਮਹਲਾ ੫ ॥ *(ਅੰਗ ੧੪੨੯/੯)*

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥**
**ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ ੨੧ ॥**

ਸ੍ਰੀ ਗੁਰੂ ਜੀ ਯੁਗਿਆਸਾ ਭਾਵ ਵਿਖੇ ਕਹਿ ਹੈਂ। ਉਸ ਪਿਆਰੇ ਪ੍ਰੀਤਮ ਬ੍ਰਹਮ ਲਾਲ ਕੇ ਪਾਸ ਪਹੁੰਚਣੇ ਕੇ ਵਾਸਤੇ ਜੇ ਕਿਸੀ ਜਗਹ ਵਿਖੇ ਖੰਭ ਵਿਕਦੇ ਹੋਵਨ ਤਾਂ ਮੈਂ ਲੈ ਲਵਾਂ ਆਪਣੇ ਆਪ ਤੋਂ ਸਾਂਵੀ ਤੋਲ ਕਰਕੇ ਫਿਰ ਮੈਂ ਆਪਣੇ ਤਨ ਸਰੀਰ ਕੇ ਊਪਰ ਲਗਾਇ ਕਰ

ਉਡਾਰੀ ਮਾਰ ਮਾਰਕੇ ਆਪਣੇ ਸਜਨ ਪ੍ਰਭੂ ਕੋ ਖੋਜ ਲਵਾਂ। ਅਥਵਾ ਮਿਲ ਪਵਾਂ॥

(ਸਿਖੋਵਾਚ॥) ਹੇ ਪ੍ਰੇਮ ਸਾਗਰ ਕੇ ਮੋਤੀ ਸਤਿਗੁਰ ਦੇਵ ਜੀ ਪ੍ਰਭੂ ਕੇ ਦਰਸ਼ਨ ਅਭਲਾਖੀ ਯੁਗਿਆਸੂ ਜਨੋਂ ਕੇ ਵੈਰਾਗਕ ਲਖਣ ਗੁਰਬਾਣੀ ਸੇ ਸੁਣੇ ਹੈਂ॥ ਅਬ ਯੇਹ ਨਿਰਨਾ ਕਹੋ ਜੀ ਵੈਰਾਗ ਦਿਸ਼ਾ ਕੇ ਉਪਰੰਤ ਯੁਗਿਆਸੂ ਕੋ ਕਿਆ ਕਰਤਬ ਕਰਨਾ ਚਾਹੀਯੇ ਜਿਸ ਸੇ ਜਨਮ ਸੁਧਾਰਕ ਮਾਰਗੁ ਕੋ ਪ੍ਰਾਪਤਿ ਹੋਵੈ ਜੀ।

(ਸਤਿਗੁਰ ਆਤਮ ਦਰਸੀਓ ਵਾਚ॥) ਹੇ ਪਿਆਰੇ ਸਿਖ ਪਹਿਲੇ ਯੁਗਿਆਸੂ ਜਨ ਕੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀਓ ਕੀ ਸਤਿਸੰਗਤ ਕਰਨੀ ਚਾਹੀਯੇ ਜਿਸ ਸਤਿਸੰਗਤ ਕੇ ਪ੍ਰਤਾਪ ਕਰਕੇ ਗਿਆਨ ਮਾਰਗ ਕੀ ਸੋਝੀ ਹੋਤੀ ਹੈ। ਤਾਂਤੇ ਹੇ ਸਿੱਖ ਬ੍ਰਹਮਦਰਸ਼ੀ ਸੰਤ ਜਨੋਂ ਕੀ ਸਤਿਸੰਗਤ ਕਰਨੇ ਕੇ ਪ੍ਰਥਾਏਂ ਅਬ ਤੁਝ ਕੋ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਕਹਿਤੇ ਹੈਂ। ਤੁਮ ਸੁਣੋ॥

ਸਿਰੀਰਾਗੁ ਮਹਲਾ ੫ ॥ *(ਅੰਗ ੪੩/੧੩)*

ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ॥
ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ॥
ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ॥ ੪ ॥

***ਅਰਥ***— ਸਾਧ ਸੰਗਤ ਕੇ ਵਸ਼ੇਸ਼ਨ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀਓਂ ਕੀ ਸਾਧਿ ਸੰਗਤ ਕੇ ਊਪਰੋ ਵਾਰਨੇ ਹੋਏ ਕਰਕੇ ਮੈਂ ਆਪਣਾ ਜੀਉ ਕੁਰਬਾਣ ਕਰਤਾ ਹੂੰ। ਜਿਸ ਸਾਧਿ ਸੰਗਤ ਕੀ ਕ੍ਰਿਪਾ ਦੁਆਰੇ ਹਮਾਰੇ ਮਨ ਵਿਖੇ ਨਿਜ ਸਰੂਪ ਕੀ ਸੋਝੀ ਹੂਈ ਹੈ ਔਰ ਬ੍ਰਹਮ ਲਾਲ ਸੁਜਾਣ ਪੁਰਖ ਕਾ ਦਰਸ਼ਨ ਭੀ ਪ੍ਰਾਪਤ ਹੂਆ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਸਤਿ ਸੰਗਤ ਕੀ ਦਿਆਲਤਾ ਸੇ ਘਟ ਘਟ ਕੇ ਅੰਤਰ ਕੀ ਜਾਣਨੇ ਵਾਲਾ ਅੰਤਰਜਾਮੀ ਪ੍ਰਭੂ ਸਦਾ ਹੀ ਆਪਣੇ ਨਾਲ ਡਿਠਾ ਹੈ॥

ਗਉੜੀ ਪੂਰਬੀ ਮਹਲਾ ੪ ॥ *(ਅੰਗ ੧੭੧/੬)*

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥
ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ॥ਕਰਿ ਡੰਡਉਤ ਪੁਨੁ ਵਡਾ ਹੇ॥੧॥ਰਹਾਉ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ। ਪੰਚ ਭੂਤਕ ਸ੍ਰੀਰ ਰੂਪੀ ਜੋ ਕਾਇਆ ਨਗਰੀ ਹੈ ਸੋ ਕਾਮ ਕ੍ਰੋਧਿ ਲੋਭ ਮੋਹ ਹੰਕਾਰ ਆਦੀ ਆਸਰੀ ਕੁਟੰਭ ਕਰਕੇ ਭਰੀ ਹੂਈ ਹੈ। ਫਿਰ ਐਸੇ ਨੀਚ ਆਚਾਰੀ ਆਸਰੀ ਕੁਟੰਭ ਕੋ ਜੋਤਿ ਪ੍ਰਕਾਸ਼ੀ ਸਾਧੂ ਜਨੋਂ ਕੀ ਸਤਿਸੰਗਤ ਕਰਕੇ ਉਨ ਕੇ ਗਿਆਨ ਖੰਡੇ ਸੇ ਖੰਡਨ ਕੀਏ ਹੈਂ। ਪਿਛਲੇ ਜਨਮੋਂ ਕੀ ਸ਼ੁਭ ਕਰਮ ਕਿਰਤ ਕੀ ਲਿਖਤ ਕੇ ਅਨੁਸਾਰ ਹੀ ਅਸਾਂ ਨੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੰਗਤ ਪਾਈ ਹੈ। ਜਿਸ ਸਤਿਸੰਗਤ ਕੀ ਕਿਰਪਾ ਸੇ ਕੁਲ ਮੰਡਲੋਂ ਕੇ ਮਾਲਕ ਹਰਿ ਲਾਲ ਸਰੂਪ ਕੇ ਸਚਖੰਡ ਦਰਬਾਰੀ ਮੰਡਲ ਵਿਖੇ ਜੋਤਿ ਪ੍ਰਕਾਸ਼ੀ ਦਿਭ ਨੇਤਰੋਂ ਕੀ ਲਿਵ ਲਗਾਈ ਹੈ॥ ਐਸੇ ਦਰਸ਼ਨ ਕਰਵਾਣੇ ਵਾਲੇ ਸਾਧੂ ਜਨਾਂ ਕੋ ਦੋਨੋਂ ਹਾਥ ਜੋੜ ਕਰਕੇ ਅੰਝਲੀ ਪ੍ਰਨਾਮ ਦੁਆਰੇ ਡੰਡਉਤ ਬੰਦਨਾ ਬਾਰੰਬਾਰ ਕਰਤਾ ਹੂੰ॥

ਰਾਗੁ ਗਉੜੀ ਬਾਵਨ ਅਖਰੀ ਮਹਲਾਂ ੫॥ *(ਅੰਗ ੨੬੦/੨)*

**ਞਾੜਾ ਞਾੜਿ ਮਿਟੈ ਸੰਗਿ ਸਾਧੂ॥ ਕਰਮ ਧਰਮ ਤਤੁ ਨਾਮ ਅਰਾਧੂ॥**
**ਰੂੜੋ ਜੇਹ ਬਸਿਓ ਰਿਦ ਮਾਹੀ॥ਉਆ ਕੀ ਞਾੜਿ ਮਿਟਤ ਬਿਨਾਸਾਹੀ॥੪੭॥**

*ਅਰਥ*— ਞਾੜੇ ਅਖਰ ਦੁਆਰੇ ਸਤਿਸੰਗਤ ਕੇ ਪਰਥਾਏਂ ਗੁਰੂ ਜੀ ਸ਼ਬਦ ਉਚਾਰਨ ਕਰੇ ਹੈਂ॥ ਜਨਮ ਮਰਨ ਕੇ ਸ਼ੁਭ ਅਸ਼ੁਭ ਕਰਮੋਂ ਕਾ ਵਾਸ਼ਨਾਂ ਸਨਬੰਧੀ ਞਾੜ ਝਗੜਾ ਜੋ ਕੁਲ ਜਗਤ ਵਿਖੇ ਪੜਾ ਹੂਆ ਹੈ। ਸੋ ਬ੍ਰਹਮ ਦਰਸ਼ੀ ਸਾਧੂ ਜਨ ਕੀ ਸੰਗਤ ਕਰਨੇ ਕਰਕੇ ਮਿਟੇਗਾ। ਇਨ ਤ੍ਰੈਗੁਣੀ ਕਰਮੋਂ ਧਰਮੋਂ ਸੇ ਅਦਕ ਤਤ ਸਾਰ ਵਸਤੂ ਜੋ ਹੈ ਸੋ ਇਕ ਜੋਤਿ ਮੰਤਰੀ ਨਾਮ ਕਾ ਅਰਾਧਨਾ ਹੀ ਹੈ॥ ਉਸੀ ਯੁਗਿਆਸੂ ਪੁਰਸ਼ ਕਾ ਮਨ ਹੀ ਫੁਰਨਾਂ ਬਿਰਤ ਕੋ ਛੋਡ ਕਰਕੇ ਅਰੂੜ ਅਚਲ ਹੋਏ ਠਹਿਰੇਗਾ ਜਿਸ ਦੇ ਹਿਰਦੇ ਵਿਖੇ ਜੋਤਿ ਮੰਤਰੀ ਨਾਮ ਬਸਿਆ ਹੈ। ਫਿਰ ਨਾਮ ਕੇ ਪ੍ਰਤਾਪ ਕਰਕੇ ਉਨ ਕੀ ਜਨਮ ਮਰਨੇ ਵਾਲੀ ਝਗੜੇ ਕੀ ਲੜਾਈ ਵੀ ਮਿਟ ਕੇ ਬਿਨਸ ਜਾਵੇਗੀ।

ਰਾਗੁ ਗਉੜੀ ਮਹਲਾ ੫॥ *(ਅੰਗ ੨੦੭/੧੨)*

**ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧਸੰਗਤਿ ਕੈ ਪਾਛੈ॥**
**ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ॥੪॥**

*ਅਰਥ*— ਐ ਮੇਰੇ ਅਕਾਲ ਲਾਲ ਜੀ ਤੂਨੇ ਆਜ ਤਕ ਜਿਸ ਕਿਸੀ ਕੋ ਆਪਣਾ ਦਰਸ਼ਨ ਦੀਆ ਹੈ ਤੋ ਬਹ੍ਰਮਦਰਸ਼ੀਓ ਕੀ ਸਾਧ ਸੰਗਤ ਕੇ ਵਸੀਲੇ ਪਿਛੇ ਹੀ ਦੀਆ ਹੈ। ਸ੍ਰੀ

ਪੰਚਮ ਨਾਨਕ ਦੇਵ ਜੀ ਕਹੇ ਹੈਂ। ਹੇ ਪ੍ਰਭੂ ਜੀ ਆਪਣੀ ਕ੍ਰਿਪਾ ਕਰਕੇ ਜੋਤੀ ਜੋਤਿ ਮਿਲਾਣੇ ਵਾਲੇ ਸੰਤ ਜਨੋ ਕੇ ਚਰਨੋਂ ਕੀ ਧੂੜੀ ਕੋ ਹੀ ਮੁਝੇ ਬਖਸ਼ਸ਼ ਕਰੋ। ਸੋ ਇਸੀ ਸੰਤ ਰੂਪੀ ਧੂੜੀ ਕੋ ਹੀ ਸੁਖਦਾਇਕ ਰੂਪ ਜਾਨ ਕਰ ਬਾਂਛਤਾ ਹੂੰ।

ਰਾਗੁ ਆਸਾ ਮਹਲਾ ੫ ॥ *(ਅੰਗ ੪੫੫/੧੨)*

**ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ॥**
**ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ॥ ੧॥**

***ਅਰਥ***— ਯੁਗਿਆਸੂ ਭਾਵ ਕੇ ਪ੍ਰਥਾਏ ਗੁਰੂ ਜੀ ਕਹਿ ਹੈਂ॥ ਅਨੇਕ ਪ੍ਰਕਾਰ ਕੇ ਕਰਮ ਕਾਂਡ ਵਾ ਭੇਖ ਮਜਬ ਔਰ ਤੀਰਥ ਬ੍ਰਿਤਿ ਆਦੀ ਬਨ ਬਨ ਵਿਖੇ ਅਥਵਾ ਅਨੇਕ ਜਨਮੋ ਕੇ ਸਰੀਰ ਅਕਾਰੋਂ ਕੋ ਬਨ ਬਨ ਕੇ ਆਪਣੇ ਪ੍ਰੀਤਮ ਬ੍ਰਹਮ ਲਾਲ ਕੋ ਖੋਜਤੀ ਹੂਈ ਹਮਾਰੀ ਚਿਤੰਨ ਸੁਰਤ ਥਕਤ ਭਈ ਹੈ। ਭਾਵ ਯੇਹ ਕਈ ਅਉਖੇ ਅਉਖੇ ਕਰਤਬੋਂ ਕੇ ਪੈਂਡੇ ਗਾਹ ਕਰਕੇ ਹਾਰ ਗਏ ਤਬ ਭੀ ਸ਼ਾਂਤ ਨ ਹੂਈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਫਿਰ ਜਬ ਜੋਤਿ ਪ੍ਰਕਾਸ਼ੀ ਸਤਿਗੁਰ ਰੂਪੀ ਸਾਧੂ ਜਨ ਕੋ ਸੀਸ ਕੀ ਭੇਟਾ ਦੇ ਕਰਕੇ ਮਿਲੇ ਤਬ ਬ੍ਰਹਮ ਲਾਲ ਪ੍ਰੀਤਮ ਕੋ ਆਪਣੇ ਮਨ ਵਿਖੇ ਹੀ ਪ੍ਰਕਾਸ਼ਤ ਹੂਆ ਪਾਇਆ॥

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੧੦/੧੮)*

**ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ॥**
**ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ॥ ੧॥**
**ਤੁਮ੍ ਮਿਲਤੇ ਮੇਰਾ ਮਨੁ ਜੀਓ ਤੁਮ੍ ਮਿਲਹੁ ਦਇਆਲ॥**
**ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ॥੧॥ਰਹਾਉ॥**
**ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ॥**
**ਮੋ ਕਉ ਦੀਜੈ ਦਾਨੁ ਪ੍ਰਭ ਸੰਤਨ ਪਗ ਰਾਲ॥ ੨॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਹੇ ਬ੍ਰਹਮ ਲਾਲ ਜੀ ਜੋ ਤੇਰੇ ਜੋਤੀ ਜੋਤਿ ਮਿਲਾਣੇ ਵਾਲੇ ਸਾਧੂ ਜਨ ਹੈਂ। ਤਿਨਹੁ ਕੇ ਚਰਨਾਂ ਕੋ ਮੈਂ ਆਪਣੇ ਸੀਸ ਕੇ ਬਾਲੋਂ ਸੇ ਝਾੜਨਾ ਕਰੂੰ। ਔਰ ਆਪਣੀ ਸੀਸ ਭੇਟਾ ਕੋ ਦੇ ਕਰਕੇ ਤੇਰੇ ਰਸਦਾਇਕ ਗੁਣਾਵਾਦ ਕੋ ਗਾਂਵਣਾ ਕਰੂੰਗਾ। ਅਥਵਾ ਸੁਣਨਾ ਭੀ ਕਰੂੰਗਾ। ਔਰ ਤੁਮਾਰੇ ਮਿਲਣੇ ਕਰਕੇ ਮੇਰੇ ਮਨ ਕੋ ਜੀਵਨ ਸੁਖ ਪ੍ਰਾਪਤ

ਹੋਤਾ ਹੈ ਤਾਂ ਤੇ ਬੇਗ ਸੇ ਬਿਨਾ ਹੀ ਹੇ ਦਿਆਲੂ ਪ੍ਰਭੂ ਮੁਝੇ ਆਏ ਮਿਲੋ॥ ਹੇ ਕ੍ਰਿਪਾਲੂ ਪਰਮਾਤਮਾ ਜੀ ਤੇਰੇ ਨਾਮ ਕੋ ਰਾਤ ਦਿਨੇ ਚਿਤਵਨ ਕਰਨੇ ਕਰਕੇ ਮੇਰੇ ਮਨ ਚਿਤ ਕੋ ਆਨੰਦ ਪ੍ਰਾਪਤ ਹੋਤਾ ਹੈ। ਇਸ ਜਗਤ ਕੇ ਉਧਾਰ ਕਰਨੇ ਵਾਲੇ ਜੋ ਪ੍ਰਭੂ ਕੇ ਪਿਆਰੇ ਸਾਧੂ ਜਨ ਹੈਂ ਤਿਨਹੁ ਕੇ ਉਪਦੇਸ਼ ਰੂਪੀ ਦਾਮਣ ਕੋ ਲਗਣਾ ਕਰੂੰਗਾ। ਹੇ ਪ੍ਰਭੂ ਜੀ ਆਪਣੀ ਕ੍ਰਿਪਾ ਕਰਕੇ ਜੋਤਿ ਪ੍ਰਕਾਸ਼ੀ ਸੰਤ ਜਨੋ ਕੀ ਚਰਨ ਧੂੜੀ ਕਾ ਦਾਨ ਮੁਝੇ ਬਖਸ਼ਸ਼ ਕਰੀਐ ਜੀ॥

ਰਾਗੁ ਸੂਹੀ ਮਹਲਾ ੫ ॥ *(ਅੰਗ ੭੪੮/੫)*

**ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ॥**
**ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ॥੨॥**
**ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ॥**
**ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ॥੩॥**
**ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ॥**
**ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ॥੪॥**

*ਅਰਥ—* ਸਤਿ ਸੰਗਤ ਕੀ ਮਹਿਮਾ ਕੇ ਪਰਥਾਏ ਗੁਰੂ ਜੀ ਸ਼ਬਦ ਉਚਾਰਨ ਕਰੇ ਹੈਂ ਜੋਤੀ ਜੋਤਿ ਮਿਲਾਣੇ ਵਾਲੇ ਸੰਤ ਜਨੋਂ ਕੀ ਸਤਿ ਸੰਗਤ ਕਰਨੇ ਕਰਕੇ ਕਰੋੜਾਂ ਹੀ ਪਾਪੀ ਅਪਰਾਧੀ ਨੀਚ ਬੁਧੀ ਵਾਲੇ ਪੁਰਸ਼ੋਂ ਕਾ ਉਧਾਰ ਹੂਆ ਹੈ। ਔਰ ਦੇਹ ਨਸ਼ਟ ਹੋਣੇ ਕੇ ਵਕਤ ਯਮ ਕਾਲ ਭੀ ਉਨ ਕੇ ਨੇੜੇ ਨਹੀਂ ਜਾਤਾ॥ ਬ੍ਰਹਮ ਦਰਸ਼ੀਓ ਕੀ ਸਤਿ ਸੰਗਤ ਐਸੀ ਉਪਕਾਰ ਰੂਪ ਹੋਤੀ ਹੈ। ਜੋ ਅਨੇਕੋਂ ਹੀ ਜਨਮ ਜਨਮਾਤਰੋਂ ਕੇ ਹਰਿ ਸੇ ਵਿਛੜੇ ਹੂਏ ਜੀਵ ਹੋਤੇ ਹੈਂ। ਤਿਨਾਂਹ ਕਉ ਹਰਿ ਕੇ ਸਾਥ ਜੋਤੀ ਜੋਤਿ ਆਨ ਮਿਲਾਵਤੇ ਹੈਂ। ਜੋ ਪੁਰਸ਼ ਨਿੰਬਰਤਾ ਭਾਵ ਸੇ ਹੰਕਾਰ ਕੋ ਤਿਆਗ ਕਰਕੇ ਜੋਤਿ ਪ੍ਰਕਾਸ਼ੀ ਸੰਤ ਜਨੋਂ ਕੀ ਸ਼ਰਨਾਗਤਿ ਕੋ ਆਨ ਪ੍ਰਾਪਤ ਹੋਵੇ ਹੈਂ। ਤਿਨਹੁ ਕਾ ਮਾਇਆ ਮੋਹ ਰੂਪੀ ਅਵਿਦਕ ਭਰਮ ਸਭੀ ਕਟਿਆ ਜਾਤਾ ਹੈ। ਜਿਸ ਪ੍ਰਕਾਰ ਕਾ ਯੇਹ ਪੁਰਸ਼ ਮਨ ਬਾਂਛਤੀ ਮਨੋਰਥ ਕਰਕੇ ਬ੍ਰਹਮਦਰਸ਼ੀ ਸੰਤ ਜਨੋ ਕੀ ਸੇਵਾ ਵਿਖੇ ਇਸਥਿਤ ਹੋਏ ਕਰਕੇ ਅਰਾਧੇ ਗਾਵੈ ਸੇ ਹੀ ਫਲ ਕੋ ਪ੍ਰਾਪਤ ਹੋਵੇਗਾ। ਜੋ ਸੰਤਜਨ ਪੁਰਸ਼ ਹਰਿਲਾਲ ਕੋ ਭਾਏ ਪਿਆਰੇ ਲਗੇ ਹੈਂ ਤਿਨਹੁ ਕੀ ਬਿਅੰਤੁ ਮਹਿਮਾਂ ਕੋ ਕਿਤਨਾ ਸਾ ਬਰਨਨ ਕਰਕੇ ਕਹੀਏ ਜੀ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹੇ ਹੈਂ ਜੋ ਯੁਗਿਆਸੂ ਪੁਰਸ਼ ਬ੍ਰਹਮਦਰਸ਼ੀ ਜੋਤੀ ਜੋਤਿ ਮਿਲਾਣੇ ਵਾਲੇ ਪੂਰੇ ਸਤਿਗੁਰੋਂ ਕੋ ਸੀਸ ਭੇਟ ਦੇ ਕਰਕੇ ਮਿਲੇ ਹੈਂ।

ਸੋ ਸਭਨੋਂ ਕੀ ਕਾਂਣ ਮੁਥੰਙਗੀ ਕੋ ਛੋਡ ਕਰ ਬੇ ਮੋਹਤਾਜ ਹੂਏ ਹੈਂ॥

ਰਾਗੁ ਕਲਿਆਨੁ ਮਹਲਾ ੪ ॥ (ਅੰਗ ੧੩੨੬/੯)

ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ॥
ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ॥ ੧ ॥
ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ॥
ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ॥੨ ॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਾਧੂ ਜਨੋਂ ਕੀ ਵਸੇਖਤਾ ਕੈਸੀ ਹੈ ਜਿਨਹੁੰ ਕੇ ਚਰਨੋਂ ਕੀ ਧੂੜੀ ਕੋ ਸ਼ੰਕ੍ਰ ਮਹਾਂਦੇਵ ਔਰ ਸੇਖ ਨਾਗ ਵਾ ਰਿਖੀ ਮੁਣੀ ਚਾਹਤੇ ਹੈਂ। ਚੋਹਦੋਂ ਭਵਨੋਂ ਵਿਖੇ ਜਿਸ ਭਵਨ ਕੇ ਅੰਦਰ ਸਾਧੂ ਜਨ ਆਪਣੇ ਚਰਨਾਂ ਕੋ ਧਾਰਨ ਕਰੇ ਹੈਂ। ਅਥਵਾ ਜਿਸ ਜਿਸ ਘਰ ਕੇ ਅਸਥਾਨ ਵਿਖੇ ਚਰਨਾ ਕੋ ਧਰੇ ਹੈਂ ਵੋਹੀ ਪਵਿੱਤ੍ਰ ਹੋ ਜਾਤੇ ਹੈਂ। ਲੋਕ ਲਾਜ ਕੁਲ ਲਾਜ ਬੇਦ ਲਾਜ ਇਨ ਤੀਨ ਪ੍ਰਕਾਰ ਕੀ ਲਜਿਆ ਕੋ ਔਰ ਸਰਬ ਸਰੀਰਕ ਹੰਕਾਰ ਕੋ ਤਿਆਗ ਕਰਕੇ ਤਿਸ ਬ੍ਰਹਮਦਰਸ਼ੀ ਸਾਧੂ ਜਨ ਕੀ ਸੰਗਤ ਵਿਖੇ ਮਿਲ ਕਰ ਨਿਵਾਸ ਕਰੋ॥ ਤਿਸ ਸਾਧੂ ਕੀ ਸੰਗਤ ਕਰਨੇ ਕਾ ਫਲਾਦੇਸ਼ ਕੈਸਾ ਹੋਵੇ ਹੈ ਸੋ ਸੁਣੋ। ਧਰਮ ਰਾਜਾ ਕੇ ਡਨ ਭਰਨੇ ਵਾਲੀ ਪਾਪ ਪੁਨੋ ਕੀ ਹਕੂਮਤ ਰੂਪੀ ਜੋ ਕਾਣ ਮੁਥੰਜਗੀ ਹੈ ਉਸ ਕਾ ਡਰ ਭੈ ਸਭੀ ਚੁਕਾਏ ਦੇਵੇ ਹੈਂ। ਔਰ ਵਿਸ਼ੇ ਵਿਕਾਰ ਰੂਪੀ ਬਿਖ ਕੀ ਨਦੀ ਵਿਖੇ ਡੂਬਤੇ ਹੂਏ ਜੀਵੋ ਕੋ ਆਪਣੇ ਜੋਤਿ ਮੰਡ੍ਰੀ ਪ੍ਰਕਾਸ਼ ਕਾ ਹਾਥ ਪਕੜਾਏ ਕਰਕੇ ਨਿਕਾਲ ਲੇਤੇ ਹੈਂ॥

ਰਾਗੁ ਮਾਰੂ ਮਹਲਾ ੫ ॥ (ਅੰਗ ੧੦੯੮/੭)

ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ॥
ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ॥
ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ॥
ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ॥
ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ॥੧੧॥

*ਅਰਥ*— ਸ੍ਰੀ ਗੁਰੂ ਜੀ ਕਹਿ ਹੈਂ ਸਤਿਜੁਗ ਦੁਆਪੁਰ ਤ੍ਰੇਤਾ ਕਲਜੁਗ ਇਨ ਚਾਰੋਂ ਹੀ

ਜੁਗੋਂ ਕੇ ਹਾਤਾਲ ਕੋ ਮੈਨੇ ਸੋਧ ਕਰਕੇ ਦੇਖਿਆ ਹੈ। ਕਿ ਬ੍ਰਹਮਦਰਸ਼ੀ ਸੰਤ ਜਨਹੁ ਕੀ ਸਤਿ ਸੰਗਤਿ ਕੀਏ ਬਿਨਾਂ ਇਸ ਪੁਰਸ਼ ਕਾ ਹਉਮੈ ਹੰਕਾਰ ਨਹੀਂ ਭਾਗਤਾ। ਅਥਵਾ ਹਉਮੈ ਕਾ ਪਟਲੀ ਪੜਦਾ ਭੀ ਜੋਤਿ ਪ੍ਰਕਾਸ਼ੀ ਸਾਧੂ ਜਨ ਕੀ ਸੰਗਤ ਕੀਏ ਬਿਨਾਂ ਨਹੀਂ ਛੂਟੇਗਾ। ਜਿਤਨੇ ਚਿਰ ਤਕ ਇਸ ਪੁਰਸ਼ ਕਾ ਮਨ ਆਪਣੇ ਸਾਹਿਬ ਅਕਾਲ ਪੁਰਖ ਸੇ ਭਿੰਨ ਰੂਪ ਹੈ ਉਤਨੇ ਚਿਰ ਤਕ ਨਿਜ ਸਰੂਪੀ ਮੁਕਤਿ ਅਸਥਾਨ ਕੋ ਨਹੀਂ ਪਾਵੇਗਾ। ਜਿਸ ਜਿਸ ਯੁਗਿਆਸੂ ਪੁਰਸ਼ ਨੇ ਬ੍ਰਹਮਦਰਸ਼ੀ ਗੁਰਮੁਖਿ ਜਨ ਕੋ ਸੇਵਿਆ ਪੂਜਿਆ ਹੈ ਉਸਕੇ ਹਿਰਦੇ ਘਰ ਕੀ ਭੇਦ ਸੰਗਿਆ ਵਾਲੀ ਫੁਰਨਾ ਵਾਦੀ ਰੂਪੀ ਬਾਣ ਮਿਟ ਕਰਕੇ ਅਮਰ ਅਗਿੜ ਅਫੁਰ ਪਦ ਕੋ ਪ੍ਰਾਪਤ ਹੋਵੇ ਹੈ। ਲਾਲ ਸਰੂਪੀ ਹਰਿ ਕੀ ਕ੍ਰਿਪਾ ਸੇ ਇਸ ਸੁਖ ਕੀ ਮੁਝੇ ਪ੍ਰਾਪਤੀ ਹੂਈ ਹੈ ਜੋ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਚਰਨ ਪਰਸਨੇ ਕੀ ਸੇਵਾ ਵਿਖੇ ਹਮ ਆਏ ਲਗੇ ਹੈ॥

ਰਾਗੁ ਭੈਰਉ ਕਬੀਰ ਜੀ॥ *(ਅੰਗ ੧੧੫੮/੧੨)*

**ਗੰਗਾ ਕੈ ਸੰਗਿ ਸਲਿਤਾ ਬਿਗਰੀ॥ ਸੋ ਸਲਿਤਾ ਗੰਗਾ ਹੋਇ ਨਿਬਰੀ॥ ੧ ॥**
**ਬਿਗਰਿਓ ਕਬੀਰਾ ਰਾਮ ਦੁਹਾਈ॥ ਸਾਚੁ ਭਇਓ ਅਨ ਕਤਹਿ ਨ ਜਾਈ॥੧॥ਰਹਾਉ॥**
**ਚੰਦਨ ਕੈ ਸੰਗਿ ਤਰਵਰੁ ਬਿਗਰਿਓ॥ਸੋ ਤਰਵਰੁ ਚੰਦਨੁ ਹੋਇ ਨਿਬਰਿਓ॥੨॥**
**ਪਾਰਸ ਕੈ ਸੰਗਿ ਤਾਂਬਾ ਬਿਗਰਿਓ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ॥ ੩ ॥**
**ਸੰਤਨ ਸੰਗਿ ਕਬੀਰਾ ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ॥ ੪ ॥**

*ਅਰਥ*— ਸ੍ਰੀ ਕਬੀਰ ਜੀ ਬ੍ਰਹਮਦਰਸ਼ੀ ਸੰਤੁ ਜਨੋਂ ਕੇ ਸਤਿਸੰਗਤਿ ਕੀ ਵਿਸੇਖਤਾ ਦੁਆਰੇ ਯੁਗਿਆਸੂ ਕੀ ਬ੍ਰਿਤੀ ਪਲਟਨੇ ਕੇ ਪ੍ਰਥਾਏ ਦ੍ਰਿਸ਼ਟਾਂਤੋਂ ਕੇ ਸਹਿਤ ਸ਼ਬਦ ਉਚਾਰਨ ਕਰੇ ਹੈਂ। ਜੈਸੇ ਗੰਗਾ ਕੇ ਸੰਗ ਮਿਲਣੇ ਕਰਕੇ ਨਦੀਆਂ ਆਪਣੇ ਸਰੂਪ ਸੇ ਬਿਗੜੀ ਹੈਂ ਭਾਵ ਯੇਹ ਗੰਗਾ ਕਾ ਰੂਪ ਹੀ ਹੋਏ ਕਰਕੇ ਨਿਬਰੀ ਕਦਰਵਾਂਨ ਹੂਈਂ ਹੈਂ॥ ਤੈਸੇ ਸੰਤ ਜਨਹੁ ਕੇ ਸਤਿਸੰਗ ਕਰਕੇ ਕਬੀਰ ਜੀ ਆਪਣਾ ਬਿਗੜਨਾ ਰਾਮ ਕੀ ਦੁਹਾਈ ਰੂਪੀ ਪੁਕਾਰ ਕਰਕੇ ਕਹੇ ਹੈਂ॥ ਸੋ ਮੈਂ ਕੈਸੇ ਬਿਗੜਿਆ ਹਾਂ ਜੀਵਤ ਹੰਕਾਰ ਕੇ ਭਾਵ ਕੋ ਤਿਆਗ ਕਰਕੇ ਸਚੇ ਬ੍ਰਹਮ ਲਾਲ ਕੇ ਪ੍ਰਕਾਸ਼ ਕਾ ਰੂਪ ਭਇਆ ਹੂੰ॥ ਅਥਵਾ ਐਸਾ ਸਚ ਰੂਪ ਪ੍ਰਕਾਸ਼ ਹੂਆ ਹੂੰ। ਜੋ ਫਿਰ ਕਭੀ ਜਨਮੋਂ ਵਿਖੇ ਪਰਨਾਂਮੀ ਹੋਏ ਕਰਕੇ ਨਹੀਂ ਆਊਂਗਾ। ਦ੍ਰਿਸ਼ਟਾਂਤ ਜੈਸੇ ਚੰਦਨ ਬ੍ਰਿਛ ਕੇ ਸੰਗ ਨਜ਼ਦੀਕ ਕੇ ਬ੍ਰਿਛ ਆਪਣੇ ਨਿਜ ਸਰੂਪ ਸੇ ਬਿਗੜੇ ਹੈਂ ਭਾਵ ਯੇਹ ਆਪਣੇ ਤੁਖ਼ਮੀ ਨਾਮ ਕੋ ਮਿਟਾਏ ਕਰਕੇ ਸੁਗੰਧੀ ਵਾਨ ਚੰਦਨ ਕਾ ਰੂਪ ਹੋਏ ਕਰ ਨਿਬੜੇ ਹੈਂ। ਫਿਰ ਜੈਸੇ

ਪਾਰਸ ਕੇ ਸੰਗ ਲਗਣੇ ਕਰਕੇ ਤਾਂਬੇ ਕੀ ਧਾਂਤ ਆਪਣੇ ਰੂਪ ਕੋ ਤਿਆਗ ਕਰਕੇ ਬਿਗੜੇ ਹੈਂ ਭਾਵ ਯੇਹ ਕੰਚਨ ਕਾ ਰੂਪ ਹੋਏ ਕਰਕੇ ਕਦਰ ਸ਼ਨਾਸੀ ਬਣੇ ਹੈਂ। ਤੈਸੇ ਇਨ ਦ੍ਰਿਸ਼ਟਾਂਤੋਂ ਕੇ ਸਰੀਖਾ ਕਬੀਰਾ ਭੀ ਜੋਤਿ ਪ੍ਰਕਾਸ਼ੀ ਸੰਤੋਂ ਕੇ ਸੰਗ ਲਗ ਕਰਕੇ ਆਪਣੇ ਜੀਵਤ ਹੰਕਾਰ ਕੋ ਤਿਆਗ ਕਰ ਪ੍ਰਕਾਸ਼ ਰੂਪੀ ਚਿਤਨ ਰਾਮ ਕਾ ਰੂਪ ਹੋਏ ਕਰਕੇ ਨਿਬਰਿਓ ਤਰਿਓ ਹੈ॥ ਅਥਵਾ ਜਲ ਤੁਰੰਗ ਕੀ ਨਿਆਈਂ ਜੋਤੀ ਜੋਤਿ ਮਿਲਾਏ ਕਰਕੇ ਅਭੇਦ ਰੂਪ ਹੂਆ ਹੈ॥ ਵੈਸੇ ਅਬ ਵਰਤਮਾਨ ਕਾਲ ਕੇ ਸਜਨ ਪੁਰਸ਼ੋ ਤੁਮ ਭੀ ਬ੍ਰਹਮਦਰਸ਼ੀ ਸੰਤ ਜਨੋਂ ਕੀ ਸਤਿਸੰਗਤ ਕਰਕੇ ਆਪਣੇ ਆਪ ਕਾ ਤਰਨਾ ਕਰੋ।

ਰਾਗ ਸਾਰਗ ਮਹਲਾ ੫ ॥ *(ਅੰਗ ੧੨੦੮/੧੭)*

**ਹਰਿ ਜਨ ਰਾਮ ਰਾਮ ਰਾਮ ਧਿਆਂਏ॥**
**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥ ੧ ॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਹਰਿ ਕੇ ਭਗਤ ਜਨ ਪੁਰਸ਼ ਜੋ ਆਠੋਂ ਪਹਿਰ ਹੀ ਪ੍ਰਕਾਸ਼ ਰੂਪੀ ਤ੍ਰੈਕਾਲ ਗਰਾਮ ਨਾਮ ਦੇਖ ਕਰਕੇ ਧਿਆਨ ਰੂਪੀ ਅਰਾਧਨਾ ਕਰਤੇ ਹੈਂ ਤਿਨਹੁ ਸਾਧੂ ਜਨੋ ਕੀ ਏਕ ਪਲਕ ਮਾਤ੍ਰ ਭੀ ਸੰਗਤ ਕਰਨੇ ਕਾ ਜੋ ਸੁਖ ਪ੍ਰਾਪਤ ਹੋਤਾ ਹੈ ਸੋ ਕ੍ਰੋੜਾਂ ਹੀ ਬੈਕੁੰਠਾਂ ਕੇ ਪਾਵਣੇ ਕਾ ਫਲਾਦੇਸ਼ ਹੋਤਾ ਹੈ।

ਰਾਗ ਕਾਨੜਾ ਮਹਲਾ ੪ ॥ *(ਅੰਗ ੧੩੦੯/੩)*

**ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥**
**ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥੩ ॥**

***ਅਰਥ***— ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸੰਤ ਜਨੋ ਕੀ ਸਤਿਸੰਗਤ ਵਿਖੇ ਹੇ ਸਜਨ ਪੁਰਸ਼ੋ ਨਿਰ ਅਭਿਮਾਨ ਹੋਏ ਕਰਕੇ ਮਿਲਣਾ ਕਰੋ। ਕਿਉਂਕਿ ਸੰਤੋਂ ਕੀ ਸੰਗਤ ਦੁਆਰੇ ਹੀ ਪ੍ਰਕਾਸ਼ ਰੂਪੀ ਹਰਿ ਰਸ ਕੋ ਪਾਵਣਾ ਕਰੋਗੇ। ਔਰ ਇਸ ਬ੍ਰਹਮਦਰਸ਼ੀਓ ਕੀ ਸਤਿਸੰਗਤ ਕੇ ਬਿਨਾ ਜੋ ਅਭਮਾਨੀ ਲੋਗ ਕਰਮ ਕ੍ਰਿਤ ਕਰਤੇ ਹੈਂ। ਸੋ ਐਸੇ ਬਿਰਥਾ ਜਾਵੈ ਹੈਂ ਜੈਸੇ ਨਿਰਮਲ ਜਲ ਸੇ ਬਸਤਰ ਨਿਕਾਲ ਕਰਕੇ ਫਿਰ ਚਿਕੜ ਵਿਖੇ ਡਬੋਏ ਦੇਵੇਂ॥

ਸਲੋਕ ਕਬੀਰ ਜੀ॥ *(ਅੰਗ ੧੩੬੯/੧੪)*

**ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥**

## ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ॥ ੯੯॥

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸੰਤਜਨਹੁ ਕੀ ਸਤ ਸੰਗਤ ਕੋ ਬਿਲਮ ਡੇਰੀ ਸੇ ਬਿਨਾ ਹੀ ਮੈ ਜ਼ਰੂਰੀ ਕਰੂਗਾ। ਯਦਪੀ ਖਾਣੇ ਕੋ ਮੁਝੇ ਜਉਂ ਕੀ ਸੂਹੜੀ ਵਾਲੀ ਪ੍ਰਸ਼ਾਦੀ ਮਿਲੇ ਔਰ ਸਾਕਤ ਗ੍ਰਹ ਕੇ ਛਤੀ ਪ੍ਰਕਾਰੀ ਭੋਜਨ ਕੋ ਅੰਗੀਕਾਰ ਨਹੀਂ ਕਰੂਗਾ। ਔਰ ਭਾਵੇਂ ਕਿਤਨੀ ਹੀ ਪ੍ਰਾਲਭਦ ਹੋਨਹਾਰ ਕੇ ਅਨੁਸਾਰ ਮੁਝੇ ਤਕਲੀਫ ਹੋਵੇ ਉਸ ਕੋ ਸਹਾਰਨਾ ਕਰੂੰਗਾ। ਪਰ ਸਾਕਤ ਪਾਪੀ ਪੁਰਸ਼ੋਂ ਕੀ ਸੰਗਤਿ ਵਿਖੇ ਨਹੀਂ ਜਾਉਂਗਾ।

(ਸਿਖੋਵਾਚ) ਹੇ ਮੇਰੇ ਉਪਦੇਸ਼ ਰੂਪੀ ਅਮੀ ਬ੍ਰਿਸ਼ਟ ਕੇ ਬਰਸਾਣੇ ਵਾਲੇ ਮੇਗ ਕੇ ਈਸ਼ਰ ਸਤਿਗੁਰ ਦੇਵ ਜੀ ਬ੍ਰਹਮਦਰਸ਼ੀ ਸੰਤ ਜਨੋ ਕੀ ਸਤਿ ਸੰਗਤ ਕਰਨੇ ਵਾਲੇ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਸੁਣੇ ਹੈਂ ਅਬ ਸੰਤ ਜਨੋ ਕੀ ਰਹਿਤ ਬਹਿਤ ਵਾਲੇ ਲਖਣ ਭੀ ਕਹੋ ਜੀ ਕੈਸੇ ਹੋਤੇ ਹੈਂ।

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿੱਖ ਸੰਤੋਂ ਕੀ ਰਹਿਤ ਵਾਲੇ ਨਿਜਮੀ ਲਖਣ ਭੀ ਕਹਿਤੇ ਹੈਂ ਤੁਮ ਸੁਣੋ॥

ਰਾਗੁ ਗਉੜੀ ਸੁਖਮਨੀ ਮ: ੫ ॥ *(ਅੰਗ ੨੯੪/੬)*

**ਸੰਤ ਜਨਾ ਕੈ ਪੇਖਨੁ ਸਭੁ ਬ੍ਰਹਮ॥ ਸੰਤ ਜਨਾ ਕੈ ਹਿਰਦੈ ਸਭਿ ਧਰਮ॥**
**ਸੰਤ ਜਨਾ ਸੁਨਹਿ ਸੁਭ ਬਚਨ॥ ਸਰਬ ਬਿਆਪੀ ਰਾਮ ਸੰਗਿ ਰਚਨ॥**
**ਜਿਨਿ ਜਾਤਾ ਤਿਸ ਕੀ ਇਹ ਰਹਤ॥ ਸਤਿ ਬਚਨ ਸਾਧੂ ਸਭਿ ਕਹਤ॥ ੪॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤਿ ਪ੍ਰਕਾਸ਼ੀ ਸੰਤ ਜਨੋਂ ਕੇ ਯੇਹ ਨਿਜਮੀ ਲਖਣ ਹੈਂ। ਜੋ ਸਭੀ ਖੰਡ ਬ੍ਰਹਿਮੰਡੋਂ ਵਿਖੇ ਇਕ ਬ੍ਰਹਮ ਲਾਲ ਕੀ ਜੋਤਿ ਕੋ ਹੀ ਵਿਆਪਕ ਹੂਆ ਦੇਖਤੇ ਹੈਂ। ਔਰ ਬ੍ਰਹਮ ਦਰਸ਼ੀ ਸੰਤ ਜਨੋ ਕੇ ਹਿਰਦੇ ਵਿਖੇ ਸਦਾ ਹੀ ਸਤਿ ਧਰਮ ਕਾ ਨਿਵਾਸ ਰਹਿਤਾ ਹੈ। ਅਥਵਾ ਸੰਤੋਂ ਕੇ ਹਿਰਦੇ ਵਿਖੇ ਸਰਬ ਧਰਮੋਂ ਕਾ ਬੀਜ ਰੂਪ ਆਤਮ ਵਿਚਾਰ ਇਸਥਿਤ ਰਹਿਤਾ ਹੈ। ਔਰ ਆਤਮ ਦਰਸ਼ੀ ਸੰਤ ਜਨੋਂ ਕੇ ਮੁਖ ਸੇ ਸਦਾ ਹੀ ਮਿਠਰਸ ਵਾਲੇ ਸ਼ੁਭ ਬਚਨ ਨਿਕਲਤੇ ਹੈਂ। ਭਾਵ ਯੇਹ ਆਪ ਭੀ ਸ਼ੁਭ ਬਚਨ ਆਤਮ ਵਿਚਾਰ ਕੇ ਹੀ ਸੁਣਨੇ ਕਰਤੇ ਹੈ। ਮਿਥਿਆ ਬਾਣੀ ਕੋ ਨ ਸੁਣਤੇ ਹੈਂ ਔਰ ਨ ਬੋਲਤੇ ਹੈਂ ਸਰਬ ਜਲੋਂ ਥਲੋਂ ਵਿਖੇ ਜੋ ਇਕ ਪ੍ਰਕਾਸ਼ ਰੂਪੀ ਰਾਮ ਬਿਆਪਕ ਹੈ। ਤਿਸ ਕੇ ਨਾਮ ਰੰਗ ਵਿਖੇ ਸਦਾ ਅਰੂੜ ਬ੍ਰਿਤ ਹੋਏ

ਕਰਕੇ ਰਚੇ ਰਹਿਤੇ ਹੈ ਕਭੀ ਉਥਾਂਨ ਬ੍ਰਿਤ ਨਹੀਂ ਹੋਤੇ। ਜਿਨਹੁ ਸੰਤ ਜਨਹੁ ਨੇ ਜੋਤਿ ਪ੍ਰਕਾਸ਼ੀ ਨੇਤਰੋਂ ਦੁਆਰੇ ਉਸ ਬ੍ਰਹਮ ਲਾਲ ਕੋ ਦੇਖ ਕਰਕੇ ਜਾਨਿਓ ਹੈ ਤਿਨਹੁ ਕੇ ਲਖਣੋ ਕੇ ਯੇਹ ਰਹਿਤ ਹੋਤੀ ਹੈ। ਔਰ ਬ੍ਰਹਮਦਰਸ਼ੀ ਸੰਤ ਜਨ ਪੁਰਸ਼ ਹਮੇਸ਼ਾਂ ਹੀ ਸਤਿ ਬਚਨ ਬੋਲਤੇ ਹੈਂ। ਅਥਵਾ ਹਮਨੇ ਜੋ ਸੰਤ ਜਨੋ ਕੇ ਲਖਣ ਕਹਿ ਹੈਂ ਸੋ ਸਭ ਸਤਿ ਕਰਕੇ ਹੀ ਕਹੇ ਹੈਂ॥

ਰਾਗੁ ਆਸਾ ਮਹਲਾ ੫ ॥ *(ਅੰਗ ੩੯੨/੧੩)*

**ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭੁ ਕਾ ਕੀਆ ਮੀਠਾ ਮਾਨੈ॥**
**ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥ ੧॥**
**ਸੰਤ ਰਹਤ ਸੁਨਹੁ ਮੇਰੇ ਭਾਈ॥ਉਆ ਕੀ ਮਹਿਮਾ ਕਥਨੁ ਨ ਜਾਈ॥੧ ॥ਰਹਾਉ॥**
**ਵਰਤਣਿ ਜਾ ਕੈ ਕੇਵਲ ਨਾਮ॥ ਅਨੰਦ ਰੂਪ ਕੀਰਤਨੁ ਬਿਸ੍ਰਾਮ॥**
**ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥**
**ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥**
**ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥ ੩॥**
**ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥**
**ਕਰ ਜੋੜਿ ਨਾਨਕੁ ਕਰੇ ਅਰਦਾਸਿ॥ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥੪॥**

*ਅਰਥ—* ਸ੍ਰੀ ਗੁਰੂ ਜੀ ਬ੍ਰਹਮਦਰਸ਼ੀ ਸੰਤ ਜਨੋਂ ਕੀ ਰਹਿਤ ਕੇ ਲਖਣ ਬਰਨਨ ਕਰੇ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸੰਤੁ ਜੋ ਹੋਤੇ ਹੈਂ। ਸੋ ਆਠੋਂ ਪਹਿਰ ਪ੍ਰਦਖ ਹਾਜ਼ਰਾ ਹਜੂਰ ਹੀ ਬ੍ਰਹਮ ਲਾਲ ਕੋ ਦਿਭ ਦ੍ਰਿਸ਼ਟ ਨੇਤ੍ਰੋਂ ਦੁਆਰੇ ਦੇਖਤੇ ਹੈਂ। ਔਰ ਪ੍ਰਭਿ ਕੇ ਹੁਕਮੀ ਭਾਣੇ ਕੀਏ ਹੂਏ ਕੋ ਮਿਠਾ ਕਰਕੇ ਸਿਰ ਮੱਥੇ ਊਪਰ ਮਾਨਤੇ ਹੈਂ। ਔਰ ਏਕੋ ਪ੍ਰਕਾਸ਼ ਰੂਪੀ ਲਾਲ ਨਾਮ ਹੀ ਸੰਤ ਜਨਾਂ ਕੋ ਆਸਰਾ ਰੂਪੀ ਆਧਾਰ ਹੋਤਾ ਹੈ। ਔਰ ਹਉਮੈ ਹੰਕਾਰ ਸੇ ਰਹਿਤ ਨਿਰ ਅਭਿਮਾਨ ਹੋਏ ਕਰਕੇ ਸਭਨੋ ਕੇ ਚਰਨੋ ਕੀ ਧੂੜ ਹੋਏ ਰਹਤੇ ਹੈਂ॥ ੧॥ ਔਰ ਬ੍ਰਹਮ ਦਰਸ਼ੀ ਸੰਤ ਜਨਹੁ ਕੇ ਲਖਣੋ ਕੀ ਰਹਿਤ ਕਾ ਨਿਰਨਾ ਹੇ ਸਜਨ ਭਾਈ ਤੁਮ ਚਿਤ ਦੇ ਕਰਕੇ ਸੁਣਹੁ। ਉਨ ਸੰਤਨ ਕੀ ਪਰਕਾਸ਼ਰੂਪੀ ਬਹੁ ਗੁਣੀ ਮਹਮਾ ਕਾ ਅੰਤ ਕਿਛ ਕਥਇਆ ਨਹੀਂ ਜਾਤਾ॥ ਫਿਰ ਇਨ ਬ੍ਰਹਮ ਦਰਸ਼ੀ ਸੰਤ ਜਨੋਂ ਕੀ ਵਰਤਨ ਬਿਵਹਾਰ ਭੀ ਕੇਵਲ ਏਕ ਪ੍ਰਕਾਸ਼ ਰੂਪੀ ਲਾਲ ਨਾਮ ਹੀ ਹੋਵੈ ਹੈ॥ ਔਰ ਪ੍ਰਕਾਸ਼ ਰੂਪੀ ਅਨੰਤਰਸੀ ਆਠੋਂ

ਪਹਿਰ ਹੀ ਜੋ ਅਨਹਦ ਸ਼ਬਦ ਕਾ ਕੀਰਤਨ ਹੋਤਾ ਰਹਿਤਾ ਹੈ। ਤਿਸ ਬ੍ਰਹਮ ਅਨੰਦੀ ਕੀਰਤਨ ਕੇ ਰੂਪ ਵਿਖੇ ਮਿਲ ਕਰਕੇ ਸੰਤਜਨ ਅਫੁਰ ਬਿਸਰਾਮ ਕਰਤੇ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸੰਤ ਜਨਾ ਕੋ ਦੁਸ਼ਮਨ ਔਰ ਸਜਨ ਦੋਨੋ ਏਕ ਸਮਾਨ ਹੀ ਭਾਸਤੇ ਹੈਂ। ਕਿਉਂਕਿ ਵੋਹ ਆਤਮਦਰਸ਼ੀ ਸੰਤ ਜਨ ਪੁਰਸ਼ ਆਪਣੇ ਪ੍ਰਕਾਸ਼ ਰੂਪੀ ਪ੍ਰਭੂ ਕੇ ਬਿਨਾ ਦੂਸਰਾ ਦੁਵੈਤ ਭਾਵ ਕਭੀ ਨਹੀਂ ਦੇਖਤੇ। ਔਰ ਕੋਟਾਂਨ ਕੋਟਿ ਪਾਪ ਹਤਿਆ ਕੋ ਕਾਟਣੇ ਵਾਲੇ ਸੰਤ ਜਨ ਹੋਤੇ ਹੈਂ॥ ਅਥਵਾ ਅਨੇਕ ਪ੍ਰਕਾਰ ਕੇ ਦੂਖ ਦਰਦਾਂ ਕੋ ਦੂਰ ਕਰਨੇ ਵਾਲੇ ਸਰਬ ਜੀਆਂ ਕੇ ਦਾਤੇ ਹੋਤੇ ਹੈਂ॥ ਮਨ ਫੁਰਨੇ ਕੇ ਸਹਿਤ ਕਾਮ ਕ੍ਰੋਧਿ ਆਦਿ ਪੰਜ ਭੂਤੋਂ ਕੋ ਜੀਤਨੇ ਵਾਲੇ ਔਰ ਆਪਣੇ ਕਹਿ ਹੂਏ ਸਤਿ ਵਾਦੀ ਬਚਨੋਂ ਕੀ ਪਾਲਣਾ ਕਰਨੇ ਵਾਲੇ ਸੂਰਬੀਰ ਹਠੀ ਬਚਨੋਂ ਕੇ ਬਲੀ ਬ੍ਰਹਮਦਰਸ਼ੀ ਸੰਤ ਜਨ ਪੁਰਸ਼ ਹੋਤੇ ਹੈਂ॥ ਜਿਨਹੁਂ ਨੇ ਬਿਚਾਰੀ ਕਉਲਾਂ ਲਛਮੀ ਮਾਇਆ ਛਲਨੀ ਕੋ ਛਲਿਆ ਹੈ॥ ਸੋਈ ਸੂਰਮੇ ਬ੍ਰਹਮਦਰਸ਼ੀ ਸੰਤ ਜਨ ਹੈਂ॥ ਐਸੇ ਜੋਤਿ ਪ੍ਰਕਾਸ਼ੀ ਸੰਤ ਜਨਹੁ ਕੇ ਦਰਸ਼ਨ ਸਤਿਸੰਗ ਕਰਨੇ ਕੇ ਲੀਏ ਇੰਦਰ ਕੇ ਸਹਿਤ ਤੇਤੀਸ ਕੋਟ ਦੇਵਤਾ ਭੀ ਇਛਿਆ ਕਰਤੇ ਹੈਂ॥ ਜਿਨਹੋਂ ਸੰਤ ਜਨੋਂ ਕਾ ਦਰਸ਼ਨ ਭੀ ਦੁਰਲਭ ਅਮੋਗ ਗੰਭੀਰਤਾ ਕਾ ਪ੍ਰਕਾਸ਼ਰੂਪੀ ਸਾਗਰ ਹੈ ਸੋ ਐਸੇ ਸੰਤੋਂ ਕੀ ਸੇਵਾ ਕਰਨੀ ਭੀ ਸੁਫਲ ਰੂਪ ਹੈ॥ ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ ਹੇ ਅਨੰਤ ਗੁਣਾਂ ਕੇ ਖਜਾਨੇ ਅਕਾਲ ਲਾਲ ਪ੍ਰਭੂ ਜੀ ਮੈਂ ਆਪ ਕਾ ਦਾਸ ਆਪ ਕੇ ਆਗੇ ਦੋਨੋਂ ਹਾਥ ਜੋੜ ਕਰਕੇ ਏਕ ਬੇਨਤੀ ਰੂਪੀ ਅਰਦਾਸ ਕਰਤਾ ਹੂੰ। ਔਰ ਯੇਹ ਮਾਂਗਤਾ ਹੂੰ ਕਿ ਤੁਮਾਰੇ ਅਨੰਤ ਗੁਣੀ ਜੋ ਜੋਤਿ ਪ੍ਰਕਾਸ਼ੀ ਸੰਤ ਜਨ ਹੈਂ ਤਿਨਹੁ ਕੀ ਟਹਿਲ ਸੇਵਾ ਮੁਝੇ ਬਖਸ਼ੀਐ ਜੀ॥

ਮਾਰੂ ਮਹਲਾ ੫ ॥ *(ਅੰਗ ੧੦੮੫/੩)*

## ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ॥
## ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ॥ ੮ ॥

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਜੋ ਸੰਤ ਜਨ ਹੈਂ ਤਿਨਹੁ ਕੇ ਲਖਣੋ ਕੀ ਰੀਤ ਚਾਲ ਸਭ ਜਗਤ ਸੇ ਨਿਆਰੀ ਹੀ ਹੈ। ਭਾਵ ਕੈਸੇ ਨਿਆਰੀ ਹੈ ਸੋ ਸੁਣੋਂ। ਇਨ ਤੀਨ ਗੁਣੋਂ ਸੇ ਪਰੇ ਜੋ ਅਨੰਤ ਪ੍ਰਕਾਸ਼ ਰੂਪੀ ਚੈਤੰਨ ਪਾਰਬ੍ਰਹਮ ਲਾਲ ਹੈ ਸੋ ਤਿਸ ਕੋ ਜੋਤਿ ਪ੍ਰਕਾਸ਼ੀ ਦਿਬ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਹਾਜਰਾ ਹਜੂਰ ਆਪਣੇ ਨਿਕਟ ਹੀ ਦੇਖਤੇ ਹੈਂ। ਫਿਰ ਅੰਤ੍ਰ ਬਾਹਰ ਆਣੇ ਜਾਣੇ ਵਾਲੇ ਸੁਵਾਸ ਸੁਵਾਸ ਦੁਆਰੇ ਹਰਿ ਹਰਿ ਰੂਪੀ ਲਾਲ ਨਾਮ ਕਾ ਅਰਾਧਨ ਕਰਤੇ ਰਹਤੇ ਹੈਂ। ਅਥਵਾ ਹਰਿ ਹਰਿ ਨਾਮ ਕੇ ਸਿੰਮ੍ਰਨ

ਕਰਨੇ ਵਿਖੇ ਆਲਸ ਨਹੀਂ ਕਰਤੇ। ਤਾਂਤੇ ਹੇ ਵਰਤਮਾਨ ਕਾਲ ਕੇ ਸਜਨ ਪੁਰਸ਼ੋ ਤੁਮ ਭੀ ਹਰਿ ਕੇ ਦੇਖਣੇ ਔਰ ਸਿੰਮ੍ਰਨੇ ਵਿਖੇ ਮਤ ਆਲਸ ਦਾਲਿਦਰ ਕੋ ਧਾਰਨ ਕਰੋ॥

(ਸਿਖੋਵਾਚ) ਹੇ ਬ੍ਰਹਮ ਵਿਦਿਆ ਕੇ ਪੂਰਨ ਧਨੀ ਸਤਿਗੁਰ ਦੇਵ ਜੀ ਆਪ ਕੇ ਸੇਵਕ ਜਨ ਨੇ ਬ੍ਰਹਮਦਰਸ਼ੀ ਸੰਤ ਜਨੋ ਕੇ ਬਹੁ ਗੁਣੀ ਰਹਤ ਵਾਲੇ ਅਮੋਲਕ ਵਸ਼ੇਸਨੀ ਲਖਣ ਗੁਰਬਾਣੀ ਸੇ ਸੁਨੇ ਹੈਂ। ਅਬ ਆਗੇ ਬ੍ਰਹਮਦਰਸ਼ੀ ਸੰਤ ਜਨਹੁ ਕੀ ਟਹਿਲ ਸੇਵਾ ਕਰਨੇ ਕੇ ਪਰਥਾਂਏ ਭੀ ਕਿਛੁ ਅੰਮ੍ਰਿਤਬਰਖਾ ਕਰੀਐ ਜੀ ਜੋ ਕੈਸੇ ਸੇਵਾ ਕਰਨੀ ਚਾਹੀਏ।

(ਸਤਿਗੁਰੋ ਵਾਚ) ਹੇ ਪ੍ਰੇਮ ਪਿਆਰੇ ਸਿਖ ਅਬ ਤੁਝੈ ਸੰਤ ਸੇਵਾ ਕੇ ਅਧਿਕਾਰ ਵਾਲੇ ਪ੍ਰਮਾਣਕ ਸ਼ਬਦ ਗੁਰਬਾਣੀ ਸੇ ਕਹਿਤੇ ਹੈਂ ਤੁਮ ਸੁਣੋ॥

ਰਾਗੁ ਬਿਲਾਵਲੁ ਮ: ੫ ॥ *(ਅੰਗ ੮੧੧/੧੪)*

ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥ ੧॥
ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ॥
ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ॥੧॥ਰਹਾਉ॥
ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥ ੨॥
ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥ ੩॥
ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ॥
ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ॥ ੪॥

*ਅਰਥ*— ਸ੍ਰੀ ਪੰਚਮ ਗੁਰੂ ਜੀ ਬ੍ਰਹਮਦਰਸ਼ੀ ਸੰਤ ਜਨੋ ਕੀ ਸੇਵਾ ਕਰਨੇ ਕਾ ਹਿਧਕਾਰ ਬਰਨਨ ਕਰੇ ਹੈਂ॥ ਜੋ ਯੁਗਿਆਸੂ ਪੁਰਸ਼ ਬ੍ਰਹਮ ਲਾਲ ਕੇ ਪਿਆਰੇ ਸੇਵਕ ਦਾਸੋਂ ਕੀ ਸ਼ਰਨਾਂਗਤਿ ਵਿਖੇ ਆਏ ਕਰਕੇ। ਪਾਣੀ ਢੋਣੇ ਕੀ ਔਰ ਪਖਾ ਫੇਰਨੇ ਕੀ ਔਰ ਲੰਗਰ ਕੇ ਲੀਏ ਆਟਾ ਪੀਸਨੇ ਕੀ ਇਤਿਆਦਿ ਪ੍ਰੇਮ ਸੇ ਸੇਵਾ ਕਰੇਗਾ। ਤਬ ਲਬਾਲਬ ਬ੍ਰਹਮ ਲਖਮੀਂ ਕੇ ਗੁਣੋਂ ਸੇ ਪੂਰਨਤਾ ਕੋ ਪ੍ਰਾਪਤ ਹੋਏ ਕਰਕੇ ਨਿਹਾਲ ਹੋਵੇਗਾ॥ ਔਰ ਅਗਿਆਨੀ ਪੁਰਸ਼ੋਂ ਕੀ

ਜੋ ਮਾਇਕ ਜਗਤ ਪਦਾਰਥੋਂ ਕੀ ਰਾਜਧਾਨੀ ਵਾਲੀ ਮਿਲਖ ਜਾਇਦਾਦ ਔਰ ਓਹਦੇਦਾਰੀ ਕੀ ਹਕੂਮਤ ਹੈ। ਤਿਸ ਕੋ ਮਿਥਿਆ ਸੁਖਾਂ ਕੀ ਵੈਰਾਗ ਅਗਨੀ ਵਿਖੇ ਜਲਾਵਣਾ ਕਰੋ। ਔਰ ਜੇਕਰ ਬ੍ਰਹਮਦਰਸ਼ੀ ਸੰਤ ਜਨਹੁੰ ਕਾ ਛੋਟਾ ਸਾ ਬਾਲਕ ਭੀ ਗਿਆਨਵਾਨ ਹੋਵੇ ਤਬ ਤਿਸਕੀ ਹੀ ਚਰਨੀ ਲਾਗਨਾ ਪਰਵਾਨ ਕਰੋ। ਔਰ ਅਗਿਆਨੀ ਪੁਰਸ਼ ਯਦਪੀ ਮਾਇਆਧਾਰੀ ਛਤਰਪਤੀ ਰਾਜਾ ਭੀ ਹੋਵੈ ਤਿਸ ਕਾ ਤਿਆਗ ਕਰੋ॥ ਔਰ ਜੋ ਬ੍ਰਹਮ ਦਰਸ਼ੀ ਸੰਤ ਜਨੋਂ ਕੇ ਘਰ ਕਾ ਰੁਖਾ ਮਿਸਾ ਪਰਸਾਦਾ ਭੀ ਹੈ ਸੋ ਛਤੀ ਪ੍ਰਕਾਰ ਕੇ ਭੋਜਨੋਂ ਸੇ ਅਧਿਕ ਸਰਬ ਰਸੋਂ ਕਾ ਖਜਾਨਾ ਹੈ ਅਥਵਾ ਸਰਬ ਰਸਦਾਇਕ ਰਸੋਂ ਕਾ ਮੂਲ ਹੈ॥ ਔਰ ਨਾਮ ਸੇ ਹੀਨ ਜੋ ਅਗਿਆਨੀ ਪੁਰਸ਼ ਹੈਂ॥ ਤਿਨਹੋਂ ਕੇ ਘਰ ਕਾ ਛਤੀ ਪ੍ਰਕਾਰੀ ਭੋਜਨ ਜ਼ਹਿਰ ਬਿਖ ਕੀ ਮਾਨਿੰਦ ਹੈ॥ ਔਰ ਬ੍ਰਹਮਦਰਸ਼ੀ ਭਗਤ ਜਨੋਂ ਕਾ ਪਾਟਾ ਪੁਰਾਣਾ ਭੂਰਾ ਗੋਦੜਾ ਪਹਿਨਣੇ ਕੋ ਮਿਲੇਂ ਤਿਸ ਕੇ ਪਹਿਨਣੇ ਕਰਕੇ ਫਿਰ ਲੋਕ ਪਰਲੋਕ ਵਿਖੇ ਨਗਨ ਨਹੀਂ ਹੋਵੇਗਾ॥ ਅਥਵਾ ਬਾਰੰਬਾਰ ਜਨਮ ਮਰਨ ਵਿਖੇ ਨਾ ਭਰਮੇਗਾ ਔਰ ਨ ਨਗਨ ਹੋਵੇਗਾ॥ ਔਰ ਨਾਮ ਸੇ ਹੀਨ ਜੋ ਅਗਿਆਨੀ ਸਾਕਤ ਪੁਰਸ਼ ਹੈਂ। ਤਿਸ ਕੇ ਰੇਸ਼ਮੀ ਬਸਤਰੋਂ ਕੇ ਸਿਰੇਪਾਉ ਦੀਏ ਹੂਏ ਪੈਹਨੇ ਸੇ ਯਮ ਪੁਰੀ ਵਿਖੇ ਇਜ਼ਤ ਪਤ ਖੁਆਰ ਹੋਏ ਬਿਇਜਤੀ ਹੋਤੀ ਹੈ। ਨਾਮ ਸੇ ਹੀਨ ਜੋ ਅਗਿਆਨੀ ਪਾਪੀ ਪੁਰਸ਼ ਹੈਂ ਤਿਨਹੋਂ ਕੇ ਸਾਥ ਮੂੰਹ ਜੋੜਵੀ ਪਰੀਤ ਕਰਨੇ ਕਰਕੇ ਮਾਨੁਖ ਜਨਮ ਕੇ ਪਰਮਾਰਥੀ ਮਾਰਗ ਕੀ ਤਰਫੋ ਅਧ ਵਿਚੋਂ ਹੀ ਤੂਟੇਗਾ॥ ਔਰ ਜੋ ਬ੍ਰਹਮ ਦਰਸ਼ੀ ਹਰਿ ਜਨ ਭਗਤੋਂ ਸੰਤੋਂ ਕੀ ਤਨ ਮਨ ਧਨ ਕਰਕੇ ਸੇਵਾ ਕਰੇਗਾ ਸੋ ਲੋਕ ਪ੍ਰਲੋਕ ਕੇ ਭਰਮਨੇ ਸੇ ਛੂਟ ਕਰਕੇ ਜੋਤੀ ਜੋਤਿ ਮਿਲਾਣੇ ਵਾਲੀ ਮੁਕਤ ਗਤੀ ਕੋ ਪਾਵੇਗਾ॥ ਬ੍ਰਹਮਦਰਸੀ ਸੰਤ ਜਨੋਂ ਕੀ ਸੇਵੇ ਕਰਕੇਜਮ ਕਾ ਰਸਤਾ ਨਾ ਦੇਖੇਗਾ॥

(ਸਿਖੋਵਾਚ) ਹੇ ਸਤਿਗੁਰੋ ਬ੍ਰਹਮਦਰਸ਼ੀ ਸੰਤ ਜਨੋ ਕੀ ਸੇਵਾ ਕਰਨੇ ਕਾ ਹਿਧਕਾਰ ਤੋ ਮੈਨੇ ਗੁਰਬਾਣੀ ਸੇ ਜਾਣਿਓ ਹੈ। ਆਗੇ ਯੇਹ ਬੇਨਤੀ ਕਰਤਾ ਹੂੰ। ਕਿ ਐਸੇ ਬ੍ਰਹਮਦਰਸ਼ੀ ਸੰਤ ਜਨਹੁ ਕੀ ਸੇਵਾ ਕਰਨੇ ਕਾ ਫਲਾਦੇਸ਼ ਯੇਹ ਹੋਤਾ ਹੈ ਜੋ ਫਿਰ ਕਭੀ ਇਸ ਜੀਵ ਕੋ ਯਮ ਮਾਰਗੀ ਰਸਤਾ ਨਾ ਦੇਖਣਾ ਪੜੇ। ਇਸ ਕਾ ਨਿਰਨਾ ਭੀ ਪ੍ਰਗਟ ਕਰ ਕਹੋ ਜੋ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਇਸ ਪ੍ਰਸ਼ਨ ਕਾ ਉਤਰ ਭੀ ਗੁਰਬਾਣੀ ਸੇ ਕਹਿਤੇ ਹੈਂ ਤੁਮ ਸੁਣੋ॥

ਰਾਗੁ ਆਸਾ ਮਹਲਾ ੫ ॥ *(ਅੰਗ ੩੯੩/੧੩)*

**ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥ ੧॥**

ਸਤਿਗੁਰ ਪੂਰੈ ਸਾਚੁ ਕਹਿਆ ॥
ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧ ॥ਰਹਾਉ ॥
ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥ ੨ ॥
ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥ ੩ ॥
ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪ ॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ ਅਨਹਦ ਤੂਰਾ ॥੫ ॥

ਸ੍ਰੀ ਗੁਰੂ ਜੀ ਬ੍ਰਹਮਦਰਸ਼ੀ ਸੰਤ ਜਨੋ ਕਾ ਪ੍ਰਲੋਕ ਮਾਰਗੀ ਰਸਤਾ ਇਸ ਤ੍ਰੈਗੁਣੀ ਜਗਤ ਸੇ ਨਿਆਰਾ ਹੀ ਬਰਨਨ ਕਰੇ ਹੈਂ। ਜਿਸ ਯਮ ਮਾਰਗ ਕੇ ਪੈਂਡੇ ਅੰਦਰ ਯੇਹ ਜੀਵ ਰੂਪੀ ਪਨਹਾਰੀ ਇਸਤਰੀ ਲੂਟੀ ਜਾਤੀ ਹੈ। ਭਾਵ ਯੇਹ ਇਸ ਜੀਵ ਨੇ ਜੋ ਕਰਮ ਧਰਮ ਕੀਏ ਹੂਏ ਹੈਂ। ਸੋ ਤਿਨਾਂ ਕਰਮੋਂ ਧਰਮੋਂ ਕੋ ਯਮ ਜਗਾਤੀਏ ਲੂਟ ਲੇਤੇ ਹੈਂ। ਸੋ ਯੇਹ ਜੀਵ ਰੂਪੀ ਪਨਹਾਰੀ ਕੇ ਲੂਟਣੇ ਵਾਲਾ ਯਮ ਪੁਰੀ ਕਾ ਭਿਆਨਕੀ ਰਸਤਾ ਜੋਤੀ ਜੋਤਿ ਮਿਲਾਣੇ ਵਾਲੇ ਹਰਿ ਕੇ ਸੇਵਕ ਜਨਹੁ ਸੇ ਦੂਰ ਹੀ ਰਹਿਤਾ ਹੈ। ਬ੍ਰਹਮਦਰਸ਼ੀ ਪੂਰੇ ਸਤਿਗੁਰਾਂ ਨੇ ਯੇਹ ਸਚਾ ਹੀ ਉਪਦੇਸ਼ ਉਚਾਰਨ ਕਰਕੇ ਯੁਗਿਆਸੀਆਂ ਕੇ ਪ੍ਰਤੀ ਕਹਿਆ ਹੈ ਅਥਵਾ ਬ੍ਰਹਮਦਰਸ਼ੀ ਪੂਰੇ ਸਤਿਗੁਰਾਂ ਨੇ ਜੋਤਿ ਮੰਤ੍ਰੀ ਸਚਾ ਉਪਦੇਸ਼ ਜਿਸ ਯੁਗਿਆਸੂ ਪੁਰਸ਼ ਕੋ ਦੀਆ ਹੈ। ਉਸ ਕੋ ਯੇਹ ਪੰਚ ਭੂਤਕੀ ਦੇਹ ਛੋਡਣੇ ਕੇ ਵਕਤ ਤ੍ਰੈਗੁਣੋ ਸੇ ਅਤੀਤ ਅਨੰਤ ਪ੍ਰਕਾਸ਼ ਰੂਪੀ ਲਾਲ ਨਾਮ ਕੇ ਸਚਖੰਡੀ ਦਰਬਾਰ ਵਾਲੀ ਮੁਕਤਿ ਸਰੂਪੀ ਗਲੀ ਕਾ ਰਸਤਾ ਖੁਲ ਜਾਤਾ ਹੈ। ਔਰ ਤ੍ਰੈਗੁਣ ਅੰਧੇਰੇ ਕਾ ਯਮ ਮਾਰਗੀ ਰਸਤਾ ਦੂਰ ਸੇ ਦੂਰ ਹੀ ਰਹਿਤਾ ਹੈ। ਜਿਸ ਯਮ ਮਾਰਗ ਕੇ ਬੈਹਤ੍ਰਨੀ ਘਾਟ ਊਪਰ ਯਮ ਗਣ ਲਾਲਚੀ ਜਿਗਾਤੀਏ ਬੈਠੇ ਹੂਏ ਹੈਂ। ਜੋ ਸਭ ਜਗਤ ਕੇ ਜੀਵੋਂ ਕੋ ਡਨ ਮਾਸੂਲ ਲਗਾਏ ਕਰਕੇ ਉਨਕੇ ਕਰਮੋਂ ਧਰਮੋਂ ਸੇ ਹਿਸਾ ਛੀਨ ਲੇਤੇ ਹੈਂ। ਔਰ ਜੋਤੀ ਜੋਤਿ ਮਿਲਾਣੇ ਵਾਲੇ ਭਗਤ ਜਨਹੁ ਸੇ ਯੇਹ ਜਮ ਜਗਾਤੀ ਰਸਤਾ ਦੂਰ ਹੀ ਰਹਿ ਜਾਤਾ ਹੈ। ਭਾਵ ਯੇਹ ਹਰਿ ਜਨਮ ਖੁਰਸ਼ੋਂ ਕੀ ਜੀਵ ਆਤਮਾ ਜਮ ਮਾਰਗ ਕੇ ਰਸਤੇ ਵਿਖੇ ਨਹੀਂ ਪੜਤੀ। ਵੋਹ ਤ੍ਰੈਗੁਣ ਅਤੀਤ ਪ੍ਰਕਾਸ਼ ਰੂਪੀ ਰਸਤੇ ਉਪਰ ਚਲ ਕਰ ਸਚਖੰਡੀ ਮੁਕਤਿ ਧਾਮ ਵਿਖੇ ਪਹੁੰਚਤੀ ਹੈਂ। ਜਿਸ ਨਰਕ ਰੂਪੀ ਅਗਨੀ ਕੁੰਡ ਵਿਸੇ ਕਈ ਅਨੰਤ ਜੀਵੋਂ ਕੇ ਜਥਿਓ ਵਾਲੇ ਸਾਥੀ ਸੰਗੀ ਭੈਭੀਤ ਹੋਏ ਕਰਕੇ ਜਲੇ ਗਲੇ ਹੈਂ। ਔਰ ਜੋ ਆਤਮ ਦਰਸ਼ੀ ਸਾਧੂ ਜਨ ਹੋਤੇ ਹੈਂ ਤਿਨਹੁ ਕਾ ਸੰਗੀ ਸਾਥੀ ਮਦਦਗਾਰ ਆਪ ਪਾਰਬ੍ਰਹਮ ਬਣੇ ਹੈ। ਔਰ ਜਿਸ

ਧਰਮ ਰਾਜਾ ਕੀ ਯਮ ਪੁਰੀ ਵਿਖੇ ਚਿਤ੍ਰ ਗੁਪਤ ਦਫਤਰੀਏ ਜੀਵੋਂ ਕੇ ਸ਼ੁਭ ਅਸ਼ੁਭ ਕਰਮੋ ਕਾ ਲੇਖਾ ਲਿਖਤੇ ਰਹਤੇ ਹੈਂ। ਸੋ ਤਿਨਾਂ ਚਿਤ੍ਰ ਗੁਪਤਾਂ ਕੋ ਹਰਿ ਕੇ ਭਗਤ ਜਨਹੁ ਨੇ ਨੇਤ੍ਰੋਂ ਸੇ ਭੀ ਨਹੀਂ ਦੇਖਾ ਅਥਵਾ ਭਗਤ ਜਨ ਕਰਮੋ ਧਰਮੋ ਕਾ ਲੇਖਾ ਦੇਣੇ ਕੋ ਨਹੀਂ ਜਾਤੇ। ਉਨਕਾ ਲੇਖਾ ਪਹਿਲੇ ਹੀ ਗਿਆਨ ਕੀ ਅਗਨੀ ਵਿਖੇ ਜਲ ਬਲ ਜਾਤਾ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹੇ ਹੈਂ ਜਿਸ ਯੁਗਿਆਸੂ ਪੁਰਸ਼ ਨੇ ਜੋਤੀ ਜੋਤਿ ਮਿਲਾਨੇ ਵਾਲੇ ਬ੍ਰਹਮਦਰਸ਼ੀ ਪੂਰਨ ਗੁਰੂ ਕਾ ਉਪਦੇਸ਼ ਧਾਰਨ ਕੀਆ ਹੈ। ਵੋਹ ਦੇਹੀ ਕੋ ਛੋਡ ਕਰਕੇ ਆਪਣੇ ਸਚਖੰਡੀ ਮੁਕਤਿ ਧਾਮ ਵਿਖੇ ਅਨਹਦ ਸ਼ਬਦੋਂ ਕੇ ਤਮੂਰੇ ਬਜਾਤਾ ਹੂਆ ਜਾਵੇ ਹੈ।

(ਸਿਖੋਵਾਚ) ਹੇ ਸਤਿਗੁਰੋ ਆਪ ਕੇ ਦਾਸ ਨੇ ਆਤਮਦਰਸ਼ੀ ਸੰਤ ਜਨਹੁ ਕੋ ਔਰ ਭਗਤ ਜਨਹੁ ਕੋ ਜਮ ਮਾਰਗ ਕੇ ਰਸਤੇ ਊਪਰ ਨਹੀਂ ਜਾਤੇ ਹੂਏ ਔਰ ਉਨਕੇ ਡਨ ਡਰਨੇ ਵਾਲੀ ਕਾਂਣ ਮੂਥੰਜਗੀ ਸੇ ਭੀ ਖੁਲਾਸੇ ਔਰ ਨਿਰਭੈ ਰੂਪ ਜਾਨਣੇ ਕੀਏ ਹੈਂ। ਕਿਉਂਕਿ ਇਨ ਬੇਪਰਵਾਹਿ ਸੰਤ ਜਨਹੁ ਨੇ ਕੁਲਮਾਲਕ ਬ੍ਰਹਮ ਲਾਲ ਕੇ ਸਾਥ ਮਿਲਾਣੇ ਵਾਲੇ ਕਿਸੀ ਬਸੀਠ ਵਿਚੋਲੇ ਕੋ ਆਪਣਾ ਮਿਤ੍ਰ ਸਜਨ ਬਨਾਣਾ ਅੰਗੀਕਾਰ ਕੀਤਾ ਹੋਵੇਗਾ ਜਿਸ ਸੇ ਨਿਰਭੈ ਰੂਪ ਰਹਿਤੇ ਹੈਂ॥

(ਸਤਿਗੁਰੋਵਾਚ) ਹੇ ਸਿੱਖ ਹਾਂ ਇਸੀ ਤਰ੍ਹਾਂ ਹੀ ਠੀਕ ਹੈ ਜੋ ਬਾਤ ਤੈਨੇ ਸੋਈ ਸਮਝੀ ਹੈ। ਅਬ ਇਸ ਕੇ ਪਰਥਾਂਏ ਭੀ ਤੁਝੇ ਕਿਛ ਸ਼ਬਦ ਕਹਿਤੇ ਹੈਂ ਤੁਮ ਸਰਵਨ ਕਰੋ॥

ਮਾਰੂ ਮ: ੫ ॥ *(ਅੰਗ ੧੧੦੨/੩)*

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋਡਿ॥ ੧ ॥**

***ਅਰਥ***— ਸ੍ਰੀ ਪੰਚਮ ਗੁਰ ਨਾਨਕ ਜੀ ਕਹਿ ਹੈਂ ਵਾਸ਼ਨਾ ਸਨਬੰਧੀ ਕਚੇ ਬੀਜ ਕੀ ਨਿਆਈ ਜੋ ਕਚੇ ਮਨਮੁਖ ਪੁਰਸ਼ ਹੈਂ। ਭਾਵ ਯੇਹ ਜੋ ਆਪਣੇ ਨਿਜ ਆਤਮ ਸਰੂਪ ਸੇ ਭੂਲੇ ਹੂਏ ਅਵਿਦਕ ਮਨ ਮਲੀਨ ਪੁਰਸ਼ ਹੈਂ ਤਿਨਹੁ ਕਚਿਓ ਸੇ ਪ੍ਰੀਤ ਤੋੜ ਕਰਕੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸੰਤ ਜਨ ਜੋ ਭੁਜੇ ਬੀਜ ਕੀ ਨਿਆਈ ਪਕੇ ਸਜਨ ਪੁਰਸ਼ ਹੈਂ ਤਿਨਾਂ ਕੇ ਸਾਥ ਮੇਲ ਕਰਨੇ ਕੋ ਢੂਢਿ ਖੋਜ ਨਾ ਕਰੋ ਔਰ ਵੋਹ ਜੋ ਦੂਸਰੇ ਮਨਮੁਖੀ ਸਜਨ ਮਿਤ੍ਰ ਕੁਟੰਭੀ ਪੁਰਸ਼ ਹੈਂ ਸੋ ਯੇਹ ਤੋ ਜੀਵੰਦਿ ਹੀ ਤੁਮਾਰਾ ਸਾਥ ਛੋਡ ਜਾਤੇ ਹੈਂ। ਔਰ ਵੋਹ ਪਕੇ ਪ੍ਰੀਤਮ ਹਰਿਦਰਸ਼ੀ ਸੰਤ ਜਨ ਪੁਰਸ਼ ਇਸ ਜੀਵ ਕੇ ਮਰਨੇ ਕੇ ਬਾਦ ਭੀ ਸਾਥ ਛੋਡ ਕਰਕੇ

ਕਹੀਂ ਨਹੀਂ ਜਾਤੇ। ਭਾਵ ਯੇਹ ਪਕੇ ਪ੍ਰੀਤਮ ਸੰਤਜਨ ਪੁਰਸ਼ ਆਪਨੇ ਸਜਨ ਮਿਤ੍ਰ ਸੇਵਕ ਸਿਖ ਪੁਰਸ਼ ਕੀ ਜੀਵ ਆਤਮਾ ਰੂਪੀ ਜਿੰਦ ਜੋਤਿ ਕੋ ਅਸਲੀ ਮੁਕਾਮ ਮੁਕਤਿ ਧਾਮ ਤਕ ਪਹੁੰਚਾਤੇ ਹੈਂ॥

ਇਸ ਆਸ਼ੇ ਕੇ ਪ੍ਰਥਾਂਏ ਔਰ ਗੁਰਵਾਕ ਸੁਣੋ॥

ਸੂਹੀ ਮਹਲਾ ੧ ॥ *(ਅੰਗ ੭੨੯/੫)*

**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ੧॥ ਰਹਾਉ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਹੇ ਜੀਵ ਯੇਹ ਜੋ ਆਪਣੇ ਸੁਆਰਥ ਅਰਥ ਕੇ ਮਤਲਬੀ ਕੁਟੰਬੀ ਸਜਨ ਮਿਤ੍ਰ ਹੈਂ ਸੋ ਇਹ ਤੇਰੇ ਅਸਲੀ ਸਜਨ ਮਿਤ੍ਰ ਨਹੀਂ ਹੈ॥ ਅਸਲੀ ਪਕੇ ਸਜਨ ਮਿਤ੍ਰ ਸੋਈ ਕਹਿ ਜਾਤੇ ਹੈਂ ਜੋ ਸਰੀਰ ਛੋਡ ਕਰ ਚਲਦਿਆਂ ਹੋਇਆਂ ਕੇ ਸਾਥ ਪ੍ਰਲੋਕ ਵਿਖੇ ਚਲਨ ਔਰ ਜਿਸ ਦਰਗਾਹ ਵਿਖੇ ਇਸ ਜੀਵ ਸੇ ਭਲੇ ਬੁਰੇ ਕਰਮੋ ਕਾ ਲੇਖਾ ਹਿਸਾਬ ਮੰਗਿਆ ਜਾਵੇਗਾ। ਉਸ ਅਸਥਾਨ ਵਿਖੇ ਭੀ ਮਦਤ ਕੇ ਲੀਏ ਖੜੇ ਹੁਏ ਦਿਸਨ ਭਾਵ ਯੇਹ ਉਸ ਪਰਲੋਕ ਵਿਖੇ ਇਸ ਜੀਵ ਕੇ ਰਖਕ ਮਦਦਗਾਰ ਬ੍ਰਹਮਦਰਸ਼ੀ ਸੰਤ ਗੁਰੂ ਹੀ ਹੋਤੇ ਹੈ। ਔਰ ਦੂਸਰਾ ਕੋਈ ਸਜਨ ਮਿਤ੍ਰ ਮਦਦਗਾਰ ਵਹਾਂ ਨਹੀਂ ਪਹੁੰਚਤਾ ਯਹਾਂ ਕੇ ਯਹਾਂ ਹੀ ਰਹਿ ਜਾਤੇ ਹੈਂ॥

(ਸਿਖੋਵਾਚ) ਹੇ ਭਵਤਾਰਕ ਸਤਿਗੁਰ ਦੇਵ ਜੀ ਮੈਨੇ ਪਕੀ ਸਜਨਾਈ ਕੇ ਪ੍ਰੀਤਮ ਸੰਤ ਜਨਹੁ ਕਾ ਨਿਰਨਾ ਗੁਰਬਾਣੀ ਸੇ ਸੁਣਿਆ ਹੈ ਆਪ ਕੇ ਆਗੇ ਏਕ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ। ਔਰ ਯੇਹ ਜਗਤ ਅਕਾਰ ਜਬ ਪ੍ਰਲੈ ਕਾਲ ਵਿਖੇ ਵਿਨਾਸ਼ ਹੋਏ ਜਾਤਾ ਹੈ ਤੋ ਫਿਰ ਕਿਸੀ ਬਾਣੀ ਕਾ ਬਚਨ ਅਚਲ ਇਸਥਿਤ ਕਾਇਮ ਰਹਿਤਾ ਹੈ। ਯਾਕੇ ਨਹੀਂ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰੋਵਾਚ) ਹੇ ਸਿੱਖ ਯੇਹ ਬੜਾ ਅਨੋਖਾ ਹੀ ਪ੍ਰਸ਼ਨ ਤੈਂਨੇ ਕੀਆ ਹੈ ਪਰ ਤਬ ਭੀ ਕਿਛ ਕਹਿਤੇ ਹੈਂ। ਹੇ ਸਿੱਖ ਯਦਪੀ ਯੇਹ ਜਗਤ ਬਿਨਾਸ਼ ਭੀ ਹੋਏ ਜਾਵੇ ਤਦ ਭੀ ਬ੍ਰਹਮਦਰਸੀ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋਤਿ ਮੰਤ੍ਰੀ ਨਿਹ ਅਖਰੀ ਬਚਨ ਅਟਲ ਕਾਇਮ ਇਸਥਿਤ ਰਹਿਤਾ ਹੈ। ਸੋ ਇਸ ਉਪਦੇਸ਼ ਰੂਪੀ ਅਟਲ ਬਚਨ ਕੇ ਪ੍ਰਥਾਏ ਗੁਰਬਾਣੀ ਕਾ ਪਰਮਾਣਕ ਸ਼ਬਦ ਤੇਰੇ ਪ੍ਰਤੀ ਕਹਿਤੇ ਹੈਂ। ਤੁਮ ਸਰਵਣ ਕਰੋ।

ਰਾਗ ਸਾਰਗ ਮਹਲਾ ੫ ॥ *(ਅੰਗ ੧੨੦੪/੫)*

ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ ਰਹਾਉ ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥
ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥

*ਅਰਥ—* ਸ੍ਰੀ ਗੁਰੂ ਜੀ ਅਟਲ ਗੁਰ ਉਪਦੇਸ਼ ਕੇ ਪਰਥਾਂਏ ਸ਼ਬਦ ਉਚਾਰਨ ਕਰੇ ਹੈਂ। ਹੇ ਜਗਤ ਜਾਲਕੇ ਪਸਾਰਨੇ ਵਾਲੀ ਮਮਿਤਾ ਰੂਪੀ ਮਾਈ ਤੂੰ ਤੋ ਮਿਥਿਆ ਹੀ ਪੜੀ ਭਾਸਤੀ ਹੈਂ ਔਰ ਵੋਹ ਜੋ ਕੁਲ ਮਾਲਕ ਬ੍ਰਹਮ ਲਾਲ ਸਤਿ ਸਰੂਪੀ ਸਤਿ ਨਾਮ ਹੈ। ਸੋ ਜਗਤ ਕੇ ਪਹਿਲੇ ਭੀ ਸਤਿ ਰੂਪ ਥਾ ਔਰ ਅਬ ਜਗਤ ਉਤਪਤਿ ਕਾਲ ਵਿਖੇ ਭੀ ਸਤਿ ਰੂਪ ਹੈ। ਫਿਰ ਜਗਤ ਪਰਲੈ ਕਾਲ ਕੇ ਪਿਛੋ ਭੀ ਸਤਿਰੂਪ ਹੀ ਇਸਥਿਤ ਰਹੇ ਹੈ। ਪਹਿਲੇ ਬ੍ਰਹਮ ਲਾਲ ਹਰਿ ਰੂਪ ਕੇ ਪਰਥਾਂਏ ਤੀਨ ਦਫਾ ਸਤਿ ਸਤਿ ਨਾਮ ਕਾ ਉਚਾਰਨ ਕਹਾ ਹੈ ਫਿਰ ਤੀਨ ਦਫਾ ਸਾਧੂ ਜਨ ਕੇ ਪਰਥਾਂਏ ਸਤਿ ਸਤਿ ਰੂਪ ਕਹਾ ਹੈ। ਇਸ ਕਾ ਭਾਵ ਅਰਥ ਯੇਹ ਹੈ ਲਾਲ ਰੂਪੀ ਸਤਿ ਸਰੂਪੀ ਅਕਾਲ ਪੁਰਖ ਹੀ ਹਮੇਸ਼ਾ ਰਹੇ ਹੈ। ਯਾਂ ਉਸਕੇ ਉਪਾਸ਼ਕ ਸਾਧੂ ਜਨ ਹਮੇਸ਼ਾ ਉਸਕੇ ਪ੍ਰਕਾਸ਼ ਵਿਖੇ ਮਿਲ ਕਰਕੇ ਇਸਥਿਤ ਰਹਿਤੇ ਹੈ। ਇਨ ਸੇ ਬਿਨਾਂ ਔਰ ਸਭਿ ਬਿਨਾਸ਼ ਰੂਪ ਹੈ ਸ੍ਰੀ ਪੰਚਮ ਗੁਰੂ ਜੀ ਕਹਿ ਹੈ ਹਮਾਰੇ ਚੌਥੇ ਬ੍ਰਹਮਦਰਸ਼ੀ ਪੂਰੇ ਸਤਿਗੁਰਾਂ ਨੇ ਜੋ ਉਪਦੇਸ਼ ਰੂਪੀ ਬਚਨ ਕਹਾ ਥਾ। ਸੋ ਮੈਨੇ ਅਛੀ ਤਰ੍ਹਾਂ ਸੇ ਛਿਕ ਘੁਟ ਕਰਕੇ ਹਿਰਦੇ ਰੂਪੀ ਗਠੜੀ ਵਿਖੇ ਬਾਂਧਿਨਾ ਕਰਿਆ ਹੈ। ਸੋ ਇਸ ਜੋਤਿ ਮੰਤ੍ਰੀ ਅਟਲ ਗੁਰਉਪਦੇਸ਼ ਕੇ ਬਿਨਾ ਸਭ ਬਿਨਾਸ ਰੂਪ ਹੈਂ। ਤਿਸਕਾ ਨਿਰਨਾ ਸੁਣੋ ਰਾਤ ਔਰ ਦਿਨ ਚਾਂਦ ਵਾ ਤਾਰੇ ਵਾ

ਸੂਰਜ ਯੇਹ ਸਭੀ ਬਿਨਸ ਜਾਵੇਗੇ। ਪਰਬਤ ਬ੍ਰਿਛ ਪ੍ਰਿਥਵੀ ਔਰ ਜਲ ਅਗਨ ਵਾ ਪਵਨ ਅਕਾਸ਼ ਯੇਹ ਭੀ ਸਭ ਨਸ਼ਟ ਹੋਏ ਜਾਵੇਂਗੇ। ਇਕ ਬ੍ਰਹਮ ਦਰਸ਼ੀ ਸਾਧੂ ਜਨ ਕਾ ਉਪਦੇਸ਼ ਰੂਪੀ ਜੋਤ੍ਰਿ ਮੰਤ੍ਰੀ ਬਚਨ ਅਟਲ ਰਹੇਗਾ। ਅੰਡਜ ਖਾਣ ਆਂਡਿਆਂ ਕੇ ਜੀਵ। ਜੇਰਜਖਾਂਣ ਜਿਉਰ ਕੇ ਉਪਜੇ ਜੀਵ। ਉਤ ਭੁਜਖਾਂਣ ਕੀ ਕੁਲ ਬਨਾਸਪਤੀ ਬ੍ਰਿਛ ਖੇਤੀ। ਸੇਤਜਖਾਣ ਮੁੜਕੇ ਭੜਾਸ ਕੇ ਉਪਜੇ ਹੂਏ ਜੋ ਜੀਵ ਹੈਂ। ਯੇਹ ਸਭੀ ਪ੍ਰਲੈ ਕਾਲ ਵਿਖੇ ਬਿਨਸ ਜਾਵੇਂਗੇ। ਚਾਰੋਂ ਬੇਦ ਖਟ ਸਾਸਤ੍ਰ ਨਉ ਵਿਆਕਰਣ ਅਠਾਰਾਂ ਪੁਰਾਣ ਸਤਾਈ ਸਿੰਮ੍ਰਤੀ ਯੇਹ ਭੀ ਸਭ ਨਸ਼ਟ ਹੋਏ ਜਾਵੇਂਗੇ। ਇਕ ਬ੍ਰਹਮਦਰਸ਼ੀ ਸਾਧੂ ਜਨ ਕਾ ਉਪਦੇਸ਼ ਰੂਪੀ ਲਾਲ ਨਾਮ ਹੀ ਨਿਹਚਲ ਅਚਲ ਰਹੇਗਾ। ਰਜੋਗੁਣੀ ਬ੍ਰਹਮਾ ਤਮੋਗੁਣੀ ਮਹਾਂਦੇਵ ਸਤੋਗੁਣੀ ਬਿਸ਼ਨੂ ਯੇਹ ਭੀ ਬਿਨਸ ਜਾਵੇਂਗੇ। ਭਾਵ ਯੇਹ ਜਿਤਨਾ ਦ੍ਰਿਸ਼ਟਮਾਨ ਜਗਤ ਪਰਪੰਚ ਹੈ ਸੋ ਸਭੀ ਨਸ਼ਟ ਹੋਏ ਜਾਵੇਗਾ। ਇਕ ਜੋਤਿ ਪ੍ਰਕਾਸ਼ੀ ਸਾਧੂ ਜਨ ਕਾ ਉਪਦੇਸ਼ ਬਚਨ ਅਗਾਧ ਰੂਪ ਇਸਥਿਤ ਰਹੇਗਾ। ਔਰ ਇਸ ਜਗਤ ਸੇ ਨਿਆਰਾ ਜੋ ਚੈਤੰਨ ਬ੍ਰਹਮ ਲਾਲ ਹੈ। ਸੋ ਆਪੇ ਹੀ ਆਦਿ ਵਿਖੇ ਹੈ ਔਰ ਆਪੇ ਹੀ ਮਧ ਵਿਖੇ ਹੈ ਔਰ ਆਪੇ ਹੀ ਅੰਤੁ ਵਿਖੇ ਰਹਿਗਾ ਔਰ ਆਪੇ ਹੀ ਆਪਣੇ ਖੇਲ ਤਮਾਸ਼ੇ ਕੋ ਕਰ ਕਰਕੇ ਦੇਖ ਰਹਿਆ ਹੈ ਜੋ ਤੇਰਾ ਅਨੰਤ ਪ੍ਰਕਾਸ਼ੀ ਨਿਰਗੁਣੀ ਅਸਚਰਯ ਰੂਪ ਬਾਹਰ ਮੁਖ ਚਰਮ ਦ੍ਰਿਸ਼ਟ ਦੁਆਰੇ ਕਿਸੀ ਭਾਂਤ ਕਰਕੇ ਕਿਸੀ ਸੇ ਪਾਇਆ ਨਹੀਂ ਜਾਵੇ ਹੈ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਸੋ ਨਿਰਗੁਣੀ ਪ੍ਰਭੁ ਕਾ ਲਾਲ ਰੂਪ ਹਮਨੇ ਬ੍ਰਹਮਦਰਸ਼ੀ ਸਤਿਗੁਰਾਂ ਕੋ ਮਿਲ ਕਰਕੇ ਲਧਿਓ ਖੋਜਿਓ ਹੈ॥

(ਸਿਖੋਵਾਚ) ਹੇ ਪਤਤ ਉਧਾਰੀ ਸਤਿਗੁਰ ਦੇਵ ਜੀ ਬ੍ਰਹਮਦਰਸ਼ੀ ਸੰਤ ਜਨਹੁ ਕਾ ਉਪਦੇਸ਼ ਰੂਪੀ ਅਟਲ ਬਚਨ ਮੈਨੇ ਗੁਰਬਾਣੀ ਸੇ ਸੁਣਿਆ ਹੈ। ਅਬ ਗੁਰ ਪਦ ਧਾਰਨੇ ਕੇ ਵਸ਼ੈਸਨ ਲਖਣ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਹੋਤੇ ਹੈਂ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਯੁਗਿਆਸਾ ਕੇ ਕਲਿਆਣ ਹਿਧਕਾਰੀ ਬ੍ਰਹਮਦਰਸ਼ੀ ਸਤਿਗੁਰਾਂ ਕੇ ਵਸ਼ੇਸਨੀ ਲਖਣ ਤੁਝੇ ਗੁਰਬਾਣੀ ਕੇ ਪ੍ਰਮਾਣੋ ਦੁਆਰਾ ਕਹਿਤੇ ਹੈਂ॥

ਸਿਰੀਰਾਗੁ ਮਹਲਾ ੧ ॥ *(ਅੰਗ ੧੭/੧੩)*

ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥

**ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ॥ ੩॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਦ੍ਰਿਸ਼ਟਾਂਤੋ ਦੁਆਰੇ ਗੁਰੂ ਪਦ ਕੇ ਲਖਣ ਉਚਾਰਨ ਕਰੇ ਹੈਂ। ਜੈਸੇ ਮੰਦਰ ਊਪਰ ਚੜਨੇ ਕਾ ਵਸੀਲਾ ਪਉੜੀ ਹੋਤੀ ਹੈ ਤੈਸੇ ਮੁਕਤਿ ਹੋਣੇ ਕਾ ਵਸੀਲਾ ਬ੍ਰਹਮਦਰਸ਼ੀ ਗੁਰੂ ਹੈ। ਜੈਸੇ ਨਦੀ ਸੇ ਪਾਰ ਹੋਣੇ ਕਾ ਵਸੀਲਾ ਬੇੜੀ ਔਰ ਤੁਲਹਾ ਹੋਤਾ ਹੈ। ਤੈਸੇ ਜਨਮ ਮਰਨ ਕੀ ਨਦੀ ਸੇ ਪਾਰ ਕਰਨੇ ਕਾ ਵਸੀਲਾ ਬੇੜੀ ਰੂਪੀ ਸਤਿਗੁਰੂ ਔਰ ਪ੍ਰਕਾਸ਼ ਰੂਪੀ ਹਰਿ ਨਾਮ ਕਾ ਤੁਲਹਾ ਹੋਤਾ ਹੈ॥

ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮਦਰਸ਼ੀ ਸਤਿਗੁਰੂ ਆਪੇ ਹੀ ਸਾਗਰ ਕਾ ਰੂਪ ਹੈ ਔਰ ਆਪੇ ਹੀ ਤਾਰਨੇ ਵਾਲਾ ਜਹਾਜ ਕਾ ਰੂਪ ਹੈ। ਔਰ ਆਪੇ ਹੀ ਨਾਵਣੇ ਕੋ ਤੀਰਥ ਕਾ ਰੂਪ ਹੈ। ਔਰ ਆਪੇ ਹੀ ਗੁਰੂ ਨਦੀ ਦਰਿਆਉ ਕਾ ਰੂਪ ਹੈ ਔਰ ਆਪੇ ਹੀ ਤਰਨੇ ਤਾਰਨੇ ਕਾ ਰੂਪ ਹੈ। ਐਸੇ ਸਮਰਥ ਬ੍ਰਹਮਦਰਸ਼ੀ ਸਤਿਗੁਰੂ ਜਿਸ ਯੁਗਿਆਸੂ ਪੁਰਸ਼ ਕੇ ਉਪਰ ਕ੍ਰਿਪਾ ਦ੍ਰਿਸ਼ਟੀ ਕਰੇ ਹੈਂ। ਤਬ ਵੋਹ ਉਜਲ ਬੁਧ ਹੋਏ ਕਰਕੇ ਅੰਤਰਮੁਖ ਪ੍ਰਕਾਸ਼ ਰੂਪੀ ਸਪਤ ਸਰੋਵਰੋਂ ਵਿਖੇ ਨਾਵਣੇ ਕੋ ਜਾਵੇ ਹੈ। ਪ੍ਰਕਾਸ਼ ਰੂਪੀ ਸਪਤ ਸਰੋਵਰੋਂ ਕੇ ਨਾਮ ਯੇਹ ਹੈਂ। ਓਅੰਕਾਰੀ ਤੂਰੀਆ ਸਰੋਵਰ॥ ੧॥ ਸੁੰਨ ਸਰੋਵਰ॥ ੨॥ ਦਸਵਾਂ ਦੁਆਰ ਸਰੋਵਰ॥ ੩॥ ਤ੍ਰਿਕੁਟੀ ਸਰੋਵਰ॥ ੪॥ ਘਟ ਘਟ ਕਾ ਸਰੋਵਰ॥ ੫॥ ਨੇਤ੍ਰ ਸਰੋਵਰ॥ ੬॥ ਹਿਰਦਾ ਸਰੋਵਰ॥ ੭॥ ਇਨ ਪ੍ਰਕਾਸ਼ ਰੂਪੀ ਸਪਤ ਸਰੋਵਰੋਂ ਵਿਖੇ ਨਾਵਣੇ ਕਰਕੇ ਯੇਹ ਮਨ ਉਜਲ ਹੋਵੇ ਹੈ॥

ਸਿਰੀਰਾਗੁ ਮਹਲਾ ੧॥ *(ਅੰਗ ੨੦/੧੯)*

**ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ॥**
**ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ॥**
**ਸਤਿਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ॥ ੪॥**

ਸਿਰੀਰਾਗੁ ਮਹਲਾ ੧॥ *(ਅੰਗ ੨੧/੧)*

**ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ॥**
**ਮੁਇਆਂ ਜਿਤੁ ਘਰਿ ਜਾਈਐ ਤਿਤੁ ਜੀਵੰਦਿਆ ਮਰੁ ਮਾਰਿ॥**
**ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥ ੨॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਹੇ ਯੁਗਿਆਸੀ ਪੁਰਸ਼ ਇਸ ਮਨ ਕੇ ਵ

ਸਰੀਰ ਕੇ ਅੰਤਿਰਮੁਖੀ ਹਿਰਦੇ ਗਤਿ ਕੀ ਸਾਰ ਕਾ ਭੇਦ ਤਬ ਜਾਨਿਆ ਜਾਵੇਗਾ॥ ਜਬ ਲੋਕ ਲਜਿਆ ਕੀ ਸ਼ੰਕਾ ਕੋ ਉਤਾਰ ਕਰਕੇ ਬ੍ਰਹਮਦਰਸ਼ੀ ਪੂਰਨ ਗੁਰਾਂ ਕੋ ਮਿਲੋਗੇ। ਹੇ ਪਰਾਣੀ ਤੁਮ ਮਰ ਕਰਕੇ ਜਿਸ ਮੁਕਤ ਘਰ ਵਿਖੇ ਜਾਣੇ ਕੀ ਇਛਿਆ ਕਰਤੇ ਹੋ ਸੋ ਤਿਸ ਘਰ ਵਿਖੇ ਜਾਣੇ ਕੇ ਲੀਏ ਜੀਵੰਦਿਆਂ ਹੀ ਨਿਹਸਾਸਨ ਸਮਾਧੀ ਕੇ ਰਸਤੇ ਮਰ ਕਰਕੇ ਜਾਉ॥ ਔਰ ਪ੍ਰਕਾਸ਼ ਰੂਪੀ ਅਨਾਹਦ ਸ਼ਬਦੋਂ ਕੇ ਸੁੰਦਰ ਰਸੀਲੇ ਵਾਜੇ ਜੋ ਅਨੇਕ ਪ੍ਰਕਾਰ ਕੇ ਬਜਤੇ ਰਹਿਤੇ ਹੈਂ। ਸੋ ਤਿਨਹੋਂ ਵਾਜਿਓਂ ਕਾ ਸੁਣਨਾ ਜੋਤਿ ਪ੍ਰਕਾਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਵਿਚਾਰ ਦੁਆਰੇ ਪ੍ਰਾਪਤ ਹੋਤਾ ਹੈ।

ਸਿਰੀਰਾਗੁ ਮਹਲਾ ੩ ॥ *(ਅੰਗ ੨੭/੮)*

ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥

*ਅਰਥ*— ਤੀਸਰੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਸਤਿ ਸਰੂਪੀ ਸਤਿਗੁਰੋਂ ਕੀ ਸੇਵਾ ਟਹਿਲ ਕਰਨੀ ਬਹੁਤ ਹੀ ਕਠਨਿ ਅਉਖੀ ਹੈ। ਜੋ ਆਪਣੇ ਆਪ ਕਾ ਹੰਕਾਰ ਗੁਵਾਇ ਕਰਕੇ ਗੁਰ ਅਰਪਣ ਸੀਸ ਭੇਟਾ ਕਰੇਗਾ ਸੋ ਵੋਹੀ ਪੂਰੇ ਗੁਰ ਕੀ ਸੇਵਾ ਕਰ ਸਕੇਗਾ। ਫਿਰ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਜੋ ਅਨਾਹਦ ਸ਼ਬਦ ਵਿਖੇ ਆਪਣੀ ਚੈਤੰਨ ਸੁਰਤਿ ਕੋ ਮਿਲਾਏ ਕਰਕੇ ਯਕ ਰੰਗ ਹੋਵੇਗਾ ਤਬ ਉਸ ਕੋ ਹਰਿ ਪ੍ਰਕਾਸ਼ ਰੂਪੀ ਚੈਤੰਨ ਹੀਰਾ ਲਾਲ ਭੀ ਮਿਲੇਗਾ॥ ਔਰ ਫਿਰ ਉਸ ਜਗਿਆਸੂ ਕੀ ਸੇਵਾ ਕਰਨੀ ਭੀ ਕਿਸੀ ਥਾਏਂ ਪਰਵਾਨ ਪਵੇਗੀ।

ਸਿਰੀਰਾਗੁ ਮਹਲਾ ੪ ॥ *(ਅੰਗ ੪੦/੭)*

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥
ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ॥ ੨ ॥
ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ॥
ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥ ੩ ॥

*ਅਰਥ*— ਸ੍ਰੀ ਚੌਥੇ ਗੁਰੂ ਜੀ ਕਹਿ ਹੈਂ ਹੇ ਯੁਗਿਆਸੀ ਪੁਰਸ਼ ਤੇਰਾ ਪ੍ਰਕਾਸ਼ ਰੂਪੀ ਅਮੋਲਕ ਨਾਮ ਰਤਨ ਜੋ ਹੈ ਸੋ ਪੂਰੇ ਬ੍ਰਹਮਦਰਸ਼ੀ ਸਤਿਗੁਰਾਂ ਕੇ ਪਾਸ ਹੈ। ਜੋ ਪੁਰਸ਼ ਤਿਨਹੁ ਸਤਿਗੁਰੋਂ ਕੀ ਸੇਵਾ ਟਹਲ ਕਰਨੇ ਵਿਖੇ ਲਗੇਗਾ। ਉਨਕੋ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤਰੋਂ ਦੁਆਰੇ ਨਾਮ ਰਤਨ ਕਾ ਪ੍ਰਗਾਸ ਕੱਢ ਦਿਖਾਵੇਂਗੇ। ਧਨ ਵੋਹ ਵਡਿਭਾਗੀ ਯੁਗਿਆਸੀ ਜਨ ਪੁਰਸ਼ ਹੈ ਜੋ ਉਪਦੇਸ਼ ਕੇ ਲੀਏ ਪੂਰੇ ਗੁਰੂ ਕੋ ਆਏ ਮਿਲੇ ਹੈਂ ਜਿਨਹੁ ਪੁਰਸ਼ੋਂ ਨੇ ਇਸ ਮਾਨੁਸ਼ ਜਨਮ ਕੋ ਪਾਏ ਕਰਕੇ ਬ੍ਰਹਮਦਰਸ਼ੀ ਸਤਿਗੁਰੂ ਕੋ ਸੀਸ ਭੇਟਾ ਦੇ ਕਰਕੇ ਨਹੀਂ ਮਿਲੇ ਸੋ ਭਾਗਾਂ ਥੀ ਹੀਨ ਖੋਟੇ ਪੁਰਸ਼ ਯਮ ਕਾਲ ਕੇ ਵਸ ਪੜੇਂਗੇ ਔਰ ਯਮ ਗਣੋਂ ਕੀ ਤਾੜਨਾ ਰੂਪੀ ਦੰਡ ਸਹਾਰੇਂਗੇ। ਵੋਹ ਫਿਰ ਬਾਰੰਬਾਰ ਚੌਰਾਸੀ ਲਾਖ ਜੂਨੀਓ ਵਿਖੇ ਭਰਮਤੇ ਹੂਏ ਵਿਸ਼ਟਾ ਗੰਦਗੀ ਕੇ ਕੀੜੇ ਹੋਏ ਕੇ ਵਕਰਾਲ ਗਤੀ ਕੇ ਦੁਖਾਂ ਕੋ ਪ੍ਰਾਪਤ ਹੋਵੇਂਗੇ। ਗੁਰ ਉਪਦੇਸ਼ ਸੇ ਹੀਨ ਅਵਿਦਕ ਪੁਰਸ਼ੋਂ ਕੇ ਬਾਰਾਂ ਬਾਰਾਂ ਕੋਸ ਤਕ ਨੇੜੇ ਮਤ ਜਾਵਹੁ। ਕਿਉਂਕਿ ਉਨ ਮਨਮੁਖੋਂ ਕੇ ਹਿਰਦੇ ਅੰਦਰ ਕ੍ਰੋਧਿ ਚੰਡਾਲ ਕਾ ਨਿਵਾਸ ਹੋਤਾ ਹੈ।

ਸਿਰੀਰਾਗੁ ਕੀ ਵਾਰ ਮ: ੩ ॥ *(ਅੰਗ ੯੧/੧੧)*

**ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥**
**ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥**
**ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ॥**
**ਨਾਨਕ ਹਰਿ ਭਗਤਿ ਤਿਨਾ ਕੇ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ॥੨॥**

*ਅਰਥ*— ਜੋ ਯੁਗਿਆਸੂ ਪੁਰਸ਼ ਤਨ ਮਨੀ ਸੀਸ ਭੇਟਾ ਦੇ ਕਰਕੇ ਬ੍ਰਹਮਦਰਸ਼ੀ ਸਤਿਗੁਰੂ ਕੋ ਮਿਲੇਗਾ ਅਥਵਾ ਮਿਲਿਆ ਹੈ ਉਨ ਕੀ ਚੈਤੰਨ ਬਿਰਤ ਬਾਹਰ ਮੁਖਿ ਸੰਸਾਰ ਸੇ ਉਲਟ ਕਰਕੇ ਅੰਤਿਰ ਮੁਖ ਬ੍ਰਹਮ ਜੋਤਿ ਕੀ ਤਰਫ ਹੋਵੇ ਹੈ। ਅੰਤਿਰ ਮੁਖ ਮਨ ਕੀ ਬਿਰਤ ਉਲਟਨੇ ਕਾ ਫਲਾਦੇਸ਼ ਕਿਆ ਹੋਵੇਗਾ ਸੋ ਸੁਣੋ॥ ਕੋਟਾਂਨ ਕੋਟ ਸੂਰਜ ਪ੍ਰਕਾਸ਼ੋਂ ਸੇ ਅਧਿਕ ਅਨੰਤ ਪ੍ਰਕਾਸ਼ੀ ਨਉਨਿਧ ਨਾਮ ਕੇ ਬ੍ਰਹਮ ਅਨੰਦੀ ਰਸ ਕੋ ਖਾਵੋ ਖਰਚੋਗੇ ਭਾਵ ਯੇਹ ਆਪ ਭੀ ਆਪਣੇ ਨਿਜ ਸਰੂਪ ਕਾ ਹਭਿਆਸ ਦੁਆਰੇ ਦਰਸ਼ਨੀ ਆਨੰਦ ਭੋਗੇਂਗੇ ਔਰ ਆਗੇ ਦੂਸਰੇ ਪ੍ਰੇਮੀ ਯੁਗਿਆਸੀਆਂ ਕੋ ਉਪਦੇਸ਼ ਕਰਕੇ ਖਰਚੇਂਗੇ ਫਿਰ ਅਨਮਾ ਮਹਿਮਾ ਲਗਮਾ ਆਦੀ ਅਠਾਰਾਂ ਸਿਧੀਆਂ ਭੀ ਨਾਮ ਕੀ ਦਾਸੀਆਂ ਪਿਛੇ ਲਗੀਆਂ ਫਿਰੇਂਗੀ। ਔਰ ਆਪ ਫਿਰ ਗੁਰਮੁਖ ਪੁਰਸ਼ ਆਪਣੇ ਨਿਜ ਆਤਮ ਸਰੂਪ ਵਿਖੇ ਇਸਥਿਤ ਹੋਏ ਕਰਕੇ ਸਚਖੰਡੀ

ਊਚੇ ਦਰਬਾਰ ਕੇ ਨਿਜ ਘਰ ਮੇ ਜੋਤੀ ਜੋਤਿ ਮਿਲਾਏਕੇ ਜਾਏ ਵਸੇਗਾ। ਜਿਸ ਅਨੰਤ ਪ੍ਰਕਾਸ਼ੀ ਸਚਖੰਡੀ ਦਰਬਾਰ ਕੇ ਆਗੇ ਅਨੇਕ ਪ੍ਰਕਾਰ ਕੇ ਅਨਹਦ ਸ਼ਬਦੀ ਧੁਨਿ ਵਾਜੇ ਸਦਾ ਹੀ ਇਕ ਰਸ ਬਜਤੇ ਰਹਿਤੇ ਹੈਂ। ਜਿਨੋਂ ਨੇ ਸੁੰਨ ਮੰਡਲ ਕੀ ਉਨਮਨੀ ਲਾਲ ਰੰਗ ਜੋਤਿ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਲਿਵ ਲਗਾਈ ਹੈ ਵੋਹੀ ਅਨਹਦ ਧੁਨੀਓ ਕੇ ਵਾਜੇ ਸੁਣਤੇ ਹੈਂ। ਤੀਸਰੇ ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਯੇਹ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਨਉਨਿਧ ਨਾਮ ਕੀ ਦਰਸ਼ਨੀ ਭਗਤੀ ਕੋ ਵੋਹੀ ਪਾਵੇਗਾ ਜਿਸਕੇ ਧੁਰੋਂ ਹੀ ਪੂਰਬਲੇ ਕਰਮ ਮਸਤਕ ਲਿਖੇ ਚਲੇ ਆਏ ਹੈਂ।

ਰਾਗੁ ਮਾਝ ਮਹਲਾ ੩ ॥ *(ਅੰਗ ੧੨੩/੧੧)*

ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥
ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ
ਭਗਤ ਕਰੇ ਹਰਿ ਪਾਵਣਿਆ ॥ ੧ ॥
ਹਉ ਵਾਰੀ ਜੀਉ ਵਾਰੀ ਆਪਿ ਭਗਤਿ
ਕਰਨਿ ਅਵਰਾ ਭਗਤਿ ਕਰਾਵਣਿਆ ॥
ਤਿਨਾ ਭਗਤ ਜਨਾ ਕਉ ਸਦਾ ਨਮਸਕਾਰੁ ਕੀਜੈ
ਜੋ ਅਨਦਿਨੁ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥

***ਅਰਥ***— ਸ੍ਰੀ ਤੀਸਰੇ ਗੁਰੂ ਜੀ ਕਹੇ ਹੈਂ। ਇਸ ਜੀਵ ਕੀ ਨਿਜ ਸਰੂਪੀ ਜੋਤਿ ਆਤਮਾ ਕਾ ਪ੍ਰਕਾਸ਼ ਬ੍ਰਹਮਦਰਸ਼ੀ ਸਤਿਗੁਰਾਂ ਕੇ ਉਪਦੇਸ਼ ਦੁਆਰੇ ਹੀ ਪ੍ਰਗਟ ਹੋਵੇ ਹੈ। ਔਰ ਇਸ ਮਲੀਨ ਮਨ ਕੀ ਹਉਮੈ ਮੈਲ ਜੋਤਿ ਪ੍ਰਕਾਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਵਿਖੇ ਮਿਲਣੇ ਕਰਕੇ ਹੀ ਬਿਨਾਸ਼ ਹੋਵੇ ਹੈ। ਜਿਸ ਪੁਰਸ਼ ਕਾ ਮਨ ਨਿਰਮਲ ਹੋਏ ਕਰਕੇ ਹਰਿ ਰੋਜ ਰਾਤ ਦਿਨ ਹੀ ਪ੍ਰਕਾਸ਼ ਰੂਪੀ ਹਰਿ ਲਾਲ ਕੀ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਵਿਖੇ ਰਤਾ ਹੂਆ ਹੈ ਸੋ ਤਿਸੀ ਭਗਤੀ ਕਰਨੇ ਵਾਲੇ ਪੁਰਸ਼ ਨੇ ਹੀ ਹਰਿ ਦਰਸ਼ਨ ਕੋ ਪਾਵਣਾ ਕੀਆ ਹੈ॥ ੧ ॥ ਗੁਰੂ ਜੀ ਕਹੇ ਹੈਂ ਹਮ ਤਿਸ ਗੁਰਮੁਖ ਸਜਨ ਪੁਰਸ਼ ਕੇ ਸਿਰ ਕੇ ਊਪਰੋਂ ਆਪਣਾ ਤਨ ਮਨ ਔਰ ਜੀਉ ਵਾਰਨੇ ਕਰਕੇ ਕੁਰਬਾਣ ਕਰਤੇ ਹੈਂ। ਜੋ ਆਪ ਜੋਤੀ ਜੋਤਿ ਮਿਲਾਏ ਕਰਕੇ ਹਰਿ ਕੀ ਦਰਸ਼ਨੀ ਭਗਤੀ ਕਰਤੇ ਹੈਂ। ਔਰ ਆਗੇ ਉਪਦੇਸ਼ ਦੇ ਕਰਕੇ

ਅਵਰ ਦੂਸਰੇ ਪੁਰਸ਼ੋਂ ਸੇ ਭੀ ਹਰਿ ਭਗਤੀ ਕਰਵਾਵਤੇ ਹੈਂ। ਤਿਨਹੁ ਐਸੇ ਹਰਿ ਦਰਸ਼ੀ ਭਗਤ ਜਨਹੁ ਕੋ ਸਦਾ ਹੀ ਨਿਮਸਕਾਰ ਵਾ ਡੰਡਵਤ ਕਰੋ। ਜੋ ਹਰਿ ਰੋਜ ਰਾਤ ਦਿਨੇ ਹਰਿ ਬ੍ਰਹਮ ਲਾਲ ਕੇ ਯਸ ਕੀਰਤਨ ਰੂਪੀ ਗੁਣਾਵਾਦ ਗਾਵਣੇ ਕਰਤੇ ਹੈਂ॥

ਰਾਗੁ ਗਉੜੀ ਗੁਆਰੇਰੀ॥ ਮਹਲਾ ੩॥ *(ਅੰਗ ੧੫੭/੧੬)*

**ਗੁਰ ਮਿਲਿਐ ਹਰਿ ਮੇਲਾ ਹੋਈ॥ ਆਪੇ ਮੇਲਿ ਮਿਲਾਵੈ ਸੋਈ॥**
**ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ॥ਹੁਕਮੇ ਮੇਲੇ ਸਬਦਿ ਪਛਾਣੈ॥੧॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ॥ ਹੇ ਯੁਗਿਆਸੂ ਪੁਰਸ਼ ਬ੍ਰਹਮਦਰਸ਼ੀ ਗੁਰੂ ਕੇ ਮਿਲਾਪ ਹੋਣੇ ਕਰਕੇ ਹੀ ਉਸ ਪ੍ਰਕਾਸ਼ ਰੂਪੀ ਹਰਿ ਲਾਲ ਕਾ ਦਰਸ਼ਨੀ ਮੇਲਾ ਹੋਵੇਗਾ ਔਰ ਐਸੇ ਆਤਮਦਰਸ਼ੀ ਗੁਰੂ ਕਾ ਮੇਲ ਮਿਲਾਪ ਮੇਰੇ ਅਕਾਲ ਪੁਰਖ ਜੀ ਤੂੰ ਆਪੇ ਹੀ ਮਿਲਾਵੇ ਹੈਂ। ਇਸ ਜੀਵ ਕੇ ਮੇਲ ਮਿਲਾਣੇ ਵਾਲੀ ਸਭਿ ਪਰਕਾਰ ਕੀ ਬਿਧੀ ਕੋ ਮੇਰਾ ਪ੍ਰਭੂ ਆਪੇ ਹੀ ਜਾਣਤਾ ਹੈ॥ ਵੋਹ ਆਪਣੇ ਕ੍ਰਿਪਾਲੂ ਕੁਦਰਤਿ ਕਾਨੂਨੀ ਹੁਕਮ ਦੁਆਰੇ ਹੀ ਆਪਣੇ ਰੂਪ ਸਾਥ ਮਿਲਾਵੇ ਹੈ। ਪ੍ਰਭ ਕੇ ਹੁਕਮ ਮਨਣੇ ਵਾਲੇ ਪੁਰਸ਼ ਹੀ ਅਨਹਦ ਸ਼ਬਦ ਸੁਣਨੇ ਕੀ ਪਛਾਂਣ ਕਰੇ ਹੈਂ॥

ਗਉੜੀ ਸੁਖਮਨੀ ਮ: ੫॥ *(ਅੰਗ ੨੮੨/੧੬)*

**ਜਿਉ ਮੰਦਰ ਕਉ ਥਾਮੈ ਥੰਮਨੁ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥**
**ਜਿਉ ਪਾਖਾਣੁ ਨਾਵ ਚੜਿ ਤਰੈ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ॥**

***ਅਰਥ***—ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਸ ਤਰ੍ਹਾਂ ਮੰਦ੍ਰ ਕੇ ਟੂਟੇ ਹੂਏ ਸ਼ਤੀਰ ਕੋ ਥੰਮੀ ਇਸਥਿਤ ਕਰਕੇ ਟਿਕਾਈ ਰਖਤੀ ਹੈ ਮੰਦ੍ਰ ਕਉ। ਵੈਸੇ ਹੀ ਲਾਲ ਪ੍ਰਕਾਸ਼ੀ ਸਤਿਗੁਰੋਂ ਕਾ ਅਨਹਦ ਸ਼ਬਦ ਮਨ ਕੀ ਬਿਰਤੀ ਕੋ ਅਸਥੰਮਨ ਅਚਲ ਕਰਤਾ ਹੈ॥ ਜੈਸੇ ਪੱਥਰ ਕੀ ਸਿਲਾ ਬੇੜੀ ਊਪਰ ਚੜ ਕਰ ਤਰਤੀ ਹੈ॥ ਵੈਸੇ ਹੀ ਪਰਾਣੀ ਲਾਲ ਪ੍ਰਕਾਸ਼ੀ ਸਤਿਗੁਰੋਂ ਕੇ ਪ੍ਰਕਾਸ਼ ਰੂਪੀ ਚਰਨੋ ਵਿਖੇ ਲਗ ਕਰ ਤਰੇਗਾ॥

ਗਉੜੀ ਸੁਖਮਨੀ ਮ: ੫॥ *(ਅੰਗ ੨੯੫/੩)*

**ਪੂਰੇ ਗੁਰ ਕਾ ਸੁਣ ਉਪਦੇਸੁ॥ਪਾਰਬ੍ਰਹਮੁ ਨਿਕਟਿ ਕਰਿ ਪੇਖੁ॥੧॥**

***ਅਰਥ***—ਲਾਲ ਪ੍ਰਕਾਸ਼ੀ ਸਰਬ ਕਲਾ ਪੂਰਨ ਗੁਰ ਦੇਵ ਕੇ ਜੋਤੀ ਜੋਤਿ ਮਿਲਾਣੇ ਵਾਲੇ ਉਪਦੇਸ਼ ਦੁਆਰਾ ਪਾਰਬ੍ਰਹਮ ਪਰਮਾਤਮਾ ਕੋ ਆਪਣੇ ਨਜ਼ਦੀਕ ਮਨ ਕੇ ਅੰਦਰ ਦੇਖਹੁ।

ਰਾਗੁ ਗਉੜੀ ਕਬੀਰ ਜੀ॥ (ਅੰਗ ੩੨੭/੬)

**ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥**
**ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥ ਐਸੇ ਮਰਹੁ ਜਿ ਬਹੁਰਿ ਨ ਮਰਨਾ॥੨॥**
**ਉਲਟੀ ਗੰਗਾ ਜਮੁਨ ਮਿਲਾਵਉ॥ ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ॥**
**ਲੋਚਾ ਸਮਸਰਿ ਇਹੁ ਬਿਉਹਾਰਾ॥ ਤਤੁ ਬੀਚਾਰਿ ਕਿਆ ਅਵਰਿ ਬੀਚਾਰਾ॥੩॥**

*ਅਰਥ*—ਸ੍ਰੀ ਕਬੀਰ ਜੀ ਕਹਿ ਹੈਂ। ਐ ਪਿਆਰੇ ਯੁਗਿਆਸੀ ਪੁਰਸ਼ੋ ਐਸਾ ਬ੍ਰਹਮ ਦਰਸ਼ੀ ਗੁਰੂ ਧਾਰਨ ਕਰੋ ਜਿਸ ਸੇ ਫਿਰ ਜਨਮ ਧਾਰ ਕਰਕੇ ਗੁਰੂ ਧਾਰਨਾਂ ਨ ਪੜੇ। ਐਸਾ ਜੋਤੀ ਜੋਤਿ ਮਿਲਾਣੇ ਵਾਲਾ ਜੋਤਿ ਮੰਤ੍ਰੀ ਜਪਨੇ ਕਾ ਪਦ ਉਚਾਰਨ ਕਰੋ ਜਿਸ ਸੇ ਫਿਰ ਜਨਮ ਧਾਰ ਕਰਕੇ ਜਪ ਮੰਤ੍ਰ ਨ ਜਪਨਾ ਪੜੇ। ਦਿਭ ਦ੍ਰਿਸ਼ਟੀ ਕੇ ਜੋਤਿ ਪਰਕਾਸੀ ਨੇਤ੍ਰਾਂ ਦੁਆਰੇ ਐਸਾ ਧਿਆਨ ਧਰੋ ਜਿਸ ਸੇ ਫਿਰ ਜਨਮ ਲੈ ਕਰਕੇ ਧਿਆਨ ਨ ਧਰਨਾ ਪੜੇ। ਨਿਹਸਾਸਨ ਮੁਰਦਾ ਸਮਾਧੀ ਕੇ ਰਸਤੇ ਐਸਾ ਜੀਵਤ ਹੰਕਾਰ ਸੇ ਮਰੋ ਜਿਸਸੇ ਫਿਰ ਜਨਮ ਲੇ ਕਰਕੇ ਨ ਮਰਨਾ ਪੜੇ। ਬਾਹਰਮੁਖੀ ਮਨ ਕੀ ਬ੍ਰਿਤੀ ਰੂਪੀ ਉਲਟੀ ਗੰਗਾ ਕੋ ਨੇਤ੍ਰੋਂ ਕੇ ਸਹਤ ਉਲਟਾਏ ਕਰਕੇ ਅਥਵਾ ਇੜਾ ਪਿੰਗਲਾ ਸੁਖਮਨਾ ਸੁਰ ਕੋ ਉਲਟਾਏ ਕਰਕੇ ਸੁੰਨ ਜੋਤਿ ਰੂਪੀ ਜਮਨਾ ਵਿਖੇ ਮਿਲਾਵਹੁ। ਬਾਹਰਮੁਖੀ ਵਾਸ਼ਨਾਂ ਰੂਪੀ ਅਸਥੂਲ ਜਲ ਸੇ ਬਿਨਾਂ ਤ੍ਰਿਕੁਟੀ ਤ੍ਰਿਬਹਿਣੀ ਸੇ ਅਗਾੜੀ ਦਸਮ ਦੁਆਰ ਰੂਪੀ ਸੰਗਮ ਤੀਰਥ ਵਿਖੇ ਇਸ਼ਨਾਨ ਕਰੋ। ਔਰ ਜੋ ਚਿਤ ਕੀ ਫੁਰਨਾ ਸ਼ਕਤਿ ਰੂਪੀ ਵਾਸ਼ਨਾਵ ਲੋਚਾ ਹੈ ਤਿਸ ਕੋ ਬ੍ਰਹਮ ਜੋਤਿ ਰੂਪੀ ਸੰਮ ਦ੍ਰਿਸ਼ਟੀ ਵਿਖੇ ਇਸਥਿਤ ਕਰਨੇ ਕਾ ਬਿਵਹਾਰ ਕਰੋ। ਜਿਸ ਨੇ ਜੋਤਿ ਮੰਤ੍ਰੀ ਤਤਵਸਤੂ ਕੇ ਦੇਖਣੇ ਕਾ ਬਿਚਾਰ ਕੀਆ ਹੈ। ਫਿਰ ਉਸ ਕੋ ਅਵਰ ਬਿਚਾਰ ਕਰਨਾ ਬਾਕੀ ਕਉਣ ਸਾ ਰਹੇ ਹੈ। ਭਾਵ ਯੇਹ ਕਿਛ ਨਹੀਂ ਰਹਿ ਹੈ।

ਰਾਗ ਆਸਾ ਮ: ੧॥ (ਅੰਗ ੪੧੬/੧੩)

**ਗੁਰੁ ਸੇਵੇ ਸੋ ਠਾਕੁਰ ਜਾਨੈ॥ ਦੂਖੁ ਮਿਟੈ ਸਚੁ ਸਬਦਿ ਪਛਾਨੈ॥ ੧॥**
**ਰਾਮੁ ਜਪਹੁ ਮੇਰੀ ਸਖੀ ਸਖੈਨੀ॥ ਸਤਿਗੁਰ ਸੇਵਿ ਦੇਖਹੁ ਪ੍ਰਭੁ ਨੈਨੀ॥੧॥ਰਹਾਉ॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਯੁਗਿਆਸੂ ਪੁਰਸ਼ ਬ੍ਰਹਮਦ੍ਰਸ਼ੀ ਸਤਿਗੁਰਾਂ ਕੀ ਤਨ ਮਨ ਸੇ ਪ੍ਰੇਮ ਕੇ ਸਹਿਤ ਸੇਵਾ ਕਰੇਗਾ ਸੋ ਵੋਹੀ ਪ੍ਰਕਾਸ਼ ਰੂਪੀ ਚੈਤੰਨ ਠਾਕੂ ਕੇ ਦੇਖਣੇ ਕੀ ਜੁਗਤ ਭੇਦ ਜਾਣੇਗਾ। ਫਿਰ ਜਬ ਗੁਰਉਪਦੇਸ਼ ਦੁਆਰੇ ਪ੍ਰਕਾਸ਼ ਰੂਪੀ ਸਚੇ

ਅਨਾਹਦ ਸ਼ਬਦ ਕੋ ਸੁਣਨਾ ਅਤੇ ਮਿਲਣਾ ਪਛਾਣੇਗਾ ਤਬ ਜਨਮ ਮਰਨ ਕੇ ਸਭੀ ਦੁਖ ਮਿਟ ਜਾਵੇਂਗੇ। ਤਾਂਤੇ ਹੇ ਮੇਰੀ ਪਰਮ ਪਿਆਰੀ ਸੰਤ ਭਗਤ ਰੂਪੀ ਪ੍ਰੇਮ ਸਜਨੀ ਸਖੀ ਬਿਲਮ ਡੇਰੀ ਸੇ ਬਿਨਾ ਹੀ ਤਿਸ ਪ੍ਰਕਾਸ਼ ਰੂਪੀ ਰਾਮ ਨਾਮ ਕੋ ਜਪਨਾ ਕਰੋ। ਸੋ ਕੈਸੇ ਕਰੋ ਜੋਤਿ ਪਰਕਾਸ਼ੀ ਪੂਰਨ ਗੁਰੂ ਕੀ ਤਨ ਮਨੀ ਸੇਵਾ ਪੂਜਾ ਕਰਕੇ ਆਪਣੇ ਕਰਤੇ ਪ੍ਰਭੂ ਕੋ ਜੋਤਿ ਪ੍ਰਕਾਸ਼ੀ ਦਿਬ ਨੇਤ੍ਰੋਂ ਦੁਆਰੇ ਪਰਦਖ ਹਾਜਰਾ ਹਜ਼ੂਰ ਦੇਖਹੁ॥

ਰਾਗ ਆਸਾ ਮਹਲਾ ੧॥ *(ਅੰਗ ੪੨੧/੯)*

**ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਇ॥**
**ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਇ॥ ੭॥**

***ਅਰਥ*—** ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਇਸ ਪੁਰਸ਼ ਕਾ ਮਾਨਸ ਜਨਮ ਵਿਖੇ ਆਵਣਾ ਤਾਂ ਹੀ ਸੁਫਲਾ ਹੋਵੇਗਾ ਜਬ ਆਪਣੇ ਕਰਤੇ ਰੂਪੀ ਸਚੇ ਬ੍ਰਹਮ ਲਾਲ ਕੇ ਸਾਥ ਜੋਤਿ ਪ੍ਰਕਾਸ਼ੀ ਦਿਬ ਨੇਤ੍ਰੋ ਦੁਆਰੇ ਧਿਆਨ ਰੂਪੀ ਲਿਵ ਕੋ ਲਗਾਵੇਗਾ। ਪੂਰਨ ਬ੍ਰਹਮਦਰਸ਼ੀ ਸਤਿਗੁਰਾਂ ਕੋ ਜੋ ਆਪਣੀ ਸੀਸ ਭੇਟਾ ਦੇ ਕਰਕੇ ਮਿਲੇਗਾ ਸੋ ਜੋਤਿ ਸਰੂਪੀ ਪਾਰਸ ਕਾ ਰੂਪ ਹੋਏ ਕਰਕੇ ਬ੍ਰਹਮ ਜੋਤੀ ਕੇ ਸਾਥ ਜੋਤੀ ਜੋਤਿ ਮਿਲਾਇਆ ਜਾਵੇਗਾ।

ਰਾਗੁ ਆਸਾ ਮਹਲਾ ੩॥ *(ਅੰਗ ੪੨੪/੧੩)*

**ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ॥**
**ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ॥ ੨॥**

***ਅਰਥ*—**ਤੀਸਰੇ ਗੁਰੂ ਜੀ ਕਹਿ ਹੈਂ। ਬ੍ਰਹਮਦਰਸ਼ੀ ਪੂਰਨ ਗੁਰੂ ਕੇ ਉਪਦੇਸ਼ ਦੁਆਰੇ ਹੀ ਇਸ ਯੁਗਿਆਸੂ ਪੁਰਸ਼ ਕੋ ਜੋਤਿ ਸਰੂਪੀ ਮਹਾਂ ਗਿਆਨ ਕਾ ਤਤ ਬੀਚਾਰ ਪ੍ਰਾਪਤ ਹੋਵੇ ਹੈ॥ ਔਰ ਉਸੀ ਬ੍ਰਹਮਦਰਸ਼ੀ ਗੁਰਾਂ ਕੇ ਉਪਦੇਸ਼ ਦੁਆਰੇ ਹੀ ਅਨੰਤੁ ਪ੍ਰਕਾਸ਼ੀ ਸਚਖੰਡੀ ਦਰਬਾਰੀ ਘਰ ਮੇ ਜਾਣੇ ਕਾ ਦਿਬ ਦ੍ਰਿਸ਼ਟੀ ਕੇ ਨੇਤ੍ਰੋਂ ਵਾਲਾ ਦਰਵਾਜਾ ਖੁਲਣਾ ਪ੍ਰਾਪਤ ਹੋਤਾ ਹੈ। ਅਥਵਾ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੇ ਭੰਡਾਰੇ ਭੀ ਬ੍ਰਹਮਦਰਸ਼ੀ ਗੁਰਾਂ ਕੇ ਉਪਦੇਸ਼ ਦੁਆਰੇ ਹੀ ਪ੍ਰਾਪਤ ਹੋਤੇ ਹੈਂ॥

ਰਾਗੁ ਆਸਾ ਕੀ ਵਾਰ ਮ: ੧॥ *(ਅੰਗ ੪੬੬/੭)*

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**

ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥
ਜਗਜੀਵਨੁ ਦਾਤਾ ਪਾਇਆ॥ ੬ ॥

*ਅਰਥ*— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮ ਦਰਸ਼ੀ ਸਤਿਗੁਰਾਂ ਕੇ ਉਪਦੇਸ਼ ਧਾਰੇ ਬਿਨਾ ਪਹਿਲੇ ਭੀ ਇਸ ਸੰਸਾਰ ਵਿਖੇ ਕਿਸੀ ਨੇ ਪ੍ਰਭੂ ਕੋ ਨਹੀਂ ਪਾਇਆ ਹੈ। ਔਰ ਅਬ ਵਰਤਮਾਨ ਕਾਲ ਵਿਖੇ ਭੀ ਬ੍ਰਹਮਦਰਸ਼ੀ ਸਤਿਗੁਰਾਂ ਕੇ ਧਾਰੇ ਬਿਨਾ ਕੋਈ ਨਹੀਂ ਹਰਿ ਕੇ ਦਰਸ਼ਨ ਕੋ ਪਾਵੇਗਾ॥ ਉਸ ਅਨੰਤ ਸ਼ਕਤ ਕਰਤਾਰ ਨੇ ਆਪਨੇ ਪ੍ਰਗਟ ਹੋਣੇ ਕਾ ਜੁਗਤ ਭੇਦ ਬ੍ਰਹਮਦਰਸ਼ੀ ਸਤਿਗੁਰਾਂ ਕੇ ਵਿਖੇ ਰਖਿਆ ਹੂਆ ਹੈ। ਯੇਹ ਨਿਰਨਾ ਪ੍ਰਗਟ ਕਰਕੇ ਸਤਿਗੁਰ ਨਾਨਕ ਦੇਵ ਜੀ ਨੇ ਆਖ ਸੁਣਾਇਆ ਹੈ ਆਮ ਯੁਗਿਆਸਾ ਕੇ ਤਾਈਂ। ਉਸ ਸਤਿਗੁਰੂ ਕੇ ਮਿਲਣੇ ਕਰਕੇ ਸਦਾ ਕੇ ਇਸਥਿਤ ਰਹਿਣੇ ਵਾਲੀ ਮੁਕਤ ਪ੍ਰਾਪਤ ਹੋਏ ਸਕਤੀ ਹੈ। ਜਿਸ ਨੇ ਆਪਣੇ ਕੁਲ ਮੋਹ ਮਮਤਾ ਕਾ ਤਿਆਗ ਕੀਆ ਹੂਆ ਹੈ। ਔਰ ਆਗੇ ਯੁਗਿਆਸੂ ਸੇ ਭੀ ਤਿਆਗ ਕਰਵਾਇ ਦੇਵੇ॥ ਸਭ ਬਿਚਾਰੋਂ ਸੇ ਯੇਹ ਸਿਧਾਂਤੀ ਉਤਮ ਬਿਚਾਰ ਹੈ। ਜਿਸ ਪੁਰਸ਼ ਨੇ ਸਚੇ ਬ੍ਰਹਮਦਰਸ਼ੀ ਗੁਰਾਂ ਸੇ ਚਿਤ ਲਗਾਇਆ ਹੈ ਉਸੀ ਨੇ ਹੀ ਜਗਤ ਕੇ ਜਿਵਾਣੇ ਵਾਲੇ ਜਗ ਜੀਵਨ ਦਾਤੇ ਬ੍ਰਹਮ ਲਾਲ ਕਾ ਦਰਸ਼ਨ ਪਾਇਆ ਹੈ॥

ਰਾਗ ਗੂਜਰੀ ਕੀ ਵਾਰ ਮ: ੫ ॥ *(ਅੰਗ ੫੨੨/੧੧)*

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥
ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ॥
ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ॥
ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ॥
ਜਿਤਾ ਜਨਮੁ ਅਪਾਰੁ ਆਪੁ ਪਛਾਨਿਆ॥
ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥ ੧੬ ॥

ਰਾਗ ਬਿਹਾਗੜੇ ਕੀ ਵਾਰ ਮ: ੩ ॥ (ਅੰਗ ੫੫੪/੭)

**ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥ ਗੁਰੂ ਦੁਆਰੈ ਹੋਇ ਕੈ ਸਾਹਿਬੁ ਸਮਾਲੇਹੁ ॥ ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥ ੨ ॥**

***ਅਰਥ***— ਤੀਸਰੇ ਗੁਰੂ ਜੀ ਐਸੇ ਬਚਨ ਉਚਾਰਨ ਕਰਕੇ ਕਹਿ ਹੈਂ। ਹੇ ਸਿੱਖ ਸੇਵਕ ਜੁਗਿਆਸੀ ਜਨਹੁ ਹਮਾਰੇ ਕਹਣੇ ਪਰ ਇਸ ਪ੍ਰਕਾਰ ਕਾ ਕਰਤਬ ਕਰਮ ਕਰੋ ਬ੍ਰਹਮ ਦਰਸ਼ੀ ਸਤਿਗੁਰਾਂ ਕੀ ਖੋਜਨਾਂ ਕਰਕੇ ਫਿਰ ਉਨ ਕੇ ਜੋਤਿ ਮੰਤਰੀ ਉਪਦੇਸ਼ ਦੁਆਰੇ ਬ੍ਰਹਮ ਲਾਲ ਆਪਣੇ ਮਾਲਕ ਸਾਹਿਬ ਕੋ ਦੇਖ ਕਰਕੇ ਸੰਭਾਲਣਾ ਕਰੋ॥ ਕਿਉਂਕਿ ਨਿਰੰਕਾਰੀ ਸਾਹਿਬ ਤੋ ਸਦਾ ਹੀ ਸਰਬ ਠੌਰ ਵਿਖੇ ਹਾਜਰਾ ਹਜੂਰ ਹੈ॥ ਪਰ ਬੀਚ ਵਿਖੇ ਜੋ ਹਉਮੈ ਪਟਲ ਕੇ ਪੜਦੇ ਪੜੇ ਹੂਏ ਹੈਂ। ਤਿਨਹੋਂ ਭਰਮ ਰੂਪੀ ਨੇਤਰੋਂ ਕੇ ਅਵਿਦਕ ਛੌੜ ਪੜਦਿਓਂ ਕੋ ਕਟ ਕਰਕੇ ਆਪਣੇ ਹਿਰਦੇ ਅੰਦਿਰ ਬ੍ਰਹਮ ਜੋਤਿ ਕੋ ਪ੍ਰਗਟ ਕਰ ਦੇਖੋ। ਅਥਵਾ ਧਿਆਨ ਕਰਨੇ ਵਾਸਤੇ ਬ੍ਰਹਮ ਜੋਤਿ ਕੋ ਅੰਤਿਰ ਧਾਰਨ ਕਰੋ॥

ਰਾਗ ਸੋਰਠਿ ਮਹਲਾ ੫ ॥ (ਅੰਗ ੬੧੧/੫)

**ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ॥ ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨਿ ਤਤੁ ਬੀਚਾਰਾ ॥੪ ॥**

***ਅਰਥ***— ਤੀਨ ਗੁਣਾ ਸੇ ਪਰੇ ਜੋ ਪਾਰਬ੍ਰਹਮ ਪਰਮੇਸਰ ਰੂਪੀ ਸਤਿਗੁਰੂ ਹੈ ਸੋ ਆਪਣੀ ਦਿਆਲਤਾ ਕੇ ਦੁਆਰੇ ਸਭਨਾ ਜੀਆਂ ਕਾ ਉਧਾਰ ਕਰਤਾ ਹੈ। ਭਾਵ ਯੇਹ ਜੋ ਸਰਨ ਆਵੇ ਹੈ ਤਿਸ ਕੋ ਤਾਰੇ ਹੈਂ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਬ੍ਰਹਮਦਰਸ਼ੀ ਸਤਿਗੁਰਾਂ ਕੇ ਉਪਦੇਸ਼ ਧਾਰਨ ਕੀਏ ਬਿਨਾਂ ਕੋਈ ਜੀਵ ਨਹੀਂ ਤਰ ਸਕਤਾ ਹਮ ਨੇ ਪੂਰਨ ਸਿਧਾਂਤੀ ਤਤ ਬੀਚਾਰ ਕਰਕੇ ਕਹਾ ਹੈ॥

ਰਾਗੁ ਗੂਜਰੀ ਮਹਲਾ ੩ ॥ (ਅੰਗ ੪੯੦/੧੯)

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥ ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥ ੪ ॥**

***ਅਰਥ***— ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੈਸੇ ਦੀਪਕ ਸੇ ਦੀਪਕ ਜਗਨੇ ਕਰਕੇ ਖੁਦ ਦੀਵਾ ਬਣ ਜਾਤਾ ਹੈ। ਤੈਸੇ ਬ੍ਰਹਮਦਰਸ਼ੀ ਗੁਰੂ ਕੋ ਮਿਲ ਕਰਕੇ ਉਤਮ ਬ੍ਰਿਤਵਾਲਾ ਸਿਖ ਭੀ ਬ੍ਰਹਮਦਰਸ਼ੀ ਗੁਰੂ ਕਾ ਰੂਪ ਹੀ ਹੋਏ ਜਾਵੇ ਹੈ॥ ਯੇਹ ਗੁਰ ਸੇ ਗੁਰ

ਬਣਨੇ ਵਾਲੀ ਦੇਖਹੁ ਕੈਸੀ ਅਸਚਰਜ ਰਜਾਏ ਪ੍ਰਭੁ ਕੀ ਹੂਈ ਹੈ। ਫਿਰ ਇਸ ਪ੍ਰਕਾਰ ਸੇ ਕਰਤਾ ਪੁਰਖ ਆਪਣੀ ਦਿਆਲਤਾ ਕਾ ਕਾਰਨ ਕਰੇ ਹੈ। ਜੋ ਆਪਣੀ ਬ੍ਰਹਮ ਜੋਤਿ ਕੇ ਸਾਥ ਯੁਗਿਆਸੀ ਕੀ ਆਤਮਾ ਜੋਤਿ ਕੋ ਜੋਤੀ ਜੋਤਿ ਮਿਲਾਏ ਕਰਕੇ ਸਮਾਏ ਲੇਤਾ ਹੈ॥

ਰਾਗੁ ਗੂਜਰੀ ਕੀ ਵਾਰ ਮ: ੩ ॥ *(ਅੰਗ ੫੧੯/੫)*

ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ॥
ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥
ਤਿਸ ਕਾ ਦਰਸਨੁ ਦੇਖਿ ਜਗਤੁ ਨਿਹਾਲੁ ਹੋਇ॥
ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ॥
ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ॥
ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ॥
ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ॥
ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ॥ ੫॥

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ॥ ਇਸ ਜਨਮ ਮਰਨ ਕੇ ਭਵਜਲ ਸੰਸਾਰ ਸੇ ਵੋਹੀ ਪੁਰਸ਼ ਮੁਕਤ ਕੋ ਪ੍ਰਾਪਤ ਹੂਆ ਹੈ ਜਿਸ ਨੇ ਬ੍ਰਹਮਦਰਸ਼ੀ ਗੁਰਾਂ ਸੇ ਜੋਤਿ ਮੰਤਰੀ ਉਪਦੇਸ਼ ਲੀਆ ਔਰ ਕੁਮਾਇਆ ਹੈ॥ ਫਿਰ ਤਿਸ ਗੁਰਉਪਦੇਸ਼ੀ ਯੁਗਿਆਸੀ ਪੁਰਸ਼ ਕੀ ਹਉਮੈ ਮਮਤਾ ਰੂਪੀ ਬਲਾਏ ਦੂਰ ਹੋਏ ਕਰਕੇ ਅਨੇਕ ਪ੍ਰਕਾਰੀ ਫਿਕਰ ਹੰਦੇਸੇ ਭੀ ਨਸ਼ਟ ਹੋ ਜਾਤੇ ਹੈਂ॥ ਫਿਰ ਐਸੇ ਉਜਲ ਬੁਧੀ ਗੁਰਮੁਖ ਪੁਰਸ਼ ਕਾ ਦਰਸ਼ਨ ਦੇਖ ਕਰਕੇ ਸਭੀ ਜਗਤ ਨਿਹਾਲ ਹੋਵੇ ਹੈ। ਭਾਵ ਯੇਹ ਜੋ ਪੁਰਸ਼ ਹਰ ਜਨ ਕੇ ਸੰਗ ਨਿਹਾਲ ਹੂਏ ਹੈਂ। ਵੋਹ ਸਰਬ ਫਲਾਂ ਕੋ ਪ੍ਰਾਪਤ ਹੋਵੇ ਹੈ। ਔਰ ਅਨੇਕ ਪ੍ਰਕਾਰੀ ਪਾਪੋਂ ਕੀ ਮੈਲ ਭੀ ਉਨ ਕੀ ਧੋਤੀ ਜਾਵੇ ਹੈ। ਔਰ ਤਿਨ ਜੋਤਿ ਪ੍ਰਕਾਸ਼ੀ ਸੰਤ ਜਨਹੁ ਕੀ ਸਤਿਸੰਗਤ ਵਿਖੇ ਅੰਮ੍ਰਿਤ ਰੂਪੀ ਸਚਾ ਲਾਲ ਨਾਮ ਦੇਖਿਆ ਜਪਿਆ ਜਾਤਾ ਹੈ। ਤਿਸ ਅੰਮ੍ਰਿਤ ਨਾਮ ਕੇ ਗ੍ਰਹਿਣ ਕਰਨੇ ਕਰਕੇ ਮਨ ਕੋ ਸੰਤੋਖ ਪ੍ਰਾਪਤ ਹੋਤਾ ਹੈ। ਔਰ ਮਾਇਕ ਪਦਾਰਥੋਂ ਕੀ ਤ੍ਰਿਸ਼ਨਾ ਭੁਖ ਦੂਰ ਹੋਏ ਕਰਕੇ ਤ੍ਰਿਪਤੀ ਹੋਏ ਜਾਤੀ ਹੈ। ਜਿਸ ਕਿਸੀ ਪੁਰਸ਼ ਕੇ ਸਰੀਰ ਘਟ ਵਿਖੇ ਬ੍ਰਹਮ ਲਾਲ ਕਾ ਪ੍ਰਕਾਸ਼ ਰੂਪੀ ਨਾਮ ਵਸਿਆ ਹੈ ਉਸ ਕੇ ਸਰਬ ਜਨਮ ਮਰਨ ਵਾਲੇ ਬੰਦਨ ਕਟੇ ਜਾਵੇ ਹੈਂ। ਬ੍ਰਹਮਦਰਸ਼ੀ ਸਤਿਗੁਰਾਂ ਕੀ ਕਿਰਪਾ ਦ੍ਰਿਸ਼ਟੀ ਸੇ ਕਿਸੇ ਵਿਰਲੇ ਪੁਰਸ਼ ਨੇ ਹੀ ਹਰਿ ਕਾ ਨਾਮ ਧਨਿ ਖਟਣਾ ਕੀਆ ਹੈ।

ਰਾਗ ਗੂਜਰੀ ਕੀ ਵਾਰ ਮ: ੫ ॥ (ਅੰਗ ੫੨੨/੧੦)

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨ ॥

*ਅਰਥ*— ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮਦਰਸ਼ੀ ਸਤਿਗੁਰਾਂ ਕੋ ਤਨ ਮਨੀ ਸੀਸ ਭੇਟਾ ਦੇ ਕਰਕੇ ਜੋ ਯੁਗਿਆਸੀ ਪੁਰਸ਼ ਮਿਲਿਆ ਹੈ। ਔਰ ਉਨ ਕੀ ਜੋਤਿ ਮੰਤਰੀ ਉਪਦੇਸ਼ ਰੂਪੀ ਪੂਰੀ ਜੁਗਤੀ ਕੋ ਪ੍ਰਾਪਤ ਕਰਕੇ ਨਿਰਭੈ ਰੂਪ ਹੂਆ ਹੈ ਫਿਰ ਉਸਕੋ ਗ੍ਰਸਤਿ ਆਸ਼ਰਮ ਕੇ ਬੀਚ ਹੀ ਹਸਦਿਆਂ ਖੇਲਦਿਆਂ ਪਹਣਦਿਆਂ ਖਾਂਦਿਆਂ ਹੀ ਜੋਤੀ ਜੋਤਿ ਮਿਲਾਣੇ ਵਾਲੀ ਮੁਕਤੀ ਹਾਸਲ ਹੋਏ ਜਾਤੀ ਹੈ।

ਰਾਗ ਗੋਂਡ ਮਹਲਾ ੫ ॥ (ਅੰਗ ੮੬੪/੨)

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧ ॥
ਮਤ ਕੋ ਭਰਮਿ ਭੁਲੈ ਸੰਸਾਰਿ ॥ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧ ॥ਰਹਾਉ ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥ ੨ ॥

ਰਾਗੁ ਰਾਮਕਲੀ ਮ: ੧ ॥ (ਅੰਗ ੯੩੬/੧੫)

ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥
ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਬਾਹਰ ਮੁਖੀ ਬਣੋਂ ਕੇ ਅਨੇਕੋਂ ਹੀ ਬਿਰਛ ਔਰ ਤ੍ਰਿਣਉਂ ਕੋ ਢੂੰਡਤੀ ਹੂਈ ਬੈਰਾਗਨ ਜੁਗਿਆਸੀ ਫਿਰ ਥਕੀ॥ ਅਥਵਾ ਕਰਮਕਾਂਡ ਵਾ ਭੇਖ ਰੂਪੀ ਅਨੇਕੋਂ ਹੀ ਬਣੋਂ ਤ੍ਰਿਣੋਂ ਵਿਖੇ ਢੂੰਡ ਕਰ ਫਿਰ ਥਕੀ॥ ਫਿਰ ਇਸ ਭਰਮ ਉਜਾੜ ਕੋ ਤਿਆਗ ਕਰਕੇ ਆਪਣੇ ਮਨ ਵਿਖੇ ਐਸੀ ਬੀਚਾਰ ਕੋ ਉਤਪਤਿ ਕੀਆ ਜੋ ਪ੍ਰਕਾਸ਼ ਰੂਪੀ ਨਿਰੰਕਾਰੀ ਚੈਤਨ ਰੂਪ ਲਾਲ ਰਤਨ ਔਰ ਮਾਣਕ ਹੀਰਿਉਂ ਕੇ ਖਜਾਨੇ ਹੈਂ ਕੀ ਜੁਗਤ ਰੂਪੀ ਚਾਬੀ ਬ੍ਰਹਮਦਰਸ਼ੀ ਸਤਿਗੁਰੋਂ ਕੇ ਹਾਥ ਵਿਖੇ ਹੀ ਹੈ।

ਰਾਗੁ ਮਾਰੂ ਮਹਲਾ ੧ ॥ (ਅੰਗ ੧੦੨੪/੯)

**ਗੁਰ ਮਹਿ ਆਪੁ ਰਖਿਆ ਕਰਤਾਰੇ॥ ਗੁਰਮੁਖਿ ਕੋਟਿ ਅਸੰਖ ਉਧਾਰੇ॥**
**ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ॥ ੧੫॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਉਸ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਨੇ ਆਪਣੇ ਆਪ ਕੇ ਪ੍ਰਗਟ ਹੋਣੇ ਕੀ ਜੁਗਤੀ ਕਾ ਭੇਦ ਬ੍ਰਹਮਦਰਸ਼ੀ ਸਤਿਗੁਰਾਂ ਵਿਖੇ ਹੀ ਰਖਿਆ ਹੂਆ ਹੈ॥ ਫਿਰ ਇਸ ਜੋਤੀ ਜੋਤਿ ਮਿਲਾਣੇ ਵਾਲੀ ਜੁਗਤੀ ਕੇ ਉਪਦੇਸ਼ ਦੁਆਰੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਕ੍ਰੋੜਾਂ ਅਸੰਖਾਂ ਜੀਆਂ ਕਾ ਉਧਾਰ ਕਰੇ ਹੈਂ॥ ਤਿਸ ਗੁਰਮੁਖ ਰੂਪੀ ਗੁਰੂ ਵਿਖੇ ਕੈਸੇ ਗੁਣ ਦਾਇਕ ਵਿਸ਼ੇਸ਼ਨ ਹੈ ਸੋ ਸੁਣੋਂ। ਸਰਬ ਜੀਆਂ ਕੋ ਜੀਵਾਣੇ ਵਾਲਾ ਜਗ ਜੀਵਨ ਦਾਤਾ ਰੂਪ ਹੋਵੈ ਹੈ ਔਰ ਡਰ ਭਉ ਥੀਂ ਰਹਤ ਵਾ ਹਉਮੈਂ ਮੈਲ ਸੇ ਰਹਤ ਨਿਰਮਲ ਰੂਪ ਹੋਵੇ ਹੈ॥

ਰਾਗੁ ਮਾਰੂ ਮਹਲਾ ੧ ॥ (ਅੰਗ ੧੦੨੮/੯)

**ਮੀਤ ਸਖੇ ਕੇਤੇ ਜਗ ਮਾਹੀ॥ ਬਿਨੁ ਗੁਰ ਪਰਮੇਸਰ ਕੋਈ ਨਾਹੀ॥**
**ਗੁਰ ਕੀਆ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ ॥੧੧ ॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਇਸ ਪਰਦੇਸੀ ਜੀਵ ਨੇ ਅਨੇਕੋਂ ਜਨਮੋਂ ਸੇ ਲੇ ਕਰਕੇ ਅਬ ਕੇ ਵਰਤਮਾਨ ਜਨਮ ਤਕ ਕਿਤਨੇ ਹੀ ਗਿਣਤੀ ਸੰਖਿਆ ਸੇ ਰਹਤ ਸਜਨ ਮਿਤਰ ਔਰ ਕੁਟੰਭੀ ਸਖੇ ਆਪਣੇ ਬਨਾਵਣੇ ਕੀਏ ਹੈਂ ਅਥਵਾ ਇਸ ਜੀਵ ਨੇ ਆਪਣੇ ਤਰਨੇ ਕੇ ਅਪਾਉ ਵਾਸਤੇ ਕਿਤਨੇ ਹੀ ਦੇਵੀ ਦੇਵਤਾਉਂ ਕੀ ਮਿਤਰ ਸਖੇ ਜਾਨ ਕਰਕੇ ਉਪਾਸ਼ਨਾ ਸੇਵਨਾ ਕਰੀ ਹੈ ਪਰ ਇਸ ਜੀਵ ਕੇ ਤਾਰਨੇ ਵਾਲਾ ਬ੍ਰਹਮਦਰਸ਼ੀ ਗੁਰੂ ਕੇ ਬਿਨਾਂ ਔਰ ਕੋਈ ਦੂਸਰਾ ਪਰਮੇਸ਼ਰ ਨਹੀਂ ਹੈ ਔਰ ਨਾ ਕੋਈ ਸਜਨ ਮਿਤਰ ਕੁਟੰਭੀ ਹੈ ਤਰਾਣੇ ਵਾਲਾ॥ ਇਨ ਸਭ ਸੇ ਵਤਰੇਕ ਇਕ ਜੋਤਿ ਪ੍ਰਕਾਸ਼ੀ ਗੁਰੂ ਹੀ ਪ੍ਰਮੇਸ਼ਰ ਰੂਪ ਹੈ ਔਰ ਗੁਰੂ ਹੀ ਤਾਰੇ ਹੈ॥

ਮਾਰੂ ਮਹਲਾ ੧ ॥ (ਅੰਗ ੧੦੩੨/੧)

**ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥**
**ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ॥ ੧੩ ॥**
**ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ॥**

**ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਕਈ ਜਨਮ ਜਨਮਤੋਂ ਕੇ ਭੂਲੇ ਹੂਏ ਯੁਗਿਆਸੀ ਸਿਖਾਂ ਕੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰੂ ਜੋਤਿ ਮੰਤਰੀ ਉਪਦੇਸ਼ ਦੇ ਕਰਕੇ ਸਮਜਾਵਤੇ ਹੈਂ। ਭਾਵ ਯੇਹ ਤ੍ਰੈਗੁਣੋਂ ਕੀ ਚੌਰਾਸੀ ਜਨਮ ਜੂਨੀਓਂ ਵਾਲੀ ਉਜਾੜ ਵਿਖੇ ਭਰਮਤਿਆ ਕੋ ਪ੍ਰਕਾਸ਼ ਰੂਪੀ ਮੁਕਤ ਮਾਰਗ ਕੇ ਰਸਤੇ ਊਪਰ ਪਾਵਤੇ ਹੈਂ। ਐਸੇ ਪਰਉਪਕਾਰੀ ਆਤਮ ਦਰਸ਼ੀ ਸਤਿਗੁਰੋਂ ਕੀ ਤਨ ਮਨ ਕਰਕੇ ਸਦਾ ਹੀ ਸੇਵਾ ਔਰ ਉਪਾਸ਼ਨਾ ਦਿਨ ਰਾਤੀ ਕਰੋ॥ ਜੋ ਤੁਮਾਰੇ ਜਨਮ ਮਰਨ ਕੇ ਸਰਬ ਦੁਖਾਂ ਕੋ ਨਸ਼ਟ ਕਰਨੇ ਵਾਲਾ ਹਮੇਸ਼ਾਂ ਕਾ ਸੰਗੀ ਸਖਾ ਰੂਪ ਹੈ। ਐ ਤੁਛ ਬੁਧੀ ਵਾਲੇ ਮੂਹੜ ਪੁਰਸ਼ੋ ਤੁਮ ਕਿਆ ਦੇਖਾ ਦੇਖੀ ਕੀ ਬਾਹਰ ਮੁਖੀ ਭੇਡਾਚਾਲ ਵਾਲੀ ਗੁਰਾਂ ਕੀ· ਭਗਤੀ ਉਪਾਸ਼ਨਾਂ ਕਰਤੇ ਹੋ ਯੇਹ ਤੁਮਾਰੀ ਭਗਤੀ ਕਿਸੀ ਥਾਏਂ ਮਨਜ਼ੂਰ ਨਹੀਂ ਪੜੇਗੀ। ਕਿਉਂਕਿ ਬਡਿ ਸਮਰਥੀ ਬ੍ਰਹਮਦਰਸ਼ੀ ਸਤਿਗੁਰੋਂ ਕੀ ਜੋਤ ਪ੍ਰਕਾਸ਼ੀ ਦਰਸ਼ਨੀ ਭਗਤੀ ਕਰਨੇ ਕਾ ਜੁਗਤ ਭੇਦ ਬ੍ਰਹਮਾਂ ਨੇ ਔਰ ਇੰਦਰ ਨੇ ਵਾ ਮਹੇਸ਼ਰ ਮਹਾਂਦੇਵ ਨੇ ਭੀ ਨਹੀਂ ਪਾਇਆ॥ ਅਨੰਤ ਪ੍ਰਕਾਸ਼ੀ ਅਲਖ ਸਤਿਗੁਰੋਂ ਕਾ ਭੇਦ ਕਹੁ ਕੈਏ ਬਿਨ ਕ੍ਰਿਤਮ ਜੀਵੋ ਸੇ ਲਖਿਆ ਜਾਏ ਸਕਤਾ ਹੈ॥ ਅਥਵਾ ਇਨ ਦੇਖਾ ਦੇਖੀ ਕੀ ਭਗਤੀ ਕਰਨੇ ਵਾਲੇ ਪੁਰਸ਼ੋ ਸੇ ਨਹੀਂ ਜਾਨਿਆ ਜਾਤਾ॥ ਬ੍ਰਹਮ ਦਰਸ਼ੀ ਗੁਰੂ ਜਿਸ ਕੋ ਆਪਣੀ ਕ੍ਰਿਪਾ ਦ੍ਰਿਸ਼ਟੀ ਕੀ ਬਖਸ਼ੀਸ਼ ਕਰੇ ਹੈ ਵੋਹੀ ਪਛਾਣੇ ਦੇਖੇ ਹੈ॥

ਰਾਗੁ ਮਾਰੂ ਮਹਲਾ ੩ ॥ *(ਅੰਗ ੧੦੪੫/੧੫)*

**ਗੁਰ ਕੀ ਚਾਲ ਗੁਰੂ ਤੇ ਜਾਪੈ॥ ਪੂਰਾ ਸੇਵਕੁ ਸਬਦਿ ਸਿਞਾਪੈ॥**
**ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ॥੧੩॥**

***ਅਰਥ***— ਤੀਸਰੇ ਗੁਰੂ ਜੀ ਕਹਿ ਹੈਂ। ਬ੍ਰਹਮਦਰਸ਼ੀ ਸਤਿਗੁਰੋਂ ਕੀ ਜੋਤੀ ਜੋਤਿ ਮਿਲਾਣੇ ਵਾਲੀ ਉਪਦੇਸ਼ ਰੂਪੀ ਰਹਤ ਚਾਲਕੇ ਲਖਣ ਸਰਬ ਜੁਗਿਆਸੀ ਸਿਖਾਂ ਕੋ ਬ੍ਰਹਮਦਰਸ਼ੀ ਗੁਰਾਂ ਸੇ ਹੀ ਜਾਣੇ ਜਾਤੇ ਹੈਂ॥ ਭਾਵ ਯੇਹ ਆਪਣੇ ਆਪ ਕੋਈ ਨਹੀਂ ਲਖ ਸਕਤਾ॥ ਔਰ ਕੋਈ ਪੂਰੇ ਉਤਮ ਲਖਣੋਂ ਵਾਲਾ ਸੇਵਕ ਪੁਰਸ਼ ਹੀ ਗੁਰਉਪਦੇਸ਼ ਰੂਪੀ ਅਨਹਦ ਸ਼ਬਦ ਕੋ ਪਛਾਣੇ ਦੇਖੇ ਹੈ॥ ਫਿਰ ਆਪਣੇ ਹਿਰਦੇ ਘਟ ਕੇ ਅੰਦਰ ਹੀ ਜੋਤਿ ਮੰਤਰੀ ਸ਼ਬਦ ਕੋ ਸਦਾ ਰਟਨ ਕਰਤਾ ਰਹੇ ਔਰ ਰਸਨਾ ਕਰਕੇ ਭੀ ਹਰਿ ਕੇ ਗੁਣਾ ਵਾਦਿ ਰੂਪੀ ਯਸ ਕੀਰਤੀ ਰਸ ਕੋ ਚਖਨਾ ਕਰੇ॥

ਰਾਗੁ ਮਾਰੂ ਮਹਲਾ ੩ ॥ *(ਅੰਗ ੧੦੬੮/੧੬)*

**ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥**
**ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥ ੧੨ ॥**

***ਅਰਥ***— ਤੀਸਰੇ ਗੁਰੂ ਜੀ ਕਹਿ ਹੈਂ॥ ਸਤਿਸਰੂਪੀ ਬ੍ਰਹਮਦ੍ਰਸ਼ੀ ਸਤਿਗੁਰਾਂ ਕੋ ਮਿਲੇ ਬਿਨਾ ਇਸ ਪੁਰਸ਼ ਕੋ ਸੰਗਤ ਕਰਨੇ ਕਾ ਰੰਗ ਰਸ ਨਹੀਂ ਪਰਾਪਤ ਹੋਤਾ॥ ਅਥਵਾ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੰਗਤ ਕੀਏ ਬਿਨਾਂ ਅਨਮਤੀ ਭੇਖੀ ਸਾਧੂ ਕੀ ਸੰਗਤ ਕਰਨੀ ਬਿਅਰਥ ਨਿਸਫਲ ਰੂਪ ਹੈ॥ ਕਿਉਂਕੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਜੋਤਿ ਮੰਤਰੀ ਸ਼ਬਦ ਸੇ ਬਿਨਾਂ ਇਸ ਭਵਜਲ ਸੰਸਾਰ ਕੇ ਜਨਮ ਰਮਨ ਸੇ ਕੋਈ ਪਾਰ ਨਹੀਂ ਹੂਆ॥ ਅਥਵਾ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੇ ਸੁਣੇ ਦੇਖੇ ਬਿਨਾਂ ਕੋਈ ਨਹੀਂ ਇਸ ਸੰਸਾਰ ਸੇ ਤਰਿਆ॥ ਜੋ ਯੁਗਿਆਸੀ ਪੁਰਸ਼ ਸਹਜੇ ਸਹਜੇ ਹੀ ਰਾਤ ਦਿਨੇ ਬ੍ਰਹਮ ਲਾਲ ਕੇ ਜਪਨੇ ਵਾਲੇ ਗੁਣ ਉਚਾਰਨ ਕਰਤਾ ਰਹੇਗਾ ਵੋਹ ਫਿਰ ਅੰਤ ਕੋ ਬ੍ਰਹਮ ਜੋਤਿ ਵਿਖੇ ਜੋਤੀ ਜੋਤਿ ਮਿਲਾਇਆ ਜਾਵੇਗਾ॥

ਰਾਗੁ ਭੈਰਉ ਮਹਲਾ ੧ ॥ *(ਅੰਗ ੧੧੫੩/੮)*

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥**
**ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥ ੧ ॥**

***ਅਰਥ***— ਸ੍ਰੀ ਗੁਰੂ ਨਾਨਕ ਕਹਿ ਹੈਂ॥ ਜੋਤਿ ਸਰੂਪੀ ਆਤਮਾ ਰੂਪ ਕੇ ਬੀਚ ਪ੍ਰਕਾਸ਼ ਰੂਪੀ ਰਾਮ ਕਾ ਨਿਵਾਸ ਹੈ॥ ਔਰ ਅਨੰਤ ਪ੍ਰਕਾਸ਼ੀ ਹੀਰੇ ਲਾਲ ਰਾਮ ਕੇ ਰੂਪ ਅੰਦਰ ਆਤਮਾ ਜੋਤਿ ਕਾ ਨਿਵਾਸ ਹੈ॥ ਪਰ ਖੋਜਿਆ ਚੀਨਿਆ ਬ੍ਰਹਮਦਰਸ਼ੀ ਸਤਿਗੁਰਾਂ ਕੇ ਉਪਦੇਸ਼ ਰੂਪੀ ਬੀਚਾਰ ਦੁਆਰੇ ਹੀ ਜਾਤਾ ਹੈ॥ ਔਰ ਪ੍ਰਕਾਸ਼ ਰੂਪ ਅੰਮ੍ਰਿਤ ਰਸ ਭਰੀ ਹੂਈ ਜੋ ਅਨਾਹਦ ਸ਼ਬਦ ਕੀ ਬਾਣੀ ਹੈ ਸੋ ਸਤਿਗੁਰਾਂ ਕੇ ਜੋਤਿ ਮੰਤਰੀ ਸ਼ਬਦ ਦੁਆਰੇ ਪਛਾਣੀ ਜਾਤੀ ਹੈ॥ ਫਿਰ ਉਸੀ ਅਨਾਹਦ ਸ਼ਬਦ ਕੀ ਬਾਣੀ ਨੇ ਹਮਾਰੇ ਜਨਮ ਮਰਨ ਕਾ ਦੁਖ ਕਟਿ ਦੀਆ ਹੈ॥

ਰਾਗੁ ਸਾਰੰਗ ਕੀ ਵਾਰ ਮ: ੨ ॥ *(ਅੰਗ ੧੨੪੫/੮)*

**ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥**
**ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥**
**ਸਤਿਗੁਰ ਕੈ ਭਾਣੇ ਜੋ ਚਲੈ ਹਰਿ ਸੇਤੀ ਰਲਿਆ ॥**

ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ॥
ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ॥੨੦॥

ਰਾਗ ਸਾਰੰਗ ਕੀ ਵਾਰ ਮ: ੪॥ *(ਅੰਗ ੧੨੫੦/੧੭)*

ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥੩੪॥

*ਅਰਥ—* ਪੂਰੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਜੋਤਿ ਜੋਤੀ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੀ ਲਾਲ ਨਾਮ ਰੂਪੀ ਦਾਤ ਕਾ ਪ੍ਰਕਾਸ਼ ਜਿਸ ਗੁਰਮੁਖਿ ਪੁਰਸ਼ ਕੇ ਹਿਰਦੇ ਵਿਖੇ ਪਰਗਟ ਹੂਆ ਹੈ ਫਿਰ ਵੋਹ ਹਭਿਆਸ ਕੇ ਕਰਨੇ ਸੇ ਦਿਨ ਬਦਿਨ ਜਿਆਦਾ ਹੀ ਪਰਚੰਡ ਪ੍ਰਕਾਸ਼ ਉਦੇ ਹੋਤਾ ਜਾਤਾ ਹੈ॥ ਔਰ ਬਾਹਰਮੁਖੀ ਜਗਤ ਵਿਖੇ ਭੀ ਤਿਸ ਗੁਰਮੁਖ ਪੁਰਸ਼ ਕਾ ਜਸ ਕੀਰਤੀ ਤੇਜ ਪ੍ਰਤਾਪ ਦਿਨ ਬਦਿਨ ਜਿਆਦਾ ਹੀ ਫੈਲਤਾ ਜਾਤਾ ਹੈ॥ ਜਿਸ ਯੁਗਿਆਸੂ ਪੁਰਸ਼ ਕੋ ਬ੍ਰਹਮ ਲਾਲ ਜੀ ਆਪਣੀ ਦਿਆਲਤਾ ਕੀ ਬਖਸ਼ਸ਼ ਦੁਆਰੇ ਅਨੰਤ ਪ੍ਰਕਾਸ਼ੀ ਨਾਮ ਕੀ ਦਾਤ ਦੇਵੇ ਹੈ ਫਿਰ ਵੋਹ ਕਿਸੀ ਕੇ ਛਪਾਣੇ ਸੇ ਛੁਪਤੀ ਨਹੀਂ ਹੈ॥ ਸੋ ਅਵਸ ਹੀ ਜਰੂਰ ਪਰਗਟ ਹੋਤੀ ਹੈ॥ ਜਿਸ ਨਰ ਕੇ ਹਿਰਦੈ ਕਮਲ ਵਿਖੇ ਪਰਗਾਸ ਹੋਣੇ ਸੇ ਉਨ ਮਨੀ ਸੁੰਨਿ ਜੋਤਿ ਕੇ ਸਾਥ ਲਿਵ ਸਮਾਧੀ ਲਗੀ ਹੂਈ ਹੈ ਫਿਰ ਐਸੇ ਸਮਰਥ ਪੁਰਸ਼ ਕੀ ਜੋ ਕੋਈ ਰੀਸ ਕਰਤਾ ਹੈ ਵੋਹ ਆਪਣੇ ਸਿਰ ਕੇ ਊਪਰ ਲਾਨਤ ਕੀ ਛਾਰ ਪੁਵਾਵੇ ਹੈ॥ ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਤਿਸ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਅਨੰਤ ਸ਼ਕਤ ਰੂਪੀ ਵਡਿਆਈ ਕੇ ਦਰਜੇ ਤਕ ਕੋਈ ਈਰਖਾ ਵਾਦੀ ਪੁਰਸ਼ ਨਹੀਂ ਪਹੁੰਚ ਸਕਤਾ॥

ਰਾਗੁ ਕਲਿਆਨੁ ਮਹਲਾ ੪॥ *(ਅੰਗ ੧੩੨੬/੧੪)*

ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ॥੪॥
ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ॥

**ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥੫॥**

***ਅਰਥ—*** ਸ੍ਰੀ ਚੌਥੇ ਗੁਰੁ ਜੀ ਕਹਿ ਹੈਂ॥ ਪਰਕਾਸ਼ ਰੂਪੀ ਰਾਮ ਨਾਮ ਕਾ ਜੋ ਅਨਹਦ ਸ਼ਬਦ ਰੂਪੀ ਕੀਰਤਨ ਰਾਤ ਦਿਨੇ ਹੋਤਾ ਰਹਿਤਾ ਹੈ ਤਿਸ ਕੀਰਤਨ ਰੂਪੀ ਰਾਮ ਰਤਨ ਕੀ ਵਸਤੂ ਹਰਿ ਕੇ ਪਿਆਰੇ ਆਤਮਦ੍ਰਸ਼ੀ ਸਾਧੂ ਜਨਹੂ ਕੇ ਪਾਸ ਹੈ॥ ਜੋ ਪ੍ਰੇਮੀ ਯੁਗਿਆਸੀ ਪੁਰਸ਼ ਬ੍ਰਹਮਦ੍ਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਬਚਨੋਂ ਕੋ ਸਤਿ ਸਤਿ ਕਰਕੇ ਮਾਨੇ ਹੈ ਫਿਰ ਸਤਿਗੁਰੂ ਭੀ ਤਿਸ ਯੁਗਿਆਸੂ ਸਿਖ ਕੇ ਆਗੇ ਜੋਤਿ ਮੰਤਰੀ ਉਪਦੇਸ਼ ਦੁਆਰੇ ਨਾਮ ਰਤਨ ਕੋ ਕਢਿ ਕਰਕੇ ਆਗੇ ਧਰਤੇ ਹੈਂ॥ ਹੇ ਪਿਆਰੇ ਭਾਈ ਸੰਤ ਜਨਹੁ ਤੁਮ ਸੁਣੋਂ ਜੋ ਬ੍ਰਹਮਦ੍ਰਸ਼ੀ ਸਤਿਗੁਰੂ ਆਪਣੀ ਭੁਜਾ ਕੋ ਉਠਾਏ ਕਰਕੇ ਉਪਦੇਸ਼ ਕਹਿ ਹੈ॥ ਜੋ ਹਮੇਸ਼ਾਂ ਕੇ ਵਾਸਤੇ ਆਪਣੀ ਆਤਮਾ ਕੋ ਸਰਬ ਸੁਖਹੁੰ ਕਾ ਸਾਰ ਸੁਖ ਦੇਣਾ ਚਾਹਤੇ ਹੋ ਤੋ ਬ੍ਰਹਮਦ੍ਰਸ਼ੀ ਸਤਿਗੁਰਾਂ ਕੀ ਸਰਨਾਗਤ ਕਉ ਪਰਾਪਤਿ ਹੋਵਹੁ॥

**ਸਲੋਕ ਕਬੀਰ ਜੀ॥** *(ਅੰਗ ੧੩੭੪/੧੩)*

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ॥੧੯੯॥**

***ਅਰਥ—*** ਸ੍ਰੀ ਕਬੀਰ ਜੀ ਕਹਿ ਹੈਂ॥ ਇਸ ਯੁਗਿਆਸੂ ਪੁਰਸ਼ ਕਾ ਗੁਰੂ ਧਾਰਨ ਕੀਆ ਹੂਆ ਤਬ ਹੀ ਪ੍ਰਵਾਨ ਕਰਕੇ ਜਾਣਿਆ ਜਾਵੇਗਾ ਜਿਸ ਵਿਖੇ ਯੇਹ ਲਛਣ ਘਟੇਂਗੇ ਸੋ ਲਛਣ ਸੁਣੋਂ ਆਪਣੇ ਸਰੀਰ ਸੇ ਲੇ ਕਰਕੇ ਸਰਬ ਪਦਾਰਥੋਂ ਤਕ ਏਕ ਤਿਲ ਜਿਤਨਾ ਭੀ ਮੋਹ ਨ ਹੋਵੈ ਔਰ ਆਦਿ ਬਿਆਦ ਉਪਾਦ ਯੇਹ ਤੀਨੋ ਤਾਪ ਭੀ ਮਿਟ ਗਏ ਹੋਵਨ॥ ਔਰ ਹਰਖ ਖੁਸ਼ੀ ਕੇ ਹੋਣੇ ਸੇ ਪ੍ਰਫੁਲਤ ਨ ਹੋਏ ਬੈਠੇ॥ ਔਰ ਸੋਗ ਗਮੀ ਕੀ ਚਿੰਨਤਾ ਅਗਨੀ ਵਿਖੇ ਦਗਦ ਨਹੀਂ ਹੋਵੈ॥ ਜਿਸ ਪੁਰਸ਼ ਕੋ ਯੇਹ ਦੁਖ ਨਹੀਂ ਬਿਆਪਤੇ ਵੋਹ ਪੁਰਸ਼ ਫਿਰ ਆਪੇ ਆਪ ਹੀ ਹਰਿ ਕਾ ਰੂਪ ਹੈ॥

(ਸਿਖੋਵਾਚ॥) ਹੇ ਪਤਤ ਪਾਵਨੀ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਵਸੇਸ਼ਨੀ ਲਖਣ ਸੁਣੇ ਹੈਂ॥ ਆਗੇ ਯੇਹ ਕਹੋ ਜੀ। ਐਸੇ ਸਰਬਕਲਾ ਸਮਰਥ ਬ੍ਰਹਮ ਦ੍ਰਸ਼ੀ ਸਤਿਗੁਰਾਂ ਕੋ ਮਿਲਣੇ ਕਰਕੇ ਯੁਗਿਆਸੂ ਕੋ ਪਹਿਲੇ ਕਿਆ ਕਰਤਬ ਕਰਨਾ ਚਾਹੀਏ ਜਿਸ ਸੇ ਵੋਹ ਪਰਸਨ ਚਿਤੁ ਹੋਵੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਪਹਿਲੇ ਇਸ ਯੁਗਿਆਸੂ ਪੁਰਸ਼ ਕੋ

ਸਤਿਗੁਰੋਂ ਕੀ ਤਨ ਮਨ ਸੇ ਸੇਵਾ ਔਰ ਪੂਜਾ ਕਰਨੀ ਚਾਹੀਏ ਕਿਉਂਕਿ ਸਤਿਗੁਰੋਂ ਕੀ ਪੂਜਾ ਕਰਨੇ ਕੇ ਸਮਾਨ ਔਰ ਦੇਵੀ ਦੇਵਤੋਂ ਕੀ ਪੂਜਾ ਕਰਨੀ ਬਿਅਰਥ ਔਰ ਨਿਸਫਲ ਰੂਪ ਹੈ। ਤਾਂਤੇ ਸਤਿਗੁਰੋਂ ਕੀ ਪੂਜਾ ਕਰਨੇ ਕੇ ਪ੍ਰਥਾਏ ਭੀ ਤੇਰੇ ਪ੍ਰਤੀ ਗੁਰਬਾਣੀ ਕੇ ਪਵਿੱਤਰ ਪ੍ਰਮਾਣਕ ਸ਼ਬਦ ਕਹਿਤੇ ਹੈਂ ਤੁਮ ਸੁਣੋ॥

ਸਿਰੀਰਾਗੁ ਮਹਲਾ ੫ ॥ *(ਅੰਗ ੫੨/੯)*

**ਗੁਰ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥**
**ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥**
**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥**
**ਬਿਨੁ ਸਾਧੂ ਸੰਗਤਿ ਰਤਿਆਂ ਮਾਇਆ ਮੋਹੁ ਸਭੁ ਛਾਰੁ॥ ੨ ॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਯੁਗਿਆਸੂ ਜਨਹੁ ਪ੍ਰਮੇਸ਼ਰ ਕੀ ਪ੍ਰਾਪਤੀ ਕਰਵਾਣੇ ਵਾਲੇ ਜੋ ਪਰਮੇਸ਼ਰ ਕਾ ਰੂਪ ਹੀ ਗੁਰੂ ਹੈਂ ਤਿਨਾਹ ਬ੍ਰਹਮਦਰਸ਼ੀ ਗੁਰਾਂ ਕੀ ਮਨ ਤਨ ਕਾ ਪ੍ਰੇਮ ਪਿਆਰ ਲਗਾਏ ਕਰਕੇ ਪੂਜਾ ਅਰਚਾ ਕਰੋ। ਕਿਉਂਕਿ ਬ੍ਰਹਮਦਰਸ਼ੀ ਸਤਿਗੁਰ ਦਾਤਾ ਸਭਨਾ ਜੀਆਂ ਕੋ ਨਾਮ ਕਾ ਅਧਾਰ ਰੂਪੀ ਆਸਰਾ ਦੇਣੇ ਵਾਲਾ ਹੈ। ਔਰ ਜੋ ਤਿਨਹੁ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਬਚਨੋਂ ਕੋ ਅੰਗੀਕਾਰ ਕਰਕੇ ਕੁਮਾਵਣਾ ਹੈ। ਸੋ ਯੇਹੀ ਸਭ ਸੇ ਸਾਰ ਸਿਧਾਂਤ ਬੀਚਾਰ ਹੈ। ਬ੍ਰਹਮਦਰਸ਼ੀ ਸਾਧੂ ਜਨ ਸਤਿਗਰੋਂ ਕੀ ਸੰਗਤ ਵਿਖੇ ਪ੍ਰੇਮ ਸੇ ਰਤੇ ਬਿਨਾਂ ਸਭੀ ਮਾਇਆ ਮੋਹ ਕਾ ਪਸਾਰਾ ਖਾਕ ਰੂਪ ਹੀ ਜਾਣੋਂ।

ਰਾਗੁ ਗੂਜਰੀ ਮਹਲਾ ੩ ॥ *(ਅੰਗ ੪੯੧/੯)*

**ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ॥**
**ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ॥ ੨ ॥**

***ਅਰਥ***— ਸ੍ਰੀ ਗੁਰੂ ਜੀ ਕਹਿ ਹੈਂ। ਯੇਹ ਯੁਗਿਆਸੀ ਜਨ ਪੁਰਸ਼ ਪਹਿਲੇ ਤਨ ਮਨ ਧਨ ਕੀ ਸੀਸ ਭੇਟਾ ਦੁਆਰੇ ਬ੍ਰਹਮਦਰਸ਼ੀ ਸਤਿਗੁਰੂ ਕੋ ਜੋ ਮਿਲੇਗਾ ਸੋ ਜੋਤਿ ਸਰੂਪੀ ਪਾਰਸ ਕਾ ਰੂਪ ਹੋਵੈਗਾ ਤਾਂ ਫਿਰ ਪਾਰਸ ਜੋਤਿ ਸਰੂਪ ਹੋਏ ਕਰਕੇ ਪੂਜਾ ਕਰਵਾਵੇ ਬਿਨਾ ਪਾਰਸ ਹੋਣੇ ਸੇ ਪੂਜਾ ਕਰਾਣੀ ਬੰਧਨ ਔਰ ਭਾਰ ਰੂਪ ਹੈ ਔਰ ਜੋ ਗੁਰਮੁਖ ਪੁਰਸ਼ ਜੋਤਿ ਸਰੂਪੀ ਪਾਰਸ ਕਾ ਰੂਪ ਹੋਏ ਚੁਕਾ ਹੈ। ਤਿਸ ਕੀ ਜੋ ਸੇਵਾ ਪੂਜਾ ਕਰੇਗਾ ਸੋ ਵੋਹੀ ਫਲ ਕੋ ਪਾਵੇਗਾ। ਔਰ ਜੋਤਿ ਸਰੂਪੀ ਪਾਰਸ ਗੁਰੂ ਭੀ ਆਪਣੇ ਸਿਖ ਯੁਗਿਆਸੀਆਂ ਕੋ ਜੋਤਿ ਮੰਤਰੀ ਗੁਰ ਦੀਖਿਆ

ਉਪਦੇਸ਼ ਦੇ ਕਰਕੇ ਸਚੁ ਸਰੂਪੀ ਬ੍ਰਹਮ ਲਾਲ ਕੋ ਦਿਖਲਾਵੈ ਔਰ ਬੁਝਾਵੇ॥

ਰਾਗੁ ਬਿਲਾਵਲੁ ਮ: ੪ ॥ *(ਅੰਗ ੮੦੦/੫)*

**ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥**
**ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥**
**ਹਰਿ ਜਨ ਦੇਖਹੁ ਸਤਿਗੁਰੁ ਨੈਨੀ॥**
**ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ॥੧॥ਰਹਾਉ॥**

ਰਾਗੁ ਗੋਂਡ ਮਹਲਾ ੫ ॥ *(ਅੰਗ ੮੬੪/੧੪)*

**ਗੁਰ ਮੇਰੀ ਪੂਜਾ ਗੁਰੁ ਗੋਬਿੰਦੁ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ॥**
**ਗੁਰੁ ਮੇਰਾ ਦੇਉ ਅਲਖ ਅਭੇਉ॥ ਸਰਬ ਪੂਜ ਚਰਨ ਗੁਰ ਸੇਉ॥ ੧॥**
**ਗੁਰ ਬਿਨੁ ਅਵਰੁ ਨਾਹੀ ਮੈ ਥਾਉ॥ਅਨਦਿਨੁ ਜਪਉ ਗੁਰੂ ਗੁਰ ਨਾਉ॥੧॥ਰਹਾਉ॥**
**ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ॥ ਗੁਰੁ ਗੋਪਾਲੁ ਪੁਰਖੁ ਭਗਵਾਨੁ॥**
**ਗੁਰ ਕੀ ਸਰਣਿ ਰਹਉ ਕਰ ਜੋਰਿ॥ ਗੁਰੂ ਬਿਨਾ ਮੈ ਨਾਹੀ ਹੋਰੁ॥ ੨॥**
**ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥**
**ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ॥ਗੁਰ ਕੈ ਸੰਗਿ ਸਗਲ ਨਿਸਤਾਰਾ॥ ੩॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਵਸ਼ੇਸਿਠ ਉਪਮਾ ਕੀ ਪੂਜਾ ਕਰਨੇ ਕੇ ਪ੍ਰਥਾਏ ਸ਼ਬਦ ਉਚਾਰਨ ਕਰੇ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੂ ਹੀ ਮੇਰੇ ਪੂਜਾ ਪਾਠ ਕਰਨੇ ਕਾ ਰੂਪ ਹੈਂ॥ ਔਰ ਬ੍ਰਹਮਦ੍ਰਸ਼ੀ ਗੁਰੂ ਹੀ ਮੇਰਾ ਗੋਬਿੰਦ ਰੂਪ ਹੈ॥ ਔਰ ਆਤਮਦ੍ਰਸ਼ੀ ਗੁਰੂ ਹੀ ਮੇਰਾ ਬ੍ਰਹਮ ਭਗਵੰਤ ਕਾ ਰੂਪ ਹੈ॥ ਔਰ ਜੋਤਿ ਪ੍ਰਕਾਸ਼ੀ ਗੁਰੂ ਹੀ ਮੇਰਾ ਸਰਬ ਦੇਵਹੁੰ ਸੇ ਅਧਕ ਦੇਵ ਹੈ। ਔਰ ਚਰਮਦ੍ਰਿਸ਼ਟੀ ਕੇ ਲਖਣੇ ਸੇ ਰਹਤ ਅਲਖ ਅਭੇਵ ਰੂਪ ਹੈ॥ ਔਰ ਸਰਬ ਕ੍ਰਿਤੁਮ ਪੂਜਾ ਸੇ ਅਧਕ ਬ੍ਰਹਮਦ੍ਰਸ਼ੀ ਸਤਿਗੁਰਾਂ ਕੇ ਚਰਨਾਂ ਕੀ ਸੇਵਾ ਹੀ ਪੂਜਨ ਰੂਪ ਹੈ॥ ਤਿਨਹੁ ਬ੍ਰਹਮਦ੍ਰਸ਼ੀ ਸਤਿਗੁਰਾਂ ਕੇ ਆਸਰੇ ਬਿਨਾ ਮੁਝੇ ਔਰ ਕੋਈ ਥਾਂਉਂ ਟਿਕਾਣਾ ਨਹੀਂ ਹੈ॥ ਔਰ ਹਰਿ ਰੋਜ ਹੀ ਰਾਤ ਦਿਨੇ ਜੋਤਿ ਮੰਤਰੀ ਗੁਰੂ ਗੁਰ ਨਾਂਉ ਜਪਨਾ ਕਰਤਾ ਹੂੰ॥ ਔਰ ਲਾਲ ਪ੍ਰਕਾਸ਼ੀ ਗੁਰੂ ਹੀ ਮੇਰਾ ਸਰਬ ਗਿਆਨੋ ਕਾ ਗਿਆਨ ਰੂਪ ਹੈ॥ ਔਰ ਲਾਲ ਪ੍ਰਕਾਸ਼ੀ ਗੁਰੂ ਹੀ ਮੇਰਾ ਸਰਬ ਧਿਆਨੋਂ ਕਾ ਮਹਾਂ ਧਿਆਨ

ਰੂਪ ਹੈ ਭਾਵ ਯੇਹ ਆਪਣੇ ਗੁਰੋਂ ਕਾ ਹੀ ਹਿਰਦੇ ਵਿਖੇ ਧਿਆਨ ਕਰਤਾ ਹੂੰ॥ ਔਰ ਜੋਤਿ ਪ੍ਰਕਾਸ਼ੀ ਗੁਰੂ ਹੀ ਮੇਰਾ ਗੋਪਾਲ ਪੁਰਖ ਭਗਵਾਨ ਕਾ ਰੂਪ ਹੈ॥ ਐਸੇ ਬਡ ਸਮਰਥ ਸਤਿਗੁਰਾਂ ਕੇ ਆਗੇ ਹਮੇਸ਼ਾਂ ਹੀ ਹਾਥ ਜੋੜੀ ਖੜਾ ਰਹੂੰਗਾ॥ ਬ੍ਰਹਮਦ੍ਰਸ਼ੀ ਸਤਿਗੁਰਾਂ ਕੇ ਬਿਨਾਂ ਮੈਂ ਅਵਰ ਕੋਈ ਦੂਸਰਾ ਨਹੀਂ ਜਾਣਤਾ ਬ੍ਰਹਮਦ੍ਰਸ਼ੀ ਸਤਿਗੁਰੂ ਹੀ ਜਹਾਜ ਕਾ ਰੂਪ ਹੈ ਜੋ ਹਮੇਂ ਭਵਸਾਗਰ ਸੰਸਾਰ ਸੇ ਪਾਰ ਉਤਾਰੇ ਹੈਂ॥ ਐਸੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਸੇਵਾ ਕਰਨੇ ਵਾਲਾ ਪੁਰਸ਼ ਯਮ ਕਾਲ ਕੀ ਫਾਸੀ ਸੇ ਛੁਟਕਾਰਾ ਪਾਵੇ ਹੈ॥ ਤੀਨ ਗੁਣੋਂ ਕੇ ਅਗਿਆਨ ਰੂਪੀ ਅੰਧੇਰੇ ਕੋ ਸਤਿਗੁਰੋਂ ਕਾ ਜੋਤਿਮੰਤਰੀ ਪ੍ਰਕਾਸ਼ ਹੀ ਦੂਰ ਕਰੇ ਹੈ॥ ਅਥਵਾ ਜੁਗਿਆਸੀ ਪੁਰਸ਼ ਕੇ ਅੰਧੇਰੇ ਹਿਰਦੇ ਘਰਿ ਵਿਖੇ ਬ੍ਰਹਮਦ੍ਰਸ਼ੀ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋਤਿਮੰਤਰ ਕਾ ਉਜਿਆਰਾ ਪ੍ਰਕਾਸ਼ ਹੋਵੇ ਹੈ॥ ਔਰ ਬ੍ਰਹਮਦ੍ਰਸ਼ੀ ਸਤਿਗੁਰੋਂ ਕੇ ਉਪਦੇਸ਼ ਸੰਗ ਲਗਨੇ ਕਰਕੇ ਸਰਬ ਸੰਸਾਰ ਕਾ ਉਧਾਰ ਹੋਏ ਸਕਤਾ ਹੈ॥

ਰਾਗ ਕੇਦਾਰਾ ਮਹਲਾ ੪ ॥ *(ਅੰਗ ੧੧੧੮/੧੨)*

ਮੇਰੇ ਮਨ ਹਰਿ ਹਰਿ ਗੁਨ ਕਹੁ ਰੇ॥
ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ
ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ॥ ਰਹਾਉ॥

ਰਾਗੁ ਮਲਾਰ ਮਹਲਾ ੪ ॥ *(ਅੰਗ ੧੨੬੩੭੧੮)*

ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ॥
ਹਰਿ ਜਨ ਕਉ ਹਰਿ ਦੀਨ੍ ਵਡਾਈ ਹਰਿ ਜਨ ਹਰਿ ਕਾਰੈ ਲਾਵੈ॥ ੧॥
ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ॥
ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ॥੧॥ਰਹਾਉ॥
ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭਿ ਭਾਵੈ॥
ਹਰਿ ਕੀ ਸੇਵਾ ਸਤਿਗੁਰੁ ਪੁਜਹੁ ਕਰਿ ਕਿਰਪਾ ਆਪਿ ਤਰਾਵੈ॥ ੨॥
ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥ ੩॥
ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥

**ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥੪॥**
**ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥**
**ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ॥ ੫॥**

*ਅਰਥ*— ਸ੍ਰੀ ਗੁਰੂ ਜੀ ਪ੍ਰਦਖ ਚਿਤੰਨ ਹਾਜਰ ਨਾਜਰ ਬ੍ਰਹਮਦਰਸ਼ੀ ਗੁਰੂ ਕੀ ਪੂਜਾ ਕੇ ਪਰਥਾਏ ਸ਼ਬਦ ਉਚਾਰਨ ਕਰੇ ਹੈਂ। ਇਸ ਤ੍ਰੈਗੁਣੀ ਸੰਸਾਰ ਵਿਖੇ ਜਿਤਨੇ ਛੋਟੇ ਬੜੇ ਜੀਅ ਜੰਤੂ ਪ੍ਰਭੂ ਅਕਾਲ ਲਾਲ ਨੇ ਉਤਪਤ ਕੀਏ ਹੈਂ ਸੋ ਸਭਨੋ ਕੇ ਸਿਰ ਮਸਤਕ ਊਪਰ ਭਲੇ ਬੁਰੇ ਕਰਮੋਂ ਕੀ ਕਿਰਤ ਕਾਰ ਬਿਧਾਤਾ ਸੇ ਲਿਖਵਾਵੇ ਹੈ। ਭਾਵ ਯੇਹ ਜੈਸੇ ਕਰਮ ਇਨ ਜੀਵਹੁ ਨੇ ਕੀਏ ਹੈਂ ਵੈਸੇ ਹੀ ਲਿਖੇ ਗਏ। ਹਰਿਜਨ ਜੋ ਹਰਿ ਕੇ ਸੇਵਕ ਭਗਤ ਹੋਤੇ ਹੈਂ। ਉਨ ਹਰਿ ਜਨ ਸੇਵਕੋਂ ਕੇ ਹਰਿ ਲਾਲ ਨੇ ਆਪਣੇ ਨਾਮ ਕੀ ਵਡਿਆਈ ਕਰਵਾਣੇ ਵਾਲੇ ਕਰਮੋਂ ਕੀ ਕਾਰ ਕ੍ਰਿਤ ਵਿਖੇ ਲਗਾਇਆ ਹੈ॥ ਅਥਵਾ ਸਭ ਸੰਸਾਰ ਸੇ ਅਧਿਕ ਹਰਿ ਜਨ ਆਪਣੇ ਸੇਵਕਾਂ ਕੋ ਹਰਿ ਹੀਰੇ ਲਾਲ ਪ੍ਰਭੂ ਨੇ ਆਪਣੇ ਹਰਿ ਹਰਿ ਨਾਮ ਕੀ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕਰਨੇ ਕੀ ਵਡਿਆਈ ਦਿਤੀ ਹੈ। ਔਰ ਹਰਿ ਹਰਿ ਨਾਮ ਕੇ ਜਪਣੇ ਦੇਖਣੇ ਕੀ ਕਾਰ ਕਿਰਤ ਵਿਖੇ ਲਗਾਇਆ ਹੈ। ਸੋ ਵੋਹੀ ਹਰਿ ਜਨ ਕਾ ਰੂਪ ਜੋ ਬ੍ਰਹਮਦਰਸ਼ੀ ਸਤਿਗੁਰੂ ਹੈ ਸੋ ਆਪਣੇ ਸੇਵਕ ਯੁਗਿਆਸੀਆਂ ਕਉ ਹਰਿ ਹਰਿ ਨਾਮ ਕੇ ਜਪਣੇ ਦੇਖਣੇ ਕਾ ਸਚਾ ਗਿਆਨ ਉਪਦੇਸ਼ ਉਚਾਰਨ ਕਰਕੇ ਦ੍ਰਿੜ ਨਿਸ਼ਚਾ ਕਰਵਾਵੇ ਹੈਂ। ਐ ਮੇਰੇ ਗੁਰ ਸਿਖ ਭਾਈਓ ਤੁਮ ਹਰਿ ਹਰਿ ਨਾਮ ਕੋ ਉਚਾਰਨ ਕਰਕੇ ਬੋਲੋ। ਸੋ ਕੈਸਾ ਹੀਰਾ ਲਾਲ ਰੂਪੀ ਹਰਿ ਹਰਿ ਨਾਮ ਹੈ ਵੋਹ ਇਸ ਜਨਮ ਮਰਨ ਕੇ ਭਵਜਲ ਸੰਸਾਰ ਸੇ ਪਾਰ ਕਰਨੇ ਕੋ ਤਰਾਵੇ ਹੈ। ਸੋ ਐਸੇ ਹਰਿ ਹਰਿ ਨਾਮ ਕੇ ਉਪਦੇਸ਼ ਦੇਨੇ ਵਾਲੇ ਜੋ ਪਰਉਪਕਾਰੀ ਬ੍ਰਹਮਦ੍ਰਸ਼ੀ ਸਤਿਗੁਰ ਹੈ ਜੋ ਉਨਕੋ ਸਿਖ ਸੇਵਕ ਜਨ ਪੂਜੇ ਸੇਵੇਗਾ। ਸੋ ਸਿਖ ਸੇਵਕ ਜਨ ਮੇਰੇ ਹਰਿ ਪ੍ਰਭੂ ਕੋ ਭੀ ਪਿਆਰਾ ਲਗੇਗਾ। ਕਿਉਂਕਿ ਉਸ ਨਿਰਗੁਣੀ ਹੀਰੇ ਲਾਲ ਹਰਿ ਕੀ ਪੂਜਾ ਸੇਵਾ ਕਰਨੀ ਵੋਹੀ ਹੈ ਜੋ ਹਰਿ ਕੇ ਦਿਖਾਣੇ ਜਪਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਸੇਵਾ ਪੂਜਾ ਕਰੇਗਾ ਸੋ ਯੇਹ ਹਰਿ ਕੀ ਪੂਜਾ ਹੀ ਹੋਤੀ ਹੈ। ਫਿਰ ਵੋਹ ਹਰਿ ਆਪਣੀ ਗੁਰੂ ਰੂਪੀ ਸਰਗੁਣ ਸਰੂਪ ਕੀ ਪੂਜਾ ਕੋ ਦੇਖ ਕਰਕੇ ਪ੍ਰਸੰਨ ਚਿਤ ਹੋਏ ਕ੍ਰਿਪਾ ਦ੍ਰਿਸ਼ਟੀ ਸੇ ਤਰਾਵੈ ਹੈ॥ ਇਸ ਪ੍ਰਦਖ ਚਿਤੰਨ ਗੁਰ ਰੂਪੀ ਕੀ ਪੂਜਾ ਕੋ ਤਿਆਗ ਕਰਕੇ ਅਵਿਦਆ ਰੂਪੀ ਭਰਮ ਵਿਖੇ ਭੂਲੇ ਹੂਏ ਅਗਿਆਨੀ ਅੰਧਲੇ ਪੁਰਸ਼ ਬਾਰੰਬਾਰ ਭਰਮ ਭਰਮ ਕਰਕੇ ਫੂਲਾਂ ਕੋ ਤੋੜਤੇ ਹੈਂ॥ ਔਰ ਚੈਤਨ ਜੀਵ ਕਲਾ ਸੇ ਰਹਤ ਨਿਰ

ਜੀਵਜੜ ਰੂਪਹੁ ਕੀ ਮੂਰਤੀਓ ਔਰ ਮੜੀਓਂ ਸਮਾਧੋਂ ਕੀ ਸੇਵਾ ਪੂਜਾ ਕਰਤੇ ਹੈਂ ਅਥਵਾ ਜੜ ਮੂਰਤੀਓਂ ਕੇ ਮੰਦਰ ਦਿਵਾਲੇਓਂ ਕੀ ਸੇਵਾ ਪੂਜਾ ਕੇ ਲੀਏ ਫੂਲ ਝੜਾਤੇ ਹੈਂ॥ ਪਰ ਐਸੇ ਜੜ ਰੂਪਹੁਂ ਕੀ ਸੇਵਾ ਪੂਜਾ ਕਰਨੇ ਵਾਲੇ ਪੁਰਸ਼ੋਂ ਕੀ ਘਾਲ ਕੁਮਾਈ ਸਭਿ ਬਿਰਥਾ ਹੀ ਨਿਸਫਲ ਜਾਤੀ ਹੈ॥ ਬ੍ਰਹਮ ਲਾਲ ਕੀ ਬਿੰਦ ਅੰਸੂ ਰੂਪ ਜੋ ਚਿਤੰਨ ਬ੍ਰਹਮਾ ਕਰ ਬ੍ਰਿਤ ਜੋਤਿ ਆਤਮਾ ਰੂਪ ਹੈ ਸੋ ਪੰਚ ਭੂਤਕੀ ਸਰੀਰ ਅਕਾਰ ਕੋ ਧਾਰਨ ਕਰਕੇ ਉਪਦੇਸ਼ ਕੇ ਲੀਏ ਇਸ ਜਗਤ ਵਿਖੇ ਆਵੇ ਹੈ। ਔਰ ਹਰਿ ਹਰਿ ਨਾਮ ਕੀ ਅਨਾਹਦ ਸ਼ਬਦੀ ਕਥਾ ਕੋ ਸੁਨਾਵੇ ਹੈ। ਸੋ ਇਸ ਕਾ ਨਾਮ ਬ੍ਰਹਮ ਬਿੰਦੀ ਚਿਤੰਨ ਸਤਿਗੁਰੂ ਕਹੀਤਾ ਹੈ। ਅਥਵਾ ਬ੍ਰਹਮ ਲਾਲ ਕੀ ਛਾਇਆ ਰੂਪੀ ਜੋ ਜੀਵ ਆਤਮਾ ਹੈ ਸੋ ਜਲ ਬਰਫ ਗੜੇ ਕੀ ਨਿਆਈ ਅਤਿਵਾਇਕ ਸੰਕਲਪੀ ਪਿੰਡਾਕਾਰ ਕੀ ਚਿਦ ਜੜ ਗ੍ਰੰਥੀ ਕਾ ਰੂਪ ਹੂਆ ਹੈ। ਜਿਸ ਕੋ ਊਦਾ ਕਵਲ ਹੂਆ ਭੀ ਕਹਿ ਹੈਂ ਜੋ ਆਪਣੇ ਨਾਦ ਰੂਪੀ ਉਪਦੇਸ਼ ਦੁਆਰੇ ਇਸ ਅਤਵਾਇਕ ਸੰਕਲਪੋਂ ਕੀ ਚਿਦ ਜੜਗ੍ਰੰਥੀ ਕੋ ਖੰਡਨ ਬੇਦਨ ਕਰਕੇ ਹਿਰਦੇ ਕਮਲ ਕੋ ਸੀਧਾ ਕਰ ਬ੍ਰਹਮ ਜੋਤਿ ਪ੍ਰਗਟਾਵੇ ਹੈ॥ ਸੋ ਵੋਹੀ ਬ੍ਰਹਮ ਬਿੰਦੀ ਸਤਿਗੁਰੂ ਹੈ॥ ਔਰ ਇਸ ਕੇ ਸਾਥ ਹੀ ਗਿਆਨ ਕੀ ਦ੍ਰਿੜਤਾ ਕਰਾਣੇ ਵਾਸਤੇ ਹਰਿ ਹਰਿ ਨਾਮ ਕੀ ਕਥਾ ਸੁਣਾਵੇ ਹੈ॥ ਐਸੇ ਬ੍ਰਹਮ ਬਿੰਦੀ ਚੈਤੰਨ ਸਤਿਗੁਰੋਂ ਕੀ ਸੇਵਾ ਕਰਨੇ ਕੇ ਲੀਏ ਛਾਇਆ ਵਾਸਤੇ ਛਾਇਆਵਾਨ ਯਾਂ ਛਤੜੀ ਭੇਟਾ ਕਰੋ। ਔਰ ਛਤੀ ਪ੍ਰਕਾਰ ਕੇ ਖਟ ਰਸੀ ਭੋਜਨ ਛਕਾਵੇ॥ ਔਰ ਪਟ ਰੇਸ਼ਮੀ ਬਸਤਰ ਪਹਨਾਵੇ॥ ਔਰ ਕਈ ਪ੍ਰਕਾਰ ਕੇ ਫਲ ਆਦੀ ਐਸੇ ਬਹੁ ਰੰਗੀ ਪਦਾਰਥੋਂ ਕਰਕੇ ਅਥਵਾ ਪ੍ਰੇਮ ਸੇ ਪ੍ਰਪਕ ਨਿਸ਼ਚੇ ਕਰਕੇ ਸਤਿਗੁਰੋਂ ਕੇ ਮੁਖਿ ਵਿਖੇ ਮਿਸ਼ਟਾਂਨ ਮੇਵੇ ਜੋ ਪਾਵੇਗਾ ਤਿਸ ਕੋ ਐਸੇ ਪੁਨ ਕਰਨੇ ਕਰਕੇ ਫਿਰ ਕਿਸੀ ਕਿਸਮ ਮਨ ਬਾਂਛਤ ਫਲੋਂ ਕੀ ਤੋਟ ਨਹੀ ਆਵੇਗੀ॥ ਬ੍ਰਹਮਦ੍ਰਸ਼ੀ ਸਤਿਗੁਰੂ ਕੈਸੇ ਵਸਸ਼ਨੋ ਵਾਲਾ ਹੈ ਜੋ ਸਰਬ ਦੇਵਹੁ ਕਾ ਭੀ ਮਹਾਂ ਦੇਵ ਰੂਪ ਹੈ। ਅਥਵਾ ਪਰਦਖ ਹਰਿ ਕੀ ਸਾਖਿਆਤ ਮੂਰਤੀ ਹੈ ਜੋ ਹਰਿ ਨਾਮ ਉਪਦੇਸ਼ ਕੇ ਅੰਮ੍ਰਿਤ ਬਚਨ ਸੁਣਾਵੇ ਹੈ॥ ਸ੍ਰੀ ਚੌਥੇ ਗੁਰ ਨਾਨਕ ਦੇਵ ਜੀ ਕਹਿ ਹੈਂ॥ ਉਸੀ ਪੁਰਸ਼ ਕੇ ਭਾਗ ਭਲੇ ਵਿਸ਼ੇਸ਼ ਰੂਪ ਹੈਂ ਜੋ ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕੇ ਚਾਨਣ ਰੂਪੀ ਚਰਨ ਕਮਲੋਂ ਵਿਖੇ ਆਪਣੇ ਚਿਤ ਕੋ ਲਗਾਵੇ ਹੈ॥

(ਸਿਖੋਵਾਚ॥) ਹੇ ਕੁਦਰਤ ਕਾਨੂੰਨ ਕੇ ਭੇਤੀ ਸਤਿਗਰੋ ਬ੍ਰਹਮਦ੍ਰਸ਼ੀ ਸਤਿਗੁਰੋਂ ਕੇ ਸੇਵਣੇ ਪੂਜਨੇ ਵਾਲੇ ਵਿਸ਼ੇਸ਼ਨ ਲਖਣ ਭੀ ਮੈਨੇ ਗੁਰਬਾਣੀ ਸੇ ਸੁਣੇ ਹੈਂ॥ ਅਬ ਯੇਹ ਕ੍ਰਿਪਾ ਕਰਕੇ ਸਮਝਾਈਐ ਜੀ ਐਸੇ ਉਤਮ ਸਰਾਫ ਕੀਮੀਆਂ ਦ੍ਰਿਸ਼ਟੀ ਵਾਲੇ ਜੋ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਸੇਵਾ ਪੂਜਾ ਔਰ ਸਤਿਸੰਗਤ ਕਰਤੇ ਹੈਂ ਉਨ ਯੁਗਿਆਸੀ ਪੁਰਸ਼ੋਂ ਕੀ ਮਤਿ ਬੁਧਿ ਕਾ ਭੇਸ ਇਨ ਸੰਸਾਰੀ ਜੀਵਓ ਸੇ ਵਤਰੇਕ ਹੋਏ ਕਰਕੇ ਬਦਲ ਜਾਤਾ ਹੋਵੇਗਾ ਯਾ ਕੇ ਨਹੀਂ ਇਸ ਕਾ

ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਇਨ ਮਧਮ ਕਨਿਸ਼ਟ ਪੁਰਸ਼ੋਂ ਸੇ ਬਿਨਾ ਉਤਮ ਯੁਗਿਆਸੀ ਪੁਰਸ਼ੋਂ ਕੀ ਮਤਿ ਬ੍ਰਿਤ ਦੀਪਕ ਸੇ ਦੀਪਕ ਜਗਣੇ ਕੀ ਨਿਆਈਂ ਸ਼ੀਗਰ ਹੀ ਬਦਲ ਜਾਤੀ ਹੈ॥ ਔਰ ਬਾਂਸ ਚੰਦਨ ਕੀ ਨਿਆਈ ਪਾਂਮਰੁ ਕਨਿਸ਼ਟ ਪੁਰਸ਼ੋਂ ਕੀ ਮਤਿ ਬੁਧਿ ਨਹੀਂ ਬਦਲਤੀ॥ ਅਬ ਉਤਮ ਯੁਗਿਆਸੀ ਪੁਰਸ਼ੋਂ ਕੀ ਮਤਿ ਬ੍ਰਿਤ ਬਦਲਨੇ ਕੇ ਪ੍ਰਥਾਏ ਗੁਰਬਾਨੀ ਕਾ ਪ੍ਰਮਾਣਕ ਸ਼ਬਦ ਕਹਿਤੇ ਹੈਂ ਤੁਮ ਸੁਣੋ।

ਸਿਰੀਰਾਗੁ ਮ: ੩ ॥ *(ਅੰਗ ੯੧/੧੧)*

**ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥**
**ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥**
**ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ॥**
**ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨ ॥**

*ਅਰਥ*— ਬ੍ਰਹਮਦ੍ਰਸ਼ੀ ਸਤਿਗੁਰਾਂ ਕੇ ਮਿਲਣੇ ਸੇ ਇਸ ਯੁਗਿਆਸੂ ਕੀ ਸਰੀਰ ਹੰਕਾਰੀ ਜੀਵ ਸੰਗਿਆ ਵਾਲੀ ਮਤ ਬੁਧੀ ਉਲਟ ਕਰਕੇ ਜੋਤਿਆਤਮਾ ਰੂਪੀ ਬ੍ਰਹਮਾਕਾਰ ਬ੍ਰਿਹਤ ਹੂਈ ਅਥਵਾ ਬਾਹਰਮੁਖੀ ਇਸ ਮਨ ਕੀ ਵਿਸ਼ਿਆਂ ਕਾ ਬ੍ਰਿਤ ਉਲਟ ਕਰਕੇ ਅੰਤ੍ਰਮੁਖੀ ਬ੍ਰਹਮ ਵਸ਼ੈਨੀ ਬ੍ਰਿਤੀ ਕਾ ਜਬ ਪ੍ਰਕਾਸ਼ ਹੂਆ। ਤਬ ਫਿਰ ਪ੍ਰਕਾਸ਼ ਰੂਪੀ ਨਉ ਨਿਧ ਨਾਮ ਕੇ ਸਚੇ ਖਜਾਨੇ ਕੋ ਹਭਿਆਸ ਦੁਆਰੇ ਪ੍ਰਗਟ ਕਰਕੇ ਖਰਚਨਾ ਖਾਵਨਾ ਕੀਆ ਫਿਰ ਨਾਮ ਕੀ ਦਾਸੀਆਂ ਜੋ ਅਠਾਰਾਂ ਸਿਧੀਆਂ ਹੈਂ ਸੋ ਤਿਸ ਗੁਰਮੁਖ ਪੁਰਸ਼ ਕੇ ਪੀਛੇ ਲਗੀਆਂ ਫਿਰੇਂਗੀ। ਪਰ ਵੋਹ ਗੁਰਮੁਖ ਪੁਰਸ਼ ਉਨ ਕੀ ਪਰਵਾਹ ਨ ਕਰਕੇ ਅਪਾਣੇ ਨਿਜ ਸਰੂਪੀ ਸਚਖੰਡੀ ਘਰ ਵਿਖੇ ਨਿਵਾਸ ਕਰੇ ਹੈ। ਆਪਣੇ ਨਿਜ ਸਰੂਪ ਕੀ ਤਰਫ ਜਿਨ ਕਾ ਮਨ ਉਲਟਿਆ ਹੂਆ ਹੈ। ਉਸਕੇ ਮਨ ਅੰਤਰਿ ਸਦਾ ਹੀ ਅਨਾਹਦ ਸ਼ਬਦ ਕੀ ਧੁਨੀਓਂ ਕੇ ਵਾਜੇ ਬਜਤੇ ਸੁਣਾਈ ਦੇਵੇਂਗੇ ਔਰ ਉਨਮਨੀ ਸੁੰਨਿਜੋਤ ਵਿਖੇ ਤਿਨ ਕੀ ਲਿਵ ਸਮਾਧੀ ਲਗੀ ਰਹੇਗੀ। ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ। ਹੀਰੇ ਲਾਲ ਰੂਪੀ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਤਿਨਹੁ ਪੁਰਸ਼ੋਂ ਕੇ ਮਨ ਵਿਖੇ ਵਸੇਗੀ ਜਿਨਹੁ ਕੇ ਧੁਰੋਂ ਹੀ ਪੂਰਬਲੇ ਕਰਮ ਮਸਤ ਊਪਰ ਲਿਖੇ ਆਏ ਹੈਂ॥

ਰਾਗ ਵਡਹੰਸੁ ਮਹਲਾ ੧ ॥ (ਅੰਗ ੫੮੧/੨)

## ਗੁਰਿ ਮਿਲਿਐ ਵੇਸੁ ਪਲਟਿਆ ਸਾ ਧਨ ਸਚੁ ਸੀਗਾਰੋ॥
## ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ॥ ੮॥

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮਦ੍ਰਸ਼ੀ ਸਤਿਗੁਰੋਂ ਕੋ ਮਿਲਣੇ ਕਰਕੇ ਯੁਗਿਆਸੂ ਰੂਪੀ ਦਾਸੀ ਕਾ ਸਤਿ ਬੁਧੀ ਕੀ ਬ੍ਰਿਤੀ ਵਾਲਾ ਭੇਸ ਬਦਲ ਜਾਵੇ ਹੈ ਭਾਵ ਯੇਹ ਕੈਸੇ ਯੁਗਿਆਸੂ ਕਾ ਵੇਸ ਪਲਟਿਆ ਸੋ ਸੁਣੋ॥ ਪਹਲੇ ਜੋ ਸਰੀਰ ਹੰਕਾਰ ਵਾਲੀ ਜੀਵ ਸੰਗਿਆ ਕੀ ਬਿਰਤ ਥੀ ਸੋ ਗੁਰਾਂ ਕੇ ਉਪਦੇਸ਼ ਮਿਲਣੇ ਕਰਕੇ ਜੋਤਿ ਆਤਮਾ ਰੂਪੀ ਬ੍ਰਹਮਾਕਾਰ ਬਿਰਤਿ ਹੂਈ। ਤਬ ਅੰਤਰਮੁਖਿ ਜੋਤੀ ਜੋਤਿ ਮਿਲਾਣੇ ਵਾਲੇ ਸਾਧਨੋ ਕਾ ਸਚਾ ਸੀਂਗਾਰ ਯੁਗਿਆਸੀ ਰੂਪੀ ਸਾਧਨ ਇਸਤਰੀ ਨੇ ਕੀਆ॥ ਅਥਵਾ ਬਾਹਰ ਮੁਖ ਭੀ ਸਤਿ ਸੰਤੋਖ ਦਇਆ ਸ਼ਾਂਤੀ ਆਦਿਕ ਕਾ ਸਚਾ ਸੀਂਗਾਰ ਕੀਆ। ਫਿਰ ਇਸ ਪ੍ਰਕਾਰ ਕੀ ਸੀਂਗਾਰੀ ਹੂਈ ਗੁਰਮੁਖਿ ਰੂਪੀ ਇਸਤ੍ਰੀ ਕਹਿ ਹੈ ਆਓ ਮੇਰੀ ਸੰਤੁ ਰੂਪੀ ਸਹੇਲੀਓ ਆਪਣੇ ਉਤਪਤ ਕਰਨੇ ਵਾਲੇ ਬ੍ਰਹਮ ਲਾਲ ਕਾ ਸਿੰਮ੍ਰਨ ਕਰੀਐ॥

(ਸਿਖੋਵਾਚ) ਹੇ ਸੰਸੇ ਰੂਪੀ ਧੁੰਦ ਕੇ ਨਾਸ਼ ਕਰਤਾ ਗਿਆਨ ਵਾਯੂ ਸਤਿਗੁਰ ਦੇਵ ਜੀ ਆਪ ਕੇ ਦਾਸ ਨੇ ਯੁਗਿਆਸੂ ਕੀ ਅੰਤਰਿ ਮੁਖ ਬਿਤੀ ਕਾ ਵੇਸ ਪਲਟਨਾ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਏਕ ਔਰ ਬੇਨਤੀ ਕਰਕੇ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ ਹੇ ਸਤਿਗੁਰੋ ਯੇਹ ਜੋ ਸੰਸਾਰੀ ਲੋਗ ਆਪਣੇ ਬਿਵਹਾਰਕ ਬਿਗੜੇ ਕੋ ਸੁਧਾਰਨੇ ਕੇ ਵਾਸਤੇ ਸਭਾ ਸੁਸੈਟੀਓ ਕੀ ਸਮਤੀ ਕਰਤੇ ਹੈਂ। ਵੈਸੇ ਯੁਗਿਆਸੀਓ ਕੇ ਬਿਗੜੇ ਕਾਰਜ ਸੁਧਾਰਨੇ ਕੇ ਲੀਏ ਸਤਿਗੁਰੋਂ ਕੀ ਪ੍ਰਾਪਤੀ ਕੇ ਲਖਣ ਕਹਾਂ ਸੇ ਮਿਲ ਸਕਤੇ ਹੈਂ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਪਿਆਰੇ ਸਿਖ ਬ੍ਰਹਮਦਰਸ਼ੀ ਸਤਿਗੁਰੋਂ ਕੀ ਪਛਾਨ ਕੇ ਲਖਣ ਔਰ ਯੁਗਿਆਸੂ ਕੇ ਬਿਗੜੇ ਕਾਰਜ ਸੁਧਾਰ ਕੇ ਲਖਣ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀਓ ਕੀ ਸੰਤ ਸਭਾ ਸੇ ਪਰਾਪਤ ਹੋਤੇ ਹੈਂ। ਸੋ ਅਬ ਸੰਤ ਸਭਾ ਕੇ ਪ੍ਰਥਾਏ ਗੁਰਬਾਣੀ ਕੇ ਪਰਮਾਣਕ ਸ਼ਬਦ ਤੇਰੇ ਪ੍ਰਤੀ ਪਰਗਟ ਕਰਕੇ ਕਹਤੇ ਹੈਂ। ਤੁਮ ਸੁਣੋਂ॥

ਸਿਰੀ ਰਾਗੁ ਮ: ੧ ॥

## ਭਾਈ ਰੇ ਸੰਤੁ ਸਭਾ ਗੁਰ ਪਾਈਐ ਮੁਕਤਿ ਪਦਾਰਥ ਧੇਣਿ॥ ੧ ॥ ਰਹਾਉ॥

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਹੇ ਪਿਆਰੇ ਭਾਈ ਯੁਗਿਆਸੀ ਜਨਹੁ

ਬ੍ਰਹਮਦ੍ਰਸ਼ੀਓ ਕੀ ਸੰਤ ਸਭਾ ਸੇ ਹੀ ਜੋਤਿ ਪ੍ਰਕਾਸ਼ੀ ਸਤਿਗੁਰੋਂ ਕੀ ਪ੍ਰਾਪਤੀ ਹੋਤੀ ਹੈ॥ ਪ੍ਰੰਤੂ ਬ੍ਰਹਮਦਰਸ਼ੀ ਸਤਿਗੁਰ ਕੈਸੇ ਹੈਂ ਮੁਕਤਿ ਪਦਾਰਥ ਰੂਪੀ ਦੂਧ ਕੇ ਦੇਣੇ ਵਾਲੇ ਸੁਰਿਆਂ ਗਊ ਕੇ ਸਮਾਨ ਹੋਤੇ ਹੈਂ॥

ਸਿਰੀਰਾਗੁ ਮਹਲਾ ੫ ॥ *(ਅੰਗ ੪੪/੧੦)*

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥**
**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥**
**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥ ੪॥**

*ਅਰਥ*— ਵੋਹੀ ਸ਼ੋਭਨੀਕ ਪਵਿੱਤ੍ਰ ਅਸਥਾਨ ਹੈ ਯਹਾਂ ਬ੍ਰਹਮਦ੍ਰਸ਼ੀ ਸੰਤ ਸਭਾ ਕਾ ਨਿਵਾਸ ਹੈ॥ ਤਿਨ ਜੋਤਿ ਪ੍ਰਕਾਸ਼ੀਓਂ ਕੀ ਸੰਤ ਸਭਾ ਵਿਖੇ ਜਾਣੇ ਕਾ ਟਿਕਾਣਾ ਢੋਈ ਤਿਸੀ ਕੋ ਮਿਲੇਗੀ ਜਿਸ ਪੁਰਸ਼ ਨੇ ਬ੍ਰਹਮਦ੍ਰਸ਼ੀ ਗੁਰੂ ਕੋ ਖੋਜਿਆ ਲਭਿਆ ਹੈ॥ ਸ੍ਰੀ ਪੰਚਮ ਸਤਿਗੁਰੂ ਨਾਨਕ ਦੇਵ ਜੀ ਕਹਿ ਹੈਂ ਹਮਨੇ ਉਸ ਸੰਤ ਮੰਡਲੀ ਸਭਾ ਕੇ ਸਚਖੰਡੀ ਦਰਬਾਰ ਵਿਖੇ ਘਰਿ ਬਣਾਇਆ ਹੈ ਜਿਸ ਪਰਭੂ ਘਰ ਮੇ ਮ੍ਰਿਤੂ ਕਾਲ ਸੁ ਪ੍ਰਸ਼ਨ ਹੀ ਕਰ ਸਕਤਾ ਔਰ ਨ ਜਨਮ ਹੈ ਨ ਬੁਢੇਪਾ ਆਏ ਸਕਤਾ ਹੈ॥

ਰਾਗੁ ਗਉੜੀ ਗੁਆਰੇਰੀ ਮਹਲਾ ੫ ॥ *(ਅੰਗ ੧੮੩/੧)*

**ਸੰਤ ਸਭਾ ਕਉ ਸਦਾ ਜੈਕਾਰੁ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ॥**
**ਕਹੁ ਨਾਨਕ ਮੇਰੀ ਸੁਣੀ ਅਰਦਾਸਿ॥ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ॥੪॥**

*ਅਰਥ*— ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀਓ ਕੀ ਸੰਤ ਸਭਾ ਕੋ ਸਦਾ ਹੀ ਹਮਾਰੀ ਨਮਸਕਾਰ ਹੈ॥ ਜਿਨਹੁ ਹਰਿ ਸੇਵਕ ਜਨਹੁ ਨੇ ਹਰਿ ਹਰਿ ਨਾਮ ਕੋ ਹੀ ਆਪਣਾ ਪ੍ਰਾਣਿ ਅਧਾਰ ਕੀਆ ਹੂਆ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਜਿਸ ਸੰਤ ਸਭਾ ਕੇ ਮਾਲਕ ਹਰਿ ਹੀਰੇ ਲਾਲ ਨੇ ਮੇਰੀ ਅਰਜ ਰੂਪੀ ਅਰਦਾਸ ਕੋ ਸੁਣਿਆ ਮੰਨਿਆ ਹੈ। ਔਰ ਉਨ ਬ੍ਰਹਮਦ੍ਰਸ਼ੀ ਸੰਤ ਸਭਾ ਕੀ ਕ੍ਰਿਪਾ ਦ੍ਰਿਸ਼ਟੀ ਕੇ ਵਸੀਲੇ ਦੁਆਰੇ ਹੀ ਮੁਝ ਕੋ ਪ੍ਰਕਾਸ਼ ਰੂਪੀ ਚਿਤਨ ਲਾਲ ਨਾਮ ਕੇ ਰੂਪ ਵਿਖੇ ਜੋਤੀ ਜੋਤਿ ਮਿਲਾਣੇ ਕਾ ਨਿਵਾਸ ਹੂਆ ਹੈ॥

ਰਾਗੁ ਸੋਰਠਿ ਮਹਲਾ ੫ ॥ *(ਅੰਗ ੬੩੯/੧੮)*

**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥**
**ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥ ੩॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀਓ ਕੀ ਸੰਤ ਸਭਾ ਵਿਖੇ ਮਿਲਣੇ ਕਰਕੇ ਔਰ ਉਨ ਕੇ ਜੋਤਿ ਮੰਤਰੀ ਉਪਦੇਸ਼ ਦੁਆਰੇ ਹੀ ਇਸ ਮਲੀਨ ਮਨ ਕੀ ਹਉਮੈ ਰੂਪੀ ਮੈਲ ਮਾਂਜੀ ਧੋਤੀ ਜਾਵੇ ਹੈ॥ ਔਰ ਹਰਿ ਕੇ ਪ੍ਰਕਾਸ ਰੂਪੀ ਲਾਲ ਨਾਮ ਵਿਖੇ ਨਿਵਾਸ ਹੋਵੇ ਹੈ ਔਰ ਹਉਮੈ ਕੀ ਅਗਿਆਨਤਾ ਕਾ ਅੰਧੇਰਾ ਮਿਟ ਕਰਕੇ ਹਿਰਦੇ ਕਮਲ ਕਾ ਜੋਤਿ ਪ੍ਰਕਾਸ਼ ਪਰਗਟ ਹੋਵੇ ਹੈ।

ਮਾਰੂ ਸੋਲਹੇ ਮਹਲਾ ੫ ॥ *(ਅੰਗ ੧੦੭੭/੬)*

**ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ॥ ਅਨੰਦੁ ਮੰਗਲ ਹਰਿ ਚਲਤ ਤਮਾਸੇ॥**
**ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ॥ ੮॥**

***ਅਰਥ***—ਇਸ ਪੰਜ ਤਤੋਂ ਕੇ ਸਰੀਰੋਂ ਬਗੈਰ ਨਿਰਅਧਾਰੀ ਸਚਖੰਡੀ ਦਰਬਾਰ ਕੇ ਨਿਰੰਕਾਰੀ ਅਸਥਾਨ ਵਿਖੇ ਅਜਰ ਅਮਰ ਰੂਪੀ ਜੋਤਿ ਪ੍ਰਕਾਸ਼ੀ ਸੰਤ ਸਭਾ ਅਨੰਤ ਪ੍ਰਕਾਸ਼ੀ ਚਿਤੰਨ ਹੀਰੇ ਲਾਲ ਪ੍ਰਭੂ ਕੇ ਪਾਸ ਬੈਠੀ ਹੁਈ ਹੈ। ਜਿਸ ਅਨੰਤ ਪ੍ਰਕਾਸ਼ੀ ਸਚਖੰਡੀ ਦਰਬਾਰ ਵਿਖੇ ਅਨੇਕ ਪਰਕਾਰ ਕੇ ਅਨੰਦ ਮੰਗਲਾਚਾਰੀ ਅਸਚਰਯ ਚਲਿਤ ਤੁਮਾਸ਼ੇ ਹਰਿ ਰੂਪ ਕੇ ਹੋਏ ਰਹੇ ਹੈਂ। ਉਸ ਅਨੰਤ ਸ਼ਕਤ ਬ੍ਰਹਮ ਲਾਲ ਕੇ ਯਸ ਗੁਨਾਵਾਦ ਅਨਾਹਦ ਧੁਨੀਓ ਕੀ ਬਾਣੀ ਦੁਆਰੇ ਹੋਤੇ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹਉ ਸੇਵਕ ਜਨ ਦਾਸ ਭੀ ਤਿਸ ਪ੍ਰਕਾਸ਼ ਰੂਪੀ ਸੰਤ ਸਭਾ ਕੇ ਮੰਡਲ ਵਿਖੇ ਜਾਣੇ ਕੋ ਨਾਮ ਕਾ ਚਿਤਾਰਨ ਕਰਤਾ ਹੂੰ॥

ਰਾਗੁ ਬਸੰਤੁ ਮਹਲਾ ੧ ॥ *(ਅੰਗ ੧੧੭੦/੫)*

**ਗੁਰ ਸੰਤ ਸਭਾ ਦੁਖੁ ਮਿਟੈ ਰੋਗੁ॥ ਜਨ ਨਾਨਕ ਹਰਿ ਵਰੁ ਸਹਜ ਜੋਗੁ॥ ੪॥**

***ਅਰਥ***—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗਰੋਂ ਕੀ ਸੰਤ ਸਭਾ ਵਿਖੇ ਮਿਲਣੇ ਕਰਕੇ ਅਨੇਕ ਪ੍ਰਕਾਰ ਕੇ ਮਨ ਕੀ ਕਲਪਣਾ ਵਾਲੇ ਦੁਖ ਔਰ ਸਰੀਰ ਕੇ ਰੋਗ ਸਭੀ ਮਿਟ ਜਾਵੇਂ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਹਮਕੋ ਸੰਤ ਸਭਾ ਕੇ ਮਿਲਣੇ ਸੇ ਪ੍ਰਕਾਸ਼ ਰੂਪੀ ਹੀਰਾ ਲਾਲ ਹਰਿ ਵਰ ਪਰਾਪਤ ਹੋਣੇ ਕਾ ਜੋਤਿ ਪ੍ਰਕਾਸ਼ੀ ਸਹਿਜ ਜੋਗ ਮਿਲਿਆ ਹੈ॥

(ਸਿਖੋਵਾਚ) ਹੇ ਬ੍ਰਹਮ ਸੁਜੀਵਨੀ ਔਸ਼ਧੀ ਕੇ ਵੈਦ ਸਤਿਗੁਰੋ ਆਤਮ ਦਰਸ਼ੀਓ ਕੀ ਸੰਤ ਸਭਾ ਕੇ ਪ੍ਰਥਾਂਏ ਗੁਰਬਾਣੀ ਕੇ ਪ੍ਰਮਾਣ ਮੈਨੇ ਸੁਣੇ ਹੈਂ॥ ਅਬ ਆਗੇ ਏਕ ਔਰ ਪ੍ਰਾਰਥਨਾ ਕਰਤਾ ਹੂੰ ਸੋ ਸੁਣੀਐ ਜੀ। ਪਿਛਲੇ ਸਮੇ ਕੇ ਪੁਰਾਤਨ ਜੋ ਬੇਦ ਸਾਸਤ੍ਰ ਸਿਮ੍ਰਤੀਆਂ ਪੁਰਾਣ ਕੁਰਾਣ ਆਦੀ ਅਨੇਕ ਗ੍ਰੰਥਿ ਪੁਸਤਕ ਰਚੇ ਹੂਏ ਹੈਂ॥ ਇਨ ਕਾ ਹਾਲ ਤੋ ਪੀਛੇ ਮੈਂ ਸੁਣਿ

ਆਇਆ ਹੂੰ ਯੇਹ ਤੋ ਤ੍ਰੈ ਗੁਣੀ ਕਰਮ ਕ੍ਰਿਤ ਕੋ ਉਚਾਰਨ ਕਰਤੇ ਹੈ ਯੇਹ ਆਪੋ ਆਪਣੇ ਪਖ ਕੋ ਸਿਧ ਕਰਤੇ ਹੈਂ। ਯਾਂ ਸਰਗੁਣੀ ਕ੍ਰਿਤਮ ਅਵਤਾਰੋਂ ਕੀ ਉਪਾਸ਼ਨਾ ਕਾ ਉਪਦੇਸ਼ ਉਚਾਰਨ ਕਰਤੇ ਹੈਂ॥ ਔਰ ਤ੍ਰੈਗੁਣ ਅਤੀਤ ਨਿਰਗੁਣ ਬ੍ਰਹਮ ਪਦ ਕੇ ਨਿਜ ਰੂਪਕ ਵਸ਼ੇਸ਼ਨੋਂ ਕਾ ਰੰਗ ਰੂਪ ਕਹੀਂ ਨਹੀਂ ਲਿਖਾ ਨਦਰੀ ਆਤਾ॥ ਹੇ ਸਤਿਗੁਰੋ ਇਨ ਸਭਿ ਕ੍ਰਿਤਮ ਬਾਣੀਓਂ ਸੇ ਨਿਰਪਖੀ ਬੀਜ ਰੂਪ ਬਾਣੀ ਕੌਣ ਸੀ ਹੈ ਜੋ ਅੰਤਰਮੁਖੀ ਹੋਣੇ ਸੇ ਭੀ ਚੈਤੰਨ ਰੂਪ ਨਦਰੀ ਆਵੈ। ਜਿਸ ਕੋ ਨਿਹ ਅਖਰ ਰੂਪ ਭੀ ਕਹਿਤੇ ਹੈਂ॥ ਔਰ ਫਿਰ ਬਾਹਰਮੁਖੀ ਅਖਰੋਂ ਦੁਆਰੇ ਹੋਏ ਕਰਕੇ ਨਿਰਗੁਨਿ ਬ੍ਰਹਮ ਲਾਲ ਕੇ ਰੂਪ ਰੰਗ ਵਾਲੇ ਵਸ਼ੇਸ਼ਨੋ ਕੇ ਸਹਿਤ ਨਿਰਪਖਸ਼ ਰੂਪ ਜਿਸ ਕਾ ਉਪਦੇਸ਼ ਹੋਵੈ ਸੋ ਤਿਸ ਬਾਣੀ ਕਾ ਨਿਰਨਾ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸੀਓ ਵਾਚ) ਹੇ ਪਿਆਰੇ ਪ੍ਰੇਮੀ ਸਿਖ ਜੈਸੇ ਘੁਮਾਰੀ ਆਪਣਾ ਹੀ ਬਰਤਨ ਸਲਾਹਤੀ ਹੈ ਔਰ ਪਰਾਇਆ ਨਿੰਦ ਦੇਤੀ ਹੈ॥ ਵੈਸੇ ਹਮ ਨਹੀਂ ਕਹਿ ਹੈਂ ਹਮ ਤੋ ਸਭਿ ਕਾ ਪ੍ਰਮਾਣੀਕ ਸਿਧਾਂਤੀ ਵਿਚਾਰ ਕਹੇਂਗੇ॥ ਹੇ ਸਿਖ ਜਿਸ ਗੁਰੂ ਗ੍ਰੰਥ ਸਾਹਿਬ ਕੀ ਗੁਰਬਾਣੀ ਕੇ ਤੁਮ ਕੋ ਦ੍ਰਿਸ਼ਟਾਂਤ ਪਰਮਾਣ ਪਿਛਲੇ ਪ੍ਰਸੰਗੋਂ ਵਿਖੇ ਦੇਤੇ ਚਲੇ ਆਏ ਹੈਂ। ਸੋ ਯੇਹੀ ਗੁਰਬਾਣੀ ਹੀ ਸਭਿ ਬਾਣੀਓਂ ਕਾ ਬੀਜ ਰੂਪ ਹੈ। ਔਰ ਸਭਿ ਸੇ ਸਰੋਮਣੀ ਮਹਾਂ ਉਜਲ ਪਵਿਤਰ ਰੂਪ ਹੈ। ਔਰ ਸਭ ਕੀ ਸੁਹਿਰਦ ਨਿਰਪਖਸ਼ ਮੈਤਰੀ ਮਾਤਾ ਹੈ॥ ਔਰ ਅੰਮ੍ਰਿਤ ਰਸ ਕੀ ਭੰਡਾਰ ਹੈ॥ ਮਾਨੋ ਹਰਿ ਰੂਪ ਕੇ ਦੇਖਣੇ ਵਾਲਾ ਸ਼ੀਸ਼ਾ ਹੇ। ਔਰ ਸਰਬ ਖੰਡ ਬ੍ਰੈਹਮੰਡੋਂ ਕੀ ਅਸੰਖ ਹੀ ਰਸਨਾ ਇਕਤਰ ਹੋਵੈ ਤਉ ਬੀ ਇਸ ਗੁਰਬਾਣੀ ਕੀ ਉਪਮਾਂ ਕੇ ਗੁਣ ਨਹੀਂ ਕਥਨ ਕਰ ਸਕਤੀ॥ ਇਸ ਗੁਰਬਾਣੀ ਕੇ ਰੂਪ ਭੀ ਦੋ ਹੈਂ॥ ਏਕ ਨਿਰਗੁਣਿ ਪ੍ਰਕਾਸ਼ ਮਈ ਨਿਹ ਅਖਰ ਰੂਪ ਹੈ ਸੋ ਸਰਬ ਕੇ ਅੰਤਰ ਗੁਪਤਿ ਰਹਿਤੀ ਹੈ॥ ਔਰ ਪ੍ਰਗਟ ਸੰਤ ਜਨ ਬ੍ਰਹਮਦ੍ਰਸ਼ੀਆਂ ਕਉ ਹੋਤੀ ਹੈ॥ ਦੂਸਰਾ ਵਾਕ ਬਾਣੀ ਅਖਰੋਂ ਕਾ ਅਕਸਖਾਕੀ ਰੂਪ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਖੇ ਦਰਜ ਕੀਆ ਹੈ॥ ਔਰ ਅਬ ਇਸ ਗੁਰੂ ਬਾਣੀ ਕੇ ਅੰਤਰਿ ਮੁਖ ਅਰ ਬਾਹਰ ਮੁਖ ਦੋਨੋਂ ਰੂਪਹੁ ਕੇ ਵਸੇਸਨ ਲਖਣ ਭੀ ਇਸੀ ਬਾਣੀ ਕੇ ਪਰਮਾਣਕ ਸ਼ਬਦੋਂ ਦੁਆਰੇ ਪ੍ਰਗਟ ਕਰਕੇ ਕਹਤੇ ਹੈਂ ਤੁਮ ਸੁਣੋਂ।

ਸਿਰੀਰਾਗੁ ਮਹਲਾ ੩ ॥ *(ਅੰਗ ੬੭/੯)*

**ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥**
**ਗੁਰਬਾਣੀ ਇਸੁ ਜਗਿ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥੧॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਗਿਆਨ ਸੇ ਹੀਨ

ਮਨਮੁਖ ਅਵਿਦਕ ਪੁਰਸ਼ ਬਾਹਰਮੁਖੀ ਤ੍ਰੈਗੁਣੀ ਕਰਮੋਂ ਕੀ ਕ੍ਰਿਤਮ ਕੋ ਕਰਤੇ ਹੈਂ ਜਿਸ ਕਾ ਫਲ ਭੀ ਮਿਥਿਆ ਰੂਪ ਬਿਨਸਨੇ ਵਾਲਾ ਹੈ॥ ਔਰ ਆਪਣੇ ਨਿਜ ਸਰੂਪੀ ਜੋਤਿ ਆਤਮਾ ਕੋ ਨਹੀਂ ਬੂਝਤੇ ਦੇਖਤੇ ਇਸ ਮਾਨੁਸ਼ ਜਨਮ ਕੋ ਬਿਰਥਾ ਹੀ ਗੁਵਾਵਤੇ ਹੈਂ। ਔਰ ਇਸ ਸੰਸਾਰ ਵਿਖੇ ਜੋ ਸਤਿਗੁਰੋਂ ਕੀ ਚਾਨਣ ਰੂਪੀ ਨਿਹਅਖਰੀ ਅਨਹਦ ਸ਼ਬਦ ਕੀ ਬਾਣੀ ਹੈ। ਸੋ ਯੇਹ ਅੰਤਰ ਮੁਖ ਨਿਰਗੁਣ ਸਰੂਪੀ ਗੁਰਬਾਣੀ ਪੂਰਬਲੇ ਸ਼ੁਭ ਕਰਮੋਂ ਕੇ ਪ੍ਰਗਟ ਹੋਣੇ ਸੇ ਯੁਗਿਆਸੂ ਕੇ ਮਨ ਵਿਖੇ ਆਏ ਵਸੇ ਹੈ॥

ਰਾਗ ਮਾਝ ਮਹਲਾ ੩ ॥ *(ਅੰਗ ੧੧੨/੧੦)*

## ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ॥
## ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ॥੨॥

***ਅਰਥ***— ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹਉ ਆਪਣੇ ਤਨ ਕੋ ਭੀ ਔਰ ਜੀਉ ਕੋ ਭੀ ਤਿਸ ਗੁਰਮੁਖ ਪੁਰਸ਼ ਕੇ ਊਪਰੋਂ ਵਾਰਨੇ ਕੁਰਬਾਣ ਕਰਤਾ ਹੂੰ ਜੋ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੀ ਅੰਦਰੂਨੀ ਗੁਰਬਾਣੀ ਕੋ ਮਨ ਵਿਖੇ ਵਸਾਵਣਾ ਕਰੇਗਾ। ਵੋਹ ਫਿਰ ਨੇਤਰ ਰੂਪੀ ਅੰਜਨਹੁ ਵਿਖੇ ਹੀ ਨਰਿੰਜਨ ਬ੍ਰਹਮ ਲਾਲ ਕੋ ਪਰਾਪਤ ਕਰਕੇ ਜੋਤ ਰੂਪੀ ਬ੍ਰਹਮ ਲਾਲ ਕੇ ਸਾਥ ਆਪਣੀ ਜੋਤਿ ਕੋ ਜੋਤੀ ਜੋਤਿ ਮਿਲਾਵਣਾ ਕਰੇ ਹੈਂ। ਅਥਵਾ ਮਾਇਆ ਰੂਪੀ ਸਰੀਰ ਅੰਜਨ ਵਿਖੇ ਹੀ ਬ੍ਰਹਮ ਲਾਲ ਨਰਿੰਜਨ ਕੋ ਪਾਏ ਕਰਕੇ ਜੋਤੀ ਜੋਤਿ ਮਿਲੇ ਹੈਂ।

ਰਾਗੁ ਮਾਝ ਮਹਲਾ ੩ ॥ *(ਅੰਗ ੧੧੩/੧੩)*

## ਅੰਮ੍ਰਿਤ ਬਾਣੀ ਗੁਰ ਕੀ ਮੀਠੀ॥ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ॥
## ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ॥੧॥

***ਅਰਥ***— ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਬ੍ਰਹਮ ਅਨੰਦੀ ਅੰਮ੍ਰਿਤ ਰਸ ਕੀ ਭਰੀ ਹੂਈ ਜੋ ਸਤਿਗੁਰੋਂ ਕੀ ਅੰਦਰੂਨੀ ਅਨਹਦ ਸ਼ਬਦੀ ਬਾਣੀ ਹੈ ਸੋ ਅਤਸੈ ਕਰਕੇ ਬਹੁਤ ਸੁਰੀਲੀ ਮਿਠੀ ਹੈ। ਪਰ ਇਸ ਅੰਦਰੂਨੀ ਗੁਰਬਾਣੀ ਕੇ ਰਸ ਕੋ ਕਿਸੀ ਵਿਰਲੇ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਨੇ ਹੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਚਖ ਕਰਕੇ ਦੇਖਿਆ ਹੈ। ਔਰ ਤਿਸ ਕੇ ਮਨ ਅੰਦਰ ਬ੍ਰਹਮ ਜੋਤਿ ਕਾ ਪਰਗਾਸ ਜਬ ਹੂਆ ਫਿਰ ਮਹਾਂ ਰਸ ਨਾਮ ਅੰਮ੍ਰਿਤ ਕੋ ਪੀਵਣਾ ਕੀਆ। ਔਰ ਸਚਖੰਡੀ ਦਰਬਾਰ ਕੇ ਸਚੇ ਦਰਵਾਜੇ ਊਪਰ ਅਨਹਦ ਸ਼ਬਦ ਕਾ ਵਾਜਾ ਬਜਾਵਣਾ ਸ਼ੁਰੂ ਕੀਆ॥

ਗਉੜੀ ਕੀ ਵਾਰ ਮ: ੪ *(ਅੰਗ ੩੦੪/੧੬)*

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥**
**ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥**
**ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਅੰਤਰਮੁਖੀ ਬਾਣੀ ਸਤਿ ਸਰੂਪੋਂ ਵਾਲੀ ਹੈ॥ ਸੋ ਕੌਣ ਸੇ ਸਤਿ ਸਰੂਪੋਂ ਕੇ ਪਰਕਾਸ਼ ਵਾਲੀ ਬਾਣੀ ਹੈ ਤਿਸ ਕੋ ਸੁਣੋ॥ ਓਅੰਕਾਰੀ ਤੁਰਯਾ ਰੂਪ ਕੀ ਬਾਣੀ॥ ੧॥ ਸੁੰਨਿਕਲਾ ਕੀ ਨਿਰੰਜਨੀ ਬਾਣੀ॥ ੨॥ ਦਸਮ ਦੁਆਰ ਕੀ ਤਰੈਗੁਣ ਅਤੀਤ ਬਾਣੀ॥ ੩॥ ਤ੍ਰਿਕੁਟੀ ਰੂਪ ਕੀ ਬਾਣੀ॥ ੪॥ ਦਿਬ ਦ੍ਰਿਸ਼ਟ ਨੇਤ੍ਰੋਂ ਕੀ ਨਿਰਭੈ ਰੂਪ ਬਾਣੀ॥ ੫॥ ਘਟ ਘਟਿ ਕੇ ਰੂਪ ਕੀ ਬਾਣੀ॥ ੬॥ ਹਿਰਦੇ ਕਵਲ ਕੇ ਰੂਪੀ ਕੀ ਬਾਣੀ॥ ੭॥ ਯੇਹ ਸਤਿ ਸਰੂਪ ਅੰਦਰੂਨੀ ਗੁਰਬਾਣੀ ਕੇ ਸਤਿ ਨਾਮ ਕਹਿ ਹੈਂ ਸੋ ਇਸ ਸਤਿਸਰੂਪੀ ਗੁਰਬਾਣੀ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਗੁਰਬਾਣੀ ਕਾ ਖੁਦਿ ਰੂਪ ਹੀ ਬਣ ਜਾਵਉ ਜੈਸੇ ਸਿੰਧ ਨੀਰ ਵਿਖੇ ਨਦੀ ਸੁਮਾਵੇ ਹੈ॥ ਅਥਵਾ ਸਤਿਸਰੂਪੀ ਬਾਣੀ ਕਾ ਰੂਪ ਹੀ ਗੁਰੂ ਜੀ ਬਣੇ ਹੈਂ। ਜੋ ਤਿਸ ਸਤਿ ਸਰੂਪੀ ਗੁਰਬਾਣੀ ਕਾ ਰਸਨਾ ਦੁਆਰੇ ਉਪਦੇਸ਼ ਉਚਾਰਨ ਕਰਕੇ ਗੁਰੂ ਗ੍ਰੰਥ ਸਾਹਿਬ ਕੇ ਅਖਰੋਂ ਵਾਲਾ ਅਕਸ ਉਤਾਰਿਆ ਹੈ॥ ਕਿਉਂਕਿ ਇਸ ਅਖਰੋਂ ਵਾਲੀ ਅਕਾਸ਼ੀ ਗੁਰਬਾਣੀ ਕਾ ਉਪਦੇਸ਼ ਜੋ ਹੈ ਸੋ ਅੰਦਰੂਨੀ ਪ੍ਰਕਾਸ਼ ਮਈ ਸਤਿ ਸਰੂਪੀ ਗੁਰਬਾਣੀ ਕੋ ਜਾਹਿਰ ਕਰੇ ਹੈ। ਔਰ ਇਨ ਸਤਿ ਸਰੂਪੀ ਗੁਰਬਾਣੀ ਕੇ ਰੂਪ ਜੋ ਸਤਿਗੁਰੂ ਹੈ। ਜੋ ਇਨ ਸਤਿ ਸਰੂਪੀ ਸਤਿਗਰੋਂ ਕੀ ਰੀਸ ਕਰਕੇ ਔਰ ਅਵਿਦਕ ਪੁਰਸ਼ ਬਾਹਰ ਮੁਖੀ ਕਚੀ ਪਿਲੀ ਮਨ ਮਤੀ ਮਿਥਿਆ ਬਾਣੀ ਕੋ ਰਚ ਕਰਕੇ ਬੋਲੇਗਾ ਸੋ ਕੂੜ ਬੋਲਣੇ ਵਾਲਾ ਝੂਠਾ ਪੁਰਸ਼ ਸੁਕੇ ਪਤਰ ਕੀ ਨਿਆਈ ਝੜ ਪੜੇਗਾ। ਕਿਉਂਕਿ ਇਨ ਮਨਮੁਖੀ ਕਚੇ ਪੁਰਸ਼ੋਂ ਕੇ ਮੁਖ ਕਥਨੀ ਵਿਖੇ ਤੋ ਕਿਛ ਔਰ ਹੀ ਗਿਆਨ ਹੈ। ਔਰ ਮਨ ਕੇ ਅੰਦਰ ਵਿਖੇ ਕਿਛ ਔਰ ਹੀ ਤ੍ਰਿਸ਼ਨਾ ਭਟਕਤੀ ਹੈ। ਜਿਸ ਤ੍ਰਿਸ਼ਨਾ ਕਰਕੇ ਮਾਇਆ ਬਿਖ ਕੇ ਵਾਸਤੇ ਝਖਾਂ ਮਾਰਤੇ ਫਿਰਤੇ ਹੈਂ ਹਉਮੈ ਬੰਧਨ ਕੇ ਕੜੇਹ ਬਧੇ ਹੂਏ॥

ਰਾਗੁ ਆਸਾ ਮਹਲਾ ੩॥ *(ਅੰਗ ੩੬੨/੧੧)*

**ਗੁਰ ਕੀ ਬਾਣੀ ਨਾਮਿ ਵਜਾਏ॥ਨਾਨਕ ਮਹਲੁ ਸਬਦਿ ਘਰੁ ਪਾਏ॥੪॥**

*ਅਰਥ*— ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਅੰਦਰੂਨੀ ਪ੍ਰਕਾਸ਼

ਰੂਪੀ ਅਨਾਹਦ ਸ਼ਬਦ ਕੀ ਬਾਣੀ ਕਾ ਵਾਜਾ ਜੋ ਲਾਲ ਨਾਮ ਕੇ ਜਪਨੇ ਵਾਲੀ ਸਤਾ ਸਫੁਰਤੀ ਦੁਆਰੇ ਵਜਾਵੇਗਾ। ਸੋ ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ ਵੋਹ ਫਿਰ ਸਰਬ ਸਬਦੋ ਕਾ ਘਰ ਜੋ ਸਚ ਖੰਡ ਮਹਿਲ ਹੈ ਤਿਸ ਕੋ ਪਾਵੇਗਾ॥

ਰਾਗੁ ਆਸਾ ਮਹਲਾ ੫ ॥ *(ਅੰਗ ੩੭੬/੧੪)*

**ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥ ੨ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕਾ ਖਜਾਨਾ ਭੰਡਾਰਾ ਜੋ ਹੈ। ਸੋ ਲਾਲ ਨਾਮ ਕੇ ਰੂਪ ਰੰਗ ਵਾਲੀ ਗੁਰਬਾਣੀ ਸੇ ਭਰਿਆ ਹੂਆ ਹੈ। ਐਸੀ ਨਿਰਗੁਣੀ ਚੈਤੰਨ ਪ੍ਰਕਾਸ਼ ਰੂਪੀ ਗੁਰਬਾਣੀ ਕੋ ਅੰਤਰ ਮੁਖੀ ਜੋਤੀ ਜੋਤਿ ਮਿਲਾਏ ਕਰਕੇ ਜੋ ਗਾਵੇਗਾ ਅਥਵਾ ਅਨਹਦ ਸਬਦ ਦੁਆਰੇ ਸੁਰਤੀ ਕੀ ਲਿਵ ਲਗਾਏ ਕਰਕੇ ਸੁਣੇਗਾ। ਔਰ ਗੁਰ ਉਪਦੇਸ਼ ਕੇ ਹਭਿਆਸ ਦੁਆਰੇ ਕੁਮਾਵੇਗਾ ਸੋ ਵੋਹੀ ਯੁਗਿਆਸੀ ਪੁਰਸ਼ ਨਿਹਾਲ ਹੋਏ ਕਰਕੇ ਮੁਕਤਿ ਗਤਿ ਕੋ ਪਾਵੇਗਾ॥

ਰਾਗੁ ਗੂਜਰੀ ਕੀ ਵਾਰ ਮ: ੩ ॥ *(ਅੰਗ ੫੧੫/੧੭)*

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**
**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥**

***ਅਰਥ***— ਤੀਸਰੇ ਗੁਰੂ ਜੀ ਕਹੇ ਹੈਂ। ਵਾਹ ਵਾਹ ਬੜੀ ਅਸਚਰਜ ਰੂਪ ਜੋ ਅਨੰਤ ਪ੍ਰਕਾਸ਼ੀ ਨਿਰੰਕਾਰੀ ਅਨਾਹਦ ਬਾਣੀ ਹੈ। ਜਿਸ ਕੇ ਸਦਰਸ਼ ਕੁਲ ਖੰਡ ਬ੍ਰਹਿਮੰਡੋਂ ਵਿਖੇ ਅਵਰ ਕੋਈ ਦੂਸਰਾ ਵਡਾ ਨਹੀਂ ਹੈ। ਵਾਹਵਾ ਬੜਾ ਅਸਚਰਯ ਰੂਪ ਜੋ ਬ੍ਰਹਮ ਲਾਲ ਹੈ ਸੋ ਇੰਦ੍ਰੀਓਂ ਕੀ ਦ੍ਰਿਸ਼ਟੀ ਸੇ ਗੁਪਤ ਅਗੰਮ ਅਥਾਹ ਰੂਪ ਹੈ। ਅਥਵਾ ਤਿਸ ਕੋ ਵਾਹਵਾ ਕੀ ਵਡਿਆਈ ਹੈ ਜੋ ਹਮੇਸ਼ਾਂ ਹੀ ਸਚਾ ਪ੍ਰਕਾਸ਼ ਅਚਲ ਇਸਥਿਤ ਰਹਿ ਹੈ।

ਸੋਰਠਿ ਕੀ ਵਾਰ ਮ: ੩ ॥ *(ਅੰਗ ੬੪੬/੮)*

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥**
**ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥**
**ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ॥ ੨ ॥**

***ਅਰਥ***—ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਆਦਿ ਅੰਤ ਪਰਮ ਪਰਾ ਸੇ ਹੀ ਕੋਟਿ ਪ੍ਰਕਾਸ਼ ਮਈ ਜੋ ਨਿਰਗੁਣ ਸਰੂਪੀ ਅਨਹਦ ਸ਼ਬਦ ਕੀ ਬਾਣੀ ਹੈ ਸੋ ਏਕੋ ਹੀ ਹੈ। ਔਰ

ਇਸ ਜੀਵ ਆਤਮਾ ਕੀ ਜਿੰਦ ਜੋਤਿ ਕੋ ਅਕਾਲ ਪੁਰਖ ਕੀ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲਾ ਲਾਲ ਪ੍ਰਕਾਸ਼ੀ ਗੁਰੂ ਭੀ ਇਕੋ ਹੀ ਹੈ। ਔਰ ਜਨਮ ਮਰਨ ਸੇ ਮੁਕਤਿ ਕਰਾਣੇ ਵਾਲਾ ਗੁਰਉਪਦੇਸ਼ ਰੂਪੀ ਸ਼ਬਦ ਭੀ ਏਕੋ ਹੀ ਹੈ ਜਿਸ ਸੇ ਜੋਤੀ ਜੋਤਿ ਮਿਲਾਣੇ ਵਾਲਾ ਤਤ ਵੀਚਾਰ ਉਤਪਤ ਹੋਤਾ ਹੈ। ਇਨ ਮਾਇਕ ਬਿਵਹਾਰੋਂ ਸੇ ਅਧਿਕ ਸਚਾ ਸੌਦਾ ਜੋ ਹੈ ਸੋ ਆਪਣੇ ਨਿਜ ਸਰੂਪ ਕੀ ਲਖਤਾ ਕਰਨੇ ਕਾ ਹੈ। ਸੋ ਐਸਾ ਸਚਾ ਸੌਦਾ ਦਸਮ ਦੁਆਰ ਕੀ ਸਚੀ ਹਟੀ ਵਿਖੇ ਹੈ ਅਥਵਾ ਪ੍ਰਕਾਸ਼ ਰੂਪੀ ਚਿਤੰਨ ਸਚੇ ਰਤਨੋ ਕੇ ਖਜਾਨੇ ਭਰੇ ਹੂਏ ਹੈਂ ਪਰ ਐਸੇ ਪ੍ਰਕਾਸ਼ ਰੂਪੀ ਨਾਮ ਰਤਨੌਂ ਕੇ ਸਚੇ ਭੰਡਾਰੇ ਲਾਲ ਪ੍ਰਕਾਸ਼ੀ ਸਤਿਗੁਰਾਂ ਕੀ ਕ੍ਰਿਪਾ ਸੇ ਪਰਾਪਤ ਹੋਤੇ ਹੈਂ ਜੇ ਕਰ ਦੇਵਨਹਾਰ ਦਾਤਾ ਗੁਰੂ ਜਿਸ ਨੂੰ ਦੇਵੇ॥

ਰਾਗੁ ਰਾਮਕਲੀ ਮਹਲਾ ੩ ॥ *(ਅੰਗ ੯੨੦/੪)*

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥ ੨੩॥

*ਅਰਥ*— ਸ੍ਰੀ ਗੁਰੂ ਜੀ ਸਤਿ ਸਰੂਪੀ ਨਿਰਗੁਣੀ ਅਨਾਹਦ ਸ਼ਬਦ ਕੀ ਬਾਣੀ ਕੋ ਜਾਹਿਰ ਕਰਨੇ ਕੇ ਲੀਏ ਅਖਰੋਂ ਵਾਲੀ ਅਕਸੀ ਬੈਖਰੀ ਬਾਣੀ ਕਾ ਉਪਦੇਸ਼ ਪਰਗਟ ਕਰਤੇ ਹੈਂ। ਔਰ ਐਸੇ ਮੈਤ੍ਰੀ ਭਾਵ ਸੇ ਕਹਿ ਹੈਂ ਆਵਹੁ ਮੇਰੇ ਸਤਿਗੁਰੂ ਕੇ ਪਿਆਰੇ ਸਿਖ ਸੇਵਕੋ ਆਪਣੇ ਨਿਜ ਸਰੂਪ ਕੀ ਵਿਚਾਰ ਕਰਨੇ ਕੇ ਵਾਸਤੇ ਗਾਵਹੁ ਬ੍ਰਹਮਦ੍ਰਸ਼ੀ ਸਤਿਗਰੋਂ ਕੀ ਉਪਦੇਸ਼ ਰੂਪੀ ਅੰਮ੍ਰਿਤ ਭਰੀ ਸਚੀ ਬਾਣੀ ਕੋ। ਸੋ ਕੈਸੇ ਉਤਮ ਵਿਸੇਸ਼ਨੋ ਵਾਲੀ ਗੁਰੂ ਕੀ ਬਾਣੀ ਕੋ ਵਿਚਾਰ ਕੇ ਲੀਏ ਗਾਵਹੁ ਜੋ ਸਰਬ ਮਨ ਕ੍ਰਿਤਮ ਬਾਣੀਓ ਸੇ ਵਿਸ਼ੇਸ਼ ਸਿਰੋਮਣੀ ਅਕਾਸ਼ੀ ਬ੍ਰਹਮ ਬਾਣੀ ਹੈ ਸੋ ਤਿਸ ਕਾ ਸਿਧਾਂਤੀ ਵਿਚਾਰ ਗਾਵਹੁ। ਪਰ ਅਸਲੀ ਇਸ ਗੁਰਬਾਣੀ ਕਾ ਹਿਧਕਾਰੀ ਪ੍ਰੇਮੀ ਯੁਗਿਆਸੂ ਵੋਹ ਹੋਵੇਗਾ ਜਿਸ ਕੋ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਕੀ ਨਦਰ ਖੁਲਣੇ ਕਾ ਜੁਗਤਿ ਕਰਤਵ ਕਰਮ ਗੁਰ ਵਸੀਲੇ ਦੁਆਰੇ ਪਰਾਪਤ ਹੋਵੇਗਾ। ਫਿਰ ਉਸੀ ਗੁਰਮੁਖਿ ਪੁਰਸ਼ ਕੇ ਹਿਰਦੇ ਅੰਦਰ ਹੀ ਇਸ ਗੁਰਬਾਣੀ ਕਾ ਨਿਜ ਪ੍ਰਕਾਸ਼ ਰੂਪ ਆਏ ਨਿਵਾਸ ਕਰੇਗਾ। ਤਾਂਤੇ ਹੇ ਵਰਤਮਾਨ ਕਾਲ ਕੇ ਸਜਨ ਪੁਰਸ਼ੋ ਤੁਮ ਭੀ

ਇਸ ਗੁਰਬਾਣੀ ਕੇ ਉਪਦੇਸ਼ ਦੁਆਰੇ ਅੰਦਰੂਨੀ ਪ੍ਰਕਾਸ਼ ਰੂਪੀ ਅੰਮ੍ਰਿਤ ਰਸ ਕੋ ਪੀਵਨਾ ਕਰਕੇ ਹਰਿ ਕੇ ਲਾਲ ਰੰਗ ਵਿਖੇ ਰਤੇ ਜਾਵਹੁ॥ ਔਰ ਸਾਰੰਗ ਪਪੀਹਿ ਕੀ ਸੁਵਾਂਤੀ ਬੂੰਦ ਨਿਆਈ ਪ੍ਰੇਮ ਕਰਕੇ ਉਸ ਸਾਰੰਗ ਪਾਣੀ ਬ੍ਰਹਮ ਲਾਲ ਕੋ ਜਪਨਾ ਦੇਖਣਾ ਕਰੋ॥ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ ਆਪਣੇ ਨਿਜ ਸਰੂਪ ਕੀ ਪਛਾਨ ਕਰਨੇ ਕੇ ਲੀਏ ਵੀਚਾਰ ਦੁਆਰੇ ਸਦਾ ਹੀ ਸਚੀ ਗੁਰਬਾਣੀ ਕੋ ਗਾਵਣਾ ਔਰ ਸੁਣਨਾ ਕਰੋ।

ਰਾਗੁ ਰਾਮਕਲੀ ਮਹਲਾ ੩ ॥ *(ਅੰਗ ੯੨੦/੭)*

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ ੨੪ ॥

*ਅਰਥ—* ਸ੍ਰੀ ਗੁਰੂ ਜੀ ਮਨ ਕਲਪਤ ਕਚੀ ਨਿਗੁਰੀ ਬਾਣੀ ਕੋ ਖੰਡਨ ਕਰਨਾ ਉਚਾਰੇ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਸਤਿ ਸਰੂਪੀ ਪ੍ਰਕਾਸ਼ ਮਈ ਉਪਦੇਸ਼ ਦ੍ਰਸ਼ਨੀ ਗੁਰੂ ਮੰਤਰੀ ਬਾਣੀ ਸੇ ਬਿਨਾਂ ਔਰ ਜਿਤਨੀਆਂ ਮਨ ਕਲਪਤ ਅਥਵਾ ਮਨ ਮਤਿ ਕੀ ਬਾਣੀਆਂ ਹੈਂ ਸੋ ਸਭ ਕਚੀਆਂ ਮਿਥਿਆ ਰੂਪ ਹੈਂ॥ ਭਾਵ ਯੇਹ ਗੁਰਾਂ ਕੀ ਅਨਾਹਦ ਬਾਣੀ ਪ੍ਰਗਟ ਕਰਨੇ ਵਾਲੀ ਗੁਰਬਾਣੀ ਸੇ ਬਿਨਾਂ ਹੋਰ ਬਾਣੀ ਸਭ ਕਚੀ ਹੈਂ॥ ਸੋ ਇਸ ਨਿਜ ਸਰੂਪੀ ਗੁਰਬਾਣੀ ਸੇ ਬਿਨਾ ਔਰ ਦੂਜੀ ਬਾਣੀ ਕਹਿਣੇ ਵਾਲੇ ਸਭੀ ਕਚੇ ਹੈਂ॥ ਔਰ ਆਗੇ ਸ੍ਰੋਤਾ ਜਨ ਸੁਣਨੇ ਵਾਲੇ ਭੀ ਕਚੇ ਹੈਂ॥ ਔਰ ਇਸ ਮਨ ਕਲਪਤ ਕਚੀ ਬਾਣੀ ਕੇ ਰਚਨੇ ਵਾਲੇ ਭੀ ਕਚੇ ਹੈਂ॥ ਅਗਿਆਨ ਅਗਨੀ ਵਿਖੇ ਜਿਸ ਕਾ ਵਾਸ਼ਨਾ ਰੂਪੀ ਹਉਮੈ ਬੀਜ ਨਹੀਂ ਭੁਜਾ ਵੋਹ ਕਚੇ ਪੁਰਸ਼ ਮੁਖ ਸੇ ਰਸਨ ਦੁਆਰੇ ਹਰਿ ਹਰ ਨਾਮ ਕੋ ਉਚਾਰਨ ਕਿਤਨਾ ਹੀ ਕਰੈ ਉਨ ਕੋ ਕਿਛੁ ਅਸਰ ਨਹੀਂ ਹੋਤਾ ਕਿਉਂਕਿ ਜਿਸ ਹਰਿ ਹਰਿ ਨਾਮ ਕੋ ਮੁਖ ਸੇ ਉਚਾਰਨ ਕਰਤੇ ਹੈਂ ਉਸ ਕੇ ਰੂਪ ਦੇਖਨੇ ਕਾ ਸਿਧਾਂਤੀ ਵੀਚਾਰ ਨਹੀਂ ਜਾਣਤੇ॥ ਜਿਨਹੁ ਕਚੇ ਪੁਰਸ਼ੋਂ ਕਾ ਮਨ ਚਿਤ ਚੜ ਚਿਤੰਨੀ ਮਾਇਆ ਨੇ ਛਲ ਕਰਕੇ ਚੁਰਾਏ ਲੀਆ ਹੈ ਉਨ ਕਾ ਮੁਖਿ ਸੇ ਹਰਿ ਹਰਿ ਕਹਿਣਾ ਬੋਲਣਾ ਪ੍ਰਵਾਨ ਨਹੀਂ ਪੜੇਗਾ॥ ਅਥਵਾ ਉਨ ਕੀ ਬਾਣੀ ਰਚਨੀ ਔਰ ਬੋਲਣੀ

ਪ੍ਰਵਾਨ ਨਹੀਂ ਪੜੇਗੀ॥ ਇਸੀ ਵਾਸਤੇ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਜੋਤੀ ਜੋਤਿ ਮਿਲਾਣੇ ਵਾਲੀ ਉਪਦੇਸ਼ ਰੂਪੀ ਬਾਣੀ ਸੇ ਬਿਨਾਂ ਔਰ ਸਭਿ ਦੂਸਰੀ ਕਚੀ ਬਾਣੀ ਹੈ॥

ਰਾਮਕਲੀ ਮਹਲਾ ੧॥ *(ਅੰਗ ੯੩੫/੧੩)*

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥੪੦॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਸਤਿ ਸਰੂਪੀ ਜੋ ਸਤਿਗੁਰੋਂ ਕੀ ਬ੍ਰਹਮ ਦਰਸ਼ੀ ਬਾਣੀ ਹੈਂ। ਇਸ ਕਾ ਅਸਲੀ ਜੋਤੀ ਜੋਤਿ ਮਿਲਾਣੇ ਵਾਲਾ ਸਿਧਾਂਤੀ ਵਿਚਾਰ ਕੋਈ ਵਿਰਲਾ ਹੀ ਆਤਮ ਦਰਸ਼ੀ ਗੁਰਮੁਖਿ ਪੁਰਸ਼ ਕਰੇਗਾ। ਕਿਉਂਕਿ ਯੇਹ ਬਾਣੀ ਬ੍ਰਹਮਦਰਸ਼ੀ ਮਹਾਂ ਪੁਰਖਹੁ ਕੀ ਜੋ ਹੈ ਸੋ ਅਕਾਸ਼ ਬਾਣੀ ਕੇ ਜਰੀਏ ਉਤਰੀ ਹੂਈ ਹੈ। ਔਰ ਇਸਕਾ ਉਪਦੇਸ਼ ਨਿਜ ਸਰੂਪੀ ਸਚਖੰਡੀ ਘਰਿ ਵਿਖੇ ਵਾਸਾ ਕਰਵਾਵੇ ਹੈਂ॥

ਰਾਗੁ ਮਾਰੂ ਮਹਲਾ ੩॥ *(ਅੰਗ ੧੦੬੬/੪)*

**ਗੁਰਬਾਣੀ ਵਰਤੀ ਜੁਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥੩॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ॥ ਸਤਿ ਸਰੂਪੀ ਸਤਿਗੁਰੋਂ ਕੀ ਬ੍ਰਹਮਦਰਸ਼ੀ ਗੁਰਬਾਣੀ ਕਾ ਉਪਦੇਸ਼ ਇਸ ਕਲਜੁਗਿ ਕੇ ਸਮੇ ਅੰਦਿਰ ਵਰਤ ਰਿਹਾ ਹੈ॥ ਜੋ ਯੁਗਿਆਸੀ ਪੁਰਸ਼ ਇਸ ਗੁਰਬਾਣੀ ਕਾ ਉਪਦੇਸ਼ ਅੰਤਿਰ ਮੁਖਿ ਹੋਏ ਕਰ ਵਰਤੇਗਾ॥ ਵੋਹੀ ਪਰਕਾਸ਼ ਰੂਪੀ ਹਰਿ ਲਾਲ ਨਾਮ ਕੋ ਪਾਵੇਗਾ॥

ਰਾਗੁ ਮਾਰੂ ਮਹਲਾ ੫॥ *(ਅੰਗ ੧੦੭੫/੯)*

**ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੇ ਆਪਿ ਵਖਾਣੀ॥**
**ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥੮॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਬ੍ਰਹਮਦਰਸ਼ੀ ਸਤਿਗੁਰੋਂ ਕੀ ਪ੍ਰਕਾਸ਼ਮਈ ਸਤਿਸਰੂਪੀ ਬਾਣੀ ਸਭ ਜਗਤ ਵਿਖੇ ਪੁਸ਼ਪ ਗੰਧਿ ਕੀ ਨਿਆਈਂ ਸਮਾਏ ਰਹੀ ਹੈ॥ ਸੋ ਇਸ ਨਿਰਗੁਣੀ ਬਾਣੀ ਕੋ ਆਪੇ ਹੀ ਸਮਾਧੀ ਕਾਲ ਵਿਖੇ ਸਤਿਗੁਰੋਂ ਨੇ ਜੋਤੀ ਜੋਤਿ ਮਿਲਾਏ ਕਰਕੇ ਸੁਣਿਆ ਹੈ॥ ਫਿਰ ਆਪ ਹੀ ਸਤਿਗੁਰੋਂ ਨੇ ਜਗਤ ਕੇ ਉਪਕਾਰ ਵਾਸਤੇ ਰਸਨਾ ਦੁਆਰੇ ਵਿਖਿਆਨ ਕੀਆ ਹੈ॥ ਜਿਸ ਜਿਸ ਯੁਗਿਆਸੀ ਪੁਰਸ਼ ਨੇ ਅੰਤਰ ਮੁਖਿ ਹੋਏ ਕਰਕੇ

ਜੋਤ ਪ੍ਰਕਾਸ਼ੀ ਮੰਤਰਿ ਦੁਆਰੇ ਇਸ ਅਨਹਦ ਬਾਣੀ ਕੋ ਜਪਿਆ ਦੇਖਿਆ ਹੈ॥ ਸੋ ਵੋਹੀ ਇਸ ਭਵਜਲ ਸੰਸਾਰ ਕੋ ਤਰ ਕਰਕੇ ਸਚਖੰਡੀ ਨਿਚਲ ਅਸਥਾਨ ਕੋ ਪ੍ਰਾਪਤ ਹੂਏ ਹੈਂ॥

(ਸਿਖੋਵਾਚ) ਹੇ ਮੇਰੇ ਕ੍ਰਿਪਾ ਸਾਗਰੀ ਸਤਿਗੁਰੋ ਮੈਂਨੇ ਸਤਿ ਸਰੂਪੀ ਬ੍ਰਹਮਦਰਸ਼ਨੀ ਗੁਰਬਾਣੀ ਕਾ ਸਭ ਬੇਦ ਸ਼ਾਸਤ੍ਰੋਂ ਸੇ ਉਤਮ ਵਿਸ਼ੇਸ਼ ਭਾਵ ਸੁਣਿਆ ਹੈ॥ ਅਬ ਆਗੇ ਏਕ ਔਰ ਬੇਨਤੀ ਪੂਰਬਕ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ॥ ਯੇਹ ਜੋ ਜਗ ਤਾਰਕ ਜੋਤੀ ਜੋਤ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰੂਓਂ ਕੈ ਮਹਾਂ ਗੁਰੂ ਹਮਾਰੇ ਮਹਾਂ ਪਿਤਾਮਾ ਸਤਿਗੁਰ ਨਾਨਕ ਦੇਵ ਜੀ ਪ੍ਰਗਟ ਹੂਏ ਹੈਂ ਸੋ ਕੈਸੇ ਸ਼ੁਭ ਲਖਣੀ ਵਿਸ਼ੇਸਨੋ ਵਿਖੇ ਪੂਰਨ ਥੇ। ਪ੍ਰੇਮ ਸੀਤਲਤਾ ਕੇ ਚਾਨਣੇ ਚੰਦ੍ਰਮਾਂਹ ਥੇ॥ ਔਰ ਦਿਆਲਤਾ ਕੇ ਤਾਰਕ ਜਹਾਜ ਥੇ ਔਰ ਬ੍ਰਹਮ ਵਿਦਿਆ ਕੀ ਲਖਮੀ ਕੇ ਅਤੁਟ ਖਜ਼ਾਨੇ ਥੇ॥ ਔਰ ਦਰਸ਼ਨੀ ਭਗਤੀ ਕੀ ਦਿਭ ਦ੍ਰਿਸ਼ਟੀ ਨਦਰ ਕੇ ਉਤਕ੍ਰਿਸ਼੍ਰ ਸਰਾਫ ਥੇ॥ ਔਰ ਦਾਸਾ ਭਾਵ ਵਾਲੀ ਨਿਮਰਤਾ ਗਰੀਬੀ ਕੇ ਸ਼ਾਂਤ ਸਮੁੰਦਰਿ ਥੇ॥ ਪਰ ਹੇ ਸਤਿਗੁਰੋ ਮੁਝਿ ਸੇਵਕ ਕੋ ਐਸੀ ਅਸਚਰਜਤਾ ਕੀ ਭ੍ਰਾਂਤੀ ਹੂਈ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਉਪਦੇਸ਼ਕ ਗੁਰੂ ਕੌਣਿ ਹੂਆ ਹੈ॥ ਕਿਉਂਕਿ ਗੁਰੂ ਬਿਨਾਂ ਨਿਜ ਸਰੂਪ ਕੀ ਪਰਾਪਤੀ ਨਹੀਂ ਹੋਤੀ। ਔਰ ਸੰਸਾਰੀ ਸੁਨੀਅਰ ਲੋਕ ਗੁਰੂ ਨਾਨਕ ਜੀ ਕੇ ਕਈ ਕਿਸਮ ਕੇ ਗੁਰੂ ਉਚਾਰਨ ਕਰਤੇ ਹੈਂ ਪਰ ਮੁਝਿ ਕੋ ਇਨ ਪਰ ਨਿਸ਼ਚਾ ਨਹੀਂ ਹੈ। ਇਸ ਵਾਸਤੇ ਆਪ ਕ੍ਰਿਪਾ ਕਰਕੇ ਅਸਲੀ ਗੁਰੂ ਗੁਰ ਨਾਨਕ ਦੇਵ ਕਾ ਪ੍ਰਗਟ ਕਰਕੇ ਕਹੋ ਜੋ ਕੌਣ ਹੈ। ਜਿਸ ਕੇ ਸੁਣਨੇ ਸੇ ਮੇਰਾ ਸੰਕਾ ਦੂਰ ਹੋਵੇ ਜੀ॥

(ਸਤਿਗੁਰ ਆਤਮ ਦਰਸ਼ੀਓ ਵਾਚ) ਐ ਮੇਰੇ ਪਿਆਰੇ ਸਿਖ ਜਿਤਨੇ ਪਿਛਲੇ ਇਸ ਜਗਤ ਵਿਖੇ ਅਵਤਾਰ ਦੇਵੀ ਦੇਵਤਾ ਸਿਧ ਸਾਧਕ ਰਿਖੀ ਮੁਣੀ ਪੀਰ ਪੈਕੰਬਰ ਔਰ ਗਿਆਨੀ ਧਿਆਨੀ ਹੂਏ ਹੈਂ। ਤਿਨਹੁ ਸਭਨੋ ਨੇ ਸਰੀਰ ਧਾਰੀ ਕ੍ਰਿਤਮ ਗੁਰੂ ਧਾਰਨ ਕੀਏ ਹੈਂ। ਕਿਉਂਕਿ ਵੋਹ ਮਾਇਆ ਤਿਮ੍ਰ ਕਰਕੇ ਆਪਣੇ ਨਿਜ ਸਰੂਪ ਸੇ ਅਵਰੇ ਹੂਏ ਜਨਮੇ ਹੈਂ। ਫਿਰ ਪੀਛੇ ਉਨਕੋ ਸ੍ਰੋਦੀ ਗਿਆਨ ਉਪਜਾ ਹੈ ਸਰੀਰ ਧਾਰੀ ਕ੍ਰਿਤਮ ਗੁਰੂ ਧਾਰਨੇ ਸੇ। ਔਰ ਜਾਗਤੀ ਜੋਤਿ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਉਪਜੇ ਹੈਂ ਇਨ ਕੋ ਮਾਇਆ ਪ੍ਰਮਾਦੀ ਸ਼ਕਤਿ ਕਾ ਸਰੂਪ ਅਵਰਣ ਨਹੀਂ ਪੜਾ। ਆਪਣੇ ਨਿਜ ਸਰੂਪ ਪਰਕਾਸ਼ ਰੂਪੀ ਜੋਤਿ ਆਤਮਾ ਕੇ ਗਿਆਤ ਗੇਹਿ ਰੋਸ਼ਨ ਜ਼ਮੀਰ ਹੂਏ ਹੈਂ। ਔਰ ਇਨ ਕੇ ਉਪਦੇਸ਼ਕ ਗੁਰੂ ਖੁਦ ਆਪ ਹੀ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਅਕਾਲ ਪੁਰਖ ਨੇ ਆਪਣੇ ਸੇਵਕ ਗੁਰ ਨਾਨਕ ਦੇਵ ਕੀ ਜੋਤਿ ਆਤਮਾ ਕੇ ਮਾਇਆਤ ਅਵਰਣ ਕਾ ਪਰਮਾਦ ਨਹੀਂ ਹੋਨੇ ਦੀਆ। ਅਥਵਾ ਜੋਤਿ ਪਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤ੍ਰ ਨਹੀਂ ਬੰਧ ਹੋਣੇ

ਦੀਏ। ਹੇ ਸਿਖ ਅਬ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਆਪਣੇ ਮੁਖਾਰਬਿੰਦੀ ਸਬਦੋ ਕੇ ਕਹੇ ਹੂਏ ਪਰਮਾਣੋਂ ਦੁਆਰਾ ਉਸ ਕਾ ਗੁਰੂ ਅਕਾਲ ਪੁਰਖ ਹੀ ਪਰਗਟ ਕਰਨਾ ਸਿਧ ਕਰਤੇ ਹੈਂ ਤੁਮ ਧਿਆਨ ਦੇ ਕਰਕੇ ਸਰਵਣ ਕਰੋ॥

ਰਾਗ ਸੋਰਠਿ ਮਹਲਾ ੧ ॥ *(ਅੰਗ ੫੯੯/੫)*

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨਾ ਕੋਈ ਜੀਉ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫ ॥**

***ਅਰਥ***—ਗੁਰੂ ਨਾਨਕ ਦੇਵ ਜੀ ਆਪਣਾ ਉਪਦੇਸ਼ਕ ਗੁਰੂ ਜਾਹਿਰ ਕਰਤੇ ਹੈਂ। ਇਸ ਜਗਤ ਕਾ ਬੀਜ ਰੂਪ ਤਤ ਸਾਰ ਵਸਤੂ ਚੈਤਨ ਨਿਰਗੁਣੀ ਪ੍ਰਕਾਸ਼ ਮਈ ਨਿਰੰਜਨੀ ਜੋਤਿ ਜੋ ਸਰਬਗਸਤਾ ਕਰਕੇ ਵਿਆਪਕ ਹੈ। ਤਿਸ ਸੁਤੇ ਪਰਕਾਸ਼ੀ ਸੋ ਰੂਪੀ ਨਿਰੰਜਨੀ ਜੋਤਿ ਕਾ ਔਰ ਅਹੰਗ ਸਰੀਰ ਅਭਿਮਾਨੀ ਜੀਵ ਆਤਮਾ ਕਾ ਇਨ ਦੋਨੋਂ ਕਾ ਕਿਛ ਭਿਨ ਭੇਦ ਨਹੀਂ ਹੈ। ਸੋ ਇਨ ਦੋਨੋਂ ਕੀ ਸੰਧੀ ਕਾ ਨਾਮ ਇਕ ਸੋਹੰ ਪਦ ਹੂਆ ਹੈ। ਅਥਵਾ ਸੋ ਪਦ ਜੋ ਸੁਤੇ ਪਰਕਾਸ਼ੀ ਨਿਰੰਜਨੀ ਜੋਤਿ ਹੈ ਵੁਹੀ ਰੰਗ ਰੂਪ ਸਰੀਰ ਕਾ ਚਲਾਣੇ ਵਾਲਾ ਹੂਆ ਹੈ। ਔਰ ਜੋ ਸਰੀਰ ਕਾ ਅਭਾਨੀ ਹੰਗ ਰੂਪ ਜੀਵ ਆਤਮਾ ਹੈ ਵੋਹੀ ਸੋ ਰੂਪ ਨਿਰੰਜਨੀ ਜੋਤਿ ਕਾ ਰੂਪ ਹੈ। ਇਸ ਪਰਕਾਰ ਕਾ ਗਿਆਨ ਉਪਦੇਸ਼ ਦੇਣੇ ਵਾਲਾ ਪਰੇ ਸੇ ਪਰੇ ਪੁਰਾਤਨ ਸਨਾਤਨ ਰੂਪ ਜੋ ਅਪਰੰਪਰ ਪਾਰਬ੍ਰਹਮ ਤੀਨ ਗੁਣੋਂ ਸੇ ਪਰੇ ਚਿਤੰਨ ਹੀਰਾ ਲਾਲ ਪਰਮੇਸ਼ਰ ਹੈ ਸੋ ਗੁਰੂ ਨਾਨਕ ਦੇਵ ਜੀ ਕਹਿ ਹੈਂ ਯੇਹੀ ਹਮਕੋ ਗੁਰੂ ਮਿਲਿਆ ਹੈ।

ਰਾਗ ਰਾਮਕਲੀ ਮ: ੧ ॥

**ਨਿਰੰਕਾਰ ਗੁਰ ਰੂਪ ਦਿਖਾਇਆ ਤੀਨ ਭਵਨ ਇਕ ਜੋਤੀ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਚਿਤੰਨ ਹੀਰੇ ਲਾਲ ਰੂਪੀ ਨਿਰੰਕਾਰੀ ਹਮਾਰੇ ਗੁਰੂ ਜੀ ਨੇ ਆਪਣਾ ਵਿਆਪਕਤਾ ਵਾਲਾ ਰੂਪ ਕੈਸਾ ਦਿਖਾਇਆ ਹੈ ਜੋ ਤੀਨੋ ਭਵਨੋ ਵਿਖੇ ਇਕ ਜੋਤਿ ਹੀ ਦ੍ਰਿਸ਼ਟਾਈ ਹੈ॥

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੯੩੦/੧੬)*

**ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥**
**ਊਗਵਿਆ ਅਸਰੂਪੁ ਦਿਖਾਵੈ। ਕਰਿ ਕਿਰਪਾ ਅਪੁਨੈ ਘਰਿ ਆਵੈ॥ ੮॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਗੁਰੂ ਕਾ ਰੂਪ ਬਰਨਨ ਕਰੇ ਹੈਂ। ਊਰਮ

ਅਕਾਸ਼ ਵਿਖੇ ਧੂਰਮ ਪ੍ਰਿਥਵੀ ਵਿਖੇ ਅਥਵਾ ਸੂਖਮ ਅਸਥੂਲ ਸਰੀਰੋ ਕੇ ਅੰਤਰਿ ਬਾਹਰ ਵਿਖੇ ਇਕ ਨਿਰੰਕਾਰੀ ਜੋਤਿ ਸਰੂਪ ਕਾ ਹੀ ਸਰਬ ਉਜਿਆਰਾ ਹੋਏ ਰਿਹਾ ਹੈ ਭਾਵ ਯੇਹ ਇਨ ਤੀਨੋਂ ਭਵਨੋਂ ਮੇਂ ਅਕਾਸ ਪਤਾਲ ਮਾਤ ਲੋਕ ਵਿਖੇ ਇਕ ਹਮਾਰਾ ਗੁਰੂ ਹੀ ਅਨੰਤ ਪ੍ਰਕਾਸ਼ੀ ਗੋਪਾਲ ਲਾਲ ਸਰਬਗਤਿ ਇਸਥਿਤ ਰੂਪ ਹੈ। ਸੋ ਤਿਸ ਗੁਰੂ ਜੀ ਨੇ ਮੁਝੇ ਇਸ ਪਰਕਾਰ ਕੀ ਜੁਗਤੀ ਦੁਆਰੇ ਦਰਸ਼ਨ ਦੀਆ ਹੈ ਜੈਸੇ ਪਰਾਤਾ ਕਾਲ ਕੇ ਵਕਤ ਪੂਰਬ ਦਿਸ਼ਾ ਸੇ ਸੂਰਜ ਉਪਜਾ ਹੂਆ ਨਦਰੀ ਆਤਾ ਹੈ॥ ਵੈਸੇ ਹੀ ਹਮਾਰੇ ਬ੍ਰਹਮ ਲਾਲ ਗੁਰੂ ਜੀ ਨੇ ਆਪਨਾ ਅਨੰਤ ਪ੍ਰਕਾਸ਼ੀ ਰੂਪ ਦਿਖਾਇਆ ਹੈ॥ ਫਿਰ ਆਪਣੀ ਬਹੁ ਕ੍ਰਿਪਾ ਕਰਕੇ ਮੇਰੇ ਨਿਜ ਸੇਵਕ ਕੇ ਹਿਰਦੇ ਵਿਖੇ ਆਏ ਨਿਵਾਸ ਕੀਆ ਹੈ॥

ਰਾਗ ਰਾਮਕਲੀ ਮਹਲਾ ੧ ॥ *(ਅੰਗ ੯੪੩/੧)*

**ਅਕਥ ਕਥਾ ਲੇ ਰਹਉ ਨਿਰਾਲਾ॥ਨਾਨਕ ਜੁਗਿ ਜੁਗਿ ਗੁਰ ਗੋਪਾਲਾ॥੪੪॥**

***ਅਰਥ***—ਇਸ ਮਨ ਬਾਣੀ ਕੇ ਫੁਰਨੇ ਕਲਪਨੇ ਵਾਲੇ ਕਥਨੇ ਸੁਣਨੇ ਸੇ ਰਹਿਤ ਨਿਅਖਰ ਰੂਪ ਜੋ ਅਕਥ ਕਥਾ ਅਨਾਹਦ ਬਾਣੀ ਹੈ ਤਿਸ ਕੇ ਅੰਮ੍ਰਿਤ ਰਸ ਕੋ ਲੀਏ ਹੂਏ ਮੈ ਇਸ ਤ੍ਰੈਗੁਣੀ ਜਗਤ ਸੇ ਨਿਆਰਾ ਰਹਿਤਾ ਹੂੰ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਕਿਸ ਕੀ ਕ੍ਰਿਪਾ ਸੇ ਨਿਆਰਾ ਰਹਿਤਾ ਹੂੰ ਸੋ ਸੁਣੋ॥ ਹਰਿ ਏਕ ਜੁਗ ਜੁਗ ਕੀ ਚੌਕੜੀ ਬਦਲਨੇ ਵਿਖੇ ਇਕ ਹਮਾਰਾ ਅਨੰਤ ਪਰਕਾਸ਼ੀ ਗੁਰੂ ਹੀ ਗੋਪਾਲ ਲਾਲ ਸਦਾ ਇਕ ਰਸ ਰਹਿਤਾ ਹੇ। ਜੋ ਆਪਣੇ ਨਿਜ ਸਰੂਪ ਸੇ ਪਰਨਾਮੀ ਹੋਏ ਕਭੀ ਬਦਲਤਾ ਨਹੀਂ ਤਿਸ ਗੁਰੂ ਕੀ ਕ੍ਰਿਪਾ ਸੇ ਹੀ ਨਿਰਾਲਮ ਰਹਿਤਾ ਹੂੰ।

ਰਾਗੁ ਤੁਖਾਰੀ ਮਹਲਾ ੧ ॥ *(ਅੰਗ ੧੧੧੨/੭)*

**ਭਰਿਪੁਰਿ ਧਾਰਿ ਰਹੇ ਅਤਿ ਪਿਆਰੇ॥**
**ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ॥**
**ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ॥**
**ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ॥**
**ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ॥**
**ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ॥ ੨॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਨਿਰੰਕਾਰੀ ਗੁਰੂ ਕੇ ਵਿਸ਼ੇਸਨ ਲਖਣ

ਬਰਨਨ ਕਰੇ ਹੈਂ॥ ਅਨੰਤ ਖੰਡ ਬ੍ਰਹਿਮੰਡੋਂ ਕੀ ਜਗਤ ਰਚਨਾ ਵਿਖੇ ਅਖਰ ਕਾਗਜ਼ ਕੀ ਨਿਆਈ ਅੰਧਾਰ ਅਧੇਹ ਰੂਪ ਹੋਏ ਕਰਕੇ ਪਰੀਪੂਰਨ ਹੋਇ ਰਹਾ ਹੈ ਮੇਰਾ ਅਤਿ ਪਿਆਰਾ ਹਰਿ ਸਤਿਗੁਰੂ॥ ਅਥਵਾ ਪ੍ਰਕਾਸ਼ ਮਈ ਅਨਹਦ ਸ਼ਬਦ ਰੂਪ ਹੋਏ ਕਰਕੇ ਹਮਾਰਾ ਮੁਰਾਰੀ ਬ੍ਰਹਮ ਲਾਲ ਗੁਰੂ ਸਰਬ ਵਿਖੇ ਰਵ ਰਹਿਆ ਹੈ॥ ਸੋ ਕੈਸਾ ਅਨੰਤ ਸ਼ਕਤਿ ਰੂਪ ਮੁਰਾਰੀ ਗੁਰੂ ਹੈ ਜਿਸ ਨੇ ਅਕਾਸ ਪਤਾਲ ਮਾਤ ਲੋਕ ਆਦੀ ਯੇਹ ਤੀਨੋਂ ਭਵਨ ਉਤਪਤਿ ਕਰਕੇ ਧਾਰਨ ਕੀਏ ਹੈਂ॥ ਐਸੇ ਸਮਰਥ ਅਕਾਲੀ ਗੁਰੂ ਕਾ ਅੰਤ ਹਿਸਾਬ ਕਿਛੁ ਨਹੀਂ ਪਾਇਆ ਜਾਤਾ॥ ਕਿਉਂਕਿ ਜਿਸ ਨੇ ਅਨੇਕ ਪ੍ਰਕਾਰ ਕੇ ਰੰਗ ਬਿਰੰਗੀ ਜਿਨਸੀ ਨਮੂਨਿਓਂ ਕੇ ਜੀਆ ਜੰਤ ਉਪਜਾਏ ਹੈਂ। ਸੋ ਤਿਸ ਗੁਰੂ ਕਾ ਜੋਤੀ ਪ੍ਰਕਾਸ਼ ਹਮਾਰੇ ਹਿਰਦੇ ਵਿਖੇ ਦਿਨ ਬਦਿਨ ਜਿਆਦਾ ਸੇ ਜਿਆਦਾ ਹੀ ਪ੍ਰਗਟ ਹੋਤਾ ਜਾਤਾ ਹੈ॥ ਆਦਿ ਸਨਾਤਨ ਪਰਮ ਪਰਾ ਸੇ ਹਮੇਸ਼ਾ ਆਪੇ ਹੀ ਜਗਤ ਕੋ ਉਤਪਤ ਪਰਲੋ ਕਰਤਾ ਚਲਿਆ ਆਇਆ ਹੈ। ਜੋ ਤਿਸੁ ਬ੍ਰਹਮ ਲਾਲ ਗੁਰੂ ਕੋ ਭਾਂਵਦਾ ਹੈ॥ ਸੋ ਵੋਹੀ ਹੋਵੈ ਹੈ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਸ ਵਕਤ ਅਸਾਂ ਨੇ ਆਪਣੇ ਨਿਜ ਸਰੂਪੀ ਜੋਤ ਆਤਮਾਂ ਹੀਰੇ ਕੋ ਬ੍ਰਹਮ ਲਾਲ ਕੇ ਜੋਤਿ ਮੰਤ੍ਰੀ ਹੀਰੇ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਬੇਦਨ ਕੀਆ ਤਬ ਫਿਰ ਬ੍ਰਹਮ ਅਨੰਦੀ ਗੁਣਾਂ ਕੇ ਹਾਰ ਕੋ ਪਰੋਇਆ ਔਰ ਅਭੇਦ ਰੂਪ ਹੂਏ॥

(ਸਿਖੋਵਾਚ) ਹੇ ਸੰਸੇ ਤ੍ਰਿਸ਼ਨਾ ਕੇ ਤਿਮਰੁ ਕੋ ਨਾਸ਼ ਕਰਤਾ ਗਿਆਨ ਸ਼ਾਂਤੀ ਕੇ ਚੰਦ੍ਰਮਹਾਂ ਸਤਿਗੁਰੋ ਆਪ ਕੇ ਨਿਜ ਸੇਵਕ ਜਨ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਉਪਦੇਸ਼ਕ ਗੁਰੂ ਬ੍ਰਹਮ ਲਾਲ ਮੁਰਾਰੀ ਕੋ ਹੀ ਸਿਧ ਹਣਾ ਉਨਕੀ ਮੁਖਾਰਬਿੰਦੀ ਬਾਣੀ ਦੁਆਰੇ ਜਾਣਿਓ ਹੈ॥ ਅਬ ਏਕ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ ਯੇਹ ਜੋ ਹਮਾਰੇ ਮਹਾਂ ਪਵਿਤ੍ਰ ਆਤਮਾ ਗੁਰੂਓਂ ਕੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹੂਏ ਹੈਂ॥ ਇਨਹੋਂ ਨੇ ਤੋ ਨਿਰਗੁਣਿ ਬ੍ਰਹਮ ਲਾਲ ਕੀ ਉਪਾਸ਼ਨਾ ਕਰੀ ਹੈ॥ ਔਰ ਦਸ਼ਮੇਸ ਗੁਰੂ ਜੀ ਨੇ ਅਰਦਾਸ ਵਿਖੇ ਕਿਉਂ ਲਿਖਿਆ ਹੈ। ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਏ॥ ਇਸ ਕਾ ਕਿਆ ਕਾਰਨਿ ਹੈ॥ ਜੋ ਉਨਹੋਂ ਨੇ ਭਗਵਤੀ ਦੇਵੀ ਸਿੰਮਨੀ ਕਹੀ ਹੈ॥ ਇਸ ਮੇਰੇ ਪ੍ਰਸ਼ਨ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸੀਓ ਵਾਚ)॥ ਹੇ ਸਿਖ ਯੇਹ ਜੋ ਭਗਉਤੀ ਪਦਿ ਅਰਦਾਸ ਵਿਖੇ ਕਹਾ ਹੈ॥ ਸੋ ਭਗਉਤੀ ਨਾਮ ਅਕਾਲ ਪੁਰਖ ਕੀ ਭਗਤੀ ਕਰਨੇ ਵਾਲੇ ਭਗਤ ਜਨ ਕਾ ਨਾਮ ਹੈ। ਭਗਵਤੀ ਦੇਵੀ ਨਹੀ ਕਹਾ ਹੈ। ਯੇਹ ਤੇਰਾ ਮਿਥਿਆ ਹੀ ਸੰਸਾ ਹੈ ਲਗੂ ਬੁਧ ਪੁਰਸ਼ੋਂ ਕੀ ਨਿਆਈ ਹੇ ਸਿਖ ਅਬ ਤੇਰੀ ਦ੍ਰਿੜਤਾ ਕੇ ਲੀਏ ਭਗਉਤੀ ਪਦ ਕਾ ਨਿਰਨਾ

ਕਰਨੇ ਕੇ ਵਾਸਤੇ ਗੁਰਬਾਣੀ ਕੇ ਪਰਮਾਣ ਪਰਗਟ ਕਰਤੇ ਹੈਂ ਤੁਮ ਇਕਾਗਰ ਚਿਤ ਹੋਏ ਕਰਕੇ ਸੁਣੋ॥

ਸਿਰੀਰਾਗੁ ਮ: ੩ ॥ *(ਅੰਗ ੮੮/੧੩)*

**ਸੋ ਭਗਉਤੀ ਜੁੋ ਭਗਵੰਤੈ ਜਾਣੈ॥ ਗੁਰ ਪਰਸਾਦੀ ਆਪੁ ਪਛਾਣੈ॥**
**ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥**
**ਐਸਾ ਭਗਉਤੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥ ੨ ॥**

***ਅਰਥ***—ਇਸ ਸੰਸਾਰ ਵਿਖੇ ਸੋਈ ਭਗਉਤੀ ਭਗਤੀ ਕਰਨੇ ਵਾਲਾ ਭਗਤ ਜਨ ਪੁਰਸ਼ ਹੈ। ਜੋ ਆਪਣੇ ਰਚਨਹਾਰ ਮਾਲਕ ਹੀਰੇ ਲਾਲ ਰੂਪੀ ਭਗਵੰਤ ਕੋ ਦੇਖ ਕਰਕੇ ਜਾਣੇ ਹੈ। ਔਰ ਆਪਣੇ ਉਪਦੇਸ਼ਕ ਸਤਿਗੁਰੋਂ ਕੀ ਕ੍ਰਿਪਾ ਦੁਆਰੇ ਆਪਣੇ ਨਿਜ ਸਰੂਪੀ ਜੋਤਿ ਆਤਮਾ ਕੀ ਪਛਾਨ ਕਰੇ। ਔਰ ਸੰਸਾਰਕ ਵਾਸ਼ਨੋ ਕੀ ਤਰਫੋਂ ਆਪਣੇ ਮਨ ਕੋ ਧਾਵਨੇ ਸੇ ਵਰਜਿਤ ਕਰਕੇ ਇਸਥਿਤ ਰਾਖੇ। ਫਿਰ ਦਸਵੇਂ ਦੁਆਰ ਰੂਪੀ ਏਕਤਾ ਕੇ ਘਰ ਵਿਖੇ ਲਿਆਵੇ ਔਰ ਸੁਵਾਸ ਨਬਜ਼ ਕੋ ਬੰਦ ਕਰਕੇ ਜੀਵਤ ਹੰਕਾਰ ਕੋ ਮਾਰੇ ਫਿਰ ਪ੍ਰਕਾਸ਼ ਰੂਪੀ ਨਾਮ ਕਾ ਉਪਦੇਸ਼ ਉਚਾਰਨ ਕਰੇ ਇਸ ਪ੍ਰਕਾਰ ਕੀ ਭਗਤੀ ਕਰਨੇ ਵਾਲਾ ਭਗਉਤੀ ਭਗਤ ਜਨ ਪੁਰਸ਼ ਉਤਮ ਹੋਵੇਗਾ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ ਫਿਰ ਵੋਹ ਭਗਉਤੀ ਭਗਤ ਜਨ ਪੁਰਸ਼ ਜੋਤੀ ਜੋਤਿ ਮਿਲਾਏ ਕਰਕੇ ਸਚੇ ਬ੍ਰਹਮ ਲਾਲ ਕੇ ਸਰੂਪ ਵਿਖੇ ਸਮਾਏ ਜਾਤੇ ਹੈਂ ਜਲ ਤੁਰੰਗ ਕੀ ਨਿਆਈ॥

ਗਉੜੀ ਸੁਖਮਨੀ ਮਹਲਾ ੫ ॥ *(ਅੰਗ ੨੭੪/੧੦)*

**ਭਗਉਤੀ ਭਗਵੰਤ ਭਗਤਿ ਕਾ ਰੰਗੁ॥ ਸਗਲ ਤਿਆਗੈ ਦੁਸਟ ਕਾ ਸੰਗੁ॥**
**ਮਨ ਤੇ ਬਿਨਸੈ ਸਗਲਾ ਭਰਮੁ॥ ਕਰਿ ਪੂਜੈ ਸਗਲ ਪਾਰਬ੍ਰਹਮੁ॥**
**ਸਾਧਸੰਗਿ ਪਾਪਾ ਮਲੁ ਖੋਵੈ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥**
**ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥**
**ਹਰਿ ਕੇ ਚਰਨ ਹਿਰਦੈ ਬਸਾਵੈ॥ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥੩ ॥**

***ਅਰਥ***—ਭਗਤੀ ਕਰਨੇ ਵਾਲੇ ਭਗਉਤੀ ਪੁਰਸ਼ੋਂ ਕੋ ਹੀਰੇ ਲਾਲ ਰੂਪੀ ਭਗਵੰਤ ਕੀ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕਾ ਆਤਮ ਰੰਗ ਇਸ ਪ੍ਰਕਾਰ ਕੇ ਲਖਣੋਂ ਸੇ

ਪਰਾਪਤ ਹੋਵੇ ਹੈ ਸੋ ਆਗੇ ਪਰਗਟ ਕਰਤੇ ਹੈਂ। ਪਹਿਲੇ ਪੰਚ ਕਾਮ ਕ੍ਰੋਧ ਆਦੀ ਵਿਸ਼ਿਓਂ ਕਾ ਔਰ ਦੁਸ਼ਟ ਪਾਮਰ ਸਗਲੇ ਪੁਰਸ਼ੋਂ ਕਾ ਸੰਗ ਤਿਆਗਣ ਕਰੈ। ਔਰ ਮਨ ਆਪਣੇ ਸੇ ਅਨੇਕ ਪ੍ਰਕਾਰ ਕੇ ਸਭੀ ਭਰਮੋਂ ਕਾ ਨਾਸ਼ ਕਰੇ ਫਿਰ ਸਾਰੇ ਹੀ ਪਰੀਪੂਰਨ ਪਾਰਬ੍ਰਹਮ ਵੈਰਾਠ ਸਰੂਪ ਕੋ ਜਾਨ ਕਰਕੇ ਪੂਜਨਾ ਕਰੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀਓ ਕੀ ਸਾਧ ਸੰਗਤ ਕਰਕੇ ਪਾਪਾਂ ਕੀ ਮੈਲ ਕੋ ਆਪਣੇ ਅੰਤਸ਼ਕਰਣ ਵਿਚੋਂ ਦੂਰ ਕਰੇ। ਭਗਤੀ ਕਰਨੇ ਵਾਲੇ ਭਗਉਤੀ ਪੁਰਸ਼ ਹੀ ਇਸ ਪ੍ਰਕਾਰ ਸੇ ਮਤ ਪਲਟ ਕਰ ਦੀਰਗ ਵਿਸ਼ੇਸ਼ਤਾ ਸੇ ਉਤਮ ਹੋਵੇ ਹੈ। ਆਪਣੇ ਅਨੁਭਵ ਕੇ ਪ੍ਰਕਾਸ਼ ਰੂਪੀ ਹਾਥੋਂ ਦੁਆਰੇ ਹੀਰੇ ਲਾਲ ਰੂਪੀ ਭਗਵੰਤ ਕੀ ਟੈਹਲ ਸੇਵਾ ਕਰੇ ਨਿਤਾਪ੍ਰਤੀ ਨੇਮ ਕਰਕੇ। ਅਥਵਾ ਜੋਤੀ ਜੋਤਿ ਮਿਲਾਣੇ ਵਾਲਾ ਹਭਿਆਸ ਕਰੇ ਹਰਿ ਰੋਜ ਹੀ ਔਰ ਆਪਣੇ ਮਨ ਤਨ ਧਨ ਕੋ ਭੀ ਬਿਸਵ ਨਾਥ ਬ੍ਰਹਮ ਲਾਲ ਕੀ ਪ੍ਰੇਮਾ ਪ੍ਰੀਤੀ ਵਿਖੇ ਅਰਪਨ ਕਰੇ। ਫਿਰ ਚਾਨਣ ਰੂਪੀ ਹਰਿ ਕੇ ਚਰਨ ਕਵਲ ਆਪਣੇ ਹਿਰਦੇ ਵਿਖੇ ਬਸਾਵਨਾ ਕਰੇ। ਪੰਚਮ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਐਸੇ ਲਖਣੋ ਵਾਲਾ ਭਗਉਤੀ ਭਗਤ ਪੁਰਸ਼ ਹਰਿ ਲਾਲ ਰੂਪੀ ਭਗਵੰਤ ਕੋ ਜੋਤੀ ਜੋਤਿ ਮਿਲਾਏ ਕਰਕੇ ਪ੍ਰਾਪਤ ਹੋਵੇ ਹੈਂ।

(ਸਿਖੋਵਾਚ) ਹੇ ਗਿਆਨ ਕੀ ਚਾਨਣੀ ਮੂਰਤਿ ਸਤਿਗੁਰੋ ਮੈਨੇ ਭਗਉਤੀ ਪਦਿ ਕੋ ਜੋ ਭਗਵਤੀ ਦੇਵੀ ਸਮਝਿਆ ਹੂਆ ਥਾ ਤਿਸ ਕਾ ਯਥਾਰਥ ਨਿਰਨਾ ਗੁਰਬਾਣੀ ਵਿਚੋਂ ਸੁਣਿਆ ਹੈ ਜੋ ਭਗਤੀ ਕਰਨੇ ਵਾਲੇ ਭਗਤ ਜਨ ਪੁਰਸ਼ ਕਾ ਨਾਮ ਹੀ ਭਗਉਤੀ ਪਦਿ ਹੈ॥ ਅਬ ਆਗੇ ਯੇਹ ਉਤਰ ਦੀਜੀਐ ਜੀ ਕੇ ਆਜ ਤਕ ਕਿਸੀ ਸਿਧ ਸਾਧਕ ਰਿਖੀ ਮੁਨੀ ਅਭਿਆਸੀ ਪੁਰਸ਼ ਨੇ ਆਪਣੇ ਪੰਜ ਤਤੀ ਸਰੀਰ ਕੇ ਅੰਦਰ ਇਸ ਚੰਚਲੀ ਮਨ ਕਾ ਰੂਪ ਦੇਖਾ ਹੈ ਯਾ ਕੇ ਨਹੀਂ ਇਸਕਾ ਅਰਥ ਪ੍ਰਮਾਰਥਦ ਪ੍ਰਗਟ ਕਰੋ ਜੀ ਕੈਸੇ ਹੈ।

(ਸਤਿਗੁਰ ਆਤਮਦਰਸ਼ੀਓ ਵਾਚ) ਹੇ ਸਿਖ ਇਸ ਤਨ ਕੇ ਅੰਦਰੋਂ ਮਨ ਕਾ ਰੂਪ ਕਿਸੀ ਸਿਧ ਸਾਧਕ ਨਹੀਂ ਦੇਖਾ॥ ਅਬ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਭੀ ਤੁਝੇ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸੁਣੋ॥

ਰਾਗੁ ਮਾਝ ਮਹਲਾ ੩ ॥ *(ਅੰਗ ੧੨੪/੮)*

**ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ**
**ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ॥ ੭॥**

***ਅਰਥ—*** ਤੀਸਰੇ ਗੁਰੂ ਜੀ ਕਹਿ ਹੈਂ॥ ਬੜੇ ਬੜੇ ਸਿਧੀਆਂ ਕੇ ਸਾਧਨੇ ਵਾਲੇ ਸਿਧ

ਸਾਧਿਕ ਪੁਰਸ਼ ਔਰ ਚੁਪ ਰਹਿਣੇ ਵਾਲੇ ਮੋਨਧਾਰੀ ਪੁਰਸ਼ ਸੁਰਤੀ ਕੇ ਦੁਆਰੇ ਲਿਵ ਸਮਾਧੀਆਂ ਕੀ ਤਾੜੀ ਕੋ ਲਗਾਏ ਕਰਕੇ ਥਕਤ ਹੂਏ ਹੈਂ॥ ਤਿਨਹੁ ਨੇ ਭੀ ਇਸ ਤਨ ਸਰੀਰ ਵਿਖੇ ਮਨ ਕਾ ਰੂਪ ਨਹੀਂ ਦੇਖਿਆ।

ਰਾਗੁ ਗਉੜੀ ਕਬੀਰ ਜੀ॥ *(ਅੰਗ ੩੩੦/੮)*

**ਸਨਕਾਦਿਕ ਨਾਰਦ ਮੁਨਿ ਸੇਖਾ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥੩॥**
**ਇਸੁ ਮਨ ਕਉ ਕੋਈ ਖੋਜਹੁ ਭਾਈ॥ ਤਨ ਛੂਟੇ ਮਨੁ ਕਹਾ ਸਮਾਈ॥੪॥**

***ਅਰਥ***— ਸ੍ਰੀ ਕਬੀਰ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਸੇ ਬਿਨਾਂ ਬ੍ਰਹਮਾਂ ਕੇ ਪੁਤਰ ਸਨਕਾਦਿਕੋਂ ਨੇ ਔਰ ਨਾਰਦਮੁਨ ਵਾ ਸਹੰਸ ਫਨੀ ਸ਼ੇਸ਼ਨਾਗ ਆਦੀਓ ਨੇ ਭੀ ਇਸ ਤਨ ਕੇ ਅੰਦਿਰ ਮਨ ਫੁਰਨੇ ਕਾ ਰੂਪ ਨਹੀਂ ਦੇਖਾ॥ ਤਾਂਤੇ ਹੇ ਵਰਤਮਾਨ ਕਾਲ ਕੇ ਸਜਨ ਪੁਰਸ਼ੋ ਤੁਮ ਇਸ ਮਨ ਕੇ ਰੂਪ ਕੋ ਖੋਜਨਾ ਭਾਲਣਾ ਕਰਕੇ ਦੇਖਹੁ ਜੋ ਪੰਜਤਤੋਂ ਕੇ ਸਰੀਰ ਬਿਨਸਨੇ ਛੂਟਨੇ ਕੇ ਬਾਦ ਯੇਹ ਮਨ ਕਹਾਂ ਸਮਾਵੇਗਾ ਇਸ ਕਾ ਸਿਧਾਂਤੀ ਵਿਚਾਰ ਸਮਝਨਾ ਚਾਹੀਏ॥

(ਸਿਖੋਵਾਚ) ਹੇ ਸਤਿਗੁਰੋ ਯੇਹ ਤੋ ਮੈਨੇ ਜਾਨਿਓ ਹੈ ਕੇ ਇਸ ਮਨ ਕਾ ਰੂਪ ਇਸ ਤਨ ਕੇ ਅੰਦਿਰ ਕਿਸੀ ਨੇ ਭੀ ਨਹੀਂ ਦੇਖਾ॥ ਅਬ ਆਪ ਕ੍ਰਿਪਾ ਕਰਕੇ ਇਸ ਮਨ ਕਾ ਰੂਪ ਰੰਗ ਕਹੋ ਕੈਸੇ ਹੈ ਔਰ ਜਿਨਹੁ ਨੇ ਦੇਖਾ ਹੈ ਵੋਹ ਭੀ ਕਹੋ ਜੀ ਕੈਸੇ ਹੈਂ॥

(ਸਤਿਗੁਰੋ ਵਾਚ) ਹੇ ਸਿਖ ਇਸ ਪੰਜ ਭੂਤਕੀ ਸਰੀਰ ਕੇ ਅੰਦਿਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ੋ ਨੇ ਹੀ ਇਸ ਮਨ ਫੁਰਨੇ ਕਾ ਰੂਪ ਰੰਗ ਦੇਖਿਆ ਹੈ। ਇਨ ਕੇ ਬਿਨਾਂ ਔਰ ਕਿਸੀ ਨਹੀਂ ਦੇਖਿਆ ਅਬ ਗੁਰਬਾਣੀ ਸੇ ਮਨ ਕਾ ਰੂਪ ਰੰਗ ਦੇਖਣਾ ਬਰਨਨ ਕਰਤੇ ਹੈਂ। ਤੁਮ ਸੁਣੋ॥

ਰਾਗੁ ਮਾਝ ਮਹਲਾ ੩॥ *(ਅੰਗ ੧੧੫/੩)*

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ॥**
**ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ॥੪॥**

***ਅਰਥ***— ਤੀਸਰੇ ਗੁਰੂ ਜੀ ਕਹਿ ਹੈਂ ਯੇਹ ਮਨ ਜੋ ਫੁਰਨੇ ਕੇ ਸੁਭਾਵ ਵਾਲਾ ਹੈ ਸੋ ਹਿਰਦੇ ਰੂਪੀ ਆਰਸੀ ਵਿਖੇ ਸ਼ੀਸ਼ੇ ਕੀ ਮਾਨਿੰਦ ਜੜਤ ਹੂਆ ਇਸਥਿਤ ਹੈ॥ ਸੋ ਇਸ ਮਨ ਰੂਪੀ ਆਰਸੀ ਕੇ ਸ਼ੀਸ਼ੇ ਵਿਚੋਂ ਕੋਈ ਵਿਰਲਾ ਹੀ ਗੁਰਮੁਖ ਪੁਰਸ਼ ਬ੍ਰਹਮ ਜੋਤਿ ਕਾ ਅਕਸੀ ਰੂਪ

ਦੇਖੇ ਹੈ॥ ਅਥਵਾ ਇਸ ਮਨ ਆਰਸੀ ਸ਼ੀਸ਼ੇ ਕੋ ਜੋ ਦੇਖਣਾ ਚਾਹੇ ਸੋ ਪੰਚ ਕਾਮ ਕ੍ਰੋਧ ਆਦੀ ਚੋਰੋਂ ਕਾ ਮੋਰਚਾ ਸੰਨਿ ਨ ਲਗਣੇ ਦੇਵੇ। ਭਾਵ ਯੇਹ ਇਨ ਪਾਂਚੋਂ ਕਾ ਵਿਸ਼ੇ ਵਿਕਾਰੀ ਮੋਰਚਾ ਤਬ ਨਹੀਂ ਲਗੇਗਾ ਜਾਂ ਹਉਮੈ ਰੂਪੀ ਵਾਸ਼ਨੋਂ ਕਾ ਪਾਣੀ ਸੁਕਾਵੇਗਾ॥ ਫਿਰ ਜੋ ਪਾਂਚੋਂ ਚੋਰੋਂ ਕੇ ਮੋਰਚੇ ਕੋ ਔਰ ਹਉਮੈ ਕੇ ਪਾਣੀ ਕੋ ਬੰਧ ਕਰਕੇ ਅਨਾਹਦ ਬਾਣੀ ਕੇ ਨਿਰਮਲ ਸਬਦੀ ਵਾਜੇ ਕੋ ਬਜਾਵਨਾ ਕਰੇਗਾ। ਔਰ ਗੁਰਾਂ ਕੇ ਜੋਤਿ ਮੰਤਰੀ ਸਬਦ ਉਪਦੇਸ਼ ਕੋ ਕੁਮਾਵਣਾ ਕਰੇਗਾ। ਵੋਹ ਫਿਰ ਬ੍ਰਹਮ ਲਾਲ ਕੇ ਸਚੇ ਪ੍ਰਕਾਸ਼ ਰੂਪ ਵਿਖੇ ਜਲ ਤੁਰੰਗ ਕੀ ਨਿਆਈਂ ਸੁਮਾਵੇਗਾ॥

ਰਾਗੁ ਮਾਝ ਮਹਲਾ ੩ ॥ *(ਅੰਗ ੧੨੪/੨)*

**ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥ ਭਾਇ ਭਗਤਿ ਜਾ ਹਉਮੈ ਸੋਖੈ ॥੭॥**

***ਅਰਥ—*** ਤੀਸਰੇ ਗੁਰੂ ਜੀ ਕਹਿ ਹੈਂ॥ ਇਸ ਤਨ ਸਰੀਰ ਕੇ ਵਿਚੋਂ ਮਨ ਕੇ ਰੂਪ ਕੋ ਵੋਹੀ ਕੋਈ ਗੁਰਮੁਖਿ ਪੁਰਸ਼ ਦੇਖੈਗਾ ਜੋ ਪ੍ਰੇਮ ਭਾਵਨਾ ਕੀ ਦਰਸ਼ਨੀ ਭਗਤੀ ਕਰਨੇ ਦੁਆਰੇ ਹਉਮੈ ਰੂਪੀ ਵਾਸ਼ਨਾ ਜਲ ਕੋ ਸੁਕਾਵੇਗਾ॥

ਰਾਗੁ ਆਸਾ ਮਹਲਾ ੩ ॥ *(ਅੰਗ ੪੪੧/੩)*

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥**
**ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥**
**ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥**
**ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥੫॥**

***ਅਰਥ—*** ਤੀਸਰੇ ਗੁਰੂ ਜੀ ਮਨ ਕਾ ਰੂਪ ਬਰਨਨ ਕਰੇ ਹੈਂ। ਹੇ ਪਿਆਰੇ ਯੁਗਿਆਸੂ ਕੇ ਮਨ ਤੁਮ ਫੁਰਨਾ ਸ਼ਕਤੀ ਕੋ ਤਿਆਗ ਕਰਕੇ ਆਪਣੇ ਜੋਤਿ ਸਰੂਪੀ ਨਿਜ ਮੂਲ ਰੂਪ ਕੋ ਪਛਾਨ ਕਰ ਦੇਖਹੁ ਭਾਵ ਯੇਹ ਇਸ ਸਰੀਰ ਸੇ ਅਲਗ ਹੇ ਮਨ ਤੂੰ ਜੋਤਿ ਸਰੂਪ ਹੈਂ। ਐ ਜੋਤਿ ਸਰੂਪੀ ਪਿਆਰੇ ਮਨ ਹਰਿ ਜੀਉ ਬ੍ਰਹਮ ਲਾਲ ਭੀ ਤੇਰੇ ਨਾਲ ਹੀ ਸੰਗੀ ਸਾਥੀ ਹਾਜਰ ਖੜਾ ਹੈ। ਔਰ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਹਰਿ ਲਾਲ ਪਿਤਾ ਕੋ ਮਿਲ ਕਰਕੇ ਬ੍ਰਹਮ ਅਨੰਦੀ ਅਬਨਾਸ਼ੀ ਰੰਗ ਮਹਿਤ ਕੋ ਮਾਨਨਾ ਕਰੋ। ਪਰ ਜਬ ਆਪਣੇ ਜੋਤਿ ਸਰੂਪੀ ਮੂਲ ਕੋ ਪਛਾਣੋਗੇ ਤਬ ਫਿਰ ਸਹਿਜੇ ਹੀ ਆਪਣੇ ਕਰਤੇ ਰੂਪ ਬ੍ਰਹਮ ਲਾਲ ਕੋ

ਜਾਣੋਗੇ। ਔਰ ਜਨਮ ਮਰਨ ਕੀ ਸੋਝੀ ਕੋ ਭੀ ਪਰਾਪਤ ਹੋਵਹੁਗੇ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਜਬ ਇਕ ਰੂਪ ਬ੍ਰਹਮ ਲਾਲ ਕੋ ਜਾਣੋਗੇ। ਤਬ ਫਿਰ ਦੁਵੈਤ ਰੂਪੀ ਜੀਵ ਭਾਵ ਨਹੀਂ ਰਹੇਗਾ। ਜਿਸ ਵਕਤ ਇਸ ਮਨ ਕੋ ਆਪਣੇ ਨਿਜ ਸਰੂਪੀ ਜੋਤਿ ਕੇ ਦੇਖ ਕਰਕੇ ਸ਼ਾਂਤੀ ਪਰਾਪਤ ਹੂਈ ਫਿਰ ਅਨਾਹਦ ਸ਼ਬਦੋਂ ਕੇ ਵਾਜਿਓਂ ਕੀ ਵਧਾਈਆਂ ਵਜਨੀਆਂ ਸ਼ੁਰੂ ਹੋਈਆਂ। ਤਬ ਯੇਹੀ ਜੋਤਿ ਸਰੂਪੀ ਮਨ ਅਕਾਲ ਲਾਲ ਕੀ ਸਚਖੰਡੀ ਦਰਗਾਹ ਵਿਖੇ ਪਰਵਾਨ ਹੋਏ ਕਰਕੇ ਮਨਜੂਰ ਹੂਆ। ਇਸ ਪ੍ਰਕਾਰ ਕੇ ਉਪਦੇਸ਼ ਦੁਆਰੇ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹੇ ਮਨ ਤੂੰ ਇਸ ਸਰੀਰ ਸੇ ਭਿੰਨ ਜੋਤਿ ਸਰੂਪ ਹੈਂ ਤੁਮ ਆਪਣੇ ਤੁਖਮ ਮੂਲ ਸਰੂਪ ਕੋ ਪਛਾਣੋ॥

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੮੭੯/੫)*

**ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥**
**ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥ ੪॥**

***ਅਰਥ***—ਇਸ ਮਨ ਰੂਪੀ ਸੀਸੇ ਅੰਦਰ ਆਤਮਾ ਜੋਤਿ ਕਾ ਪ੍ਰਿਤਬਿੰਬੀ ਭਾਸ਼ ਰਹਿਤਾ ਹੈ। ਔਰ ਆਤਮਾ ਜੋਤਿ ਵਿਖੇ ਮਨ ਕਾ ਰੂਪ ਇਸਥਿਤ ਰਹਿਤਾ ਹੈ। ਭਾਵ ਯੇਹ ਅਕਸੀ ਅਕਸ ਕਾ ਏਕੋ ਹੀ ਰੂਪ ਹੋਤਾ ਹੈ। ਔਰ ਇਸ ਜੋਤਿ ਸਰੂਪੀ ਮਨ ਕੇ ਸਾਥ ਪੰਚ ਸ਼ਬਦ ਗੁਰ ਭਾਈ ਮਿਲੇ ਹੂਏ ਹੈ ਅਥਵਾ ਪੰਜ ਤਤ ਗੁਰ ਭਾਈ ਮਿਲੇ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਮ ਉਸ ਪੁਰਸ਼ ਕੀ ਮਨ ਜੋਤਿ ਕੇ ਉਪਰੋਂ ਵਾਰਨੇ ਬਲਿਹਾਰਨੇ ਸਦਾ ਹੀ ਜਾਤੇ ਹੈਂ। ਜਿਸ ਨੇ ਏਕਤਾ ਭਾਵ ਵਾਲੇ ਬ੍ਰਹਮ ਅਨੰਦੀ ਅਨਾਹਦ ਸ਼ਬਦ ਵਿਖੇ ਲਿਵ ਪ੍ਰੀਤੀ ਕੀ ਸਮਾਧੀ ਲਗਾਈ ਹੈ॥

ਰਾਗੁ ਮਾਰੂ ਮ: ੩ ॥ *(ਅੰਗ ੧੦੯੩/੫)*

**ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ॥**
**ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ॥**
**ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ॥**
**ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ॥ ੨॥**

***ਅਰਥ***—ਬ੍ਰਹਮ ਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਕੇ ਸੁਨਣੇ ਵਾਲੀ ਵੀਚਾਰ ਕਰਕੇ ਜਿਸਨੇ ਪ੍ਰਕਾਸ਼ ਰੂਪੀ ਚਿਤੰਨ ਮਨ ਮਾਣਕ ਕੋ ਜੋਤਿ ਪ੍ਰਕਾਸ਼ੀ ਦਿਭ

ਨੇਤ੍ਰੋਂ ਦੁਆਰੇ ਦੇਖ ਕਰਕੇ ਪਰਖਿਆ ਹੈ। ਸੋ ਐਸੇ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਇਸ ਕਲਜੁਗ ਕੇ ਸਮੇਂ ਅੰਦਰ ਵਿਰਲੇ ਹੀ ਸੰਸਾਰ ਵਿਖੇ ਨਦਰੀ ਆਤੇ ਹੈਂ। ਕਿਉਂਕਿ ਐਸੇ ਵਿਰਲੇ ਗੁਰਮੁਖ ਪੁਰਸ਼ ਆਪਣੇ ਆਪ ਕੋ ਨਿਜ ਜੋਤਿ ਸਰੂਪ ਵਿਖੇ ਆਪੇ ਹੀ ਮੇਲ ਕਰਕੇ ਹਉਮੈ ਹੰਕਾਰ ਕੀ ਦੁਬਦਾ ਕੋ ਮਾਰ ਨਸ਼ਟ ਕਰੇ ਹੈਂ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਅਨੰਤ ਪ੍ਰਕਾਸ਼ੀ ਲਾਲ ਨਾਮ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਰਤੇ ਰੰਗੇ ਹੂਏ ਹੈਂ ਸੋ ਇਸ ਦੁਵੈਤ ਰੂਪੀ ਜਨਮ ਮਰਨ ਕੇ ਭਵਜਲ ਕਠਿਨ ਸੰਸਾਰ ਸੇ ਤਰੇ ਹੈਂ॥

ਰਾਗੁ ਸਾਰਗ ਮਹਲਾ ੫ ॥ *(ਅੰਗ ੧੨੧੬/੧੨)*

**ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ॥**
**ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ॥੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਪ੍ਰਸ਼ਨ ਉਤਰ ਰੂਪੀ ਸ਼ਬਦ ਦੁਆਰੇ ਇਸ ਜੀਵ ਕਲਾ ਕਾ ਰੂਪ ਬਰਨਨ ਕਰੇ ਹੈਂ॥ ਪ੍ਰਸ਼ਨ॥ ਇਸ ਪ੍ਰਾਣੀ ਕਾ ਅਸਲੀ ਮੂਲ ਰੂਪੀ ਬੀਜ ਸਰੂਪ ਕਿਆ ਹੈ। ਜੋ ਪਰਦਖ ਹਾਜਰਾ ਹਜ਼ੂਰ ਦੇਖਣੇ ਕੀ ਦ੍ਰਿਸ਼ਟ ਵਿਖੇ ਨਦਰੀ ਆਵੈ ਸੋ ਰੂਪ ਕੌਣਸਾ ਹੈ॥ ਉਤਰ॥ ਇਸ ਚਿਤੰਨ ਕਲਾ ਕੀ ਮਨ ਜੋਤਿ ਕਾ ਪ੍ਰਕਾਸ਼ ਜਬ ਪੰਜ ਤਤੋਂ ਕੀ ਮਾਟੀ ਕੇ ਸਾਥ ਮਿਲਾ ਅਥਵਾ ਸਰੀਰ ਕੇ ਅੰਦਰ ਜਬ ਚਿਤੰਨ ਜੋਤਿ ਕਾ ਪ੍ਰਕਾਸ਼ ਦਾਖ਼ਲ ਹੂਆ। ਤਬ ਯੇਹ ਰਕਤ ਬਿੰਦੀ ਮਿਟੀ ਕੀ ਦੇਹੀ ਦੁਰਲਭ ਭਾਵ ਕੇ ਆਦਰ ਸਨਮਾਨ ਕੋ ਪ੍ਰਾਪਤ ਹੋਏ ਕਰਕੇ ਪਵਿੱਤ੍ਰ ਰੂਪ ਕਹਾਵਣੇ ਲਗੀ॥

(ਸਿਖੋਵਾਚ) ਹੇ ਸਤਿਗੁਰੋ ਇਸ ਮਨ ਕਾ ਰੂਪ ਤੋ ਮੈਨੇ ਗੁਰਬਾਣੀ ਸੇ ਜਾਨਿਓਂ ਹੈ ਅਬ ਯੇਹ ਕਹੋ ਇਸ ਮਨ ਕਾ ਨਿਵਾਸ ਸਰੀਰ ਕੇ ਅੰਦਰ ਕਿਸ ਜਗ੍ਹਾ ਵਿਖੇ ਹੈ॥

(ਸਤਿਗੁਰੋ ਵਾਚ) ਹੇ ਸਿਖ ਇਸ ਮਨ ਕਾ ਨਿਵਾਸ ਭੀ ਗੁਰਬਾਣੀ ਸੇ ਕਹਿਤੇ ਹੈਂ ਤੁਮ ਸੁਣੋ॥

ਪ੍ਰਸ਼ਨ ਸਿਖ—

ਰਾਮਕਲੀ ਮਹਲਾ ੧ ॥ *(ਅੰਗ ੯੪੫/੭)*

**ਇਹੁ ਮਨ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥**
**ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ॥**

***ਅਰਥ***—ਹੇ ਸਤਿਗੁਰੋ ਯੇਹ ਮਨ ਰੂਪੀ ਹਸਤੀ ਕਹਾਂ ਬਸਤਾ ਹੈ॥ ਔਰ ਯੇਹ ਸੁਵਾਸੋਂ

ਕੀ ਪਵਨ ਕਹਾਂ ਬਸਤੀ ਹੈ॥ ਔਰ ਅਨਾਹਦ ਸ਼ਬਦ ਕਹਾਂ ਬਸਤਾ ਹੈ॥ ਔਰ ਇਸ ਮਨ ਕਾ ਭਵਨਾਂ ਜਨਮੋਂ ਵਿਖੇ ਅਥਵਾ ਵਾਸ਼ਨੋਂ ਵਿਖੇ ਕਿਸ ਪ੍ਰਕਾਰ ਸੇ ਛੂਟੇਗਾ॥

ਉਤਰ—

ਰਾਮਕਲੀ ਮਹਲਾ ੧ ॥ *(ਅੰਗ ੯੪੫/੧੧)*

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥
ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥
ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥ ੬੫ ॥

***ਅਰਥ***— ਯੇਹ ਮਨ ਪ੍ਰਪਕ ਨਿਸ਼ਚੈ ਕਰਕੇ ਹੀ ਨਿਹਚਲ ਰੂਪ ਹਿਰਦੇ ਅਸਥਾਨ ਵਿਖੇ ਬਸਤਾ ਹੈ॥ ਔਰ ਇਸ ਮਨ ਕੇ ਮੂਲ ਰੂਪੀ ਜੋਤਿ ਸਰੂਪ ਕੋ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਹੀ ਦਿਬ ਦ੍ਰਿਸ਼ਟ ਨੇਤ੍ਰੋਂ ਕੇ ਦੁਆਰੇ ਪਛਾਨਤੇ ਹੈਂ॥ ਨਾਭੀ ਧੁਨੀ ਕੇ ਅਸਥਾਨ ਵਿਖੇ ਸੁਵਾਸੋਂ ਕੀ ਪਵਨ ਕਾ ਵਾਸਾ ਹੈ ਸੋ ਤਿਸ ਸੁਵਾਸੋਂ ਕੀ ਪਵਨ ਕੋ ਬੰਧ ਕਰਨੇ ਕੀ ਖੋਜਨਾ ਜੁਗਤਿ ਦੁਆਰੇ ਹੀ ਬ੍ਰਹਮਦ੍ਰਸ਼ੀ ਗੁਰਮੁਖਿ ਪੁਰਸ਼ ਜੋਤਿ ਸਰੂਪੀ ਤਤ ਵਸਤੂ ਕੋ ਪ੍ਰਾਪਤ ਕਰਤੇ ਹੈਂ॥ ਸੁਤੇ ਪ੍ਰਕਾਸ਼ੀ ਸੋ ਰੂਪੀ ਅਨਾਹਦ ਸ਼ਬਦ ਕਾ ਵਾਸਾ ਸਚਖੰਡੀ ਨਿਜ ਘਰਿ ਵਿਖੇ ਇਸਥਿਤ ਹੈ॥ ਜਿਸ ਸ਼ਬਦ ਕੀ ਓਅੰਕਾਰੀ ਜੋਤਿ ਸਰੂਪ ਤੀਨ ਭਵਨੋਂ ਵਿਖੇ ਪਸਰ ਰਹੀ ਹੈ॥ ਫਿਰ ਉਸ ਜੋਤਿ ਸਰੂਪ ਕੇ ਰੂਪ ਵਿਚੋਂ ਹੀ ਸ਼ਬਦ ਕਾ ਭੇਦ ਪਾਵੋ। ਸਾਚੇ ਲਾਲ ਨਾਮ ਕੇ ਦੇਖਨੇ ਵਾਲੀ ਪਰੀਤ ਰੂਪੀ ਭੁਖ ਲਗਾਏ ਕਰਕੇ ਜਨਮ ਮਰਨ ਕੇ ਸਰਬ ਦੁਖਾਂ ਕੋ ਖਾਵੋ॥ ਫਿਰ ਸਾਚੈ ਲਾਲ ਨਾਮ ਕੇ ਬ੍ਰਹਮ ਅਨੰਦੀ ਰਸ ਕੋ ਪੀ ਕਰਕੇ ਤ੍ਰਿਪਤੀ ਕੋ ਪ੍ਰਾਪਤ ਕਰੋ॥ ਪ੍ਰਕਾਸ਼ ਮਈ ਪਰਾ ਰੂਪੀ ਅਨਾਹਦ ਬਾਣੀ ਕੋ ਸੁਣਿ ਕਰਕੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਨੇ ਹੀ ਜਾਣਿਓ ਹੈ ਔਰ ਇਸ ਬਾਣੀ ਕੇ ਰਸ ਕਾ ਅਰਥ ਪਰਮਾਰਥ ਭੇਦ ਕਿਸੀ ਵਿਰਲੇ ਮਹਾਤਮਾਂ ਪੁਰਸ਼ ਨੇ ਜਾਨਿਓ ਹੈ॥ ਸ੍ਰੀ ਗੁਰੂ ਨਾਨਕ ਦੇਵ ਜੀ ਸਚੀ ਉਪਦੇਸ਼ ਰੂਪੀ ਭਾਖਿਆ ਬਾਣੀ ਕੋ ਉਚਾਰਨ ਕਰਕੇ ਕਹੇ ਹੈਂ। ਜੋ ਪੁਰਸ਼ ਸਚੇ ਲਾਲ ਨਾਮ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਰਤੇ ਹੈਂ ਉਨ ਕਾ ਨਿਜ ਸਰੂਪੀ ਬ੍ਰਹਮ ਅਨੰਦੀ ਰੰਗ ਕਭੀ ਨਹੀਂ ਬਿਨਸ ਕਰ ਜਾਵੇ ਹੈ॥

ਸਿਖ ਕੀ ਤਰਫ ਸੇ ਪ੍ਰਸ਼ਨ—

ਰਾਮਕਲੀ ਮਹਲਾ ੧ ॥ *(ਅੰਗ ੯੪੫/੧੪)*

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ॥
ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ॥
ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ॥
ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ॥
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ॥ ੬੬॥

*ਅਰਥ*— ਜਿਸ ਵਕਤ ਯੇਹ ਪੰਜ ਤਤੋ ਕੀ ਦੇਹੀ ਔਰ ਹਿਰਦਾ ਕਮਲ ਨਹੀਂ ਉਪਜਾ ਥਾ ਉਸ ਵਕਤ ਇਸ ਚਿਤੰਨ ਮਨ ਕਾ ਰੂਪ ਕਹਾਂ ਰਹਿਤਾ ਥਾ। ਜਬ ਨਾਭੀ ਕਮਲ ਪਵਨ ਕੇ ਟਿਕਨੇ ਕਾ ਅਸਥਾਨ ਨਹੀਂ ਥਾ ਤਬ ਉਸ ਵਕਤ ਸੁਵਾਸੋਂ ਕੀ ਪਵਨ ਪਰਾਣ ਕਲਾ ਕਿਸ ਘਰ ਵਿਖੇ ਰਹਤੀ ਥੀ। ਅਥਵਾ ਜਿਸ ਵਕਤ ਯੇਹ ਜਗਤ ਅਕਾਰ ਕਾ ਕੋਈ ਰੂਪ ਰੇਖ ਨਾਮ ਠਾਮ ਨਹੀਂ ਉਪਜਿਆ ਥਾ ਉਸ ਵਕਤ ਅਨਾਹਦ ਸਬਦ ਕੀ ਧੁਨਿ ਵਿਖੇ ਕਿਸਨੇ ਲਿਵ ਲਗਾਈ ਥੀ। ਦੂਸਰਾ ਭਾਵ ਯੇਹ ਸਬਦ ਨੇ ਕਿਸ ਰੂਪ ਵਿਖੇ ਲਿਵ ਲਗਾਈ ਹੂਈ ਥੀ। ਜਿਸ ਵਕਤ ਰਕਤ ਬਿੰਦ ਕਾ ਮੜਹ ਕਲਬੂਤੀ ਸਰੀਰ ਨਹੀਂ ਉਪਜਾ ਥਾ ਉਸ ਵਕਤ ਬ੍ਰਹਮ ਲਾਲ ਕੀ ਅਨੰਤ ਸ਼ਕਤ ਰੂਪੀ ਕੁਦਰਤ ਕਾਨੂੰਨੀ ਮਰਿਆਦਾ ਕੀ ਮਤ ਕੋ ਕੌਣ ਜਾਣਤਾ ਥਾ। ਚਾਰੋ ਬਰਨੋਂ ਕੇ ਰੂਪ ਔਰ ਭੇਖ ਮਜ਼ਬੋਂ ਕੇ ਰੂਪ ਨਹੀਂ ਥੇ। ਅਥਵਾ ਕਿਸੀ ਕਿਸਮ ਕੇ ਮਾਇਕ ਭੇਖ ਬਰਨੋਂ ਕਾ ਰੂਪ ਰੰਗ ਨਹੀਂ ਉਪਜਾ ਥਾ ਸਰੀਰ। ਤਬ ਫਿਰ ਸਚੇ ਬ੍ਰਹਮ ਲਾਲ ਕਾ ਰੂਪ ਜਨਾਣੇ ਵਾਲਾ ਕੌਣ ਥਾ ਔਰ ਕਿਸ ਕੋ ਜਾਣਿਆ ਜਾਤਾ ਥਾ। ਸ੍ਰੀ ਗੁਰੂ ਨਾਨਕ ਦੇਵ ਜੀ ਉਪਰਲੇ ਪ੍ਰਸ਼ਨ ਕਾ ਸੰਖੇਪ ਸੇ ਪਹਲੇ ਸੂਖਮ ਉਤਰ ਕਹਿ ਹੈਂ ਫਿਰ ਵਿਸਤਾਰ ਸੇ ਅਗਲੇ ਸ਼ਬਦ ਵਿਖੇ ਉਤਰ ਕਰੇਂਗੇ ਜਬ ਜਗਤ ਅਕਾਰ ਕਾ ਕੋਈ ਰੂਪ ਰੰਗੀ ਭੇਖ ਵਰਨ ਨਹੀਂ ਉਪਜਾ ਥਾ ਉਸ ਵਕਤ ਨਿਰਗੁਣੀ ਚੈਤੰਨ ਬ੍ਰਹਮ ਲਾਲ ਆਪਣੇ ਆਪ ਕੇ ਨਾਮ ਰੂਪ ਵਿਖੇ ਵੈਰਾਗੀ ਵਿਰਗਤ ਰੂਪ ਹੋਏ ਕਰ ਰਤਾ ਹੂਆ ਥਾ। ਭਾਵ ਯੇਹ ਅਬ ਉਤਪਤ ਕਾਲ ਵਿਖੇ ਭੀ ਵੋਹੀ ਸਚਾ ਰੂਪ ਹੈ ਔਰ ਉਤਪਤ ਜਗਤ ਸੇ ਪਹਲੇ ਭੀ ਵੋਹੀ ਸਚਾਂ ਰੂਪ ਥਾ॥

ਸਤਿਗੁਰ ਉਤਰ ਦੇਤੇ ਹੈਂ ਊਪਰਲੇ ਪ੍ਰਸ਼ਨੋਂ ਕਾ—

ਰਾਮਕਲੀ ਮਹਲਾ ੧ ॥ (ਅੰਗ ੬੪੫/੧੭)

ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ॥
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ॥
ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ॥
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥ ੬੭॥

*ਅਰਥ*— ਜਿਸ ਵਕਤ ਯੇਹ ਹਿਰਦਾ ਦੇਹ ਨਹੀਂ ਉਪਜੇ ਥੇ ਉਸ ਵਕਤ ਏਹ ਮਨ ਜੋਤਿ ਸੁੰਨਿ ਜੋਤਿ ਕੇ ਪ੍ਰਕਾਸ਼ ਵਿਖੇ ਮਿਲਾ ਹੂਆ ਅਫੁਰ ਸੁਭਾਵ ਵਿਖੇ ਬੈਰਾਗੀ ਹੋਏ ਕਰਕੇ ਰਹਿਤਾ ਥਾ॥ ਔਰ ਜਿਸ ਵਕਤ ਨਾਭੀ ਕਮਲ ਸੁਵਾਸੋਂ ਕੇ ਟਿਕਨੇ ਕਾ ਅਸਥਾਨ ਨਹੀਂ ਥਾ ਉਸ ਵਕਤ ਯੇਹ ਸੁਵਾਸੋਂ ਕੀ ਪਵਨ ਪ੍ਰਾਣ ਕਲਾ ਭੀ ਪ੍ਰਕਾਸ਼ਮਈ ਸੁੰਨਿ ਜੋਤਿ ਕੇ ਨਿਜ ਘਰ ਵਿਖੇ ਅਨਰਾਗ ਅਫੁਰ ਰੂਪ ਹੋਏ ਕਰਕੇ ਬਸਤਾ ਥਾ॥ ਔਰ ਜਿਸ ਵਕਤ ਇਸ ਸ੍ਰਿਸ਼ਟੀ ਕੇ ਅਕਾਰ ਵਾਲਾ ਕੋਈ ਰੂਪ ਰੇਖ ਜਾਤ ਬਰਨ ਨਹੀਂ ਉਪਜਾ ਥਾ ਤਬ ਉਸ ਵਕਤ ਏਕ ਅਕਲੀਣ ਅੰਕਤ ਰੂਪ ਸਰਬ ਕਾ ਸਾਰ ਤੱਤ ਪ੍ਰਕਾਸ਼ ਰੂਪੀ ਅਨਹਦ ਸ਼ਬਦ ਹੀ ਥਾ॥ ਜਿਸ ਵਕਤ ਚਲਣੇ ਫਿਰਨੇ ਵਾਲੀ ਪ੍ਰਿਥਵੀ ਨਹੀਂ ਥੀ ਔਰ ਉਬਰਨੇ ਪਸਰਨੇ ਵਾਲਾ ਪੁਲਾੜ ਰੂਪੀ ਜਬ ਅਕਾਸ ਨਹੀਂ ਥਾ॥ ਔਰ ਹਮ ਤੁਮ ਅਬ ਕਬ ਯੇਹ ਸਭੀ ਕਲਪਤ ਸੰਗਿਆ ਜਬ ਨਹੀਂ ਥੀ॥ ਉਸ ਵਕਤ ਤੀਨੋਂ ਭਵਨੋਂ ਕਾ ਮਾਲਕ ਸਰਬ ਰੂਪੋਂ ਕਾ ਸਾਰ ਤਤ ਇਕ ਜੋਤਿ ਰੂਪੀ ਨਿਰੰਕਾਰੀ ਹੀ ਥਾ॥ ਜਿਸ ਵਕਤ ਜਾਤ ਬਰਨੋਂ ਕੇ ਔਰ ਭੇਖੋਂ ਰੂਪੋਂ ਕੇ ਕ੍ਰਿਤੁਮ ਰੂਪ ਰੰਗ ਨਹੀਂ ਥੇ ਉਸ ਵਕਤ ਏਕੋ ਅਨੰਤ ਪ੍ਰਕਾਸ਼ੀ ਅਨਾਹਦ ਸ਼ਬਦਿ ਹੀ ਸਭ ਸੇ ਵਡਾ ਵਡਿਆਈਆਂ ਕਾ ਮਾਲਕ ਥਾ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਅਬ ਜਗਤ ਕੇ ਉਤਪਤਿ ਕਾਲ ਵਿਖੇ ਭੀ ਉਸ ਸਚੇ ਬ੍ਰਹਮ ਲਾਲ ਕੇ ਦੇਖੇ ਜਪੇ ਬਿਨਾ ਕੋਈ ਸੁਚਾ ਪਵਿਤ੍ਰ ਨਹੀਂ ਹੈ ਹਮਨੇ ਯੇਹ ਸਚੀ ਪ੍ਰਭ ਕੀ ਅਕਥ ਕਹਾਣੀ ਉਚਾਰਨ ਕਰਕੇ ਕਹੀ ਹੈ॥

(ਸਿਖੋਵਾਚ) ਹੇ ਸਤਿਗੁਰੋ ਇਸ ਸਰੀਰ ਵਿਖੇ ਮਨ ਕਾ ਔਰ ਸੁਵਾਸੋਂ ਕਾ ਟਿਕਾਣਾ ਅਸਥਾਨ ਗੁਰਬਾਣੀ ਸੇ ਮੈਨੇ ਜਾਨਿਓਂ ਹੈ॥ ਅਬ ਆਗੇ ਯੇਹ ਕਹੋ ਜੀ ਇਸ ਜੀਵ ਆਤਮਾ ਕੀ ਚੈਤਨ ਪ੍ਰਾਂਣਿ ਕਲਾ ਕੋ ਹਰਕਤ ਦੇਣੇ ਵਾਲਾ ਜੋ ਬ੍ਰਹਮ ਲਾਲ ਮਾਲਕ ਹੈ॥ ਸੋ ਕਿਸ

ਜਗਾ ਸੇ ਪ੍ਰਗਟ ਕਰਕੇ ਗੁਰੂ ਮਿਲਾਤੇ ਹੈਂ। ਇਸ ਕਾ ਭੇਦ ਬਰਨਨ ਕਰੋ ਜੀ ਕੈਸੇ ਹੈ॥

ਸਤਿਗੁਰ ਆਤਮ ਦਰਸ਼ੀਓ ਵਾਚ॥ ਹੇ ਸਿਖ ਇਸ ਮਨ ਕੀ ਜਿੰਦ ਜੋਤਿ ਕਾ ਮਾਲਕ ਜੋ ਬ੍ਰਹਮ ਲਾਲ ਹੈ ਸੋ ਇਸ ਸਰੀਰ ਕੇ ਅੰਦਰੋਂ ਹੀ ਗੁਰੂ ਦਿਖਲਾਤੇ ਹੈਂ। ਔਰ ਪਹਿਲੇ ਆਪਣੇ ਯੁਗਿਆਸੂ ਸਿਖ ਕੋ ਸਤਿਗੁਰ ਹਰਿ ਲਾਲ ਕੇ ਅੜਦਲੀ ਕੇ ਸਾਥ ਮਿਲਾਤੇ ਹੈਂ। ਫਿਰ ਅੜਦਲੀ ਆਰਾਮ ਸੇ ਮਨ ਜੋਤਿ ਕੋ ਹਰਿ ਕੇ ਸਮੀਪ ਲੇ ਜਾਵੇ ਹੈ। ਹੇ ਸਿਖ ਅਬ ਇਸ ਕਾਇਆ ਕੇ ਅੰਦਰੋਂ ਹੀ ਹਰਿ ਕਾ ਖੋਜਨਾ ਗੁਰਬਾਣੀ ਕੇ ਪ੍ਰਮਾਣੋ ਸੇ ਜ਼ਾਹਿਰ ਕਰਤੇ ਹੈਂ ਸੋ ਤੁਮ ਸੁਣੋਂ॥

ਰਾਗੁ ਮਾਝ ਮਹਲਾ ੩ ॥ *(ਅੰਗ ੧੧੭/੧੨)*

**ਤਿਨਿ ਕਰਤੈ ਇਕੁ ਖੇਲੁ ਰਚਾਇਆ ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥**
**ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥ ੩ ॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ॥ ਤਿਸ ਕਰਤੇ ਕੁਲ ਮਾਲਕ ਬ੍ਰਹਮ ਲਾਲ ਨੇ ਏਕ ਐਸਾ ਕੁਦਰਤ ਕਾ ਅਸਚਰਜ ਜਗਤ ਖੇਲ ਬਣਾਇਆ ਹੈ। ਜਿਸ ਨੇ ਇਸ ਕਾਇਆਂ ਸਰੀਰ ਕੇ ਅੰਦਰ ਆਪਣੇ ਪ੍ਰਕਾਸ਼ ਰੂਪੀ ਨਉਨਿਧ ਨਾਮ ਕੇ ਸਚੇ ਖਜਾਨੇ ਕੇ ਸਹਿਤ ਸਭ ਕਿਛੁ ਪਾਇਆ ਹੈ। ਅਨਹਦ ਸ਼ਬਦ ਵਿਖੇ ਸੁਰਤ ਮਿਲਾਣੇ ਵਾਲੇ ਜੁਗਤ ਭੇਦ ਦੁਆਰੇ ਕੋਈ ਵਿਰਲਾ ਹੀ ਗੁਰਮੁਖਿ ਪੁਰਸ਼ ਜੋ ਸਚਖੰਡੀ ਮਾਲਕ ਕਾ ਰਸਤਾ ਪਾਵੇ ਹੈ ਤਿਸ ਕੋ ਮਹਿਲੀ ਸਚਖੰਡ ਕਾ ਮਾਲਕ ਜੋ ਨਿਰੰਕਾਰ ਹੈ ਸੋ ਆਪਣੇ ਸਚਖੰਡ ਵਿਖੇ ਬੁਲਾਏ ਲੇਵੇ ਹੈ॥

ਰਾਗੁ ਮਾਝ ਮਹਲਾ ੫ ॥ *(ਅੰਗ ੧੦੨/੩)*

**ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥**
**ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਹੇ ਯੁਗਿਆਸੀ ਪੁਰਸ਼ ਸਭੀ ਕਿਛੁ ਹਰਿ ਕੇ ਦੇਖਣੇ ਔਰ ਜਾਨਣੇ ਵਾਲੇ ਨੌਰਾਨੀ ਜੌਹਿਰ ਤੇਰੇ ਸਰੀਰ ਘਰ ਵਿਖੇ ਹੀ ਭਰੇ ਹੂਏ ਹੈਂ। ਇਸ ਸਰੀਰੋਂ ਬਾਹਰ ਕਿਛੁ ਨਹੀਂ ਹੈ॥ ਜੋ ਬਾਹਰ ਮੁਖ ਜਗਤ ਵਿਖੇ ਹਰਿ ਬ੍ਰਹਮ ਲਾਲ ਕੋ ਖੋਜਤੇ ਭਾਲਤੇ ਹੈਂ ਸੋ ਸਭੀ ਭਰਮੋਂ ਵਿਖੇ ਭੂਲੇ ਭਟਕਤੇ ਫਿਰਤੇ ਹੈਂ॥ ਬ੍ਰਹਮਦਰਸ਼ੀ ਸਤਿਗਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਜਿਨਹੋਂ ਨੇ ਆਪਣੇ ਸਰੀਰ ਕੇ ਅੰਦਰੋਂ ਹਰਿ ਕਾ ਦਰਸ਼ਨ ਪਾਇਆ ਹੈ ਸੋ ਅੰਦਰੋਂ ਬਾਹਰੋਂ ਸੁਖਾਲੇ ਸੋਭਨੀਕ ਹੂਏ ਹੈਂ॥

ਰਾਗੁ ਮਾਝ ਮਹਲਾ ੩ ॥ *(ਅੰਗ ੧੨੪/੧੧)*

**ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥**
**ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਬ੍ਰਹਮ ਲਾਲ ਕੇ ਦਰਸ਼ਨ ਕਰਨੇ ਵਾਸਤੇ ਇਸ ਸਰੀਰੋਂ ਕੇ ਬਾਹਰ ਜੋ ਕੋਈ ਖੋਜਨੇ ਭਾਲਣੇ ਜਾਵੇਗਾ। ਸੋ ਵੋਹ ਪੁਰਸ਼ ਨਾਮੀ ਬ੍ਰਹਮ ਲਾਲ ਕੋ ਤੋ ਮਿਲੇ ਨਹੀਂ ਹੈ ਪਰ ਵਿਗਾਰ ਕਟਨੇ ਵਾਲਿਓਂ ਕੀ ਨਿਆਈ ਬਹੁਤ ਦੁਖ ਪਾਵੇ ਹੈ। ਸਰੀਰੋਂ ਬਾਹਰ ਖੋਜਨੇ ਵਾਲੇ ਮਨਮੁਖ ਅੰਧੇ ਪੁਰਸ਼ੋਂ ਕੋ ਕਿਛ ਸੂਝ ਬੂਝ ਦਰਸ਼ਨੀ ਗਿਆਨ ਕੀ ਨਹੀਂ ਪੜਤੀ। ਫਿਰ ਗੁਰ ਉਪਦੇਸ਼ ਦੁਆਰੇ ਗੁਰਮੁਖ ਰੂਪ ਹੋਏ ਕਰਕੇ ਜੋ ਇਸ ਸਰੀਰ ਘਰ ਵਿਖੇ ਉਲਟ ਕਰ ਆਵੇਗਾ ਸੋ ਲਾਲ ਨਾਮ ਰੂਪੀ ਜੋਤਿ ਵਸਤੂ ਕੋ ਪਾਵੇਗਾ।

ਰਾਗੁ ਗਉੜੀ ਮ: ੪ ॥ *(ਅੰਗ ੩੦੯/੧੭)*

**ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥**
**ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥**
**ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥**
**ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥**
**ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥੧੬॥**

***ਅਰਥ***—ਯੇਹ ਪੰਜ ਤਤੋਂ ਕਾ ਮਾਨਸ ਜਨਮੀ ਸਰੀਰ ਸਭਨੋਂ ਧਰਮੋਂ ਕਾ ਸ੍ਰਿਸ਼ਟ ਬੀਜ ਰੂਪ ਹੈ ਜਿਸ ਕੇ ਅੰਦਰਿ ਸਚੇ ਬ੍ਰਹਮ ਲਾਲ ਕੀ ਚਿਤੰਨ ਜੋਤਿ ਕਾ ਨਿਵਾਸ ਹੈ। ਔਰ ਪ੍ਰਕਾਸ਼ ਰੂਪੀ ਅਨਹਦ ਸ਼ਬਦੋਂ ਕੇ ਗੁਪਤ ਰਤਨ ਭੀ ਇਸ ਤਨ ਮਨ ਕੇ ਅੰਦਰ ਲੁਕ ਰਹੇ ਹੈਂ। ਪਰ ਕੋਈ ਵਿਰਲਾ ਹੀ ਹਰਿ ਕਾ ਸੇਵਕ ਜਨ ਗੁਰਮੁਖ ਪੁਰਸ਼ ਇਸ ਸਰੀਰ ਕੇ ਅੰਦਰੋਂ ਹਭਿਆਸ ਦੁਆਰੇ ਖੋਜ ਕਰਕੇ ਕਢੇ ਹੈ। ਔਰ ਫਿਰ ਉਸਨੇ ਸਰਬ ਸੂਖਮ ਅਸਥੂਲ ਜੀਵ ਜੰਤੋਂ ਵਿਖੇ ਇਕ ਆਤਮਾ ਰਾਮ ਕੋ ਹੀ ਵਿਆਪਕ ਹੂਆ ਦੇਖਿਆ ਔਰ ਪਛਾਣਿਆਂ ਅਥਵਾ ਇਕੋ ਹੀ ਬ੍ਰਹਮ ਜੋਤਿ ਕੋ ਤਾਣੇ ਪੇਟੇ ਕੀ ਨਿਆਈ ਰਵਿਆਂ ਹੂਆ ਦਿਖਿਆ। ਔਰ ਏਕੋ ਹੀ ਬ੍ਰਹਮ ਜੋਤਿ ਕੋ ਦ੍ਰਿੜ ਨਿਸਚੇ ਕਰਕੇ ਮਨਨ ਕੀਆ। ਔਰ ਏਕੋ ਹੀ ਬਬੇਕ ਰੂਪੀ ਬ੍ਰਹਮ ਜੋਤਿ ਕੇ ਅਨਾਹਦ ਸਬਦ ਕੋ ਕਾਨੋ ਕੇ ਦੁਆਰੇ ਸੁਨਣਾ ਕੀਆ। ਸ੍ਰੀ ਪੰਚਮ ਨਾਨਕ ਦਾਸ ਜੀ ਕਹਿ

ਹੈਂ ਹੇ ਪਿਆਰੇ ਯੁਗਿਆਸੂ ਮਨ ਤੁਮ ਸਚੇ ਪ੍ਰੇਮ ਸੇ ਉਸ ਸਚੇ ਬ੍ਰਹਮ ਲਾਲ ਕਾ ਜਬ ਨਾਮ ਧਿਆਵਣਾ ਕਰੋਗੇ ਤਬ ਤੇਰੀ ਸਚੀ ਸੇਵਾ ਹੋਵੇਗੀ॥

ਰਾਗੁ ਆਸਾ ਮਹਲਾ ੩ ॥ *(ਅੰਗ ੪੨੫/੧੬)*

ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ॥
ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ॥ ੫ ॥
ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥ ੬ ॥
ਜਿਨ੍ੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ॥
ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ॥ ੭ ॥

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ॥ ਜੋ ਪੁਰਸ਼ ਸਰੀਰੋਂ ਬਾਹਰ ਹੋਰਨਾਂ ਅਸਥਾਨਾਂ ਵਿਖੇ ਅਕਾਲ ਲਾਲ ਕੇ ਦਰਸ਼ਨ ਕੋ ਖੋਜਤੇ ਫਿਰਤੇ ਹੈਂ॥ ਸੋ ਕਿਛੂ ਨਹੀਂ ਦਰਸ਼ਨੀ ਮੁਰਾਦ ਕੋ ਪ੍ਰਾਪਤ ਹੋਤੇ॥ ਕਿਉਂਕਿ ਆਪਣੇ ਨਿਜ ਸਰੂਪ ਕੀ ਪਰਾਪਤੀ ਵਾਲੀ ਆਤਮ ਜੋਤਿ ਰੂਪੀ ਵਸਤੂ ਤੋ ਇਸ ਕਾਇਆਂ ਰੂਪੀ ਸਰੀਰ ਘਰਿ ਕੇ ਅੰਦਰ ਹੀ ਥੀ॥ ਹਰਿ ਕੋ ਕਾਇਆਂ ਵਿਚੋਂ ਖੋਜੇ ਭਾਲੇ ਬਿਨਾਂ ਸਭੀ ਸੰਸਾਰ ਅਵਿਦਕ ਭਰਮੋਂ ਵਿਖੇ ਭੂਲੇ ਭਟਕਤੇ ਫਿਰਤੇ ਹੈਂ ਔਰ ਐਸੀ ਅਗਿਆਨ ਕੀ ਅੰਧੀ ਕਰਨੀ ਕਰਕੇ ਮਨਮੁਖਿ ਪੁਰਸ਼ੋਂ ਨੇ ਆਪਣੀ ਪਤਿ ਮਨੁਖਾ ਜਨਮ ਕੀ ਬਿਰਥਾ ਹੀ ਗੁਵਾਈ ਹੈ॥ ਜੋ ਆਪਣੇ ਸਰੀਰ ਘਰਿ ਕੇ ਅੰਤਰ ਮੁਖੀ ਪ੍ਰਕਾਸ਼ ਵਾਲੇ ਦਰਵਾਜ਼ੇ ਕੋ ਛੋਡਿ ਕਰਕੇ ਬਾਹਰਮੁਖੀ ਕਲਪਤ ਦੇਵਤੋਂ ਕੇ ਦਿਵਾਲੇ ਮੰਦਰੋਂ ਕੇ ਪਰਾਏ ਘਰੋਂ ਵਿਖੇ ਹਰਿ ਕੋ ਖੋਜਨੇ ਜਾਤੇ ਹੈਂ ਸੋ ਝੂਠੇ ਅਗਿਆਨੀ ਪੁਰਸ਼ ਹੋਤੇ ਹੈਂ। ਉਨਕੋ ਧਰਮਰਾਜਾ ਚੋਰੋਂ ਕੀ ਨਿਆਈਂ ਪਕੜ ਕਰਕੇ ਡਨ ਦੇਵੇ ਹੈ। ਐਸੇ ਬੇਮੁਖ ਨਾਮ ਸੇ ਖਾਲੀ ਪੁਰਸ਼ ਅਨੇਕ ਜਨਮੋਂ ਕੇ ਦੁਖੋਂ ਕੀ ਚੋਟਾਂ ਖਾਤੇ ਹੈ ਅਥਵਾ ਯਮ ਗਣੋਂ ਕੀ ਸਾਸਿਨਾ ਵਾਲੀ ਚੋਟਾਂ ਖਾਤੇ ਹੈਂ॥ ਜਿਨਹੁ ਗੁਰਮੁਖਿ ਪੁਰਸ਼ੋਂ ਨੇ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਆਪਣੇ ਸਰੀਰ ਘਰਿ ਵਿਚੋਂ ਅਨੰਤ ਪ੍ਰਕਾਸ਼ੀ ਸਚਖੰਡੀ ਘਰਿ ਜੋਤਿ ਪ੍ਰਕਾਸ਼ੀ ਨੇਤ੍ਰੋਂ ਦੁਆਰੇ ਦੇਖ ਕਰਕੇ ਜਾਣਿਓ ਹੈ ਸੋ ਵੋਹੀ ਅਚਲ ਸੁਖੀ ਹੂਏ ਹੈਂ॥ ਕਿਉਂਕਿ ਉਨਹੋਂ ਨੇ ਇਸ ਸਰੀਰ ਕੇ ਅੰਦਰੋਂ ਹੀ ਬ੍ਰਹਮ ਜੋਤਿ ਕੋ ਦੇਖ ਕਰਕੇ ਪਛਾਣਿਆ ਹੈ ਪ੍ਰੰਤੂ ਕੈਸੇ ਪਛਾਣਿਆ ਸਤਿਗੁਰੋਂ ਕੀ ਕ੍ਰਿਪਾ ਵਡਿਆਈ ਸੇ ਪਛਾਣਿਆ॥

ਰਾਗੁ ਆਸਾ ਮਹਲਾ ੩ ॥ *(ਅੰਗ ੪੨੭/੧੭)*

**ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥**
**ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ ਪਾਈਐ ਗੁਰ ਕੈ ਹੇਤਿ ਅਪਾਰਿ ॥੮॥**

***ਅਰਥ*** — ਹੇ ਯੁਗਿਆਸੂ ਕੇ ਮਨ ਤੁਮ ਆਪਣੀ ਇਸ ਦੇਹੀ ਕੇ ਖੋਜਨਾ ਦੁਆਰੇ ਸੋਧ ਕਰਕੇ ਦੇਖਹੁ ਔਰ ਬ੍ਰਹਮਦ੍ਰਸ਼ੀ ਗੁਰਾਂ ਕਾ ਉਪਦੇਸ਼ ਰੂਪੀ ਅਨਹਦ ਸ਼ਬਦਿ ਸੁਣਿ ਕਰਕੇ ਵਿਚਾਰ ਕਰੋ॥ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਇਸ ਪੰਚ ਤਤੋਂ ਕੀ ਦੇਹੀ ਕੇ ਅੰਦਰ ਹੀ ਪ੍ਰਕਾਸ਼ ਰੂਪੀ ਚਿਤੰਨ ਲਾਲ ਨਾਮ ਕਾ ਸਚਖੰਡੀ ਖਜ਼ਾਨਾ ਹੈ। ਸੋ ਯੇਹ ਨਾਮ ਕਾ ਖਜਾਨਾ ਤਬੀ ਪਰਾਪਤ ਹੋਵੇਗਾ ਜਬ ਬ੍ਰਹਮਦਰਸ਼ੀ ਪੂਰੇ ਸਤਿਗੁਰੋਂ ਕੇ ਸਾਥ ਪ੍ਰੇਮ ਪਿਆਰ ਪਾਵਹੁਗੇ॥

ਰਾਗੁ ਦੇਵਗੰਧਾਰੀ ਮਹਲਾ ੪ ॥ *(ਅੰਗ ੫੨੭/੧੩)*

**ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥**
**ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥੨॥**

***ਅਰਥ*** —ਹੇ ਯੁਗਿਆਸੀ ਜਨ ਪੁਰਸ਼ੋ ਤੁਮ ਆਪਣਾ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਦਰਸ਼ੀ ਸਤਿਗੁਰ ਪੁਰਖ ਪ੍ਰੇਮ ਸੇਵਾ ਕਰਕੇ ਮਨਾਵਹੁ ਭਾਵ ਯੇਹ ਪਰਸਿੰਨ ਕਰੋ ਔਰ ਉਨਕੇ ਉਪਦੇਸ਼ ਦੁਆਰਾ ਪਰਕਾਸ਼ ਰੂਪੀ ਹਰਿ ਨਾਮ ਅੰਮ੍ਰਿਤ ਝੋਲ ਕੋ ਪੀਵਨਾ ਕਰੋ। ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਹਮਨੇ ਗੁਰਾਂ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਇਸ ਦੇਹੀ ਕੋ ਖੋਜ ਭਾਲ ਕਰਕੇ ਹਰਿ ਲਾਲ ਨਾਮ ਅਨੰਤੁ ਪ੍ਰਕਾਸ਼ੀ ਲਭਿਆ ਹੈ ਵੈਸੇ ਤੁਮ ਭੀ ਦੇਹੀ ਖੋਜੋ॥

ਰਾਗੁ ਵਡਹੰਸੁ ਮਹਲਾ ੩ ॥ *(ਅੰਗ ੫੬੯/੭)*

**ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ॥**
**ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥**

***ਅਰਥ*** —ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਹੇ ਮੇਰੇ ਪਿਆਰਿਆ ਮਨਾ ਇਸ ਤੇਰੇ ਸਰੀਰ ਕੇ ਅੰਦਰਿ ਹੀ ਪ੍ਰਕਾਸ਼ ਰੂਪੀ ਨਉਨਿਧ ਨਾਮ ਕਾ ਸਚਾ ਖਜ਼ਾਨਾ ਇਸਥਿਤ ਹੈ ਤੁਮ ਇਸ ਸਰੀਰੋਂ ਬਾਹਰ ਜਾਏ ਕਰਕੇ ਨਾਮ ਵਸਤੂ ਕੋ ਮਤਿ ਢੂੰਡਨਾ ਭਾਲਣਾ ਕਰੋ॥ ਔਰ ਬ੍ਰਹਮਦ੍ਰਸ਼ੀ ਗੁਰਮੁਖਿ ਪੁਰਸ਼ੋਂ ਕੀ ਉਪਦੇਸ਼ ਰੂਪੀ ਜੋਤਿ ਮੰਤਰੀ ਨਦਰ ਦੁਆਰੇ ਫਿਰ ਜੋ ਚਾਹੇਂ ਸੋਈ ਨਾਮ ਅੰਮ੍ਰਿਤ ਕੋ ਖਾਵਹੁ ਭੋਗੋ॥

ਰਾਗੁ ਸੋਰਠਿ ਮਹਲਾ ੩ ॥ (ਅੰਗ ੬੦੩/੧੫)

**ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ॥**
**ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ॥ ੪ ॥**

*ਅਰਥ*—ਇਹ ਸਭੀ ਜਗਤ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਕੀ ਤਰਫੋਂ ਅੰਧਾ ਹੈ ਔਰ ਸਭਿ ਅਗਿਆਨ ਰੂਪੀ ਅੰਧੇ ਕਰਮੋਂ ਕੀ ਘਾਲ ਕੁਮਾਈ ਕਰਤੇ ਹੈਂ॥ ਯੇਹ ਬ੍ਰਹਮ ਦਰਸੀ ਗੁਰਾਂ ਕੇ ਉਪਦੇਸ਼ ਧਾਰੇ ਬਿਨਾਂ ਪ੍ਰਕਾਸ਼ ਰੂਪੀ ਮੁਕਤਿ ਮਾਰਗ ਕਾ ਰਸਤਾ ਨਹੀਂ ਪਾਵੇਂਗੇ॥ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੂ ਜਬ ਇਨ ਕੋ ਮਿਲੇ ਤਾਂ ਫਿਰ ਆਪਣੀ ਅਖੀਂ ਸੇ ਪ੍ਰਕਾਸ਼ ਰੂਪੀ ਸ਼ਬਦ ਕਾ ਰਸਤਾ ਦੇਖੈਂ ਔਰ ਫਿਰ ਆਪਣੇ ਸਰੀਰ ਘਰ ਕੇ ਅੰਦਰੋਂ ਸਚੇ ਲਾਲ ਨਾਮ ਕੋ ਪਾਵੇ ਹੈਂ।

ਰਾਗੁ ਸੋਰਠਿ ਮਹਲਾ ੧ ॥ (ਅੰਗ ੬੩੪/੯)

**ਘਰਿ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥**
**ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ॥ ੧ ॥**

ਰਾਗੁ ਧਨਾਸਰੀ ਮਹਲਾ ੯ ॥ (ਅੰਗ ੬੮੪/੧੫)

**ਕਾਹੇ ਰੇ ਬਨ ਖੋਜਨ ਜਾਈ ॥ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧ ॥ਰਹਾਉ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ ਹੇ ਯੁਗਿਅਸੀ ਜਨਹੁ ਕਿਸ ਵਾਸਤੇ ਤੁਮ ਬਾਹਰ ਮੁਖੀ ਭੇਖ ਮਜ਼ਹਬੋਂ ਕੇ ਔਰ ਤੀਰਥ ਮੰਦਰੋਂ ਕੇ ਅਸਥਾਨ ਰੂਪੀ ਬਨਹੁ ਵਿਖੇ ਹਰਿ ਕੋ ਖੋਜਨੇ ਜਾਤੇ ਹੋ ਕਿਉਂਕਿ ਵੋਹ ਈਸ਼ਰ ਸਰਬ ਖੰਡ ਬ੍ਰਹਿਮੰਡੋਂ ਕੇ ਸੂਖਮ ਅਸਥੂਲ ਜੀਆ ਜੰਤੋਂ ਵਿਖੇ ਨਿਵਾਸ ਕਰਤਾ ਹੂਆ ਅਲੇਪ ਭੀ ਰਹਿਤਾ ਹੈ ਔਰ ਫਿਰ ਤੁਮਾਰੇ ਸੰਗ ਸਾਥੀ ਹੋਏ ਕੇ ਸਮਾਏ ਰਹਿਆ ਹੈ। ਦ੍ਰਿਸ਼ਟਾਂਤੁ ਜੈਸੇ ਫੂਲੋਂ ਵਿਖੇ ਸੁਗੰਧੀ ਵਸਤੀ ਹੈ ਔਰ ਜੈਸੇ ਸ਼ੀਸ਼ੇ ਵਿਖੇ ਮੁਖੜੇ ਕਾ ਅਕਸੀ ਰੂਪ ਨਦਰੀ ਆਤਾ ਹੈ ਵੈਸੇ ਹੀ ਸਭਨੋਂ ਕੇ ਅੰਦਰ ਹਰਿ ਕੀ ਜੋਤਿ ਬਸਤੀ ਹੈ॥ ਤਾਂਤੇ ਤੁਮ ਇਸ ਸਰੀਰ ਰੂਪੀ ਘਟਿ ਕੇ ਅੰਦਰੋਂ ਹੀ ਬ੍ਰਹਮ ਲਾਲ ਹਰਿ ਦਰਸ਼ਨ ਕੋ ਖੋਜਨਾ ਕਰੋ॥

ਰਾਗੁ ਸੂਹੀ ਮਹਲਾ ੪ ॥ (ਅੰਗ ੭੩੨/੧੩)

**ਗੁਰਮਤਿ ਨਗਰੀ ਖੋਜਿ ਖੋਜਾਈ॥ ਹਰਿ ਹਰਿ ਨਾਮੁ ਪਦਾਰਥੁ ਪਾਈ॥ ੧ ॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਸਰੀਰ ਰੂਪੀ ਕਾਇਆਂ ਨਗਰੀ ਕੋ ਖੋਜ ਭਾਲ ਕਰਕੇ ਤਿਸ ਵਿਚੋਂ ਪ੍ਰਕਾਸ਼ ਮਈ ਹਰਿ ਹਰਿ ਰੂਪ ਕਾ ਨਉਨਿਧ ਨਾਮੀ ਸਚਾ ਪਦਾਰਥ ਪਾਵਣਾ ਕਰੋ॥

ਰਾਗੁ ਸੂਹੀ ਮਹਲਾ ੩ ॥ *(ਅੰਗ ੭੫੪/੭)*

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ॥
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਾਲਾ॥ ੨॥
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ॥
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ॥ ੩॥
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਵੀ ਹਾਟ ਪਟਣ ਬਾਜਾਰਾ॥
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ॥੪॥
ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ॥
ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ॥ ੫॥
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ॥
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ॥
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ॥ ੬॥

ਰਾਗੁ ਸੂਹੀ ਮਹਲਾ ੩ ॥ *(ਅੰਗ ੭੫੭/੪)*

ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ॥
ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ॥ ੪॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਯੇਹ ਸਰੀਰ ਰੂਪੀ ਏਕ ਭਲੇ ਬੁਰੇ ਕਰਮੋਂ ਕੇ

ਬੀਜਨੇ ਵਾਲੀ ਧਰਤੀ ਹੈ॥ ਔਰ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਇਸ ਸਰੀਰ ਕੇ ਮਥਿਨੇ ਰਿੜਕਨੇ ਵਾਲੇ ਹਭਿਆਸ ਦੁਆਰੇ ਵਿਚੋਂ ਜੋਤਿ ਰੂਪੀ ਤਤ ਵਸਤੂ ਨਿਕਾਲ ਲੇਤੇ ਹੈਂ॥ ਨਿਰੰਕਾਰੀ ਚਿਤੰਨ ਰੂਪ ਲਾਲ ਜਵਾਹਿਰੀ ਜੋ ਨਿਰਗੁਣ ਨਾਮ ਹੈ ਸੋ ਉਸ ਯੁਗਿਆਸੀ ਪੁਰਸ਼ ਕੇ ਹਿਰਦੇ ਵਿਖੇ ਪਰਕਾਸ਼ੇਗਾ ਜਿਸ ਕੇ ਹਿਰਦੇ ਵਿਖੇ ਭਾਉ ਪ੍ਰੇਮ ਹੋਵੇਗਾ॥

ਰਾਗੁ ਬਿਲਾਵਲੁ ਕਬੀਰ ਜੀ॥ *(ਅੰਗ ੮੫੭/੬)*

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ॥**
**ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ॥ ੧॥**

*ਅਰਥ*—ਸ੍ਰੀ ਕਬੀਰ ਜੀ ਕਹਿ ਹੈਂ॥ ਯੇਹ ਸਰੀਰ ਰੂਪੀ ਏਕ ਸਰੋਵਰ ਤਾਲਾਬ ਕੀ ਮਾਨਿੰਦ ਹੈ। ਤਿਸ ਕੇ ਅੰਦਰ ਬਹੁਤ ਅਛੇ ਖ਼ੂਬਸੂਰਤ ਪ੍ਰਕਾਸ਼ ਰੂਪੀ ਔਰ ਜੋਤਿ ਰੂਪੀ ਵਾ ਸ਼ਬਦ ਰੂਪੀ ਕਮਲ ਫੂਲ ਖਿਲੇ ਹੂਏ ਹੈਂ॥ ਸੋ ਐਸੀ ਪਰਮ ਪਵਿੱਤਰ ਪਰਖੋਤਮ ਪ੍ਰਭੂ ਕੀ ਰੁਪਤਿ ਜੋਤਿ ਉਜਾਲੀ ਹੈ ਜਿਸ ਕਾ ਬਾਹਰ ਮੁਖੀ ਕੋਈ ਰੇਖ ਰੂਪ ਰੰਗ ਕਹੀਂ ਨਦਰੀ ਨਹੀਂ ਆਤਾ॥

ਰਾਗੁ ਰਾਮਕਲੀ ਮਹਲਾ ੫॥ *(ਅੰਗ ੮੮੨/੧੮)*

**ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ॥**
**ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ॥੨॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਯੇਹ ਰਕਤ ਬਿੰਦ ਕੇ ਸਰੀਰ ਰੂਪੀ ਕਚੇ ਭਾਂਡੇ ਸਾਜ ਸੁਆਰ ਕੇ ਬਣਾਏ ਕਰ ਤਿਆਰ ਕੀਏ ਹੈਂ ਉਸ ਕੁਦਰਤ ਕਾਨੂੰਨੀ ਸ਼ਬਦਿ ਕੁਲਾਲ ਨੇ॥ ਫਿਰ ਤਿਸ ਸਰੀਰ ਰੂਪੀ ਕਚੇ ਭਾਂਡੇ ਕੇ ਅੰਦਰ ਚੇਤੰਨ ਸਤਾ ਰੂਪ ਜੋਤਿ ਆਤਮਾ ਕੋ ਸੁਮਾਵਣਾ ਕੀਆ॥ ਤਬ ਉਸ ਅਨੰਤ ਸ਼ਕਤ ਕਰਤੇ ਬ੍ਰਹਮ ਲਾਲ ਨੇ ਜੈਸੀ ਧੁਰੋਂ ਕਰਮੋਂ ਕੀ ਲਿਖਤ ਹਮਾਰੇ ਮਸਤਕ ਕੇ ਊਪਰ ਲਿਖ ਕਰਕੇ ਪਾਈ ਹੈ ਵੈਸੇ ਹੀ ਹਮ ਨੇ ਇਸ ਲੋਕ ਵਿਖੇ ਕ੍ਰਿਤ ਕ੍ਰਮ ਕੁਮਾਈ ਹੈ॥

ਰਾਗੁ ਰਾਮਕਲੀ ਮਹਲਾ ੩॥ *(ਅੰਗ ੯੨੧/੧੪)*

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥**
**ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥**
**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥**

**ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥**
**ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥੩੩॥**

*ਅਰਥ*—ਹੇ ਪੰਜ ਤਤੋਂ ਕੀ ਕ੍ਰਿਤੁ ਸਰੀਰਾ ਮੇਰਿਆ ਹਰਿ ਬ੍ਰਹਮ ਲਾਲ ਨੇ ਤੁਮਾਰੇ ਅੰਦਰਿ ਆਪਣੀ ਅੰਸਿ ਚਿਤੰਨ ਜੋਤਿ ਦਾਖਲ ਕਰਕੇ ਰਖੀ ਤਾਂ ਤੂੰ ਸੋਭਨੀਕ ਹੋਏ ਕਰ ਇਸ ਜਗਤ ਵਿਖੇ ਆਇਆ ਹੈਂ। ਪ੍ਰਕਾਸ਼ ਰੂਪੀ ਹਰਿ ਹੀਰਾ ਲਾਲ ਆਪੇ ਹੀ ਮਾਤਾ ਕਾ ਰੂਪ ਹੈ ਔਰ ਆਪੇ ਹੀ ਪਿਤਾ ਕਾ ਰੂਪ ਹੈ ਜਿਸ ਨੇ ਇਸ ਜੀਵ ਕੀ ਜਿੰਦ ਜੋਤਿ ਕੋ ਉਪਜਾਏ ਕਰਕੇ ਜਗਤ ਦਾ ਰੂਪ ਦਿਖਾਇਆ ਹੈ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਕ੍ਰਿਪਾ ਦੁਆਰੇ ਜਬ ਹਮਨੇ ਬ੍ਰਹਮ ਜੋਤਿ ਕੇ ਦੇਖਣੇ ਕੀ ਜੁਗਤ ਕਾ ਭੇਦ ਸਮਝਿਆ ਬੂਝਿਆ ਤਾਂ ਫਿਰ ਅਸਚਰਜਤਾ ਸੇ ਬਿਸਮੈ ਚਿਲਤ ਕੋ ਪਰਾਪਤ ਹੂਆ ਔਰ ਏਕ ਅਚੰਭਾ ਰੂਪੀ ਚਿਲਤ ਹੀ ਨਦਰੀ ਆਇਆ ਪ੍ਰੰਤੂ ਚਿਲਤ ਕਿਉਂ ਨਦਰੀ ਆਇਆ ਭਾਵ ਯੇਹ ਹੈ ਕੇ ਪੈਹਲੇ ਯੇਹ ਜੀਵ ਆਤਮਾ ਅਗਿਆਤ ਕਾਲ ਵਿਖੇ ਆਪ ਕੋ ਖਾਕੀ ਸਰੀਰ ਰੂਪ ਹੈ ਮਾਨਤਾ ਥਾ ਫਿਰ ਗੁਰ ਗਿਆਨ ਦੁਆਰੇ ਖਾਕੀ ਸਰੀਰ ਸੇ ਭਿੰਨ ਆਪ ਕੋ ਪ੍ਰਕਾਸ਼ ਰੂਪ ਦੇਖ ਕਰਕੇ ਅਸਚਰਜਤਾ ਕੋ ਪ੍ਰਾਪਤ ਹੂਆ। ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਉਸ ਸਰਬ ਸ਼ਕਤੀਮਾਨ ਬ੍ਰਹਮ ਲਾਲ ਨੇ ਇਸ ਸ੍ਰਿਸ਼ਟੀ ਕਾ ਮੂਲ ਰੂਪੀ ਮਾਨੁਸ਼ ਸਰੀਰ ਜਬ ਰਚਿਆ ਔਰ ਆਪਣੀ ਵਿਚ ਜਿੰਦੁ ਜੋਤਿ ਪਾਈ ਤਾਂ ਤੂੰ ਇਸ ਜਗਤ ਅੰਦਰ ਆਇਆ॥

ਰਾਮਕਲੀ ਕੀ ਵਾਰ ਮ:੧॥ *(ਅੰਗ ੯੫੨/੬)*

**ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ॥**
**ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ॥**
**ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ॥**
**ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ॥**
**ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ॥੧੧॥**

ਰਾਮਕਲੀ ਕੀ ਵਾਰ ਮ: ੧॥ *(ਅੰਗ ੯੫੩/੭)*

**ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥**
**ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ॥**

**ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ॥**
**ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ॥**
**ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ॥ ੧੨॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਹਰਿ ਕਾ ਮੰਦਰ ਵੋਹੀ ਕਹਾ ਜਾਤਾ ਹੈ ਯਹਾਂ ਸੇ ਹਰਿ ਕਾ ਪਰਦਖ ਦਰਸ਼ਨ ਪ੍ਰਾਪਤ ਹੋਵੈ॥ ਸੋ ਮਾਨਸ ਦੇਹੀ ਕੋ ਹੀ ਹਰਿ ਕਾ ਮੰਦਰ ਬ੍ਰਹਮਦ੍ਰਸੀ ਸਤਿਗੁਰੋਂ ਕੇ ਉਪਦੇਸ਼ ਰੂਪੀ ਬਚਨ ਦੁਆਰੇ ਜਾਨਿਓ ਹੈ। ਅਥਵਾ ਇਸ ਮਾਨਸ ਦੇਹੀ ਵਿਚੋਂ ਹੀ ਗੁਰਉਪਦੇਸ਼ ਦੁਆਰੇ ਹਰਿ ਕਾ ਦਰਸ਼ਨ ਕਰਕੇ ਸਭਨੋਂ ਵਿਖੇ ਆਤਮਾ ਰਾਮ ਕਾ ਪ੍ਰਕਾਸ਼ ਵਿਆਪਕ ਦੇਖਿਆ ਹੈ। ਤਾਂ ਤੇ ਹੇ ਪਯਾਰੇ ਯੁਗਿਆਸੀ ਜਨੋਂ ਬਾਹਰਮੁਖੀ ਜਗਤ ਵਿਖੇ ਹਰਿ ਦਰਸ਼ਨ ਕਰਨੇ ਕੋ ਮਤ ਖੋਜੋ ਭਾਲੋ ਕਿਉਂਕਿ ਤੁਮਾਰੇ ਸਰੀਰ ਰੂਪੀ ਘਰ ਵਿਖੇ ਹੀ ਸਭ ਕੀ ਬਿਧ ਲਿਖ ਜਾਨਣੇ ਵਾਲਾ ਬਿਧਾਤਾ ਅਕਾਲ ਪੁਰਖ ਬਸੇ ਹੈ॥ ਔਰ ਬਾਹਰ ਮੁਖ ਬ੍ਰਿਤੀ ਵਾਲੇ ਮਨਮੁਖ ਪੁਰਸ਼ੋਂ ਨੇ ਇਸ ਸਰੀਰ ਰੂਪੀ ਹਰਿਮੰਦਰ ਕੀ ਕਿਛੁ ਕਦਰ ਸਾਰ ਨਹੀਂ ਜਾਣੀ ਐਸੇ ਅਭਾਗੇ ਮੂਰਖੋਂ ਨੇ ਆਪਣਾ ਮਨੁਖਾ ਜਨਮ ਬਿਰਥਾ ਹੀ ਗੁਵਾਇਆ ਹੈ। ਸਰਬ ਜਗਤ ਕੇ ਸੂਖਮ ਅਸਥੂਲ ਜੀਵ ਜੰਤੋਂ ਵਿਖੇ ਏਕ ਪ੍ਰਭੂ ਹੀ ਵਰਤ ਰਿਹਾ ਹੈ ਸੋ ਪ੍ਰਾਪਤ ਸਤਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਦੁਆਰੇ ਹੋਤਾ ਹੈ॥

ਰਾਗ ਮਾਰੂ ਸੋਹਿਲਾ ਮ: ੩ ॥ *(ਅੰਗ ੧੦੫੩/੧)*

**ਮਨ ਤਨ ਮੈਲਾ ਵਿਚਿ ਜੋਤਿ ਅਪਾਰਾ॥ਗੁਰਮਤਿ ਬੂਝੈ ਕਰਿ ਵੀਚਾਰਾ॥**
**ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ॥੧੨॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਹਉਮੈ ਵਾਸ਼ਨਾ ਕੀ ਮੈਲ ਕਰਕੇ ਯੇਹ ਮਨ ਮੈਲਾ ਹੂਆ ਹੈ। ਔਰ ਤਨ ਸਰੀਰ ਰਕਤ ਬਿੰਦ ਕਾ ਬਣਾ ਹੂਆ ਯੇਹ ਤੋ ਆਗੇ ਹੀ ਮੈਲਾ ਹੈ। ਸੋ ਤਿਸ ਮੈਲੇ ਮਨ ਤਨ ਕੇ ਅੰਦਰ ਨਿਰਲੇਪ ਰੂਪ ਆਤਮ ਜੋਤ ਅਪਾਰ ਗੁਣੋਂ ਕਾ ਭੰਡਾਰ ਬਸਤੀ ਹੈ। ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਕੋਈ ਯੁਗਿਆਸੀ ਪੁਰਸ਼ ਇਸ ਜੋਤ ਕੋ ਦੇਖਣੇ ਕਾ ਬੀਚਾਰ ਕਰਕੇ ਸਮਝੇ ਬੂਝੈ॥ ਜਿਨਹੁ ਨੇ ਹਉਮੈ ਕੋ ਮਾਰ ਕਰ ਕੇ ਸਦਾ ਹੀ ਮਨ ਕੋ ਨਿਰਮਲ ਕੀਆ ਹੈ ਔਰ ਰਸਨਾ ਦੁਆਰੇ ਗੁਣਿ ਉਚਾਰਨ ਕਰਕੇ ਹਰਿ ਸੁਖ ਦਾਤੇ ਕੀ ਸੇਵਾ ਪੂਜਾ ਕਰੇ ਹੈਂ॥

ਰਾਗੁ ਮਾਰੂ ਮਹਲਾ ੫ ॥ (ਅੰਗ ੧੦੦੨/੩)

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਿਤਹੂ ਜਾਇਆ ਥਾ ॥੧ ॥
ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥
ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ੧ ॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਬਾਹਰਮੁਖੀ ਤ੍ਰੈਗੁਣੀ ਜਗਤ ਕੇ ਕ੍ਰਿਤਮੁ ਤੀਰਥੋਂ ਵਿਖੇ ਔਰ ਮੰਦਰ ਦੀਵਾਲੀਓਂ ਵਿਖੇ ਹਰਿ ਕਾ ਖੋਜਨਾ ਢੂੰਡਣਾ ਜੋ ਅਵਿਦਕ ਭਰਮ ਥਾ ਤਿਸ ਸੇ ਸਭ ਛੁਟ ਪਰੇ ਹੈਂ। ਕਬ ਛੂਟੇ ਜਬ ਹਮਾਰੇ ਸਰੀਰ ਘਰ ਕੇ ਅੰਦਰ ਹੀ ਬ੍ਰਹਮਦਰਸ਼ੀ ਸਤਿਗੁਰੋਂ ਨੇ ਹਰਿ ਬ੍ਰਹਮਲਾਲ ਕੋ ਦਿਖਾਇਆ ਥਾ। ਐਸਾ ਆਪਣਾ ਅਨੁਭਵੀ ਪ੍ਰਕਾਸ਼ ਰੂਪੀ ਅਸਚਰਜ ਰੂਪ ਆਤਮਾ ਜੋਤਿ ਪਾਇਆ ਹੈ। ਜਿਸ ਕੋ ਛੋਡ ਕਰਕੇ ਮੇਰਾ ਮਨ ਕਹੀ ਨਹੀਂ ਵਾਸ਼ਨੋਂ ਕੀ ਤਰਫ ਜਾਤਾ। ਪ੍ਰਕਾਸ਼ ਰੂਪੀ ਹਰਿ ਮਾਣਕ ਐਸਾ ਪੂਰਾ ਪਾਇਆ ਹੈ ਜਿਸ ਕੇ ਪਾਵਣੇ ਸੇ ਫਿਰ ਔਰ ਕੋਈ ਪਾਵਣੇ ਕੀ ਇਛਿਆ ਨਹੀਂ ਰਹੀ॥ ਸੋ ਯੇਹ ਅਮੋਲ ਚੇਤੰਨ ਮਾਣਕ ਮਾਇਕ ਪਦਾਰਥੋਂ ਕੇ ਮੁਲ ਸੋ ਪਰਾਪਤ ਨਹੀਂ ਹੋਤਾ॥ ਔਰ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦੁਆਰੇ ਹਮਨੇ ਪਾਇਆ ਹੈ॥

ਰਾਗੁ ਭੈਰਉ ਮਹਲਾ ੪ ॥ (ਅੰਗ ੧੧੩੪/੧੨)

ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥
ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥ ੩ ॥

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਹਰਿ ਹੀਰਾ ਲਾਲ ਜੋ ਮਨ ਬਾਣੀ ਕੀ ਗੰਮਤਾ ਸੇ ਰਹਤ ਅਗੰਮ ਰੂਪ ਥਾ ਔਰ ਇੰਦ੍ਰੀਓਂ ਕੇ ਲਖਣੇ ਵਾਲੇ ਵਿਸ਼ਿਓਂ ਸੇ ਗੁਪਤ ਅਗੋਚਰ ਰੂਪ ਥਾ ਸੋ ਅਗਮ ਅਗੋਚਰ ਰੂਪ ਬ੍ਰਹਮਦ੍ਰਸ਼ੀ ਸਤਿਗਰੋਂ ਨੇ ਦਿਖਲਾਇਆ ਹੈ। ਸੋ ਕੈਸੇ ਦੇਖਿਆ ਇਸ ਸਰੀਰ ਰੂਪੀ ਕਾਇਆ ਨਗਰੀ ਕੇ ਵਿਚੋਂ ਹੀ ਹਰਿ ਲਾਲ ਕੇ ਖੋਜ ਭਾਲ ਕੇ ਲਭਾ ਹੈ॥

ਰਾਗੁ ਬਸੰਤੁ ਹਿੰਡੋਲੁ ਮਹਲਾ ੪ ॥ (ਅੰਗ ੧੧੭੮/੫)

ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ ॥
ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ ॥ ੧ ॥

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਚੇਤੰਨ ਪ੍ਰਕਾਸ਼ ਰੂਪੀ ਰਾਮ ਨਾਮ ਹੀਰੇ ਰਤਨੋ ਕੀ ਓਅੰਕਾਰੀ ਤੁਰੀਯਾ ਪਦ ਕੀ ਕੋਠੜੀ ਇਸ ਸਰੀਰ ਰੂਪੀ ਗੜ ਮੰਦਰ ਕੇ ਕਿਲੇ ਵਿਚ ਗੁਪਤ ਲੁਕੀ ਹੂਈ ਹੈ। ਪਰ ਬ੍ਰਹਮਦ੍ਰਸ਼ੀ ਪੂਰਨ ਗੁਰੂ ਮਿਲੈ ਤਬ ਖੋਜੀ ਔਰ ਪਾਈ ਜਾਤੀ ਹੈ। ਫਿਰ ਗੁਰੋਂ ਕੇ ਵਸੀਲੇ ਦੁਆਰੇ ਜੋ ਪਾਵੈ ਹੈ ਵੋਹ ਬ੍ਰਹਮ ਜੋਤਿ ਕੇ ਸਾਥ ਜੋਤੀ ਜੋਤਿ ਸਮਾਵੇ ਹੈ॥

ਰਾਗੁ ਬਸੰਤੁ ਹਿੰਡੋਲੁ ਮਹਲਾ ੪ ॥ *(ਅੰਗ ੧੧੭੯/੮)*

**ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥**
**ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ॥੨॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਬ੍ਰਹਮਦਰਸ਼ੀ ਗੁਰਮੁਖ ਪੁਰਸ਼ੋਂ ਨੇ ਇਸ ਸਰੀਰ ਘਰ ਵਿਚੋਂ ਪ੍ਰਕਾਸ਼ ਰੂਪੀ ਚੇਤੰਨ ਨਿਰੰਕਾਰੀ ਨਾਮ ਕੇ ਬਹੁ ਪ੍ਰਕਾਰੀ ਲਾਲ ਰਤਨ ਮਾਣਕ ਹੀਰੇ ਖੋਜਨਾ ਕਰਕੇ ਪਾਏ ਹੈਂ। ਔਰ ਅਵਿਦਕ ਪੁਰਸ਼ੋਂ ਕਾ ਮਨ ਆਪਣੇ ਤਨ ਵਿਚੋਂ ਹਰਿ ਹੀਰੇ ਲਾਲ ਕੋ ਨਹੀਂ ਲੈ ਸਕਤਾ। ਦ੍ਰਿਸ਼ਟਾਂਤ-ਜੈਸੇ ਸੇਂਘਾ ਖੋਜੀ ਪੁਰਸ਼ ਗੁਪਤ ਪੁਰਾਤਨ ਛਿਪੇ ਹੂਏ ਖੂਏ ਕੋ ਏਕ ਖਿਨ ਮਾਤਰ ਵਿਖੇ ਆਪਣੀ ਵਿਦਿਆ ਸੇ ਨਿਕਾਲ ਲੇਤਾ ਹੈ। ਵੈਸੇ ਹੀ ਬ੍ਰਹਮਦਰਸ਼ੀ ਸਤਿਗੁਰੂ ਕੋ ਮਿਲ ਕਰਕੇ ਇਸ ਕਾਇਆਂ ਕੇ ਵਿਚੋਂ ਆਪਣੀ ਨਿਜ ਸਰੂਪੀ ਆਤਮ ਜੋਤਿ ਵਸਤੂ ਕੋ ਖੋਜ ਭਾਲ ਕੇ ਦੇਖ ਲੇਵਹੁ॥

ਰਾਗੁ ਬਸੰਤੁ ਹਿੰਡੋਲੁ ਮਹਲਾ ੪ ॥ *(ਅੰਗ ੧੧੯੧/੧੨)*

**ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ॥**
**ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ॥ ੩॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਮੈਨੇ ਖੂਬ ਅਛੀ ਤਰਾਂ ਸੇ ਨਿਰਨੇ ਕਰਕੇ ਸੋਚ ਬੀਚਾਰ ਕੀ ਖੋਜਨਾ ਦੁਆਰੇ ਦੇਖਿਆ ਹੈ ਜੋ ਏਕ ਐਸਾ ਅਸਚਰਜ ਚਿਲਤ ਕਾ ਖੇਲ ਗੁਰਮੁਖ ਹਰਿ ਜਨ ਨੇ ਵਖਾਇਆ ਹੈ ਸੋ ਤੁਮ ਸੁਣੋ। ਜੋ ਬਾਹਰ ਮੁਖੀ ਤ੍ਰੈਗੁਣੀ ਜਗਤ ਉਦਿਆਨ ਵਿਖੇ ਸਭੀ ਸਾਕਤ ਮਨਮੁਖਿ ਗੁਵਾਰ ਪੁਰਸ਼ ਪ੍ਰਭੁ ਖੋਜਨੇ ਕੋ ਭਰਮ ਮੂਏ ਹੈਂ। ਸੋ ਉਸੀ ਹਰਿ ਹੀਰੇ ਲਾਲ ਕੋ ਅਸਾਂ ਨੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਆਪਣੇ ਸਰੀਰ ਘਰ ਵਿਚੋਂ ਹੀ ਪਾਇਆ ਹੈ।

ਰਾਗੁ ਸਾਰੰਗ ਮਹਲਾ ੫ ॥ *(ਅੰਗ ੧੨੦੫/੭)*

**ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ॥**

ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥੩॥
ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥
ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥੪॥

*ਅਰਥ*—ਇਸ ਤ੍ਰੈਗੁਣੀ ਸੰਸਾਰ ਕੇ ਜਿਤਨੇ ਹੁੰਨਰ ਕਸਬੋਂ ਕੇ ਉਪਾਵ ਹੈਂ ਸੋ ਸਭੀ ਸੀਖਣੇ ਸੇ ਹੀ ਆਵਤੇ ਹੈਂ। ਆਪਣੇ ਆਪ ਨਹੀਂ ਪ੍ਰਾਪਤ ਹੋਤੇ। ਹਮਾਰੇ ਸਰੀਰ ਘਰ ਵਿਖੇ ਗੁਰ ਉਪਦੇਸ਼ ਦੁਆਰੇ ਅਚਿੰਤ ਸੁਤੇ ਸਿਧ ਹੀ ਬ੍ਰਹਮ ਲਾਲ ਪ੍ਰਗਟ ਹੂਆ ਹੈ। ਜੈਸਾ ਅਗਮ ਗੁਪਤ ਰੂਪ ਸੁਨਾ ਥਾ ਵੈਸੇ ਹੀ ਪ੍ਰਦਖ ਜੋਤ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਦੁਆਰੇ ਪਰਖ ਕਰਕੇ ਦੇਖਿਆ ਹੈ॥ ਤ੍ਰੈਗੁਣ ਅਤੀਤ ਪ੍ਰਕਾਸ਼ ਰੂਪੀ ਨਿਰਗੁਣ ਨਿਰੰਕਾਰ ਅਬਨਾਸ਼ੀ ਰੂਪ ਜੋ ਚਿਤੰਨ ਲਾਲ ਨਾਮ ਹੈ। ਸੋ ਅਤੁਲ ਰੂਪ ਤੋਲਣੇ ਮਿਣਨੇ ਕੀ ਗਿਣਤੀ ਵਿਖੇ ਨਹੀਂ ਆਤਾ॥ ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ॥ ਜਿਸ ਗੁਰਮੁਖ ਪੁਰਸ਼ ਨੇ ਦਰਸ਼ਨੀ ਭਗਤੀ ਕਾ ਜੋਤੀ ਜੋਤ ਮਲਾਣ ਵਾਲਾ ਅਜਰੁ ਰਸ ਪਾਏ ਕਰਕੇ ਜਰਿਆ ਹੈ ਫਿਰ ਉਸੀ ਕੋ ਹੀ ਹਰਿ ਕਾ ਉਪਦੇਸ਼ ਵਖਿਆਣ ਦੁਆਰੇ ਜਾਹਰ ਕਰਨਾ ਬਣ ਆਵਤਾ ਹੈ॥

ਰਾਗੁ ਮਲਾਰ ਮਹਲਾ ੧ ॥ *(ਅੰਗ ੧੨੫੬/੩)*

ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥੪॥

*ਅਰਥ*—ਯੇਹ ਪੰਜ ਤਤੋਂ ਕੀ ਸਰੀਰ ਰੂਪੀ ਜੋ ਕਾਇਆਂ ਹੈ ਸੋ ਯੇਹੀ ਹਰ ਕੇ ਟਿਕਨੇ ਵਾਲਾ ਮੰਦਰ ਮਹਲ ਰੂਪੀ ਘਰ ਹੈ ਜਿਸ ਸਰੀਰ ਰੂਪੀ ਘਰ ਕੇ ਅੰਦਰ ਬ੍ਰਹਮ ਲਾਲ ਨੇ ਆਪਣੀ ਅਪਾਰ ਰੂਪ ਜੋਤ ਆਤਮਾ ਪਾਈ ਹੂਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮਦ੍ਰਸ਼ੀ ਗੁਰਮੁਖ ਪੁਰਸ਼ਾਂ ਕੀ ਆਤਮਾ ਕੋ ਬ੍ਰਹਮਲਾਲ ਆਪਣੇ ਸਚਖੰਡੀ ਮਹਲ ਵਿਖੇ ਬੋਲਾਏ ਕਰਕੇ ਆਪਣੇ ਸਾਥ ਜੋਤੀ ਜੋਤ ਮਿਲਾਏ ਲੇਵੇ ਹੈ॥

ਵਾਰ ਮਲਾਰ ਕੀ ਸਲੋਕ ਮ: ੧ ॥ *(ਅੰਗ ੧੨੯੧/੧)*

ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥

ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥ ੧॥

*ਅਰਥ*—ਜੋ ਇਸ ਸਰੀਰ ਰੂਪੀ ਘਰ ਵਿਚੋਂ ਪ੍ਰਕਾਸ਼ ਰੂਪੀ ਸਚਖੰਡੀ ਦਰਬਾਰੀ ਘਰ ਦਿਖਲਾਏ ਦੇਵੇ ਸੋ ਵੋਹੀ ਬ੍ਰਹਮਦ੍ਰਸ਼ੀ ਸਤਿਗੁਰੂ ਪੁਰਸ਼ ਤਤਵੇਤਾ ਚਾਤਰ ਸਿਆਣਾ ਹੈ। ਸੋ ਤਿਸ ਪ੍ਰਕਾਸ਼ ਰੂਪੀ ਨਿਰਭੈ ਘਰ ਵਿਖੇ ਪੰਚ ਪ੍ਰਕਾਰ ਕੇ ਅਨਹਦ ਸ਼ਬਦੋਂ ਕੀ ਧੁਨੀਓਂ ਵਾਲੇ ਬਾਜੇ ਬਜਤੇ ਹੈਂ। ਔਰ ਪੰਚ ਸ਼ਬਦੋਂ ਕੇ ਪੰਚ ਜੋਤ ਰੂਪੀ ਨਸ਼ਾਨ ਭੀ ਸਚ ਰੂਪ ਹੈਂ ਸਪਤ ਦੀਪ ਤੀਨੋਂ ਲੋਕ ਔਰ ਪਤਾਲ ਆਦੀ ਪ੍ਰਿਥਵੀ ਕੇ ਨਉਖੰਡੀ ਹਿਸੇ ਔਰ ਅਨੇਕ ਪੁਰੀਆਂ ਕੇ ਮੰਡਲ ਤਿਸ ਜੋਤਿ ਸ਼ਬਦ ਧੁਨੀਓਂ ਕੇ ਊਪਰੋਂ ਅਸਚਰਯ ਹੈਰਾਨ ਹੋਤੇ ਹੈਂ ਐਸੀ ਬ੍ਰਹਮ ਅਨੰਦੀ ਮਸਤੀ ਵਾਲੇ ਅਨੇਕ ਪ੍ਰਕਾਰ ਕੇ ਸੁਰੀਲੇ ਮਿਠੀ ਧੁਨ ਕੇ ਤਾਰ ਘੋਰ ਬਜੰਤ੍ਰ ਵਾਜੇ ਬਜਤੇ ਹੈਂ ਤਿਸ ਸਚਖੰਡੀ ਦਰਬਾਰ ਕੇ ਅਕਾਲੀ ਸ਼ੈਹਨਸ਼ਾਹੀ ਤਖ਼ਤ ਕੇ ਆਗੇ। ਸੋ ਸਚਖੰਡੀ ਦਰਬਾਰ ਕਾ ਸਚਾ ਤਖ਼ਤ ਕੈਸਾ ਹੈ ਜਿਸ ਕੇ ਊਪਰ ਕੁਲ ਮਾਲਕ ਸਚਾ ਚੇਤੰਨ ਹੀਰਾਲਾਲ ਸੁਲਤਾਨ ਨਿਵਾਸ ਕਰਤਾ ਹੈ। ਐ ਯੁਗਿਆਸੀ ਪ੍ਰੇਮੀ ਪੁਰਸ਼ੋ ਤੁਮ ਸੁਖਮਨਾ ਨਾੜੀ ਕੇ ਰਸਤੇ ਸਰਵਣੋ ਕੇ ਗੋਲਕ ਘਰ ਵਿਖੇ ਅਨਾਹਦ ਸ਼ਬਦੋਂ ਕੇ ਰਾਗ ਨਾਦ ਸੁਣੇਂ॥ ਔਰ ਸੁੰਨ ਮੰਡਲ ਕੀ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲੀ ਸੁਰਤ ਕੀ ਲਿਵ ਸਮਾਧੀ ਲਗਾਓ। ਤ੍ਰੈਗੁਣੋ ਸੇ ਪਰੇ ਪ੍ਰਕਾਸ਼ ਰੂਪੀ ਜੋ ਨਿਹ ਅਖਰ ਪਰਾ ਬਾਣੀ ਕੀ ਅਕਥ ਕਥਾ ਹੈ ਤਿਸ ਕੋ ਅੰਤਰਮੁਖ ਬ੍ਰਿਤੀ ਦੁਆਰਾ ਬੀਚਾਰਨਾ ਕਰੋ ਔਰ ਮਨਸਾ ਰੂਪ ਜੋ ਮਨ ਕੀ ਬਾਸ਼ਨਾਂ ਹੈਂ ਤਿਨਹੋਂ ਕੋ ਜਲ ਤੁਰੰਗ ਕੀ ਨਿਆਈਂ ਮਨ ਕੇ ਬੀਚ ਹੀ ਸਮਾਵਨਾ ਕਰੋ। ਬਾਹਰ ਮੁਖ ਬ੍ਰਿਤੀ ਵਾਲੇ ਪੁਠੇ ਕਮਲ ਕੋ ਅੰਤਰਮੁਖ ਉਲਟ ਸੀਧਾ ਕਰਕੇ ਪ੍ਰਕਾਸ਼ ਰੂਪੀ ਅੰਮ੍ਰਿਤ ਨਾਮ ਸੇ ਭਰ ਜਿਸ ਨੇ ਅਮੀ ਰਸ ਪੀਆ ਹੈ ਫਿਰ ਉਸ ਕਾ ਮਨੂਵਾਂ ਕਹੀਂ ਵਾਸ਼ਨੋਂ ਕੀ ਤਰਫ ਨਹੀਂ ਜਾਵੇਗਾ। ਔਰ ਜੋਤਿ ਮੰਤਰੀ ਅਜਪਾ ਜਾਪ ਜਿਸ ਕੋ ਨਹੀਂ ਬਿਸਰੇਗਾ ਵੋਹ ਆਦ ਜੁਗਾਦੀ ਸਨਾਤਨ ਰੂਪ ਸਚੇ ਬ੍ਰਹਮ

ਲਾਲ ਕੇ ਪ੍ਰਕਾਸ਼ ਸਾਥ ਜੋਤੀ ਜੋਤਿ ਸਮਾਵੇਗਾ। ਅਥਵਾ ਅਜਪਾ ਜਾਪ ਨ ਬਿਸਰਨੇ ਦੇਵਹੁ ਔਰ ਆਦ ਜੁਗਾਦੀ ਬ੍ਰਹਮ ਸਰੂਪ ਵਿਖੇ ਜਲ ਤੁਰੰਗ ਕੀ ਨਿਆਈਂ ਸਮਾਵਹੁ ਜਿਸ ਜੀਵ ਕੇ ਆਤਮਾ ਕੀ ਸਭੀ ਇੰਦਰੀਆਂ ਰੂਪ ਸਖੀਆਂ ਕੀ ਬ੍ਰਿਤ ਪ੍ਰਕਾਸ਼ ਰੂਪੀ ਪੰਚ ਅਨਹਦ ਸ਼ਬਦੋਂ ਵਿਖੇ ਮਿਲੀ ਹੈਂ। ਤਿਸ ਗੁਰਮੁਖ ਪੁਰਸ਼ ਕੀ ਜੋਤਿ ਆਤਮਾ ਕਾ ਆਪਣੇ ਨਿਜ ਸਰੂਪੀ ਸਚਖੰਡੀ ਘਰ ਵਿਖੇ ਵਾਸਾ ਹੋਵੇ ਹੈ। ਜੋ ਸਜਨ ਪੁਰਸ਼ ਗੁਰ ਉਪਦੇਸ਼ ਰੂਪੀ ਅਨਹਦ ਸ਼ਬਦ ਕੇ ਵਸੀਲੇ ਦੁਆਰੇ ਇਸ ਸਚਖੰਡੀ ਘਰ ਵਿਖੇ ਜਾਣੇ ਕਾ ਖੋਜ ਭੇਦ ਲੇਵੇਗਾ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਮੈਂ ਉਸ ਗੁਰਮੁਖਿ ਕਾ ਸੇਵਕ ਦਾਸ ਹਾਂ॥

ਪ੍ਰਭਾਤੀ ਮਹਲਾ ੪ ॥ *(ਅੰਗ ੧੩੩੬/੯)*

**ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ॥**
**ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ॥੨॥**
**ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ॥**
**ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ॥੩॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਇਸ ਸਰੀਰ ਰੂਪੀ ਕਾਇਆਂ ਨਗਰੀ ਕੇ ਅੰਦਰ ਅਨੰਤ ਪ੍ਰਕਾਸ਼ੀ ਸਚਖੰਡੀ ਨਗਰੀ ਵਿਖੇ ਪ੍ਰਿਤ ਬਿੰਬੀ ਅਕਸ ਪੜਤਾ ਹੈ ਸੋ ਤਿਸ ਸਚਖੰਡ ਨਗਰੀ ਕੇ ਅੰਦਰ ਹਰਿ ਹੀਰਾਲਾਲ ਬਸਤਾ ਹੈ। ਫਿਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਇਸ ਕਾਇਆਂ ਨਗਰੀ ਕੇ ਵਿਚੋਂ ਹੀ ਹਰਿ ਹੀਰਾ ਲਾਲ ਕੋ ਦੇਖ ਕਰਕੇ ਸਹੀ ਕੀਆ ਹੈ। ਅਥਵਾ॥ ਇਸ ਸਰੀਰ ਸਰੋਵਰ ਕੇ ਅੰਦਰ ਜਬ ਪ੍ਰਕਾਸ਼ ਰੂਪੀ ਹਰਿ ਲਾਲ ਨਾਮ ਕਾ ਸਰੂਪ ਪ੍ਰਗਟ ਹੂਆ ਤਬ ਹਰਿ ਕਾ ਸਚਖੰਡੀ ਦਰਬਾਰ ਵਾਲਾ ਘਰ ਮੰਦਰ ਭੀ ਕਾਇਆਂ ਕੇ ਵਿਚੋਂ ਹੀ ਪ੍ਰਾਪਤ ਹੂਆ। ਜੋ ਪੁਰਸ਼ ਸਰੀਰੋਂ ਬਾਹਰ ਹਰਿ ਕੋ ਖੋਜਨੇ ਕੇ ਲੀਏ ਤ੍ਰੈਗੁਣੀ ਜਗਤ ਕੀ ਉਜਾੜ ਵਿਖੇ ਭਰਮ ਭਰਮ ਖੁਆਰ ਹੂਏ ਹੈਂ ਸੋ ਮੂਰਖ ਸਾਕਤ ਪੁਰਸ਼ ਇਤ੍ਰ ਦੇਵੀ ਦੇਵਤੋਂ ਕੀ ਉਪਾਸ਼ਨਾ ਕੋ ਕਰਕੇ ਬਿਅਰਥ ਹੀ ਖਪਿ ਖਪਿ ਮੂਏ ਹੈਂ॥ ਦ੍ਰਿਸ਼ਟਾਂਤ ਜੈਸੇ ਹਰਨ ਮ੍ਰਿਗ ਕੀ ਧੁਨੀ ਵਿਖੇ ਕਸਤੂਰੀ ਕੀ ਬਾਸ਼ਨਾਂ ਮੈਹਕਤੀ ਹੈ ਤੋ ਫਿਰ ਵੋਹ ਹਰਨ ਉਸ ਬਾਸ਼ਨਾਂ ਕੋ ਬਾਹਰੋਂ ਜੰਗਲ ਸੇ ਆਤੀ ਹੂਈ ਸਮਝ ਕਰਕੇ ਜੰਗਲ ਕੀ ਝਾੜੀਓਂ ਵਿਖੇ ਖੋਜਨੇ ਕੇ ਲੀਏ ਉਠ ਦੌੜਤਾ ਹੈ। ਔਰ ਅਨੇਕ ਉਜਾੜੋਂ ਵਿਖੇ ਭਰਮ ਭਰਮ ਖਪ ਮਰੇ ਹੈ। ਵੈਸੇ ਹੀ ਯੇਹ ਪੁਰਸ਼ ਸਰੀਰੋਂ ਬਾਹਰ ਹਰ ਕੋ ਖੋਜਤੇ ਹੂਏ ਖਪ ਮਰੇ ਹੈਂ।

ਸਲੋਕ ਵਾਰਾਂ ਤੇ ਵਧੀਕ ਸਲੋਕ ਮਹਲਾ ੩ ॥ (ਅੰਗ ੧੪੧੮/੧੭

ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥
ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ॥
ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ॥
ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ॥
ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ ॥੪੮ ॥

*ਅਰਥ*—ਕਾਇਆਂ ਰੂਪੀ ਹਰਮੰਦਰ ਹਰ ਅਕਾਲ ਲਾਲ ਨੇ ਸਾਜ ਕਰਕੇ ਤਿਆਰ ਕੀਆ ਹੈ ਫਿਰ ਹਰ ਹੀਰਾਲਾਲ ਹੀ ਤਿਸ ਕਾਇਆ ਮੰਦਰ ਕੇ ਅੰਦਰ ਬਸਤਾ ਹੈ। ਇਸ ਮਾਨੁਸ਼ ਸਰੀਰ ਰੂਪੀ ਹਰਿਮੰਦਰ ਕੇ ਵਿਚੋਂ ਹਮਨੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਹਰਿ ਹੀਰੇ ਲਾਲ ਕਾ ਦਰਸ਼ਨ ਪਾਇਆ ਹੈ। ਪ੍ਰੰਤੂ ਕੈਸੇ ਪਾਇਆ ਮਨ ਪੰਖੀ ਕੇ ਲੋਭ ਮੋਹ ਰੂਪੀ ਪਰ ਜਲਾਏ ਕਰਕੇ ਪਾਇਆ ਹੈ। ਇਸ ਸਰੀਰ ਰੂਪੀ ਹਰਿਮੰਦਰ ਕੇ ਅੰਦਰ ਬ੍ਰਹਮਲਾਲ ਕੀ ਅਨੇਕ ਸ਼ਕਤੀਓਂ ਵਾਲੀ ਕੁਦਰਤ ਕਾਨੂੰਨੀ ਤਾਕਤੇਂ ਬਸਤੀ ਹੈਂ ਸੋ ਕੌਣ ਸੀ ਵਸਤੂ ਹੈਂ ਸੁਣੀਐ ਅਨੰਤ ਪ੍ਰਕਾਸ਼ੀ ਨਉਨਿਧ ਨਾਮ ਕਾ ਅੰਮ੍ਰਿਤ ਰਸ ਭਰਿਆ ਹੂਆ ਹੈ ਸੋ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਤਿਸ ਨਉਨਿਧ ਨਾਮ ਕੋ ਸੰਭਾਲਨਾ ਕਰੋ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਧਨ ਭਗਵੰਤੀ ਉਚੇ ਭਾਗਾਂ ਵਾਲੇ ਵੋਹ ਗੁਰਮੁਖਿ ਪੁਰਸ਼ ਹੈਂ ਜਿਨਹੁੰ ਨੇ ਇਸ ਕਾਇਆਂ ਮੰਦਰ ਕੇ ਵਿਚੋਂ ਹਰਿ ਹੀਰੇ ਲਾਲ ਕੋ ਖੋਜ ਭਾਲ ਕੇ ਲਧਾ ਹੈ। ਅਥਵਾ ਕਿਸੇ ਵਡਭਾਗੀ ਯੁਗਿਆਸੀ ਪੁਰਸ਼ ਨੇ ਇਸ ਕਾਇਆਂ ਗੜਿ ਕੇ ਮੰਦਰ ਵਿਚਹੁ ਹਰ ਦਰਸ਼ਨ ਕੋ ਖੋਜਿਆ ਹੈ ਔਰ ਆਪਣੇ ਹਿਰਦੇ ਕੇ ਨਾਲ ਹੀ ਹਰ ਹੀਰੇ ਲਾਲ ਕੋ ਪਾਇਆ ਹੈ॥

(ਸਿਖੋ ਵਾਚ) ਹੇ ਗਿਆਨ ਪ੍ਰਕਾਸ਼ੀ ਨੀਤੀ ਕੇ ਚਲਾਣੇ ਵਾਲੇ ਬ੍ਰਹਮ ਰਾਜ ਸਤਿਗੁਰ ਦੇਵ ਜੀ ਮੈਨੇ ਆਪ ਕੀ ਕ੍ਰਿਪਾ ਸੇ ਇਸ ਪੰਚੁ ਭੂਤਕ ਮਾਨੁਸ਼ ਸਰੀਰ ਕੇ ਅੰਦਰੋਂ ਹੀ ਬ੍ਰਹਮ ਜੋਤਿ ਕੇ ਦੇਖਣੇ ਵਾਲੇ ਦ੍ਰਿਸ਼ਟਾਂਤ ਪ੍ਰਮਾਣਕ ਗੁਰਬਾਣੀ ਕੇ ਸ਼ਬਦ ਸੁਣ ਕਰਕੇ ਬੀਚਾਰੇ ਹੈਂ॥ ਅਬ ਆਗੇ ਯੇਹ ਬੇਨਤੀ ਸੁਣੀਐ ਜੀ ਏਹ ਜੋ ਹਰ ਜਨ ਮਹਾਤਮਾਂ ਰੌਸ਼ਨ ਜ਼ਮੀਰ ਪੁਰਸ਼ ਹੋਤੇ ਹੈਂ ਸੋ ਵੋਹ ਕਿਸ ਮਨ ਇੱਛਤ ਪਵਿੱਤਰ ਅਸਥਾਨ ਵਿਖੇ ਇਸਥਿਤ ਹੋਏ ਕਰਕੇ ਹਰ ਕੀ ਪੂਜਨਿ ਉਪਾਸ਼ਨਾ ਕਰਤੇ ਹੈਂ ਇਸ ਕਾ ਉਤਰ ਕ੍ਰਿਪਾ ਕਰਕੇ ਕਹੀਐ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖ ਹਰਿ ਜਨ ਮਹਾਤਮਾ ਪੁਰਸ਼ ਇਤ੍ਰ

ਸੰਸਾਰੀ ਜੀਵੋਂ ਕੀ ਨਿਆਈਂ ਬਾਹਰਮੁਖੀ ਕ੍ਰਿਤਮ ਮੰਦਰ ਦਿਵਾਲਿਓਂ ਵਿਖੇ ਜਾਏ ਕਰਕੇ ਹਰ ਕੀ ਪੂਜਾ ਉਪਾਸ਼ਨਾ ਨਹੀਂ ਕਰਤੇ ਵੋਹ ਆਪਣੀ ਕਾਇਆਂ ਮੰਦਰ ਕੇ ਅੰਦਰ ਹੀ ਆਤਮਕ ਔਰ ਪ੍ਰਮਾਤਮਕ ਪੂਜਾ ਕਰਤੇ ਹੈਂ। ਬਾਹਰਮੁਖੀ ਅਸਥੂਲ ਸਰੀਰ ਉਨ ਕਾ ਪ੍ਰੰਤੂ ਕਿਸੀ ਅਸਥਾਨ ਵਿਖੇ ਹੋਵੇ ਵੋਹੀ ਉਨ ਕੋ ਮੰਦਰ ਔਰ ਤੀਰਥ ਕੇ ਸਮਾਨ ਹੈ ਅਬ ਆਗੇ ਤੁਮ ਕੋ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਅੰਤਿਰਮੁਖੀ ਕਾਇਆਂ ਮੰਦਰ ਕੇ ਅੰਦਰ ਹੀ ਪਹਿਲੇ ਆਤਮਕ ਪੂਜਾ ਕਰਨੀ ਕਹੇਂਗੇ ਫਿਰ ਹਰ ਹੀਰੇ ਲਾਲ ਕੀ ਪੂਜਾ ਕਹੇਂਗੇ ਤੁਮ ਇਕਾਗਰ ਚਿਤ ਹੋਏ ਕਰਕੇ ਸੁਣੋਂ॥

ਸਿਰੀਰਾਗੁ ਕੀ ਵਾਰ ਸਲੋਕ ਮ: ੩ ॥ *(ਅੰਗ ੮੭/੬)*

**ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ॥**
**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ॥**
**ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ॥**

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਇਸ ਕਾਇਆਂ ਮੰਦਰ ਕੇ ਅੰਦਰ ਹੀ ਜੋਤਿ ਸਰੂਪੀ ਆਤਮਾ ਦੇਵ ਜੋ ਹੈ ਤਿਸਕੋ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਸੁਖੈਂਨ ਸਾਧਨ ਦੁਆਰੇ ਪੂਜਨਾ ਕਰੋ। ਪਰ ਪਹਲੇ ਇਸ ਜੀਵ ਆਤਮਾ ਕੋ ਆਪਣੇ ਨਿਜਸਰੂਪੀ ਜੋਤਿ ਆਤਮਾ ਕੀ ਦ੍ਰਿੜ ਨਿਸ਼ਚਿਤ ਪਰਤੀਤ ਹੋਵੇਗੀ ਤਬ ਨਿਜ ਘਰ ਵਿਖੇ ਜਾਣੇ ਕਾ ਪ੍ਰਚਾ ਪਾਵੇਗਾ। ਅਥਵਾ ਪਹਿਲੇ ਯੁਗਿਆਸੂ ਕੀ ਆਤਮਾ ਕੋ ਗੁਰੂ ਕੀ ਆਤਮਾ ਕੇ ਊਪਰ ਸਰਦਾ ਪ੍ਰੇਮ ਕੀ ਦ੍ਰਿੜ ਨਿਸਚੇ ਵਾਲੀ ਪ੍ਰਤੀਤ ਹੋਵੇਗੀ ਤਾਂ ਫਿਰ ਇਸ ਸਰੀਰ ਕੇ ਅੰਦਰ ਹੀ ਆਪਣੇ ਨਿਜ ਸਰੂਪੀ ਪ੍ਰਕਾਸ਼ ਮਈ ਸਚਖੰਡੀ ਘਰ ਵਿਖੇ ਜਾਣੇ ਕਾ ਅਭਿਆਸ ਪਰਚਾ ਪਾਵੇਗਾ। ਜੋ ਯੁਗਿਆਸੀ ਜਨ ਪੁਰਸ਼ ਆਪਣੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਮਈ ਭਾਣੇ ਰੂਪੀ ਹੁਕਮ ਅੰਦਰ ਚਲੇਗਾ ਉਸ ਕਾ ਆਤਮਾ ਅਡੋਲ ਭਾਵ ਕੋ ਪਰਾਪਤ ਹੋ ਕਰ ਫਿਰ ਕਭੀ ਡੁਲਾਏ ਮਾਨ ਨਹੀਂ ਹੋਵੇਗਾ॥

ਰਾਗੁ ਆਸਾ ਮਹਲਾ ੧ ॥ਅਸਟਪਦੀਆ॥ *(ਅੰਗ ੪੧੧/੧੬)*

**ਅੰਤਰਿ ਪੂਜਾ ਥਾਨੁ ਮੁਰਾਰਾ॥ਜੋਤੀ ਜੋਤਿ ਮਿਲਾਵਣਹਾਰਾ॥੫॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਇਸ ਕਾਇਆਂ ਮੰਦਰ ਕੇ ਅੰਦਰ ਹੀ ਪੂਜਾ ਕਰਨੇ ਵਾਲਾ ਸਚਖੰਡੀ ਦਰਬਾਰ ਮੁਰਾਰੀ ਲਾਲ ਕਾ ਅਸਥਾਨ ਹੈ। ਸੋ ਕੈਸਾ ਦਿਆਲੂ

ਅੰਗ ਪਾਲਣੇ ਵਾਲਾ ਬ੍ਰਹਮ ਲਾਲ ਹੈ ਜੋ ਆਪਣੇ ਪੂਜਕ ਉਪਾਸ਼ਕੋਂ ਕੋ ਆਪਣੇ ਜੋਤਿ ਪਰਕਾਸ਼ ਵਿਖੇ ਜੋਤੀ ਜਤਿ ਮਿਲਾਏ ਲੇਵੇ ਹੈ॥

ਰਾਗੁ ਗੂਜਰੀ ਮਹਲਾ ੧ ॥ *(ਅੰਗ ੪੮੯/੪)*

**ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥**
**ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥ ੧॥**
**ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥**
**ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ॥**
**ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ॥ ੨॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਅੰਤਰ ਮੁਖੀ ਪੂਜਾ ਕਰਨੇ ਕੇ ਪ੍ਰਥਾਏ ਸ਼ਬਦ ਉਚਾਰਨ ਕਰੇ ਹੈ। ਹੇ ਅਕਾਲ ਲਾਲ ਪ੍ਰਭੂ ਜੀ ਤੇਰੀ ਅੰਤਰ ਮੁਖੀ ਸਚੀ ਪੂਜਾ ਵੋਹ ਯੁਗਿਆਸੀ ਪੁਰਸ਼ ਕਰ ਸਕਤਾ ਹੈ। ਜੋ ਤੇਰੇ ਪ੍ਰਕਾਸ਼ ਰੂਪੀ ਰਾਰੇ ਲਾਲ ਨਾਮ ਕੋ ਚੰਦਨ ਕੀ ਚਨਾਠੀਆਂ ਬਣਾਵੇ। ਔਰ ਆਪਣੇ ਮਮੇ ਰੂਪੀ ਮਨ ਕੋ ਪ੍ਰੇਮ ਲਗਣੇ ਵਾਲਾ ਉਰਸਾ ਬਣਾਵੇ। ਫਿਰ ਪ੍ਰਕਾਸ਼ ਰੂਪੀ ਰਾਰੇ ਕੋ ਔਰ ਮਨ ਰੂਪੀ ਮਮੇ ਕੋ ਇਨ ਦੋਨੋਂ ਪਦੋਂ ਕੋ ਮੇਲ ਕਰਕੇ ਇਕ ਰੂਪ ਰਾਮ ਬਣਾਨੇ ਵਾਲੀ ਹਭਿਆਸ ਕਰਨੀ ਕਾ ਕੁੰਗੂ ਕੇਸਰ ਭੀ ਸਾਥ ਰਲਾਵੇ। ਇਸ ਬਿਧੀ ਕੀ ਸਮਗਰੀ ਵਾਲੇ ਪੁਰਸ਼ ਕੀ ਸਹਜ ਹੀ ਘਟ ਸਰੀਰ ਕੇ ਅੰਦਰ ਪੂਜਾ ਹੋਵੇ ਹੈ। ਤਾਂਤੇ ਹੇ ਪਿਆਰੇ ਯੁਗਿਆਸੀ ਜਨਹੁ ਤੁਮ ਜੋਤੀ ਜੋਤਿ ਮਿਲਾਣੇ ਵਾਲੇ ਨਾਮ ਧਿਆਵਣੇ ਕੀ ਪੂਜਾ ਕਰੋ। ਇਸ ਸਚੇ ਲਾਲ ਨਾਮ ਕੇ ਜਪੇ ਦੇਖੇ ਬਿਨਾ ਅੰਦਰ ਮੁਖੀ ਪੂਜਾ ਨਹੀਂ ਹੋਵੇਗੀ ਇਸ ਪੁਰਸ਼ ਨੇ ਧੋਵਣਾ ਤੋ ਆਪਣਾ ਮਨ ਥਾ ਸੋ ਵੋਹ ਤੋ ਧੋਇਆ ਹੀ ਨਹੀਂ। ਔਰ ਪਥਰ ਮੂਰਤੀ ਕਾ ਦੇਵਤਾ ਅਸਥਾਪਨ ਕਰਕੇ ਤਿਸ ਕੋ ਬਾਹਰ ਮੁਖ ਬ੍ਰਿਤੀ ਦੁਆਰੇ ਨਿਵਾਲਤੇ ਹੈਂ। ਔਰ ਇਸ ਮਨ ਕੋ ਹਉਮੈ ਵਾਸ਼ਨੋਂ ਕੀ ਜੂਠ ਮੈਲ ਜੋ ਲਗੀ ਹੂਈ ਹੈ ਸੋ ਤਬ ਉਤਰੇਗੀ ਜਬ ਇਸ ਮਨ ਕੋ ਸ਼ਬਦ ਸਿਕਲ ਦੁਆਰੇ ਮਾਂਜਿਆ ਧੋਇਆ ਜਾਵੇਗਾ। ਫਿਰ ਜੋਤੀ ਜੋਤਿ ਮਿਲਾਣੇ ਵਾਲੇ ਮੋਖ ਮਾਰਗ ਕੇ ਰਸਤੇ ਊਪਰ ਚਲਣਾ ਪ੍ਰਾਪਤ ਹੋਵੇਗਾ॥

ਬਿਲਾਵਲੁ ਮਹਲਾ ੫ ॥ *(ਅੰਗ ੮੨੪/੧੩)*

**ਅਚੁਤ ਪੂਜਾ ਜੋਗ ਗੋਪਾਲ॥ ਮਨੁ ਤਨੁ ਅਰਪਿ ਰਖਉ ਹਰਿ**
**ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ॥ ੧॥ ਰਹਾਉ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਤ੍ਰੈ ਗੁਣ ਪਦਾਰਥੋਂ ਕੀ ਸਮਗਰੀ ਸੇ ਬਿਨਾ ਹੀ ਅਚਿੰਤ ਰੂਪ ਸੁਤੇ ਸਿਧ ਨਿਜ ਸਰੂਪ ਵਿਖੇ ਜੁੜਿ ਕਰਕੇ ਗੋਪਾਲ ਲਾਲ ਕੀ ਅੰਤਰਮੁਖਿ ਪੂਜਾ ਕਰੋ। ਔਰ ਪਹਿਲੇ ਆਪਣੇ ਮਨ ਤਨ ਧਨ ਕੋ ਪ੍ਰਭ ਕੇ ਆਗੇ ਅਰਪਨ ਕਰਕੇ ਧਰੋ। ਔਰ ਵੋਹ ਭੀ ਆਗੇ ਐਸਾ ਕ੍ਰਿਪਾਲੂ ਬ੍ਰਹਮ ਲਾਲ ਹੈ ਜੋ ਸਰਬ ਜੀਅ ਜੰਤੋਂ ਕੀ ਪ੍ਰਿਤਪਾਲਣਾ ਕਰਤਾ ਹੈ॥

ਬਸੰਤੁ ਮਹਲਾ ੩ ॥ *(ਅੰਗ ੧੧੭੩/੩)*

**ਅੰਤਰਿ ਪੂਜਾ ਮਨ ਤੇ ਹੋਇ॥ ਏਕੋ ਵੇਖੈ ਅਉਰੁ ਨ ਕੋਇ॥**
**ਦੂਜੈ ਲੋਕੀ ਬਹੁਤੁ ਦੁਖੁ ਪਾਇਆ॥ ਸਤਿਗੁਰਿ ਮੈਨੋ ਏਕੁ ਦਿਖਾਇਆ॥੧॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਇਸ ਕਾਇਆਂ ਮੰਦਰ ਕੀ ਅੰਤਰ ਮੁਖੀ ਪੂਜਾ ਮਨ ਕੇ ਅਨੁਭਵ ਸੇ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਦੁਆਰੇ ਹੋਵੈ ਹੈ। ਔਰ ਬ੍ਰਹਮ ਦਰਸ਼ੀ ਸਮ ਦ੍ਰਿਸ਼ਟੀ ਸੇ ਏਕੋ ਅਕਾਲ ਲਾਲ ਕੋ ਦੇਖਣਾ ਕਰੋ ਅਵਰ ਦੂਸਰਾ ਭਾਵ ਮਤਿ ਦੇਖਹੁ। ਕਿਉਂਕਿ ਦੁਵੈਤ ਭਾਵ ਵਾਲੇ ਸੰਸਾਰੀ ਲੋਗੋਂ ਨੇਂ ਆਗੇ ਬਹੁਤ ਦੁਖ ਪਾਇਆ ਹੈ ਔਰ ਪਾਤੇ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੋਂ ਨੇ ਮੁਝੇ ਏਕੋ ਨਿਰੰਕਾਰੀ ਚਿਤੰਨ ਲਾਲ ਦਿਖਾਇਆ ਹੈ॥

ਕਲਿਆਨ ਮਹਲਾ ੪ ॥ਅਸਟਪਦੀਆ॥ *(ਅੰਗ ੧੩੨੫/੬)*

**ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ॥**
**ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ॥ ੧॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ ਬ੍ਰਹਮ ਲਾਲ ਨਾਮ ਕੇ ਪ੍ਰਕਾਸ਼ ਰੂਪੀ ਜੋ ਅੰਦਰੂਨੀ ਗੁਣ ਹੈਂ ਸੋ ਬਨਸਪਤੀ ਕੇ ਫੂਲੋਂ ਕਾ ਬ੍ਰਿਛ ਹੈ। ਤਿਨਾ ਕੋ ਨਿਤ ਹੀ ਅਭਿਆਸ ਦੁਆਰਾ ਚੁਨ ਚੁਨ ਕਰਕੇ ਜੋਤੀ ਜੋਤਿ ਮਿਲਾਣੇ ਵਾਲੀ ਪੂਜਾ ਕਰੋ। ਯੇਹ ਆਤਮ ਦੇਵ ਹੀ ਪਰਮਾਤਮਾ ਦੇਵ ਕਾ ਰੂਪ ਹੈ ਔਰ ਪਰਮਾਤਮਾ ਹੀ ਆਤਮਾ ਕਾ ਰੂਪ ਹੈ। ਇਸ ਬ੍ਰਹਮ ਅਨੰਦੀ ਮਹਾਂ ਰਸ ਵਿਖੇ ਲਗ ਕਰਕੇ ਆਪਣੀ ਨਿਜ ਸਰੂਪੀ ਪੂਜਾ ਕਰੋ॥

ਪ੍ਰਭਾਤੀ ਮਹਲਾ ੧ ॥ਅਸਟਪਦੀਆ॥ *(ਅੰਗ ੧੩੪੫/੩)*

**ਰਾਮ ਨਾਮੁ ਜਪਿ ਅੰਤਰਿ ਪੂਜਾ ॥ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥੧ ॥**
**ਏਕੋ ਰਵਿ ਰਹਿਆ ਸਭ ਠਾਈ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ॥੧ ॥ਰਹਾਉ॥**

**ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥ਜਿਉ ਭਾਵੈ ਤਿਉ ਰਖਹੁ ਅਰਦਾਸਿ ॥੨ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਸ ਕਾਇਆਂ ਮੰਦਰ ਕੀ ਅੰਤਰ ਮੁਖ ਪੂਜਾ ਪਰਕਾਸ਼ ਰੂਪੀ ਰਾਮ ਨਾਮ ਕੋ ਜਪ ਕਰਕੇ ਕਰੋ। ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸਬਦ ਦੁਆਰਾ ਬਿਚਾਰ ਕਰਕੇ ਦੇਖਹੁ ਜੋ ਇਕ ਬ੍ਰਹਮ ਲਾਲ ਕੇ ਬਿਨਾ ਦੂਸਰਾ ਅਵਰ ਕੋਈ ਨਹੀਂ ਹੈ। ਭਾਵ ਯੇਹ ਹੈ ਸਰਬ ਜਲੋਂ ਥਲੋਂ ਕੇ ਅਸਥਾਨੋਂ ਵਿਖੇ ਏਕੋ ਹੀ ਬ੍ਰਹਮ ਲਾਲ ਵਿਆਪਕ ਹੋਏ ਰਿਹਾ ਹੈ। ਉਸ ਬ੍ਰਹਮ ਜੋਤਿ ਸੇ ਬਿਨਾਂ ਅਵਰ ਦੂਸਰਾ ਭਾਵ ਕੋਈ ਨਦਰੀ ਨਹੀਂ ਆਤਾ ਤੋ ਫਿਰ ਕਿਸਕੇ ਊਪਰ ਪੂਜਾ ਭੇਟਾ ਝੜਾਈਐ ਜੀ। ਹਮਾਰਾ ਤੋ ਪਹਲੇ ਹੀ ਮਨ ਤਨ ਧਨ ਔਰ ਜੀਊੜਾ ਉਸ ਅਨੰਤੁ ਸ਼ਕਤਿ ਬ੍ਰਹਮ ਲਾਲ ਕੇ ਪਾਸ ਅਰਪਨ ਕੀਆ ਹੂਆ ਹੈ। ਮੇਰੀ ਅਰਜ ਰੂਪੀ ਅਰਦਾਸ ਭੀ ਆਪ ਕੇ ਆਗੇ ਯੇਹੀ ਹੈ ਜਿਉਂ ਆਪ ਕੋ ਭਾਵੈ ਪ੍ਰਭੂ ਜੀ ਤਿਉਂ ਹੀ ਰਾਖਨਾਂ ਕਰੋ॥

(ਸਿਖੋਵਾਚ) ਹੇ ਭਵ ਤਾਰਕ ਸਤਿਗੁਰੋ ਕਾਇਆਂ ਮੰਦਰ ਕੀ ਅੰਤਰ ਮੁਖਿ ਆਤਮਕ ਪੂਜਾ ਕਰਨੀ ਤੋ ਮੈਨੇ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰਾ ਜਾਣੀ ਹੈ। ਅਬ ਆਗੇ ਏਕ ਔਰ ਬੇਨਤੀ ਸੁਣੀਐ ਜੀ ਗੁਰਮੁਖਿ ਪੁਰਸ਼ ਕਿਸ ਕੋ ਕਹਿਤੇ ਹੈਂ ਔਰ ਉਨ ਕੀ ਰਹਿਣੀ ਬਹਿਣੀ ਕਹਿਣੀ ਕਾ ਕੈਸਾ ਆਚਾਰ ਹੋਤਾ ਹੈ। ਇਨ ਕਾ ਨਿਰਨਾ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਐ ਮੇਰੇ ਪ੍ਰੇਮੀ ਧਿਕਾਰੀ ਸਿਖ ਜਿਨਹੁ ਪੁਰਸ਼ੋਂ ਨੇ ਬਾਹਰਮੁਖ ਸਰੀਰ ਹੰਕਾਰੀ ਬ੍ਰਿਤ ਫੇਰ ਕਰਕੇ ਅੰਤਰਮੁਖ ਆਪਣੇ ਪ੍ਰਕਾਸ਼ ਰੂਪੀ ਨਿਜ ਸਰੂਪ ਵਿਖੇ ਜੁੜ ਕਰਕੇ ਬ੍ਰਹਮਾ ਕਾਰ ਬ੍ਰਿਤ ਕਰੀ ਹੈ ਉਸ ਕਾ ਨਾਮ ਗੁਰਮੁਖਿ ਪੁਰਸ਼ ਹੈ ਅਬ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ੋਂ ਕੀ ਪ੍ਰਕਾਸ਼ ਰੂਪੀ ਸ੍ਰਿਸ਼ਟ ਰਹਿਣੀ ਬਹਿਣੀ ਕਾ ਨਿਰਣਾ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਪ੍ਰੇਮ ਬ੍ਰਿਤੀ ਸੇ ਸ੍ਰਵਣ ਕਰੋ॥

ਸਿਰੀਰਾਗੁ ਮਹਲਾ ੧ ॥ *(ਅੰਗ ੨੦/੭)*

**ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ॥**
**ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ॥**

***ਅਰਥ***—ਜਿਸ ਅਨੰਤੁ ਸ਼ਕਤਿ ਬ੍ਰਹਮ ਲਾਲ ਨੇ ਇਸ ਜਗਤ ਕੋ ਉਤਪਤ ਕਰਕੇ

ਅਕਾਸ਼ ਪਤਾਲ ਮਧਿ ਇਨ ਤੀਨੋਂ ਭਵਨੋ ਕਾ ਅਕਾਰ ਪ੍ਰਗਟ ਕੀਆ ਹੈ॥ ਔਰ ਦੋ ਪਰਕਾਰ ਕੇ ਪੁਰਸ਼ ਉਪਾਏ ਹੈਂ॥ ਗੁਰਮੁਖਿ ਪੁਰਸ਼ ਆਪਣੇ ਨਿਜ ਸਰੂਪੀ ਬ੍ਰਹਮ ਜੋਤਿ ਕਾ ਚਾਨਣਾ ਦੇਖਣੇ ਪਛਾਨਣੇ ਵਾਲੇ ਉਪਜੇ ਹੈਂ। ਔਰ ਮਨਮੁਖਿ ਪੁਰਸ਼ੋਂ ਕੋ ਅਗਿਆਨ ਰੂਪੀ ਅੰਧ ਗੁਬਾਰੀ ਅੰਧੇਰਾ ਮੂਰਖਤਾ ਕਾ ਰਹੇ ਹੈ॥

ਸਿਰੀਰਾਗੁ ਮਹਲਾ ੧ ॥ *(ਅੰਗ ੭੨/੧੪)*

**ਤੂੰ ਸਭਨਾ ਮਾਹਿ ਸਮਾਇਆ॥ ਤਿਨਿ ਕਰਤੈ ਆਪੁ ਲੁਕਾਇਆ॥**
**ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫ ॥**

***ਅਰਥ***—ਹੇ ਅਨੰਤੁ ਪ੍ਰਕਾਸ਼ੀ ਅਕਾਲ ਲਾਲ ਜੀ ਤੂੰ ਸਭਨਾਂ ਜਲਾਂ ਥਲਾਂ ਕੇ ਜੀਆ ਜੰਤਾਂ ਕੇ ਅੰਤਰ ਗਤਿ ਵਿਖੇ ਸਮਾਏ ਰਿਹਾ ਹੈਂ॥ ਤਿਨ ਕਰਤੇ ਕੁਲ ਮਾਲਕ ਨੇ ਆਪਣਾ ਅਨੰਤੁ ਪ੍ਰਕਾਸ਼ੀ ਚਿਤੰਨ ਲਾਲ ਸਰੂਪ ਪੰਚ ਤਤੋਂ ਕੇ ਓਹਲੇ ਗੁਪਤ ਲੁਕਾਇਆ ਹੂਆ ਹੈ॥ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਤਿਨਹੁ ਗੁਰਮੁਖਿ ਪੁਰਸ਼ੋਂ ਕੇ ਹਿਰਦੇ ਵਿਖੇ ਤੂੰ ਪ੍ਰਗਟਿ ਹੋਵੇ ਹੈਂ॥ ਜਿਨਹੁ ਕੋ ਗੁਰ ਉਦੇਸ਼ ਕੇ ਵਸੀਲੇ ਦੁਆਰੇ ਕਰਤਾਰ ਜੀ ਆਪਣੀ ਜੋਤਿ ਪਰਗਟ ਕਰਕੇ ਧਰੇ ਹੈ॥ ਅਥਵਾ ਗੁਰ ਨਾਨਕ ਦੇਵ ਰੂਪੀ ਚਾਨਣੀ ਮੂਰਤਿ ਇਸ ਸੰਸਾਰ ਵਿਖੇ ਜੋ ਗੁਰਮੁਖਿ ਪ੍ਰਗਟ ਹੂਆ ਹੈ। ਤਿਸ ਕੇ ਅੰਤਰ ਕਰਤਾਰ ਗੁਰੂ ਨੇ ਆਪਣੀ ਜੋਤਿ ਧਾਰਨ ਕਰੀ ਹੈ॥

ਸਿਰੀਰਾਗੁ ਮਹਲਾ ੪ ॥ *(ਅੰਗ ੪੨/੨)*

**ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥**
**ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ॥**
**ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥ ੩ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ਾਂ ਕੋ ਨਉ ਇੰਦ੍ਰਿਉਂ ਸੇ ਅਲਗ ਦਸਵੇਂ ਦੁਆਰ ਕਾ ਪ੍ਰਕਾਸ਼ ਰੂਪੀ ਰਸਤਾ ਪ੍ਰਗਟ ਹੋਤਾ ਹੈ॥ ਔਰ ਸਚਖੰਡੀ ਦਰਬਾਰ ਕੇ ਦਰਵਾਜ਼ੇ ਅੰਦਰ ਜਾਣੇ ਕੇ ਲੀਏ ਤਿਨਹਾਂ ਗੁਰਮੁਖਾਂ ਕੋ ਰੋਕਣੇ ਵਾਲਾ ਦੂਜਾ ਕੋਈ ਨਹੀਂ ਹੈ॥ ਐਸੇ ਗੁਰਮੁਖਿ ਪੁਰਸ਼ੋਂ ਕੇ ਮੁਖਿ ਰਸਨਾਂ ਊਪਰ ਭੀ ਨਾਮ ਹੀ ਉਸਤਤ ਕਰਨੇ ਕੇ ਲੀਏ ਉਚਾਰਨ ਹੋਤਾ ਰਹਤਾ ਹੈ। ਔਰ ਉਨਕੇ ਮਨ ਵਿਖੇ ਭੀ ਜੋਤਿ ਪਰਕਾਸ਼ੀ ਨਾਮ ਹੀ ਬਸਤਾ ਹੈ। ਔਰ ਨਾਮ ਵਿਖੇ ਹੀ ਸੁਰਤ ਕੀ ਲਿਵ ਲਗਾਈ ਰਖਤੇ ਹੈਂ। ਅਥਵਾ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਕੀ ਲਿਵ ਲਗਾਈ ਰਖਤੇ

ਹੈਂ। ਔਰ ਅਨੇਕ ਪ੍ਰਕਾਰੀ ਅਨਾਹਦ ਸ਼ਬਦੋਂ ਕੀ ਧੁਨੀਓਂ ਕੇ ਵਾਜੇ ਤਿਨਹੁ ਗੁਰਮੁਖੋਂ ਕੇ ਸਚਖੰਡੀ.ਦਰਬਾਰ ਕੇ ਦਰਵਾਜੇ ਆਗੇ ਬਜਤੇ ਹੈਂ ਐਸੇ ਅਕਾਲੀ ਲਾਲ ਕੇ ਓਅੰਕਾਰੀ ਦਰ ਊਪਰ ਗੁਰਮੁਖ ਸੋਭਾ ਪਾਵਤੇ ਹੈਂ॥

ਰਾਗੁ ਗੂਜਰੀ ਕੀ ਵਾਰ ਮ: ੩ ॥ *(ਅੰਗ ੫੧੭/੫)*

**ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੨॥**

***ਅਰਥ***—ਇਸ ਸੰਸਾਰ ਵਿਖੇ ਮਿਠਾ ਪਦਾਰਥ ਵੋਹੀ ਹੈ ਜੋ ਮਨ ਕੋ ਭਾਵੈ ਪਿਆਰਾ ਲਗੇ ਹੈ। ਔਰ ਸਜਨ ਪੁਰਸ਼ ਵੋਹੀ ਹੈ ਜੋ ਆਪਣੇ ਕਹਿਣੇ ਅਨੁਸਾਰ ਰਾਸ ਚਲੇ। ਔਰ ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ। ਅਸਲੀ ਗੁਰਮੁਖ ਪੁਰਸ਼ ਵੋਹੀ ਹੈ। ਜਿਸਕੋ ਆਪ ਅਕਾਲ ਪੁਰਖ ਗੁਰੂ ਵਸੀਲੇ ਦੁਆਰੇ ਆਪਣੀ ਬ੍ਰਹਮ ਜੋਤਿ ਕਾ ਪ੍ਰਕਾਸ਼ ਪ੍ਰਗਟ ਕਰੇ॥

ਰਾਗ ਵਡਹੰਸ ਕੀ ਵਾਰ ਮ: ੩ ॥ *(ਅੰਗ ੫੮੯/੨)*

**ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ॥**
**ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ॥**
**ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ॥**
**ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ॥੧॥**

***ਅਰਥ***—ਜੈਸੇ ਸਮੁੰਦਰ ਸੇ ਮਰ ਜੀਵੜੇ ਪੁਰਸ਼ ਟੁਬਕੀ ਲਗਾਏ ਕਰਕੇ ਮੋਤੀ ਪੰਨੇ ਨਿਕਾਲਤੇ ਹੈਂ ਵੈਸੇ ਹੀ ਗੁਰਮੁਖ ਪੁਰਸ਼ ਇਨ ਮਰ ਜੀਵੜਿਓਂ ਕੀ ਨਿਆਈ ਇਸ ਪੰਚ ਭੂਤਕ ਸਰੀਰ ਰੂਪੀ ਸਮੁੰਦਰ ਕੇ ਵਿਚੋਂ ਨਿਹਸਾਸਨ ਸਮਾਧੀ ਕੇ ਰਸਤੇ ਮਰਕੇ ਫਿਰ ਜੀਵਨੇ ਵਾਲੇ ਹਭਿਆਸ ਦੁਆਰੇ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੇ ਹੀਰੇ ਲਾਲ ਰੂਪੀ ਜੁਵਾਹਿਰਾਤ ਨਿਕਾਲ ਲੇਤੇ ਹੈਂ। ਇਸ ਪ੍ਰਕਾਰ ਕੀ ਨਿਜ ਸਰੂਪੀ ਭਗਤੀ ਕੋ ਹਰਿ ਜਨ ਸਦਾ ਹੀ ਕਰਤੇ ਹੈਂ। ਕਿਉਂਕਿ ਇਨ ਹਰਿ ਜਨ ਗੁਰਮੁਖ ਪੁਰਸ਼ੋਂ ਕੋ ਧੁਰਹੁ ਹੀ ਅਕਾਲੀ ਸਚਖੰਡੀ ਦਰਗਾਹ ਦਰਸ਼ਨੀ ਭਗਤੀ ਕਾ ਖਜਾਨਾ ਬਖਸ਼ਿਆ ਹੂਆ ਹੋਤਾ ਹੈ ਤਿਸੇ ਮਿਟਾਏ ਕੋਈ ਨਹੀਂ ਸਕਤਾ। ਫਿਰ ਪਰਕਾਸ਼ ਰੂਪੀ ਸਰਬ ਗੁਣੋ ਕਾ ਨਾਮ ਨਿਧਾਨ ਸਚਾ ਰੂਪ ਤਿਨਹੁ ਕੇ ਮਨ ਵਿਖੇ ਪ੍ਰਾਪਤ ਹੋਵੇ ਹੈ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ ਬ੍ਰਹਮ ਲਾਲ ਕੇ ਨਿਜ ਸਰੂਪ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਮਿਲੇ ਹੂਏ ਗੁਰਮੁਖ ਪੁਰਸ਼ੋਂ ਕੋ ਫਿਰ ਕਭੀ ਜਨਮੋ

ਵਿਖੇ ਆਣੇ ਵਾਲਾ ਵਿਛੋੜਾ ਨਹੀਂ ਹੋਤਾ॥

ਸੂਹੀ ਕੀ ਵਾਰ ਸਲੋਕੁ ਮ: ੩ ॥ *(ਅੰਗ ੭੮੬/੪)*

**ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ॥**
**ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ॥**
**ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ॥੧॥**

***ਅਰਥ***—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ ਅੰਦਰੋਂ ਬਾਹਰੋਂ ਹੀ ਬ੍ਰਹਮ ਲਾਲ ਕਾ ਰੂਪ ਰੰਗ ਹੋਏ ਰਹਿ ਹੈਂ ਦ੍ਰਿਸ਼ਟਾਂਤ। ਜੈਸੇ ਮਜੀਠ ਕਾ ਪੱਕਾ ਰੰਗ ਚੜ੍ਹਿਆ ਹੂਆ ਹੋਤਾ ਹੈ। ਵੈਸੇ ਹੀ ਹਮ ਲਾਲ ਗੁਲਾਲ ਰੂਪ ਹੋਏ ਰਹੇ ਹੈਂ। ਤਿਨਹੋਂ ਕੀ ਬਾਹਰਮੁਖੀ ਪਰਪੰਚ ਅਕਾਰ ਕੀ ਮਨਸਾ ਮਾਈ ਰੂਪੀ ਜੋ ਫੁਰਨਾ ਸ਼ਕਤੀ ਹੈ ਸੋ ਬਾਹਰ ਮੁਖਿ ਪਰਪੰਚ ਕੀ ਤਰਫੋਂ ਉਲਟ ਕਰਕੇ ਅੰਤਰਮੁਖਿ ਪ੍ਰਕਾਸ਼ ਰੂਪੀ ਸਿਵ ਘਰ ਵਿਖੇ ਆਈ ਔਰ ਜੋਤਿ ਸਰੂਪੀ ਬ੍ਰਹਮਾਕਾਰ ਬ੍ਰਿਤ ਹੂਈ ਤਬ ਫਿਰ ਹਰਿਜਨ ਕੇ ਮਨ ਵਿਖੇ ਅੰਮ੍ਰਿਤ ਸ਼ਾਂਤ ਕੇ ਬਰਸਾਨੇ ਵਾਲਾ ਅਨੰਤੁ ਪ੍ਰਕਾਸ਼ੀ ਨਾਮ ਰਤਨ ਆਇ ਨਿਵਾਸ ਕਰਤਾ ਹੈ। ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਉ ਬਲਿਹਾਰਨੇ ਕੁਰਬਾਨ ਆਪਣੇ ਸਤਿਗੁਰਾਂ ਕੇ ਊਪਰੋਂ ਜਾਤਾ ਹੂੰ ਜਿਨਹੁ ਕੇ ਮਿਲਣੇ ਕਰਕੇ ਸਦਾ ਹੀ ਹਰਿ ਕੇ ਯਸ ਕੀਰਤੀ ਗੁਣਾਂ ਵਾਦਿ ਗਾਇਨ ਕਰਤਾ ਹੂੰ।

ਰਾਗ ਸੂਹੀ ਕੀ ਵਾਰ ਮਃ ੧ ॥ *(ਅੰਗ ੭੯੦/੬)*

**ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ॥**
**ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ॥**
**ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ॥੧੪॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ੋਂ ਨੇ ਜਨਮ ਮਰਨ ਕੇ ਫੁਰਨਿਓਂ ਵਾਲਾ ਸੰਸਾਰੀ ਝਗੜਾ ਆਪਣੇ ਮਨ ਵਿਚੋਂ ਉਠਾਏ ਦੀਆ ਹੈ ਔਰ ਏਕੋ ਹੀ ਬ੍ਰਹਮ ਲਾਲ ਕੋ ਸਰਬਤਰ ਰਵਿਆ ਹੂਆ ਦੇਖਤੇ ਹੈਂ। ਅਥਵਾ ਸਭ ਸੂਖਮ ਅਸਥੂਲ ਜੀਆ ਜੰਤ ਵਿਖੇ ਜੋਤਿ ਸਰੂਪੀ ਆਤਮਾ ਰਾਮ ਕੋ ਪਛਾਣ ਕਰਕੇ ਭੈ ਰੂਪੀ ਭਵਜਲ ਸੰਸਾਰ ਕੋ ਤਰਿ ਜਾਵੇ ਹੈਂ। ਉਸ ਗੁਰਮੁਖਿ ਪੁਰਸ਼ ਕੀ ਆਤਮਾ ਜੋਤਿ ਸੁੰਨਿ ਜੋਤਿ ਵਿਖੇ ਮਿਲ ਕਰਕੇ ਜੋਤੀ ਜੋਤਿ ਸਮਾਵੇ ਹੈ। ਅਥਵਾ ਹਰਿ ਲਾਲ ਨਾਮ ਵਿਖੇ ਜਲ ਤਰੰਗ ਕੀ ਨਿਆਈ ਸਮਾਵੇ ਹੈ।

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ (ਅੰਗ ੯੩੦/੩)

ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ॥
ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ॥
ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ॥
ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ॥ ੨॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਸਸੇ ਰੂਪੀ ਸੁੰਨਿ ਕਲਾ ਕੀ ਜੋਤਿ ਪਰਕਾਸ਼ ਕੇ ਰੂਪ ਵਿਚਹੁ ਸਭਿ ਜਗਤ ਅਕਾਰ ਕੋ ਸਹਿਜੇ ਸੁਤੇ ਸਿਧ ਹੀ ਬ੍ਰਹਮ ਲਾਲ ਨੇ ਉਪਜਾਇਆ ਹੈ॥ ਔਰ ਅਕਾਸ਼ ਪਤਾਲ ਮਾਤ ਲੋਕ ਇਨ ਤੀਨੋਂ ਭਵਨੋਂ ਵਿਖੇ ਸਭਿ ਕੋ ਸਤਾ ਸਾਫੁਰਤੀ ਕੀ ਤਾਕਤ ਦੇਣੇ ਵਾਲੀ ਇਕ ਬ੍ਰਹਮ ਜੋਤੀ ਹੀ ਪਸਰ ਰਹੀ ਹੈ। ਸਭ ਸ੍ਰਿਸ਼ਟੀ ਕੇ ਉਤਪਤ ਜੀਵਹੁ ਮੇਂ ਸੇ ਕਿਸੇ ਵਿਰਲੇ ਗੁਰਮੁਖਿ ਪੁਰਸ਼ੋਂ ਨੇ ਹੀ ਆਪਣੇ ਸਰੀਰ ਕੇ ਵਿਚੋਂ ਜੋਤਿ ਰੂਪੀ ਵਸਤੂ ਪ੍ਰਾਪਤ ਕਰਕੇ ਲਾਲ ਨਾਮ ਰੂਪੀ ਮਾਣਕ ਮੋਤੀਓਂ ਕੋ ਚੁਣ ਲੀਆ ਹੈ॥ ਜੋਤਿ ਮੰਤਰੀ ਗੁਰ ਉਪਦੇਸ਼ ਦੁਆਰੇ ਯੇਹ ਪੁਰਸ਼ ਸਮਝ ਬੂਝ ਕਰਕੇ ਦੇਖੇ ਅਥਵਾ ਗੁਰਬਾਣੀ ਕੋ ਪੜਿ ਪੜਿ ਕਰਕੇ ਯੇਹ ਸਮਝੈ ਬੂਝੈ ਜੋ ਆਪਣੇ ਸਰੀਰ ਅੰਦਰ ਭੀ ਔਰ ਸਭਨੋਂ ਕੇ ਸਰੀਰ ਅੰਦਰ ਭੀ ਏਕੋ ਹੀ ਸਚਾ ਰੂਪ ਬ੍ਰਹਮ ਲਾਲ ਗੁਪਤ ਪ੍ਰਗਟ ਵਰਤ ਰਿਹਾ ਹੈ। ਭਾਵ ਯੇਹ ਹੈ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਹੀ ਸਚੀ ਬ੍ਰਹਮ ਜੋਤਿ ਕੋ ਦੇਖ ਕਰਕੇ ਸੰਭਾਲਣਾ ਕਰੇ ਹੈਂ। ਸਚੇ ਬ੍ਰਹਮ ਲਾਲ ਕੇ ਦੇਖੇ ਜਪੇ ਬਿਨਾ ਸਭੀ ਜਗਤ ਮਰ ਜਨਮਨੇ ਵਾਲਾ ਕਚਾ ਰੂਪ ਹੈ॥

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ (ਅੰਗ ੯੩੨/੧੩)

ਗੁਰਮੁਖਿ ਗਾਵੈ ਗੁਰਮੁਖਿ ਬੋਲੈ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ॥
ਗੁਰਮੁਖਿ ਆਵੈ ਜਾਇ ਨਿਸੰਗੁ॥ ਪਰਹਰਿ ਮੈਲੁ ਜਲਾਇ ਕਲੰਕੁ॥
ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਮਜਨੁ ਚਜੁ ਅਚਾਰੁ॥
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ॥ ਨਾਨਕ ਗੁਰਮੁਖਿ ਪਾਵੈ ਪਾਰੁ॥ ੨੨॥

***ਅਰਥ***—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ ਹੀ ਅਕਾਲ ਲਾਲ ਕੇ ਯਸ ਕੀਰਤੀ ਗੁਣਾਵਾਦਿ ਕੋ ਗਾਇਨ ਕਰਤੇ ਹੈਂ। ਔਰ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਹੀ ਹਰਿ ਕੇ ਦਰਸ਼ਨੀ ਗਿਆਨ ਉਪਦੇਸ਼ ਕੋ ਜ਼ਾਹਿਰ ਕਰਨੇ ਕੇ ਲੀਏ ਸਭਾ ਵਿਖੇ ਬੋਲਤੇ ਹੈਂ। ਹਰਿ ਜਨ ਗੁਰਮੁਖ ਪੁਰਸ਼ ਹੀ ਆਪਣੀ ਅਨੁਭਵੀ ਜੋਤਿ ਮੰਤਰੀ ਕੰਡੀ ਦੁਆਰੇ ਹਿਰਦੇ ਅਸਥਾਨ

ਵਿਖੇ ਨਿਰੰਕਾਰੀ ਚਿਤੰਨ ਹੀਰੇ ਲਾਲ ਕੋ ਪਹਿਲੇ ਆਪ ਤੋਲਤੇ ਹੂਏ ਦੇਖਤੇ ਹੈਂ। ਫਿਰ ਦੂਸਰੇ ਹਿਦਕਾਰੀ ਯੁਗਿਆਸੀਆਂ ਕੋ ਭੀ ਉਪਦੇਸ਼ ਦੁਆਰੇ ਤੁਲਾਵੇ ਦਿਖਾਵੇ ਹੈਂ। ਬਿਨਾਂ ਰੁਕਾਵਟ ਸੇ ਆਤਮ ਦਰਸ਼ੀ ਗੁਰਮੁਖ ਪੁਰਸ਼ ਜੋਤਿ ਮੰਤਰੀ ਅਨਹਦ ਸ਼ਬਦ ਦੁਆਰੇ ਸਚਖੰਡੀ ਦਰਬਾਰ ਵਿਚੋਂ ਇਸ ਸਰੀਰ ਕੇ ਅੰਦਰ ਆਵੇ ਹੈ ਫਿਰ ਸਰੀਰ ਕੋ ਛੋਡ ਕਰਕੇ ਉਸੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੇ ਰਸਤੇ ਹੀ ਆਪਣੇ ਸਚਖੰਡੀ ਦਰਬਾਰ ਵਿਖੇ ਜਾਇ ਪਰਾਪਤ ਹੋਤੇ ਹੈਂ। ਅਥਵਾ ਸਰੀਰ ਕੇ ਜਿੰਦਾ ਰਹਿਣੇ ਤਕ ਭੀ ਗੁਰਮੁਖ ਪੁਰਸ਼ ਕੀ ਜੋਤਿ ਆਤਮਾ ਨਿਸੰਗ ਭਾਵ ਸੇ ਹਰਿ ਰੋਜ ਹੀ ਸਚਖੰਡ ਵਿਖੇ ਆਵੇ ਜਾਵੇ ਹੈ। ਹਰਿ ਕੇ ਗੁਰਮੁਖ ਪੁਰਸ਼ ਇਸ ਮਨ ਕੀ ਹਉਮੈ ਮੈਲ ਰੂਪੀ ਕਲੰਕ ਕੋ ਨਸ਼ਟ ਕਰਕੇ ਗਿਆਨ ਅਗਨੀ ਵਿਖੇ ਜਲਾਏ ਦੂਰ ਕਰੇ ਹੈਂ। ਔਰ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਅਨਹਦ ਸ਼ਬਦ ਕੇ ਨਾਦੁ ਦੁਆਰੇ ਬ੍ਰਹਮ ਵਿਦਿਆ ਕਾ ਵੀਚਾਰ ਕਰੇ ਹੈਂ। ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਆਤਮ ਵਸ਼ੈਨੀ ਸ਼ੁਭ ਲਖਣੋ ਕੇ ਚਜ ਅਚਾਰੋਂ ਕੇ ਕਰਤਬ ਕਰੇ ਹੈਂ ਔਰ ਪ੍ਰਕਾਸ਼ ਰੂਪੀ ਬ੍ਰਹਮ ਤੀਰਥ ਵਿਖੇ ਨਿਤਾ ਪ੍ਰਤੀ ਇਸ਼ਨਾਨ ਕਰੇ ਹੈ। ਹਰਿ ਦਰਸ਼ੀ ਗੁਰਮੁਖ ਪੁਰਸ਼ ਸਾਰ ਸਿਧਾਂਤ ਕਾ ਪ੍ਰਕਾਸ਼ ਰੂਪੀ ਅੰਮ੍ਰਿਤ ਸਰੋਵਰ ਭਰਿਆ ਹੂਆ ਹੋਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ ਇਸ ਤ੍ਰੈਗੁਣੀ ਸੰਸਾਰ ਕੇ ਜਨਮ ਮਰਨੇ ਵਾਲੇ ਭਵ ਸਾਗਰ ਸੇ ਪਾਰ ਉਤਰੇ ਹੈਂ।

ਰਾਮਕਲੀ ਮਹਲਾ ੧ ਸਿਧ ਗੋਸਟਿ *(ਅੰਗ ੯੪੨/੨)*

**ਗੁਰਮੁਖਿ ਰਤਨੁ ਲਹੈ ਲਿਵ ਲਾਇ॥ ਗੁਰਮੁਖਿ ਪਰਖੈ ਰਤਨੁ ਸੁਭਾਇ॥**
**ਗੁਰਮੁਖਿ ਸਾਚੀ ਕਾਰ ਕਮਾਇ॥ ਗੁਰਮੁਖਿ ਸਾਚੇ ਮਨੁ ਪਤੀਆਇ॥**
**ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ॥ਨਾਨਕ ਗੁਰਮੁਖਿ ਚੋਟ ਨ ਖਾਵੈ॥੩੫॥**

***ਅਰਥ***—ਹਰਕੇ ਦਰਸ਼ੀ ਗੁਰਮੁਖਿ ਪੁਰਸ਼ ਹੀ ਇਸ ਸਰੀਰ ਵਿਚਹੁ ਜੋਤੀ ਜੋਤਿ ਮਿਲਾਣੇ ਵਾਲੀ ਅੰਤਰਮੁਖੀ ਲਿਵ ਸੁਰਤ ਲਗਾਏ ਕਰਕੇ ਪ੍ਰਕਾਸ਼ ਰੂਪੀ ਚਿਤੰਨ ਨਾਮ ਰਤਨੋਂ ਕੋ ਖੋਜ ਭਾਲ ਕੇ ਗ੍ਰਹਿਣ ਕਰੇ ਹੈਂ। ਤਤ ਬੇਤੇ ਗੁਰਮੁਖਿ ਪੁਰਸ਼ ਜੋਤਿ ਪ੍ਰਕਾਸ਼ੀ ਨਦਰ ਦੁਆਰੇ ਅੰਤਰਮੁਖੀ ਸਭੀ ਨਉ ਨਿਧ ਨਾਮ ਕੇ ਰਤਨੋਂ ਕੋ ਪਰਖੇ ਹੈਂ। ਆਤਮਦਰਸ਼ੀ ਗੁਰਮੁਖਿ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੀ ਔਰ ਨਾਮ ਜਪਣੇ ਵਾਲੀ ਸਚੀ ਕਾਰ ਹਭਿਆ ਕੀ ਕੁਮਾਵੇ ਹੈਂ। ਬ੍ਰਹਮਦ੍ਰਸ਼ੀ ਗੁਰਮੁਖਿ ਪੁਰਸ਼ੋਂ ਕਾ ਮਨ ਸਚੇ ਹਰਿ ਦਰਸ਼ਨ ਕੋ ਦੇਖ ਕਰਕੇ ਪਤੀਜੇ ਹੈ। ਗੁਰਮੁਖਿ ਪੁਰਸ਼ ਅਲਖ ਰੂਪ ਬ੍ਰਹਮ ਜੋਤਿ ਕੋ ਅਨੁਭਵ ਕੇ ਨੇਤ੍ਰੋਂ ਦੁਆਰੇ ਦੇਖ ਕਰਕੇ ਲਖੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਗੁਰਮੁਖਿ ਪੁਰਸ਼ ਕਾਲ ਕਲਪਣਾ ਕੀ ਜਨਮ ਮਰਨੇ

ਵਾਲੀ ਚੋਟ ਨਹੀਂ ਖਾਤੇ॥

ਰਾਮਕਲੀ ਮਹਲਾ ੧ ਸਿਧ ਗੋਸਟਿ (ਅੰਗ ੯੪੨/੪)

**ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥**
**ਗੁਰਮੁਖਿ ਪਾਵੈ ਦਰਗਹ ਮਾਨੁ॥ ਗੁਰਮੁਖਿ ਭਉ ਭੰਜਨੁ ਪਰਧਾਨੁ॥**
**ਗੁਰਮੁਖਿ ਕਰਣੀ ਕਾਰ ਕਰਾਏ॥ਨਾਨਕ ਗੁਰਮੁਖਿ ਮੇਲਿ ਮਿਲਾਏ॥੩੬॥**

*ਅਰਥ*—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ ਯੁਗਿਆਸੀ ਜਨਹੁ ਕੋ ਜੋਤਿ ਮੰਤਰੀ ਨਾਮ ਕਾ ਦਾਨ ਦੇਵੇ ਹੈਂ ਔਰ ਅੰਤਰ ਮੁਖ ਆਤਮ ਤੀਰਥ ਕਾ ਇਸ਼ਨਾਨ ਕਰੇ ਹੈਂ। ਬ੍ਰਹਮਦਰਸ਼ੀ ਗੁਰਮੁਖ ਪੁਰਸ਼ੋਂ ਕਾ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਦੁਆਰੇ ਸਹਜੇ ਹੀ ਲਾਲ ਨਾਮ ਵਿਖੇ ਧਿਆਨ ਲਗਾ ਰਹੇ ਹੈ। ਹਰਿ ਦਰਸ਼ੀ ਗੁਰਮੁਖ ਪੁਰਸ਼ ਸਚਖੰਡੀ ਦਰਬਾਰ ਕੀ ਸਚੀ ਦਰਗਾਹ ਵਿਖੇ ਆਦਰ ਸਨਮਾਨ ਸੇ ਇਜਤ ਅਬਰੋਹ ਪਾਵੇ ਹੈਂ। ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਜਨਮ ਮਰਨ ਕੇ ਭੈ ਕੋ ਖੰਡਨ ਕਰਨੇ ਵਾਲੇ ਪਰਧਾਨ ਸ੍ਰਿਸ਼ਟ ਪੁਰਸ਼ ਹੋਤੇ ਹੈਂ। ਆਤਮ ਦਰਸ਼ੀ ਗੁਰਮੁਖ ਪੁਰਸ਼ ਦਰਸ਼ਨੀ ਭਗਤੀ ਕੀ ਜੋਤੀ ਜੋਤਿ ਮਿਲਾਣੇ ਵਾਲੀ ਹਭਿਆਸ ਕੀ ਕਰਨੀ ਕਰੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਗੁਰਮੁਖ ਪੁਰਸ਼ ਯੁਗਿਆਸੀ ਜਨਹੁ ਕੀ ਆਤਮਾ ਕੋ ਬ੍ਰਹਮ ਲਾਲ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲਾ ਮੇਲ ਮਿਲਾਵੇ ਹੈਂ॥

ਰਾਮਕਲੀ ਮਹਲਾ ੧ ਸਿਧ ਗੋਸਟਿ (ਅੰਗ ੯੪੨/੬)

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ॥ ਗੁਰਮੁਖਿ ਪਾਵੈ ਘਟਿ ਘਟਿ ਭੇਦ॥**
**ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥**
**ਗੁਰਮੁਖਿ ਰਾਮ ਨਾਮ ਰੰਗਿ ਰਾਤਾ॥ਨਾਨਕ ਗੁਰਮੁਖਿ ਖਸਮੁ ਪਛਾਤਾ॥੩੭॥**

*ਅਰਥ*—ਬ੍ਰਹਮਦ੍ਰਸ਼ੀ ਗੁਰਮੁਖਿ ਪੁਰਸ਼ ਸਭੀ ਸਾਸਿਤ੍ਰੋਂ ਸਿੰਮ੍ਰਤੀਓਂ ਬੇਦੋਂ ਕੇ ਤਤ ਸਾਰ ਸਿਧਾਂਤ ਕੋ ਜਾਨਨੇ ਵਾਲਾ ਅਨੰਤ ਬਿਦਿਆ ਕਾ ਅਨੁਭਵੀ ਭੰਡਾਰ ਹੋਵੇ ਹੈ। ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਸਭਨੋ ਕੇ ਸਰੀਰ ਰੂਪੀ ਘਟਿ ਘਟਿ ਕੀ ਜੋਤਿ ਕਾ ਭੇਦ ਜਾਨਣੇ ਵਾਲਾ ਹੋਵੇ ਹੈ ਅਥਵਾ ਸਭਨੋਂ ਕੇ ਘਟਿ ਘਟਿ ਕੀ ਅੰਤਰਜਾਂਮਤਾ ਦੁਆਰੇ ਗਤੀ ਕਾ ਭੇਦ ਗੁਰਮੁਖ ਪੁਰਸ਼ ਜਾਣੇ ਹੈ॥ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ ਸਮਦ੍ਰਿਸ਼ਟੀ ਦੁਆਰੇ ਸਭਨੋ ਵਿਖੇ ਬ੍ਰਹਮ ਲਾਲ ਕੋ ਵਿਆਪਕ ਜਾਣ ਕਰਕੇ ਵੈਰ ਵਿਰੋਧ ਕਰਨਾ ਛੋਡ ਦੇਵੇ ਹੈ ਬ੍ਰਹਮਦ੍ਰਸ਼ੀ ਗੁਰਮੁਖ ਪੁਰਸ਼

ਮਾਇਕ ਪਦਾਰਥੋਂ ਕੀ ਵਾਸ਼ਨੋ ਵਾਲੀ ਸਗਲੀ ਇਛਿਆ ਰੂਪੀ ਮਨ ਕੀ ਗਿਣਤੀ ਮਿਟਾਏ ਦੇਵੇ ਹੈਂ। ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਪ੍ਰਕਾਸ਼ ਰੂਪੀ ਰਾਮ ਨਾਮ ਕੇ ਲਾਲ ਰੰਗ ਵਿਖੇ ਰਤਾ ਰਹੇ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਹਰਿ ਦਰਸ਼ੀ ਗੁਰਮੁਖ ਪੁਰਸ਼ੋਂ ਨੇ ਜੋਤਿ ਪ੍ਰਕਾਸ਼ੀ ਨੇਤ੍ਰੋਂ ਦੁਆਰੇ ਬ੍ਰਹਮ ਲਾਲ ਖਸਮ ਕੋ ਦੇਖ ਕਰਕੇ ਪਛਾਣਿਓਂ ਹੈ॥

ਰਾਮਕਲੀ ਮਹਲਾ ੧ ਸਿਧ ਗੋਸਟਿ *(ਅੰਗ ੯੪੬/੧੦)*

**ਗੁਰਮੁਖਿ ਮਨੁ ਜੀਤਾ ਹਉਮੈ ਮਾਰਿ॥ ਗੁਰਮੁਖਿ ਸਾਚੁ ਰਖਿਆ ਉਰ ਧਾਰਿ॥**
**ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥ ਗੁਰਮੁਖਿ ਦਰਗਹ ਨ ਆਵੈ ਹਾਰਿ॥**
**ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ॥ ਨਾਨਕ ਗੁਰਮੁਖਿ ਸਬਦਿ ਪਛਾਣੈ॥੭੧॥**

*ਅਰਥ*—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰਮੁਖ ਪੁਰਸ਼ੋਂ ਨੇ ਹਉਮੈ ਹੰਕਾਰ ਕੋ ਮਾਰ ਕਰਕੇ ਇਸ ਮਨ ਫੁਰਨੇ ਕੋ ਜਿਤਿਆ ਹੈ। ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ੋਂ ਨੇ ਸਾਚੇ ਲਾਲ ਨਾਮ ਕੋ ਦੇਖ ਕਰਕੇ ਆਪਣੇ ਹਿਰਦੇ ਵਿਖੇ ਧਾਰਨ ਕੀਆ ਹੈ। ਅਥਵਾ ਗੁਰਮੁਖੋਂ ਨੇ ਸਚ ਕੋ ਗ੍ਰਹਿਣ ਕੀਆ ਹੈ। ਬ੍ਰਹਮਦਰਸ਼ੀ ਗੁਰਮੁਖ ਪੁਰਸ਼ੋਂ ਨੇ ਜਨਮ ਮਰਨ ਵਾਲਾ ਜਗਤ ਕਾ ਫੇਰਾ ਜੀਤ ਲੀਆ ਹੈ ਯਮ ਕਾਲ ਕੋ ਮਾਰ ਕਰਕੇ। ਗੁਰਮੁਖ ਪੁਰਸ਼ੋਂ ਕੋ ਅਕਾਲ ਪੁਰਖ ਕੀ ਸਚਖੰਡੀ ਦਰਗਾਹ ਵਿਖੇ ਹਾਰ ਨਹੀਂ ਆਵੇਗੀ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ੋਂ ਕੇ ਸਾਥ ਜੋ ਸਚੀ ਪ੍ਰੇਮ ਰੂਪੀ ਮੇਲ ਮੁਲਾਕਾਤ ਕਰੇਗਾ ਸੋ ਵੋਹੀ ਬ੍ਰਹਮ ਲਾਲ ਕੇ ਦੇਖਣੇ ਕਾ ਭੇਦ ਜਾਣੇਗਾ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਗੁਰਮੁਖ ਪੁਰਸ਼ ਹੀ ਅਨਾਹਦ ਸ਼ਬਦ ਕੋ ਸੁਣ ਦੇਖ ਕਰਕੇ ਪਛਾਣੇ ਹੈ॥

ਰਾਗ ਮਾਰੂ ਮਹਲਾ ੩॥ *(ਅੰਗ ੧੦੫੮/੧੮)*

**ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ॥ ਗੁਰਮੁਖਿ ਸਚੁ ਕਮਾਵੈ ਕਰਣੀ॥**
**ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ॥ ੫॥**

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕੇ ਮੁਖ ਮੇਂ ਸਦਾ ਹੀ ਬ੍ਰਹਮ ਲਾਲ ਕੇ ਜ਼ਾਹਰ ਕਰਨੇ ਵਾਲੀ ਸਚੀ ਬਾਣੀ ਕਾ ਉਚਾਰਨ ਹੋਵੇ ਹੈ। ਆਤਮਦ੍ਰਸ਼ੀ ਗੁਰਮੁਖਿ ਪੁਰਸ਼ ਨੇਤ੍ਰੋਂ ਦੁਆਰੇ ਭੀ ਸਚੇ ਬ੍ਰਹਮ ਲਾਲ ਕਾ ਰੂਪ ਦੇਖਤੇ ਹੈਂ॥ ਆਤਮਦ੍ਰਸ਼ੀ ਗੁਰਮੁਖਿ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਨਾਮ ਕੀ ਸਚੀ ਕਮਾਈ ਵਾਲੀ ਕਰਨੀ ਕਰਤੇ ਹੈਂ। ਬ੍ਰਹਮਦ੍ਰਸ਼ੀ ਗੁਰਮੁਖਿ ਪੁਰਸ਼ ਸਦਾ ਹੀ ਰਾਤ੍ਰ ਦਿਨੈ ਸਚ

ਨਾਮ ਕਾ ਉਪਦੇਸ਼ ਕਰਤੇ ਹੈਂ ਔਰ ਦੂਸਰੇ ਯੁਗਿਆਸੀਆਂ ਪਾਸੋਂ ਭੀ ਸਚੇ ਨਾਮ ਕਾ ਹੀ ਉਚਾਰਨ ਕਰਵਾਤੇ ਹੈਂ।

ਰਾਗ ਮਲਾਰ ਮਹਲਾ ੩ ॥ *(ਅੰਗ ੧੨੬੨/੫)*

**ਗੁਰਮੁਖਿ ਰਾਮ ਨਾਮਿ ਲਿਵ ਲਾਈ॥ ਕੂੜੈ ਲਾਲਚਿ ਨਾ ਲਪਟਾਈ॥**
**ਜੋ ਕਿਛੁ ਹੋਵੈ ਸਹਜਿ ਸੁਭਾਇ॥ ਹਰਿ ਰਸੁ ਪੀਵੈ ਰਸਨ ਰਸਾਇ॥ ੩ ॥**
**ਕੋਟਿ ਮਧੇ ਕਿਸਹਿ ਬੁਝਾਈ॥ ਆਪੇ ਬਖਸੇ ਦੇ ਵਡਿਆਈ॥**
**ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ॥ਨਾਨਕ ਹਰਿ ਹਰਿ ਨਾਮਿ ਸਮਾਈ॥੪ ॥**

*ਅਰਥ*—ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਪ੍ਰਕਾਸ਼ ਰੂਪੀ ਰਾਮ ਨਾਮ ਵਿਖੇ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਲਿਵ ਲਗਾਵਤੇ ਹੈਂ। ਔਰ ਤ੍ਰੈਗੁਣੀ ਮਾਇਕ ਝੂਠੇ ਪਦਾਰਥੋਂ ਕੇ ਲਾਲਚ ਵਿਖੇ ਨਹੀਂ ਲਪਟਾਇਮਾਨ ਹੋਤੇ। ਜੋ ਕਿਛ ਸੁਤੇ ਸਿਧ ਅਨਇਛਤ ਹੀ ਸਹਜ ਸੁਭਾਏ ਹੋਵੈ ਹੈ ਸੋ ਵੋਹੀ ਕਰਮ ਕਰਤੇ ਹੈਂ। ਪ੍ਰਕਾਸ਼ ਰੂਪੀ ਹਰ ਰਸ ਕੋ ਪੀਵਤੇ ਹੂਏ ਰਸਨਾ ਕੇ ਰਸਦਾਇਕ ਗੁਣਾਂਵਾਦ ਉਚਾਰਨ ਕਰਤੇ ਰਹਿਤੇ ਹੈਂ। ਉਸ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਨੇ ਆਪਣੀ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੀ ਜੁਗਤੀ ਕ੍ਰੋੜਾਂ ਵਿਚੋਂ ਕਿਸੀ ਵਿਰਲੇ ਪੁਰਸ਼ ਕੋ ਬੁਝਾਈ ਹੈ। ਹਰਿ ਹੀਰਾ ਲਾਲ ਆਪੇ ਹੀ ਜਿਸ ਪੁਰਸ਼ ਕੋ ਆਪਣੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਨਾਮ ਕੀ ਵਡਿਆਈ ਬਖਸ਼ੇ ਹੈ ਸੋ ਵੋਹੀ ਨਿਹਾਲ ਹੋਵੇ ਹੈ। ਜੋ ਕਿਸੀ ਕਾ ਧੁਰ ਦਰਗਾਹੋਂ ਲੇਖ ਲਿਖਿਆ ਗਿਆ ਹੈ ਹਰਿ ਕੇ ਮਿਲਣੇ ਕਾ ਸੋ ਫਿਰ ਕਭੀ ਵਿਛੋੜਿਆ ਨਹੀਂ ਜਾਤਾ॥ ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ ਐਸੇ ਗੁਰਮੁਖਿ ਪੁਰਸ਼ ਜਲ ਤਰੰਗ ਕੀ ਨਿਆਈ ਹਰਿ ਹਰਿ ਨਾਮ ਕੇ ਰੂਪ ਵਿਖੇ ਸੁਮਾਵੇ ਹੈਂ॥

ਰਾਗੁ ਕਾਨੜਾ ਮਹਲਾ ੪ ॥ਅਸਟਪਦੀ॥ *(ਅੰਗ ੧੩੧੦/੮)*

**ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ॥**
**ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ॥੫ ॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਨੇ ਆਦਿ ਅੰਤ ਜੋ ਏਕੋ ਏਕ ਬ੍ਰਹਮ ਲਾਲ ਹੈ ਤਿਸ ਕੋ ਦੇਖ ਕਰਕੇ ਪਛਾਣਤੇ ਹੈਂ ਅਥਵਾ ਜੋ ਕੋਈ ਗੁਰਮੁਖਿ ਪੁਰਸ਼ ਹੋਵੇਗਾ ਵੋਹੀ ਨਿਰਗੁਣ ਬ੍ਰਹਮ ਜੋਤਿ ਕੋ ਜੋਤਿ ਪ੍ਰਕਾਸ਼ੀ ਗਿਆਨ ਨੇਤ੍ਰੋਂ ਦੁਆਰੇ ਲਖੇ ਦੇਖੇਗਾ॥ ਆਤਮ ਦ੍ਰਸ਼ੀ ਗੁਰਮੁਖਿ ਪੁਰਸ਼ ਸਰੀਰ

ਤਿਆਗ ਕਰਕੇ ਆਪਣੇ ਨਿਜ ਸਰੂਪੀ ਸਚਖੰਡੀ ਮਹਲ ਵਿਖੇ ਅਨਹਦ ਸ਼ਬਦਿ ਕੋ ਬਜਾਵਤੇ ਹੂਏ ਜਾਏ ਮਿਲੇਂਗੇ।

ਰਾਗੁ ਕਲਿਆਣ ਮਹਲਾ ੪ ॥ਅਸਟਪਦੀ॥ *(ਅੰਗ ੧੩੨੪/੧੬)*

**ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ॥**
**ਮੈਨ ਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ॥੩॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕੀ ਪ੍ਰਕਾਸ਼ ਰੂਪੀ ਸਿਵ ਜੋਤਿ ਆਤਮਾ ਭਲੀ ਸੋਭਨੀਕ ਹੈ ਜਿਸ ਕੇ ਆਗੇ ਆਨ ਕਰਕੇ ਮਾਇਆ ਸ਼ਕਤੀ ਹਦੀਨਗੀ ਸੇ ਪਾਣੀ ਭਰਤੀ ਹੂਈ ਸੇਵਾ ਕਰਤੀ ਹੈ। ਤਿਨਹੁ ਗੁਰਮੁਖਿ ਪੁਰਸ਼ੋਂ ਕੇ ਦੀਨ ਹਦੀਨਤਾ ਰੂਪੀ ਅਸ਼ਕਤਿ ਅਵਿਦਿਆ ਕੇ ਮੋਮਿ ਔਰ ਮਖਣ ਕੇ ਦਾਂਤੁ ਸਤਿਗੁਰੋਂ ਕੇ ਉਪਦੇਸ਼ ਰੂਪ ਬਚਨ ਦੁਆਰੇ ਜਬ ਨਿਕਲ ਜਾਵੇ ਹੈ॥ ਤਬ ਹਉਮੈ ਹੰਕਾਰ ਰੂਪੀ ਲੋਹੇ ਕੋ ਚਬਿ ਚਬਿ ਕਰਕੇ ਪ੍ਰਕਾਸ਼ ਰੂਪੀ ਹਰਿ ਨਾਮ ਰਸ ਕੋ ਪੀਵਨਾ ਕਰੇ ਹੈਂ॥

ਸਲੋਕ ਮਹਲਾ ੩ ॥ *(ਅੰਗ ੧੪੧੬/੧੦)*

**ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ੍॥**
**ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ੍॥ ੩੦॥**

***ਅਰਥ***—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਸਾਧ ਸੰਗਤਿ ਕੋ ਮਿਲਣੇ ਕਰਕੇ ਇਸ ਕਾਇਆ ਮੰਦਰ ਕੇ ਵਿਚੋਂ ਪ੍ਰਕਾਸ਼ ਰੂਪੀ ਨਿਰੰਕਾਰੀ ਹੀਰੇ ਰਤਨ ਲਭਤੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਅਨੰਤ ਪ੍ਰਕਾਸ਼ੀ ਅਮੋਲਕ ਚਿਤੰਨ ਰੂਪੀ ਜੋ ਨਿਰਗੁਣ ਲਾਲ ਨਾਮ ਹੈ ਤਿਸ ਕੋ ਗੁਰਮੁਖ ਪੁਰਸ਼ ਤਨ ਵਿਚੋਂ ਖੋਜ ਭਾਲ ਲੇਤੇ ਹੈਂ॥

(ਸਿਖੋਵਾਚ) ਹੇ ਅਨੁਭਵੀ ਗਿਆਨ ਕੇ ਭੋਜਨ ਛਕਾਣੇ ਵਾਲੇ ਸਤਿਗੁਰ ਦੇਵ ਜੀ ਮੈਂ ਆਪਕੇ ਦਾਸ ਨੇ ਬ੍ਰਹਮਦਰਸ਼ੀ ਗੁਰਮੁਖ ਪੁਰਸ਼ੋਂ ਕੇ ਵਸੇਸ਼ਨੀ ਲਖਣ ਗੁਰਬਾਣੀ ਕੇ ਪਰਮਾਣੋ ਦੁਆਰੇ ਸੁਣੇ ਹੈਂ॥ ਅਬ ਆਗੇ ਯੇਹ ਬੇਨਤੀ ਸੁਣੀਐ ਜੀ। ਬਾਹਰ ਮੁਖੀ ਦੁਵੈਤ ਰੂਪੀ ਕ੍ਰਿਤਮ ਰੂਪਹੁ ਕੀ ਉਪਾਸ਼ਨਾਂ ਕਰਨੇ ਵਾਲੇ ਤੋ ਬਹੁਤ ਸੰਤ ਭਗਤ ਬਣੀ ਬੈਠੇ ਨਦਰੀ ਆਵਤੇ ਹੈਂ। ਔਰ ਅੰਤਰ ਮੁਖੀ ਨਿਜ ਸਰੂਪੀ ਜੋਤਿ ਆਤਮਾਂ ਕੇ ਦੇਖਣੇ ਵਾਲੇ ਗੁਰਮੁਖ ਪੁਰਸ਼ ਕਿਉਂ ਨਹੀਂ ਬਹੁਤ ਜ਼ਿਆਦਾ ਨਦਰੀ ਆਤੇ ਇਸਕਾ ਕਿਆ ਕਾਰਨ ਹੈ। ਆਪ ਕ੍ਰਿਪਾ ਕਰਕੇ ਕਹੀਐ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਅੰਤਰ ਮੁਖੀ ਆਤਮ ਦਰਸ਼ੀ ਗੁਰ ਪੁਰਸ਼ ਇਸ ਸੰਸਾਰ ਵਿਖੇ ਚੰਦਨ ਬ੍ਰਿਛ ਕੀ ਨਿਆਈ ਵਿਰਲੇ ਹੀ ਹੋਤੇ ਹੈਂ ਔਰ ਨਕਲੀ ਨਾਮ ਧਰੀਕ ਸੰਤੋਂ ਭਗਤੋਂ ਗੁਰਮੁਖੋਂ ਕਾ ਸਭ ਸੰਸਾਰ ਹੀ ਭਰਿਆ ਹੂਆ ਹੈ। ਅਬ ਵਿਰਲੇ ਬ੍ਰਹਮ ਦ੍ਰਸ਼ੀ ਗੁਰਮੁਖਿ ਪੁਰਸ਼ੋਂ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦਿ ਤੇਰੇ ਪ੍ਰਤੀ ਕਹਤੇ ਹੈਂ ਤੁਮ ਸੁਣੋ॥

ਰਾਗ ਗਉੜੀ ਸੁਖਮਨੀ ਮ: ੫ ॥ਅਸ਼ਟਪਦੀ॥

**ਜਾ ਕੈ ਆਤਮੈ ਹੋਇ ਪ੍ਰਗਾਸ॥ ਕੋਟਿ ਮਧੇ ਕੋਈ ਵਿਰਲਾ ਦਾਸ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜਿਸ ਗੁਰਮੁਖ ਪੁਰਸ਼ ਕੋ ਆਤਮਾ ਵਿਖੇ ਬ੍ਰਹਮ ਜੋਤਿ ਕਾ ਪ੍ਰਕਾਸ਼ ਪਰਗਟ ਹੋਵੇ ਹੈ ਸੋ ਐਸਾ ਪੁਰਸ਼ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਹਰਿ ਕਾ ਦਾਸ ਜਨ ਨਦਰੀ ਆਵੇ ਹੈ॥

ਰਾਗ ਗਉੜੀ ਕੀ ਵਾਰ ਮਃ ੪ ॥ *(੩੦੬/੨)*

**ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ॥**
**ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥**
**ਤੁਧੁ ਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ॥ ੧੧ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ। ਇਸ ਸੰਸਾਰ ਵਿਖੇ ਅਸੰਖਾ ਹੀ ਇਸਤਰੀ ਪੁਰਸ਼ ਉਪਜੇ ਪੜੇ ਹੈਂ ਪਰ ਹੇ ਅਕਾਲ ਲਾਲ ਪ੍ਰਭੂ ਜੀ ਜੋ ਤੇਰੇ ਸਚੇ ਸਰੂਪ ਕੋ ਸਚੇ ਪ੍ਰੇਮ ਸੇ ਦੇਖ ਕਰਕੇ ਧਿਆਂਵਦੇ ਅਰਾਧਤੇ ਹੈਂ। ਸੋ ਇਸ ਸੰਸਾਰ ਵਿਖੇ ਥੋੜੇ ਵਿਰਲੇ ਹੀ ਪੁਰਸ਼ ਹੋਤੇ ਹੈਂ। ਜੋ ਇਕ ਮਨ ਚਿਤ ਕਰਕੇ ਇਕ ਬ੍ਰਹਮ ਲਾਲ ਕੇ ਨਾਮ ਕੋ ਅਰਾਧਤੇ ਹੈਂ ਤਿਨਹੁ ਕੇ ਨਾਮ ਜਪਨੇ ਕੀ ਘਾਲ ਕਮਾਈ ਵਾਲੀ ਬਰਕਤ ਕੋ ਅਸੰਖਾਂ ਕ੍ਰੋੜਾਂ ਹੀ ਜੀਅ ਜੰਤ ਖਾਤੇ ਪੀਤੇ ਹੈਂ। ਹੇ ਪ੍ਰਭੂ ਜੀ ਤੁਮ ਕੋ ਸਭ ਸ੍ਰਿਸ਼ਟੀ ਧਿਆਂਵਦੀ ਅਰਾਧਤੀ ਹੈ। ਤਿਨਹੁ ਪੁਰਸ਼ੋਂ ਕੀ ਭਜਨ ਬੰਦਗੀ ਕਰਨੀ ਥਾਂਏ ਮਨਜ਼ੂਰ ਪੜੇਗੀ ਜੋ ਅਕਾਲ ਪੁਰਖ ਸਾਹਿਬ ਕੋ ਭਾਵੈਂਗੇ॥

ਰਾਗ ਆਸਾ ਛੰਤੁ ਮਹਲਾ ੧ ॥ *(ਅੰਗ ੪੩੭/੧੮)*

**ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ॥**
**ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ॥ ੪ ॥**

***ਅਰਥ***—ਹੀਰਾ ਲਾਲ ਰੂਪੀ ਜੋ ਹਰ ਪ੍ਰਭੂ ਹੈ ਤਿਸ ਹਰ ਕੀ ਜੋਤੀ ਜੋਤਿ ਮਿਲਾਣੇ

ਵਾਲੀ ਦਰਸ਼ਨੀ ਭਗਤੀ ਵਿਖੇ ਜੋ ਭਗਤ ਜਨ ਪ੍ਰੇਮ ਕੇ ਸਹਿਤ ਰਤੇ ਹੈਂ ਸੋ ਪੂਰਨ ਤੀਬਰਤ ਵੈਰਾਗ ਵਾਨ ਪੁਰਸ਼ ਹੈਂ ਤਿਨ੍ਹ ਕੀ ਸੰਸਾਰਕ ਪਦਾਰਥੋਂ ਵਾਲੀ ਮੋਹ ਮਮਤਾ ਕੀ ਪਿਆਸ ਮਨ ਵਿਚੋਂ ਨਸ਼ਟ ਹੋ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਨਹੋਂ ਗੁਰਮੁਖਿ ਪੁਰਸ਼ੋਂ ਕਾ ਮਨ ਹੰਕਾਰ ਰੂਪੀ ਹਉਮੈ ਕੋ ਮਾਰ ਕਰਕੇ ਹਰਿ ਕੇ ਦਰਸ਼ਨ ਵਿਖੇ ਪਤੀਜਿਆ ਹੈ। ਸੋ ਐਸੇ ਬ੍ਰਹਮਦਰਸ਼ੀ ਜੋਤਿ ਪ੍ਰਕਾਸ਼ੀ ਇਸ ਸੰਸਾਰ ਵਿਖੇ ਵਿਰਲੇ ਹੀ ਪੁਰਸ਼ ਹੋਤੇ ਹੈਂ। ਵੋਹ ਦਾਸ ਭਾਵਨਾ ਕਰਕੇ ਇਸ ਤ੍ਰੈਗੁਣੀ ਮਿਥਿਆ ਸੰਸਾਰ ਸੇ ਉਦਾਸੀਨ ਨਿਰਲੇਪ ਚਿਤ ਰਹਿਤੇ ਹੈਂ॥

ਰਾਗੁ ਆਸਾ ਮਹਲਾ ੧ ॥ *(ਅੰਗ ੪੩੮/੮)*

**ਜਿਨ੍ਹ ਇਕ ਮਨਿ ਧਿਆਇਆ ਤਿਨ੍ਹ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥**
**ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ ॥੨ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜਿਨਹੋਂ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ੋਂ ਨੇ ਇਕ ਚਿਤ ਇਕਾਗਰ ਮਨ ਹੋਏ ਕਰਕੇ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਸੇ ਬ੍ਰਹਮ ਲਾਲ ਕੇ ਰੂਪ ਕਾ ਧਿਆਨ ਕੀਆ ਹੈ। ਤਿਨਹੁ ਨੇ ਹੀ ਆਪਣੇ ਨਿਜ ਸਰੂਪੀ ਮੁਕਤੀ ਕੇ ਸੁਖ ਕੋ ਪਾਇਆ ਹੈ। ਸੋ ਐਸੇ ਬ੍ਰਹਮ ਧਿਆਨੀ ਜੋਤਿ ਪ੍ਰਕਾਸ਼ੀ ਪੁਰਸ਼ ਇਸ ਸੰਸਾਰ ਵਿਖੇ ਵਿਰਲੇ ਹੀ ਹੋਤੇ ਹੈਂ। ਜੋ ਪੁਰਸ਼ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਕੀ ਕੁਮਾਈ ਕਾ ਹਭਿਆਸ ਕਰਕੇ ਤਰੇਗਾ ਤਿਸ ਕੇ ਨਜ਼ਦੀਕ ਅੰਤ ਸਮੇਂ ਯਮ ਕਾਲ ਨਹੀਂ ਆਵੇਗਾ। ਔਰ ਨ ਉਸ ਗੁਰਮੁਖਿ ਪੁਰਸ਼ ਕੋ ਪੰਚ ਕਾਮ ਕ੍ਰੋਧਿ ਆਦਕੋਂ ਸੇ ਹਾਰ ਆਵੇਗੀ ਵੋਹ ਆਪਣੇ ਮਨੁਖਾ ਜਨਮ ਕੋ ਮਨ ਕੇ ਸਹਿਤ ਜੀਤੇਗਾ॥

ਰਾਗੁ ਗੂਜਰੀ ਮਹਲਾ ੫ ॥ *(ਅੰਗ ੪੯੫/੧੧)*

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧ ॥ਰਹਾਉ ॥**

***ਅਰਥ***—ਸ੍ਰੀ ਗੁਰੂ ਜੀ ਕਹੇ ਹੈਂ॥ ਕ੍ਰੋੜਾਂ ਪੁਰਸ਼ਾਂ ਵਿਚੋਂ ਕੋਈ ਵਿਰਲਾ ਹੀ ਹਰ ਕਾ ਸਚਾ ਸੇਵਕ ਹੈ ਹੋਰ ਸਭੀ ਸੰਸਾਰ ਬਿਉਹਾਰੀ ਹੈ।

ਮਾਰੂ ਸੋਲਹੇ ਮਹਲਾ ੧ ॥ *(ਅੰਗ ੧੦੨੧/੧੬)*

**ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥**

(ਸਿਖੋਵਾਚ) ਹੇ ਸਤਿਗੁਰੋ ਕੋਟ ਮਧੇ ਜੋ ਐਸੇ ਵਿਰਲੇ ਬ੍ਰਹਮਦ੍ਰਸ਼ੀ ਗੁਰਮੁਖ ਪੁਰਸ਼ ਹੋਤੇ ਹੈਂ ਤਿਨਹੁ ਕੀ ਸੇਵਾ ਪੂਜਾ ਕਰਨੇ ਸੇ ਕੋਣ ਸਾ ਲਾਭਦਾਇਕ ਫਲ ਪ੍ਰਾਪਤ ਹੋਤਾ ਹੈ। ਇਸ

ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਐਸੇ ਮਹਾਂ ਪੁਰਖ ਗੁਰਮੁਖ ਪੁਰਸ਼ੋਂ ਕੀ ਸੇਵਾ ਕਰਨੇ ਕਾ ਫਲਾ ਦੇਸ਼ੀ ਮਹਾਤਮ ਗੁਰਬਾਣੀ ਸੇ ਕਹਿਤੇ ਹੈਂ ਤੁਮ ਸੁਣੋ॥

ਰਾਗੁ ਮਾਰੂ ਕੀ ਵਾਰ ਡਖਣੇ ਮਃ ੧ ॥ *(ਅੰਗ ੧੧੦੦/੧)*

ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ॥
ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ॥
ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ॥
ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ॥
ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ॥
ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ॥ ੧੬ ॥

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ ਜਿਨਹੁ ਜਿਨਹੁ ਜੁਗਿਆਸੀ ਪੁਰਸ਼ੋਂ ਨੇ ਸੇਵਕ ਭਾਵ ਹੋਏ ਕਰਕੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਗੁਰਮੁਖ ਪੁਰਸ਼ੋਂ ਕੀ ਤਨ ਮਨ ਧਨ ਕੀ ਭੇਟਾ ਕਰਕੇ ਪ੍ਰੇਮ ਸੇ ਸੇਵਾ ਪੂਜਾ ਕਰੀ ਹੈ। ਤਿਨਹੁ ਨੇ ਸਰਬ ਸੁਖਹੁ ਕੇ ਖਜਾਨੇ ਕੋ ਪਾਇਆ ਹੈ। ਗੁਰਮੁਖ ਕੀ ਸੇਵਾ ਕਰਨੇ ਵਾਲਾ ਜੁਗਿਆਸੀ ਪੁਰਸ਼ ਆਪ ਭੀ ਮਾਇਆ ਜਾਲ ਕੇ ਮਿਥਿਆ ਕੁਟੰਭ ਵਿਚੋਂ ਤਰਿਆ ਹੈ ਔਰ ਆਗੇ ਸਭ ਜਗਤ ਕੋ ਭੀ ਉਪਦੇਸ਼ ਦੁਆਰੇ ਤਰਾਵਨਾ ਕਰੇ ਹੈ। ਉਨ ਗੁਰਮੁਖ ਸੇਵਕ ਜੁਗਿਆਸੀ ਪੁਰਸ਼ ਨੇ ਪ੍ਰਕਾਸ਼ ਰੂਪੀ ਹਰਿ ਨਾਮ ਧਨ ਕੋ ਇਕਤ੍ਰ ਕਰਕੇ ਮਨ ਕੀ ਆਸ਼ਾ ਤ੍ਰਿਸ਼ਨਾ ਰੂਪੀ ਤਿਖਾ ਬੁਝਾਵਣੀ ਕਰੀ ਹੈ। ਉਨ ਗੁਰਮੁਖਿ ਸੇਵਕ ਜੁਗਿਆਸੀ ਪੁਰਸ਼ੋਂ ਨੇ ਦੁਨੀਆਂ ਲਾਲਚ ਕੇ ਬਿਵਹਾਰਕ ਧੰਧੇ ਛੋਡਿ ਕਰਕੇ ਅੰਤਰ ਮੁਖਿ ਬਿਰਤੀ ਦੁਆਰੇ ਬ੍ਰਹਮ ਜੋਤਿ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਲਿਵ ਲਗਾਈ ਹੈ ਉਸ ਗੁਰਮੁਖਿ ਸੇਵਕ ਕੇ ਘਰ ਵਿਖੇ ਸਦਾ ਹੀ ਅਨੰਦ ਰਹਿਤਾ ਹੈ। ਅਥਵਾ ਉਸ ਕੇ ਸਚਖੰਡੀ ਘਰ ਵਿਖੇ ਸਦਾ ਪ੍ਰਕਾਸ਼ ਮਈ ਬ੍ਰਹਮ ਅਨੰਦ ਕੀ ਖੁਸ਼ੀ ਰਹਿਤੀ ਹੈ। ਔਰ ਹਰ ਹੀਰਾ ਲਾਲ ਭੀ ਉਸ ਕੀ ਸਹਾਇਤਾ ਕਰਨੇ ਵਾਲਾ ਮਦਦਗਾਰ ਹੋਤਾ ਹੈ। ਆਪਣੇ ਸੇਵਕ ਕੋ ਕਿਸੀ

ਕਿਸਮ ਕੀ ਤਕਲੀਫ ਨਹੀਂ ਹੋਣੇ ਦੇਤਾ। ਉਨ ਗੁਰਮੁਖਿ ਵ ਪੁਰਸ਼ੋਂ ਨੇ ਵੈਰੀਓਂ ਔਰ ਮਿਤ੍ਰੋਂ ਕੋ ਏਕੋ ਜੈਸਾ ਜਾਨ ਸਮਝ ਕੇ ਸ਼ਾਂਤ ਚਿਤ ਸਰਲ ਸੁਭਾਵ ਰਹਿਤੇ ਹੈਂ। ਅਥਵਾ ਨੂਨਤਾ ਕੋ ਤਿਆਗ ਕਰਕੇ ਸਭਨੋਂ ਕੇ ਸਾਥ ਏਕੋ ਜੈਸਾ ਸੁਭਾਵ ਵਰਤਤੇ ਹੈਂ ਓਹ ਗੁਰਮੁਖਿ ਸੇਵਕ ਪੁਰਸ਼ ਇਸ ਤ੍ਰੈਗੁਣੀ ਜਗਤ ਸੇ ਅਲਗ ਹੋਏ ਕਰਕੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਜੋਤਿ ਮੰਤਰੀ ਗਿਆਨ ਉਪਦੇਸ਼ ਕੋ ਜਪਨਾ ਕਰੇ ਹੈ। ਉਨਹੁ ਯੁਗਿਆਸੀ ਗੁਰਮੁਖਿ ਸੇਵਕੋਂ ਨੇ ਪਿਛਲਾ ਪੂਰਬਲਾ ਕ੍ਰਿਤੁਮ ਕਰਮ ਲਿਖਿਆ ਹੂਆ ਪਾਇਆ ਹੈ ਅਥਵਾ ਪਾਵੇਂਗੇ। ਜਿਨਹੋਂ ਕੀ ਹਰਿ ਕੇ ਸਾਥ ਪਰੇਮ ਭਾਵ ਕੀ ਪਰੀਤ ਬਣ ਆਈ ਹੈ।

(ਸਿਖੋਵਾਚ) ਹੇ ਸਤਿਗੁਰੋ ਗੁਰਮੁਖਿ ਪੁਰਸ਼ੋਂ ਕੀ ਸੇਵਾ ਕਰਨੇ ਕਾ ਫਲਾ ਦੇਸ਼ੀ ਮਹਾਤਮ ਲਖਣ ਗੁਰਬਾਣੀ ਸੇ ਮੈਨੇ ਸੁਣਿਆ ਹੈ। ਅਬ ਆਗੇ ਯੇਹ ਕਹੋ ਜੀ ਇਹ ਜੋ ਸੰਸਾਰੀ ਮਾਇਕ ਇਸਤ੍ਰੀਆਂ ਸੁਹਾਗਣੀ ਕਹਾਵਤੀ ਹੈਂ ਸੋ ਇਨ ਕਾ ਸੁਹਾਗ ਪਤੀ ਤੋ ਮਰ ਕੇ ਬਿਨਸ ਜਾਤਾ ਹੈ। ਔਰ ਅਟਲ ਅਮਰ ਪਤੀ ਕੇ ਸੁਹਾਗ ਵਾਲੀ ਜੋ ਬਿਨਸਨੇ ਸੇ ਰਹਿਤ ਸੁਹਾਗਣੀਆਂ ਹੋਵੈਂ। ਸੋ ਉਨ ਅਬਨਾਸ਼ੀ ਸੁਹਾਗਣੀਓਂ ਕੇ ਲਖਣ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈਂ॥

(ਸਤਿਗੁਰੋ ਵਾਚ) ਹੇ ਸਿਖ ਇਸ ਜਗਤ ਕੀ ਇਸਤਰੀਓਂ ਕਾ ਕ੍ਰਿਤਮ ਸੁਹਾਗ ਮਿਥਿਆ ਰੂਪ ਬਿਨਸਨੇ ਵਾਲਾ ਹੈ। ਕਿਉਂਕਿ ਯੇਹ ਮਾਇਆ ਪਖ ਵਾਲੇ ਇਸਤ੍ਰੀ ਪੁਰਸ਼ ਦੋਨੋਂ ਹੀ ਮਰਕੇ ਨਾਸ਼ ਹੋਏ ਜਾਤੇ ਹੈਂ। ਔਰ ਜੋਤੀ ਜੋਤਿ ਮਿਲਾਣੇ ਵਾਲੀ ਜੋਤਿ ਆਤਮਾ ਰੂਪੀ ਜੋ ਗੁਰਮੁਖ ਸੁਹਾਗਣੀ ਇਸਤਰੀ ਹੈ। ਸੋ ਅਖੰਡ ਅਬਨਾਸ਼ੀ ਅਚਲ ਸੁਹਾਗ ਵਾਲੀ ਪੂਰਨ ਸੁਹਾਗਣ ਹੋਵੇ ਹੈ। ਤਿਸ ਗੁਰਮੁਖ ਰੂਪੀ ਜੀਵ ਆਤਮਾ ਸੁਹਾਗਣੀ ਕਾ ਪਤੀ ਆਦ ਸਨਾਤਨ ਪੁਰਾਤਨ ਅਬਿਨਾਸ਼ੀ ਰੂਪੀ ਸਚਾ ਬ੍ਰਹਮ ਲਾਲ ਆਪ ਖੁਦ ਹੋਵੇ ਹੈ। ਸੋ ਕੈਸੇ ਵਿਸ਼ੇਸਨੋ ਵਾਲਾ ਸਚਾ ਪਤੀ ਬ੍ਰਹਮ ਲਾਲ ਹੈ। ਜੋ ਹਮੇਸ਼ਾਂ ਹੀ ਨਉ ਤਨ ਬਾਲ ਇਕ ਰਸ ਰਹਣੇ ਵਾਲਾ ਸੁਤੇ ਪ੍ਰਕਾਸ਼ੀ ਅਜਨਮਾਂ ਰੂਪ ਹੈ। ਫਿਰ ਵੋਹ ਕਿਸੀ ਸੇ ਉਪਜਾ ਨਹੀਂ ਹੈ ਉਸ ਨੇ ਸਭ ਕੋ ਉਪਜਾਇਆ ਹੈ। ਹੇ ਸਿਖ ਅਬ ਇਸ ਜੀਵ ਆਤਮਾ ਰੂਪੀ ਕੁਆਰੀ ਯੁਗਿਆਸੀ ਕੰਨਿਆਂ ਕਾ ਹਰਿ ਪਤੀ ਕੇ ਸਾਥ ਮਿਲਾਪ ਰੂਪੀ ਵਿਆਹਾ ਹੋਣਾ ਪਹਲੇ ਬਰਨਨ ਕਰਤੇ ਹੈਂ। ਫਿਰ ਗੁਰਮੁਖ ਰੂਪੀ ਪੂਰਨ ਸੁਹਾਗਣੀਓਂ ਕੇ ਲਖਣ ਗੁਰਬਾਣੀ ਕੇ ਪਰਮਾਣੋਂ ਸੇ ਕਹੇਂਗੇ ਤੁਮ ਇਕਾਗਰ ਚਿਤ ਹੋਏ ਕਰਕੇ ਸਰਵਣ ਕਰੋ॥

ਯੁਗਿਆਸੂ ਸੇ ਗੁਰਮੁਖਿ ਰੂਪੀ ਜੋਤਿ ਆਤਮਾ ਸੁਹਾਗਣੀ ਬਣੇ ਕਾ ਵਿਆਹਾ ਬਰਨਨ॥

ਸਿਰੀ ਰਾਗੁ ਮਹਲਾ ੪ ॥ (ਅੰਗ ੭੮/੮)

ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ॥
ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ॥
ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ॥
ਸਹੀਆ ਵਿਚ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ॥
ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ॥
ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ॥ ੧ ॥

***ਅਰਥ***—ਸ੍ਰੀ ਗੁਰੂ ਜੀ ਜੀਵ ਈਸ਼ਰੀ ਵਿਆਹਾ ਕੇ ਪ੍ਰਥਾਏਂ ਸ਼ਬਦ ਉਚਾਰਨ ਕਰੇ ਹੈਂ। ਯੇਹ ਮੂਰਖ ਅਗਿਆਤਿ ਜੀਵ ਰੂਪੀ ਇਆਣੀ ਕੰਨਿਆਂ ਇਸ ਮਾਤ ਲੋਕ ਰੂਪੀ ਮਾਨਸ ਜਨਮ ਕੇ ਪੇਕੜੇ ਘਰ ਵਿਖੇ ਕਿਸ ਬਿਧ ਕੀ ਜੁਗਤ ਕਰਕੇ ਹਰਿ ਅਕਾਲ ਲਾਲ ਪਤੀ ਕਾ ਦਰਸ਼ਨ ਦੇਖਣਾ ਕਰੇ। ਪ੍ਰੰਤੂ ਹਰਿ ਹਰਿ ਹੀਰਾ ਲਾਲ ਹੀ ਜੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਯੇਹ ਗੁਰਮੁਖਿ ਰੂਪੀ ਇਸਤਰੀ ਪ੍ਰਲੋਕ ਰੂਪੀ ਆਪਣੇ ਸਚਖੰਡੀ ਸਹਾਰੜੇ ਘਰ ਵਿਖੇ ਜਾਣੇ ਕੇ ਲੀਏ ਜੋਤੀ ਜੋਤਿ ਮਿਲਾਣੇ ਵਾਲੇ ਸ਼ੁਭ ਕਰਮੋਂ ਕੇ ਕਮ ਸਿਖੈ। ਭਾਵ ਯੇਹ ਜੋ ਯੁਗਿਆਸੂ ਪੁਰਸ਼ ਹਰਿ ਹਰਿ ਨਾਮ ਕੋ ਧਿਆਨ ਵਿਖੇ ਲਿਆਏ ਕਰਕੇ ਅਰਾਧੇਗਾ ਵੋਹੀ ਸਚਖੰਡੀ ਸਾਹੁਰੜੇ ਘਰ ਵਿਖੇ ਜਾਣੇ ਵਾਲੇ ਕਮ ਸਿਖੇਗਾ। ਫਿਰ ਵੋਹ ਗੁਰਮੁਖ ਰੂਪੀ ਇਸਤਰੀ ਹਰਿ ਜਨ ਸੰਤ ਰੂਪੀ ਸਹੇਲੀਓ ਕੇ ਸਾਥ ਗਿਆਨ ਰੂਪੀ ਬਾਂਹਿ ਕੋ ਉਲਾਰ ਉਲਾਰ ਕਰਕੇ ਫਿਰੇ ਹੈ। ਔਰ ਜੋ ਭਲੇ ਬੁਰੇ ਕਰਮੋਂ ਕਾ ਧਰਮ ਰਾਏ ਕੀ ਬਾਕੀ ਵਾਲਾ ਬਕਾਇਆ ਹਿਸਾਬ ਥਾ ਸੋ ਹਰਿ ਹਰਿ ਨਾਮ ਕੇ ਜਪਣੇ ਵਾਲੀ ਕ੍ਰਿਖੀ ਵਾਹੀ ਕਰਕੇ ਚੁਕਾਏ ਦੀਆ ਹੈ। ਇਸ ਪ੍ਰਕਾਰ ਕੀ ਜੁਗਤਿ ਰੂਪੀ ਸਾਧਨੋ ਦੁਆਰੇ ਯੇਹ ਜੀਵ ਰੂਪੀ ਮੂਰਖ ਇਆਣੀ ਇਸਤਰੀ ਮਾਨੁਸ਼ ਜਨਮ ਰੂਪੀ ਪੇਕੇ ਘਰ ਵਿਖੇ ਹੀ ਗੁਰਮੁਖ ਰੂਪ ਹੋਏ ਕਰਕੇ ਬ੍ਰਹਮ ਲਾਲ ਪਤੀ ਕਾ ਦਰਸ਼ਨ ਦੇਖੇ ਹੈ॥

(ਅੰਗ ੭੮/੧੧)

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥

ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥
ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥ ੨॥

*ਅਰਥ*—ਪ੍ਰਭੂ ਕੋ ਮਿਲਣੇ ਵਾਲੀ ਯੁਗਿਆਸੀ ਰੂਪੀ ਬਾਲਾ ਇਸਤ੍ਰੀ ਕਹਿ ਹੈ। ਐ ਮੇਰੇ ਸਤਿਗੁਰ ਰੂਪੀ ਬਾਬਲਾ ਤੁਮਾਰੀ ਉਪਦੇਸ਼ ਰੂਪੀ ਕ੍ਰਿਪਾ ਸੇ ਹਰਿ ਹੀਰੇ ਲਾਲ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲਾ ਹਮਾਰਾ ਵੀਆਹ ਹੂਆ ਹੈ। ਔਰ ਗੁਰਮੁਖ ਰੂਪ ਹੋਏ ਕਰਕੇ ਹਰਿ ਬ੍ਰਹਮ ਲਾਲ ਪਤੀ ਕੋ ਪਾਇਆ ਹੈ। ਫਿਰ ਹਰਖ ਪਰਸੰਨਤਾ ਵਾਲਾ ਉਤਸ਼ਾਹਾ ਐਸਾ ਹੂਆ ਜੋ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋਤਿ ਮੰਤਰੀ ਗਿਆਨ ਕਾ ਪ੍ਰਕਾਸ਼ ਬਹੁ ਪ੍ਰਦੰਡ ਹੋਏ ਕਰਕੇ ਬਲਤਾ ਹੂਆ ਨਦਰੀ ਆਇਆ ਔਰ ਹਿਰਦੇ ਅਸਥਾਨ ਕਾ ਅਗਿਆਨ ਰੂਪੀ ਅੰਧੇਰਾ ਸਭੀ ਕਟਿਆ ਗਿਆ। ਜਿਸ ਵਕਤ ਗੁਰ ਗਿਆਨ ਪ੍ਰਕਾਸ਼ ਪਰਗਟ ਹੋਣੇ ਸੇ ਅਗਿਆਨ ਰੂਪੀ ਅੰਧੇਰਾ ਬਿਨਾਸ਼ ਹੂਆ ਤਬ ਫਿਰ ਕਾਇਆਂ ਕੇ ਵਿਚੋਂ ਹੀ ਪ੍ਰਕਾਸ਼ ਰੂਪੀ ਚਿਤੰਨ ਹਰਿ ਰਤਨ ਪਦਾਰਥ ਕੋ ਲਭ ਕਰਕੇ ਪਰਾਪਤ ਕੀਆ। ਔਰ ਹਉਮੈ ਰੋਗ ਰੂਪੀ ਜੋ ਵਿਛੋੜੇ ਕਾ ਦੁਖ ਥਾ ਸੋ ਸਭੀ ਦੂਰ ਹੂਆ। ਭਾਵ ਯੇਹ ਕਬ ਹੂਆ ਜਬ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਮਤ ਦੁਆਰੇ ਆਪਣੇ ਆਪ ਕੇ ਦੁਤੀਆ ਭਾਵ ਵਾਲੇ ਜੀਵਤ ਹੰਕਾਰ ਕੋ ਆਪੇ ਹੀ ਖਾਵਣਾ ਕੀਆ। ਤਬ ਜਨਮ ਮਰਨ ਕਾ ਦੁਖ ਰੋਗ ਦੂਰ ਹੂਆ। ਇਸ ਪ੍ਰਕਾਰ ਕੀ ਜੁਗਤ ਰੂਪੀ ਬਿਧੀ ਦੁਆਰੇ ਹਮ ਨੇ ਅਕਾਲ ਮੂਰਤਿ ਰੂਪੀ ਹੀਰਾ ਲਾਲ ਅਬਿਨਾਸ਼ੀ ਵਰ ਪਤੀ ਕੋ ਪਾਇਆ ਹੈ। ਸੋ ਕੈਸਾ ਅਬਨਾਸ਼ੀ ਵਰ ਪਤੀ ਹੈ। ਜੋ ਕਭੀ ਮਰ ਕਰਕੇ ਕਹੀਂ ਜਾਤਾ ਨਹੀਂ॥

ਸਿਰੀਰਾਗੁ ਮਹਲਾ ੪ ॥ *(ਅੰਗ ੭੮/੭੯)*

ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ॥
ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ॥
ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ॥
ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ॥
ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ॥
ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ॥ ੩॥

*ਅਰਥ*—ਗੁਰਮੁਖ ਰੂਪੀ ਬਾਲੀ ਕੰਨਿਆਂ ਕਹਿ ਹੈ। ਐ ਮੇਰੇ ਸਤਿਗੁਰ ਰੂਪੀ ਬਾਬਲਾ ਹੀਰਾ ਲਾਲ ਰੂਪੀ ਹਰਿ ਵਰ ਮੈਨੇ ਕੈਸਾ ਪਾਇਆ ਹੈ ਜੋ ਸ੍ਰਿਸ਼ਟੀ ਉਤਪਤਿ ਕੇ ਆਦਿ ਭੀ ਸਤਿ ਸਰੂਪ ਥਾ ਔਰ ਸ੍ਰਿਸ਼ਟੀ ਕੇ ਮਧ ਅੰਤ ਵਿਖੇ ਭੀ ਸਤਿ ਸਰੂਪ ਹੈ। ਫਿਰ ਜੋਤੀ ਜੋਤਿ ਮਿਲਾਣੇ ਵਾਲੇ ਹਰਿ ਕੇ ਸੇਵਕ ਜਨ ਜੋ ਸੰਤ ਭਗਤ ਹੈਂ ਤਿਨਹੁ ਕੀ ਸਤਿ ਸੰਗਤਿ ਵਿਖੇ ਮਿਲ ਕਰਕੇ ਹਮਾਰੀ ਇਕ ਦੇਸ਼ੀ ਨਿਜ ਸਰੂਪੀ ਜੰਵ ਸੋਭਨੀਕ ਹੂਈ ਹੈ। ਜਿਸ ਗੁਰਮੁਖ ਰੂਪੀ ਪ੍ਰੇਮ ਵੈਰਾਗੀ ਕੁਆਰ ਕੰਨਿਆ ਨੇ ਇਸ ਮਾਤ ਲੋਕ ਰੂਪੀ ਮਾਨਸ਼ ਜਨਮ ਕੇ ਪੇਕੇ ਘਰ ਵਿਖੇ ਹੀ ਹਰਿ ਹੀਰੇ ਲਾਲ ਚਿਤੰਨ ਪਤੀ ਕੋ ਦੇਖ ਕਰਕੇ ਜਪਿਆ ਅਰਾਧਿਆ ਹੈ ਸੋ ਫਿਰ ਇਸ ਲੋਕ ਵਿਖੇ ਬ੍ਰਹਮ ਅਨੰਦੀ ਸੁਖ ਕੋ ਪਾਵੇ ਹੈ ਔਰ ਪਰਲੋਕ ਮੇਂ ਭੀ ਸਚ ਖੰਡ ਰੂਪੀ ਅਕਾਲੀ ਸਾਹੁਰੜੇ ਘਰ ਵਿਖੇ ਖਰੀ ਸੋਭਨੀਕ ਹੋਵੇ ਹੈ। ਅਥਵਾ ਵੋਹੀ ਜੀਵ ਰੂਪੀ ਇਸਤ੍ਰੀ ਅਕਾਲੀ ਸਾਹੁਰੜੇ ਘਰ ਵਿਖੇ ਸੋਭਨੀਕ ਹੂਈ ਹੈ। ਜਿਸ ਨੇ ਇਸ ਮਾਨੁਸ਼ ਸਰੀਰ ਰੂਪੀ ਪੇਕੇ ਘਰ ਵਿਖੇ ਹੀ ਹਰਿ ਪਤੀ ਕੋ ਦੇਖ ਕਰਕੇ ਜਾਪਿਆ ਹੈ। ਉਨ ਗੁਰਮੁਖ ਪੁਰਸ਼ੋਂ ਕਾ ਸਭੀ ਮਾਨਸ ਜਨਮ ਸੁਫਲਾ ਹੂਆ ਹੈ ਜਿਨੋਂ ਨੇ ਮਨ ਫੁਰਨੇ ਕੋ ਜਿਤ ਕਰਕੇ ਨਾਮ ਜਪਨੇ ਵਾਲੀ ਦਰਸ਼ਨੀ ਭਗਤੀ ਕਾ ਪਾਸ਼ਾ ਢਾਲਿਆ ਹੈ॥ ਹਰਿ ਹੀਰੇ ਲਾਲ ਕੇ ਪ੍ਰੀਤਮ ਸੰਤ ਜਨਾ ਕੋ ਮਿਲਣੇ ਕਰਕੇ ਹਮਾਰਾ ਦਰਸ਼ਨੀ ਭਗਤੀ ਕਰਨੇ ਵਾਲਾ ਵਿਆਹਾ ਰੂਪੀ ਕਾਰਜ ਸੋਭਨੀਕ ਹੂਆ ਹੈ ਔਰ ਸਰਬ ਅਨੰਦੋਂ ਕਾ ਸਾਰ ਖਜਾਨਾਂ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਅਨੰਦੀ ਪੁਰਖ ਰੂਪੀ ਵਰ ਪਾਵਣਾ ਕਰਿਆ ਹੈ।

*(ਅੰਗ ੭੮/੭੯)*

ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥
ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥
ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥ ੪॥

*ਅਰਥ*—ਹੇ ਹਰਿ ਪ੍ਰਭ ਰੂਪੀ ਮੇਰੇ ਸਤਿਗੁਰ ਬਾਬਲਾ ਮੁਝੇ ਹਰਿ ਹੀਰੇ ਲਾਲ ਨਾਮ ਕਾ ਹੀ ਦਾਨ ਔਰ ਦਾਜ ਦੇਵਹੁ ਜੀ ਔਰ ਹਰਿ ਨਾਮ ਕਾ ਹੀ ਕਪੜਾ ਦੇਵਹੁ ਔਰ ਹਰਿ ਨਾਮ

ਕੀ ਹੀ ਸੋਭਾ ਵਡਿਆਈ ਦੇਵਹੁ ਜਿਸ ਕਰਕੇ ਮੇਰਾ ਮਨੁਸ਼ਾ ਜਨਮ ਰੂਪੀ ਕਾਰਜ ਸਵਰ ਜਾਵੇ ਜੀ। ਹਰਿ ਹਰਿ ਹੀਰੇ ਲਾਲ ਕੀ ਦਰਸ਼ਨੀ ਭਗਤੀ ਕਰਨੇ ਵਾਲਾ ਕਾਰਜ ਸੁਖਾਲਾ ਔਰ ਸੋਭਨੀਕ ਤਬ ਹੀ ਹੂਆ ਜਬ ਬ੍ਰਹਮਦਰਸ਼ੀ ਸਤਿਗੁਰੋਂ ਨੇ ਜੋਤਿ ਮੰਤ੍ਰੀ ਨਾਮ ਕਾ ਦਾਨ ਦੇਵਣਾ ਕੀਆ ਹੈ। ਇਸ ਨਾਮ ਦਾਨ ਰੂਪੀ ਦਾਜ ਦੇਵਣੇ ਕੀ ਵਡਿਆਈ ਸੋਭਾ ਹਰਿ ਪ੍ਰਭ ਨੇ ਸਭ ਖੰਡ ਬ੍ਰੈਹਮੰਡੋਂ ਵਿਖੇ ਕਰਵਾਈ ਹੈ। ਇਹ ਜੋਤਿ ਮੰਤਰੀ ਨਾਮ ਕਾ ਦਾਨ ਤ੍ਰੈਗੁਣੀ ਕ੍ਰਿਤਮ ਦਾਨੋ ਕੇ ਸਾਥ ਰਲਾਇਆ ਹੂਆ ਨਹੀਂ ਰਲਤਾ ਇਸ ਕੀ ਉਪਮਾ ਅਧਿਕ ਵਸੇਖ ਰੂਪ ਹੈ। ਹੋਰ ਜੋ ਦੂਸਰੇ ਮਨਮੁਖ ਪੁਰਸ਼ ਮਾਇਕ ਪਦਾਰਥੋਂ ਕਾ ਖਾਕੀ ਦਾਜ ਦਾਨ ਰਖ ਕਰਕੇ ਜਗਤ ਪਤਿਆਵਾ ਕਰ ਦਿਖਾਲਤੇ ਹੈਂ ਸੋ ਸਭੀ ਹੰਕਾਰ ਰੂਪੀ ਝੂਠਾ ਕਚ ਸਰੀਖਾ ਪਾਜ ਹੈ। ਤਾਂਤੇ ਹੇ ਸਤਿਗੁਰ ਰੂਪੀ ਹਰਿ ਪ੍ਰਭ ਮੇਰੇ ਬਾਬਲਾ ਮੁਝੇ ਹਰਿ ਹਰਿ ਨਾਮ ਕਾ ਹੀ ਦਾਨ ਦਾਜ ਦੇਵਣਾ ਕਰੋ ਜੀ॥

*(ਅੰਗ ੭੯/੪)*

ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ॥
ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ॥
ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ॥
ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ॥
ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨਿ ਵੇਲ ਵਧੰਦੀ॥੫॥

***ਅਰਥ***—ਪ੍ਰਕਾਸ਼ ਰੂਪੀ ਰਾਮ ਨਾਮ ਕੇ ਮਿਲਾਣੇ ਵਾਲੇ ਸਤਿਗੁਰ ਰੂਪੀ ਮੇਰੇ ਬਾਬਲਾ ਅਨਹਦ ਸ਼ਬਦ ਰੂਪੀ ਪਿਰ ਪਤੀ ਕੋ ਮਿਲ ਕਰਕੇ ਸੁਰਤ ਰੂਪੀ ਧਨ ਇਸਤ੍ਰੀ ਕੀ ਪ੍ਰੇਮ ਯੁਗਿਆਸਾ ਵਾਲੀ ਵੇਲ ਦਿਨ ਬਦਿਨ ਜ਼ਿਆਦਾ ਹੀ ਵਦਨੀ ਸ਼ੁਰੂ ਹੋਤੀ ਹੈ। ਹੀਰੇ ਲਾਲ ਰੂਪੀ ਹਰਿ ਗੁਰ ਕੀ ਦਰਸ਼ਨੀ ਭਗਤੀ ਵਾਲੀ ਪੀਹੜੀ ਹਰਿ ਏਕ ਜੁਗ ਜੁਗਾਂਤ੍ਰੋਂ ਕੀ ਅਨਕ ਚੌਕੜੀ ਜੁਗਹੁ ਤਕ ਸਦਾ ਹੀ ਚਲਤੀ ਰਹੇਗੀ। ਅਥਵਾ ਤਿਨਹੁ ਜੋਤੀ ਜੋਤਿ ਮਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ੋਂ ਕੀ ਯੁਗਿਆਸਾ ਰੂਪੀ ਪੀਹੜੀ ਜੁਗਹੁ ਜੁਗ ਵਿਖੇ ਚਲੇਗੀ ਜਿਨਹੁ ਨੇ ਜੋਤਿ ਮੰਤਰੀ ਹਰਿ ਨਾਮ ਧਿਆਇਆ ਹੈ। ਸੁਤੇ ਪ੍ਰਕਾਸ਼ੀ ਚਿਤੰਨ ਹਰਿ ਪੁਰਖ ਜੋ ਹੀਰਾ ਲਾਲ ਸਚਾ ਪਤੀ ਹੈ। ਸੋ ਕਭੀ ਨਹੀਂ ਮਰੇ ਬਿਨਸੇ ਹੈ ਔਰ ਨ ਕਹੀਂ ਜਨਮੋਂ ਵਿਖੇ ਜਾਵੇ

ਹੈ। ਤਿਸ ਨਉਤਨ ਬਾਲੇ ਬ੍ਰਹਮ ਲਾਲ ਕਾ ਪ੍ਰਚੰਡ ਪ੍ਰਕਾਸ਼ ਦਿਨ ਬਦਿਨ ਸੁਵਾਏ ਤੋਂ ਸੁਵਾਇਆ ਹੀ ਗੁਰਮੁਖੋਂ ਕੇ ਹਿਰਦੇ ਵਿਖੇ ਪਰਗਟ ਹੋਵੇ ਹੈ। ਸੰਤ ਰੂਪੀ ਚੌਥੇ ਗੁਰ ਨਾਨਕ ਦੇਵ ਜੀ ਕਹੇ ਹੈਂ। ਹਰਿ ਦਰਸ਼ੀ ਸੰਤ ਜਨ ਔਰ ਹਰ ਹੀਰਾ ਲਾਲ ਯੇਹ ਦੋਨੋਂ ਏਕੋ ਰੂਪ ਹੀ ਜੋਤੀ ਜੋਤਿ ਮਿਲਾਏ ਕਰਕੇ ਹੁਏ ਹੈਂ। ਅਥਵਾ ਹਮ ਭੀ ਹਰਿ ਹਰਿ ਨਾਮ ਕੋ ਜਪਿ ਕਰਕੇ ਅਭੇਦ ਭਾਵ ਸੇ ਸੋਭਨੀਕ ਭਏ ਹੈਂ।

(ਸਿਖੋਵਾਚ) ਹੇ ਮੇਰੇ ਭਵਤਾਰਕ ਬ੍ਰਹਮਦਰਸ਼ੀ ਸਤਿਗੁਰ ਦੇਵ ਜੀ ਸੰਖੇਪ ਜੁਗਤੀ ਦੁਆਰੇ ਗੁਰਮੁਖ ਰੂਪੀ ਬਾਲੀ ਕੰਨਿਆਂ ਕਾ ਵੀਆਹੁ ਮੈਨੇ ਸੁਣਿਆ ਹੈ ਅਬ ਯੇਹ ਕਹੋ ਜੀ ਗੁਰਮੁਖ ਰੂਪੀ ਵੈਰਾਗ ਵਾਲੀ ਬਾਲੀ ਕੰਨਿਆ ਹਰਿ ਵਰ ਪਤੀ ਕੇ ਸਾਥ ਲਾਵਾਂ ਫੇਰੇ ਕਿਸ ਪ੍ਰਕਾਰ ਕੀ ਜੁਗਤੀ ਸੇ ਲੇਵੇ ਹੈਂ ਇਸ ਕਾ ਨਿਰਨਾ ਪ੍ਰਗਟ ਕਰੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਇਤ੍ਰ ਸੰਸਾਰੀ ਜੀਵਹੁ ਕੀ ਨਿਆਈ ਗੁਰਮੁਖ ਰੂਪੀ ਤਰਨੀ ਕਾਤਾ ਗ੍ਰਹਿ ਵਰਕੇ ਸਾਥ ਲਾਵਾਂ ਫੇਰੇ ਨਹੀਂ ਲੇਵੇ ਹੈ। ਇਨ ਬਾਹਰ ਮੁਖੀ ਲਾਵਾਂ ਸੇ ਭਿੰਨ ਅੰਤਰ ਮੁਖ ਜੋਤੀ ਜੋਤਿ ਮਿਲਾਣੇ ਵਾਲੀ ਲਾਵਾਂ ਫੇਰੇ ਲੇਵੇ ਹੈਂ। ਜੋਤੀ ਜੋਤਿ ਮਿਲਾਣੇ ਵਾਲੀ ਅੰਤਰ ਮੁਖ ਜੀਵ ਈਸ਼ਰੀ ਲਾਵਾਂ ਅਬਨਾਸ਼ੀ ਔਰ ਸਤਿ ਸਰੂਪ ਹੈਂ। ਔਰ ਬਾਹਰ ਮੁਖੀ ਕ੍ਰਿਤਮ ਰੂਪੀ ਲਾਵਾਂ ਫੇਰੇ ਬਿਨਸ ਜਾਣੇ ਵਾਲੇ ਮਿਥਿਆ ਰੂਪ ਹੈਂ। ਕਿਉਂਕਿ ਸੰਸਾਰੀ ਇਸਤਰੀ ਪੁਰਸ਼ ਦੋਨੋਂ ਹੀ ਕਾਲ ਵਸ ਹੋਏ ਕੇ ਮਰ ਜਾਵੇ ਹੈਂ॥ ਸੋ ਅਬ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਦੁਆਰੇ ਜੀਵ ਈਸ਼ਰ ਕੀਆਂ ਜੋਤੀ ਜੋਤਿ ਮਿਲਾਣੇ ਵਾਲੀਆਂ ਅੰਤਰ ਮੁਖੀ ਲਾਵਾਂ ਫੇਰੇ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਇਕਾਗਰ ਬ੍ਰਿਤ ਕਰਕੇ ਸੁਣੋ॥

ਰਾਗ ਸੂਹੀ ਮਹਲਾ ੪ ॥ *(ਅੰਗ ੭੭੩/੧੭)*

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿੰਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥ ੧ ॥

***ਅਰਥ***—ਉਸ ਹੀਰੇ ਲਾਲ ਰੂਪੀ ਹਰਿ ਨੇ ਪਹਿਲੜੀ ਲਾਵ ਵਿਖੇ ਮਾਇਕ ਪ੍ਰਵ੍ਰਿਤੀ ਰੂਪੀ ਸੰਸਾਰ ਕੇ ਉਪਜਨੇ ਬਿਨਸਨੇ ਵਾਲਾ ਕਰਮ ਜੀਵੋਂ ਕੋ ਦ੍ਰਿੜ ਨਿਸ਼ਚੇ ਕਰਵਾਇਆ ਹੂਆ ਹੈ। ਐਸੇ ਪ੍ਰਕਾਸ਼ ਰੂਪੀ ਰਾਮ ਕੇ ਊਪਰੋਂ ਬਲਿਹਾਰਨੇ ਜਾਈਏ। ਫਿਰ ਉਸੀ ਹੀਰੇ ਲਾਲ ਰੂਪੀ ਹਰਿ ਨੇ ਇਸ ਜੀਵ ਆਤਮਾ ਕੋ ਆਪਣੇ ਸਰੂਪ ਵਿਚ ਮੇਲਾਣੇ ਕੇ ਲੀਏ ਬ੍ਰਹਮਾ ਕੋ ਵੇਦੋਂ ਕੀ ਬਾਣੀ ਉਤਾਰੀ। ਔਰ ਕਹਾ ਐ ਬ੍ਰਹਮਾ ਇਨ ਬੇਦੋਂ ਕੇ ਉਪਦੇਸ਼ ਦੁਆਰੇ ਕੁਲ ਜੀਵੋਂ ਕੋ ਮੇਰੇ ਸਰੂਪ ਵਿਚ ਮਿਲਣੇ ਕਾ ਧਰਮ ਦ੍ਰਿੜ ਕਰਵਾਏ ਕਰਕੇ ਉਨ ਕੇ ਪਾਪੋਂ ਕੋ ਦੂਰ ਕਰੋ। ਐਸਾ ਧਰਮ ਮੇਰੇ ਸਰੂਪ ਵਿਚ ਮਿਲਣੇ ਵਾਲਾ ਜੋਤੀ ਜੋਤਿ ਮਿਲਾਏ ਕਰਕੇ ਦ੍ਰਿੜ ਕਰੋ ਔਰ ਮੇਰੇ ਲਾਲ ਨਾਮ ਕਾ ਧਿਆਨ ਕਰਕੇ ਜਪਹੁ। ਔਰ ਬੇਦੋਂ ਕੀ ਸਿੰਮ੍ਰਤੀਆਂ ਦੁਆਰੇ ਭੀ ਮੇਰੇ ਨਾਮ ਕੋ ਹੀ ਦ੍ਰਿੜਾਵਣਾ ਕਰੋ। ਕਿ ਐ ਜੀਵੋ ਪਹਿਲੇ ਜੋਤਿ ਪ੍ਰਕਾਸ਼ੀ ਸਤਿਗੁਰ ਪੂਰਾ ਜੋ ਹੈ। ਤਿਸ ਗੁਰ ਕੋ ਮਿਲ ਕਰਕੇ ਉਸਕੀ ਅਰਾਧਨਾ ਕਰੋ ਔਰ ਪੂਜੋ। ਔਰ ਮਹਾ ਕਲਪਨਾ ਕੇ ਵਿਖ ਰੂਪੀ ਕਠਨ ਪਾਪੋਂ ਕੋ ਗੁਵਾਵਹੁ॥ ਫਿਰ ਤੁਮ ਕੋ ਜੋਤਿ ਪ੍ਰਕਾਸ਼ ਰੂਪੀ ਵਡੇ ਭਾਗਾਂ ਕਰਕੇ ਸਹਜ ਸਰੂਪ ਵਿਖੇ ਮਿਲਣੇ ਵਾਲਾ ਅਨੰਦ ਪਰਾਪਤ ਹੋਵੇਗਾ। ਔਰ ਹੀਰੇ ਲਾਲ ਰੂਪੀ ਹਰਿ ਹਰਿ ਕਾ ਨਾਮੁ ਰਸ ਭੀ ਮਨ ਵਿਖੇ ਮਿਠਾ ਲਗੇਗਾ। ਅਥਵਾ ਕਈ ਮਹਾਤਮਾਂ ਕੋ ਭੀ ਨਾਮ ਰਸ ਮਿਠਾ ਲਗਾ ਹੈ। ਚੌਥੇ ਨਾਨਕ ਦਾਸ ਜੀ ਕਹਿ ਹੈਂ ਪਹਿਲੀ ਲਾਂਵ ਦੁਆਰੇ ਸਤਿਗੁਰ ਕੋ ਮਿਲ ਕਰਕੇ ਬ੍ਰਹਮ ਲਾਲ ਕੋ ਮਿਲਣੇ ਵਾਲਾ ਪ੍ਰੇਮ ਰੂਪੀ ਆਰੰਭ ਕਾਜ ਮਨੁਖਾ ਜਨਮ ਵਿਖੇ ਰਚਾਇਆ ਹੈ ਯੁਗਿਆਸਾ ਕੋ ਧਾਰਨ ਕਰਕੇ॥ ੧॥

*(ਅੰਗ ੭੭੪/੨)*

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦਿ ਵਜਾਏ॥ ੨॥

***ਅਰਥ***—ਫਿਰ ਉਸ ਹੀਰੇ ਲਾਲ ਰੂਪੀ ਹਰਿ ਨੇ ਦੂਜੜੀ ਲਾਂਵ ਦੁਆਰੇ ਆਪਣੀ ਕ੍ਰਿਪਾ ਸੇ ਆਪਣੇ ਸਰੂਪ ਵਿਖੇ ਮੇਲਣੇ ਕੇ ਲੀਏ ਜੋਤੀ ਜੋਤਿ ਮਿਲਾਣੇ ਵਾਲਾ ਸਤਿਗੁਰ ਰੂਪੀ

ਪੁਰਖ ਮਿਲਾਇਆ ਜੁਗਿਆਸੀ ਰੂਪੀ ਕੁਆਰੀ ਕੰਨਿਆਂ ਕੋ ਐਸੇ ਗੁਰੂ ਕੇ ਮਿਲਾਣੇ ਵਾਲੇ ਪ੍ਰਕਾਸ਼ ਰੂਪੀ ਰਾਮ ਕੇ ਊਪਰੋਂ ਬਲਿਹਾਰਣੇ ਜਾਈਐ ਜੀ ਜਿਸ ਵਕਤ ਨਿਰਭਉ ਬ੍ਰਹਮ ਲਾਲ ਕਾ ਭੈ ਇਸ ਮਨ ਵਿਖੇ ਪ੍ਰਗਟ ਹੂਆ ਤਬ ਉਸੀ ਵਕਤ ਹਉਮੈ ਕੀ ਹੰਕਾਰ ਰੂਪੀ ਮੈਲ ਕੋ ਦੂਰ ਕਰ ਦੀਆ ਫਿਰ ਜਬ ਮਾਇਆ ਕੀ ਮਲ ਸੇ ਰਹਿਤ ਨਿਰਮਲ ਪ੍ਰੇਮ ਰੂਪੀ ਭਉ ਕੋ ਪਾਇਆ ਔਰ ਜੋਤਿ ਮੰਤ੍ਰ ਰੂਪੀ ਗੁਣਾ ਵਾਦ ਗਾਏ ਕਰਕੇ ਹੀਰੇ ਲਾਲ ਰੂਪੀ ਹਰਿ ਕੇ ਰੂਪ ਕੋ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਸੇ ਪ੍ਰਦਖ ਹਾਜਰਾ ਹਜੂਰ ਦੇਖਿਆ ਤੋ ਫਿਰ ਹੀਰਾ ਲਾਲ ਰੂਪੀ ਹਰਿ ਜੋ ਆਤਮਾ ਰਾਮ ਹੈ ਤਿਸ ਕਾ ਹੀ ਪਸਾਰਾ ਸਾਰੇ ਪਸਰਿਆ ਹੂਆ ਪਰੀਪੂਰਨ ਦੇਖਿਆ ਔਰ ਇਸ ਸਰੀਰ ਕੇ ਅੰਤਰ ਬਾਹਰ ਪ੍ਰਕਾਸ਼ ਰੂਪੀ ਹਰਿ ਪ੍ਰਭੂ ਇਕੋ ਹੀ ਇਸਥਿਤ ਹੈ। ਇਸ ਪ੍ਰਕਾਰ ਇਕੋ ਹੀ ਰੂਪ ਜਾਣ ਕਰਕੇ ਹਰਿ ਕੇ ਭਗਤ ਜਨੋਂ ਨੇ ਆਪਸ ਵਿਚ ਮਿਲ ਕਰਕੇ ਯਸ ਰੂਪੀ ਮੰਗਲ ਗਾਇਆ। ਚੌਥੇ ਗੁਰ ਨਾਨਕ ਦੇਵ ਜੀ ਕਹਿ ਹੈਂ॥ ਜੋਤੀ ਜੋੜਿ ਮਿਲਾਏ ਕਰਕੇ ਅਫੁਰ ਪਦ ਵਿਖੇ ਦੁਵੈਤ ਕੋ ਦੂਰ ਕੀਆ। ਫਿਰ ਦੂਜੀ ਲਾਂਵ ਕੋ ਚਲਾਇਕੇ ਪ੍ਰਕਾਸ਼ ਰੂਪੀ ਅਨਾਹਦ ਸ਼ਬਦ ਕੋ ਬਜਾਇਆ ਥਾ॥ ੨॥

*(ਅੰਗ ੭੭੪/੫)*

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥**
**ਸੰਤ ਜਨ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ॥**
**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ॥**
**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥**
**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥**
**ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ॥੩॥**

***ਅਰਥ***—ਉਸ ਚਿਤੰਨ ਹੀਰੇ ਲਾਲ ਰੂਪੀ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਤੀਸਰੀ ਲਾਂਵ ਦੁਆਰੇ ਇਸ ਮਨ ਵਿਖੇ ਹਰਿ ਕੇ ਮਿਲਣੇ ਕਾ ਚਾਉ ਔਰ ਵੈਰਾਗ ਉਪਜਿਆ। ਐਸੇ ਉਤਸਾਹ ਔਰ ਵੈਰਾਗ ਰੂਪੀ ਪ੍ਰੇਮ ਕੋ ਉਤਪਤ ਕਰਨੇ ਵਾਲੇ ਪ੍ਰਕਾਸ਼ ਰੂਪੀ ਰਾਮ ਕੇ ਉਪਰੋਂ ਬਲਿਹਾਰੇ ਜਾਵਾਂ ਜੀਉ। ਜੋਤਿ ਪ੍ਰਕਾਸ਼ੀ ਸੰਤ ਜਨਾਂ ਕੋ ਮਿਲ ਕਰਕੇ ਹਰਿ ਕਾ ਮੇਲ ਕੀਆ ਅਥਵਾ ਹਰਿ ਕੇ ਦਰਸ਼ਨ ਕੋ ਪਾਇਆ ਹੈ ਵਡਭਾਗੀਆਂ ਪੁਰਸ਼ਾਂ ਨੇ। ਮਾਇਆ ਕੀ ਮਲਿ ਸੇ ਰਹਿਤ ਨਿਰਮਲ ਹਰਿ ਕਾ ਦਰਸ਼ਨ ਪਾਇ ਕਰਕੇ ਫਿਰ ਉਸੀ ਹੀਰੇ ਲਾਲ ਰੂਪੀ

ਹਰਿ ਕੇ ਗੁਣਾਵਾਦ ਰੂਪੀ ਯਸ ਕੋ ਗਾਇਆ ਹੈ॥ ਔਰ ਮੁਖ ਸੇ ਭੀ ਹਰ ਦਮ ਜਪੁ ਰੂਪੀ ਅਥਵਾ ਉਪਦੇਸ਼ ਰੂਪੀ ਹਰਿ ਕੀ ਬਾਣੀ ਕਾ ਹੀ ਬੋਲਣਾ ਕੀਆ ਹੈ ਜੋਤਿ ਪ੍ਰਕਾਸ਼ੀ ਵਡਭਾਗੀ ਸੰਤ ਜਨੋ ਨੇ ਹਰਿ ਕਾ ਦਰਸ਼ਨ ਪਾਇ ਕਰਕੇ ਪ੍ਰਕਾਸ਼ ਰੂਪੀ ਔਰ ਅਨਾਹਦ ਸ਼ਬਦ ਰੂਪੀ ਹੀਰੇ ਲਾਲ ਰੂਪੀ ਹਰਿ ਕੀ ਅਕਥ ਕਥਾ ਕੌ ਆਪਣੇ ਅਨਭਵ ਦੁਆਰੇ ਕਥ ਕੇ ਸੁਣਿਆ ਹੈ। ਔਰ ਹਿਰਦੇ ਕਮਲ ਵਿਖੇ ਭੀ ਹਰਿ ਹਰਿ ਰੂਪ ਕੀ ਹਰਿ ਧੁਨ ਰੂਪੀ ਅਨਾਹਦ ਬਾਣੀ ਵਜੀ। ਐਸੇ ਹਰਿ ਜਪੁ ਕੋ ਸੋ ਜਪੇਗਾ ਜਿਸ ਕੇ ਮਸਤਕ ਵਿਖੇ ਜੋਤਿ ਪ੍ਰਕਾਸ਼ੀ ਭਾਗ ਪ੍ਰਗਟ ਹੋਵੇਂਗੇ। ਜਨ ਨਾਨਕ ਚੌਥੇ ਗੁਰੂ ਜੀ ਉਪਦੇਸ਼ ਰੂਪੀ ਤੀਜੀ ਲਾਂਵ ਦੁਆਰੇ ਬੋਲ ਕਰਕੇ ਕਹਿਤੇ ਹੈਂ। ਹਰਿ ਰੂਪ ਵਿਖੇ ਮਿਲਣੇ ਕੇ ਵਾਸਤੇ ਹਮਾਰੇ ਮਨ ਵਿਖੇ ਚਾਉ ਔਰ ਵੈਰਾਗ ਉਪਜਿਆ ਹੈ॥ ੩॥

*(ਅੰਗ ੭੭੪/੯)*

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥**
**ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥**
**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ॥**
**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ॥**
**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥**
**ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥ ੪॥**

*ਅਰਥ*—ਉਸ ਚਿਤੰਨ ਹੀਰੇ ਲਾਲ ਰੂਪੀ ਹਰਿ ਕੇ ਰੂਪ ਵਿਚ ਜੋਤੀ ਜੋਤਿ ਮਿਲਾਣੇ ਵਾਲੀ ਚਉਥੇ ਪਦ ਕੀ ਚਉੜਥੀ ਲਾਂਵ ਕੇ ਦੁਆਰਾ ਮਨ ਵਿਖੇ ਪ੍ਰਕਾਸ਼ ਰੂਪੀ ਸਹਿਜ ਅਨੰਦ ਪਰਗਟ ਹੂਆ ਜਿਸ ਸਹਜ ਪ੍ਰਕਾਸ਼ ਕੇ ਪ੍ਰਗਟ ਹੋਣੇ ਕਰਕੇ ਹੀਰੇ ਲਾਲ ਰੂਪੀ ਹਰਿ ਕੇ ਦਰਸ਼ਨ ਕੋ ਪਾਇਆ ਹੈ। ਸੋ ਤਿਸ ਪ੍ਰਕਾਸ਼ ਰੂਪੀ ਰਾਮੁ ਨਾਮ ਕੇ ਉਪਰੋਂ ਬਲਿਹਾਰਨੇ ਜਾਵੀਐ ਜੀ। ਸੁਹਾਗਣ ਰੂਪੀ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਕੋ ਸਹਿਜ ਸੁਭਾਏ ਹੀ ਹਰਿ ਮਿਲਿਆ ਹੈ। ਫਿਰ ਉਸਨੇ ਮਨ ਵਿਖੇ ਔਰ ਤਨ ਵਿਖੇ ਹਰਿ ਕਾ ਪ੍ਰੇਮ ਪਿਆਰ ਅਤੀ ਮਿੱਠਾ ਕਰਕੇ ਲਗਾਇਆ। ਐਸਾ ਅਵਿਸੈਂ ਕਰਕੇ ਹਰਿ ਕੇ ਨਾਮ ਵਿਖੇ ਪ੍ਰੇਮ ਪਿਆਰ ਕੋ ਮਿਠਾ ਕਰਕੇ ਲਗਾਇਆ ਕਿ ਹਰਿ ਪ੍ਰਭੁ ਕੋ ਭੀ ਅਛੇ ਭਾਏ ਪਿਆਰੇ ਲਗੇ। ਔਰ ਹਮਨੇ ਭੀ ਇਕ ਰਸ ਬ੍ਰਿਤੀ ਕਰਕੇ ਰਾਤ੍ਰ ਦਿਨੇ ਹਰਿ ਰੋਜ ਹੀ ਹੀਰੇ ਲਾਲ ਰੂਪੀ ਹਰਿ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਲਿਵ ਲਗਾਈ। ਫਿਰ ਹਮਨੇ ਮਨ ਕੀ ਇਛਿਆ ਕੇ ਪੂਰਬਕੇ ਫਲ ਹੀ ਕੋ ਪਾਇਆ

ਆਪਣੇ ਬ੍ਰਹਮ ਲਾਲ ਸੁਆਮੀ ਕੋ। ਔਰ ਹਰਿ ਕੀ ਨਾਮ ਰੂਪੀ ਅਨਹਦ ਸ਼ਬਦ ਵਾਲੀ ਵਧਾਈ ਭੀ ਵਜਨੀ ਸ਼ੁਰੂ ਹੂਈ। ਉਸ ਹੀਰੇ ਲਾਲ ਰੂਪੀ ਹਰਿ ਪ੍ਰਭੂ ਚਿਤੰਨ ਠਾਕਰ ਨੇ ਇਸ ਮਨੁਖਾ ਜਨਮ ਕੋ ਦੇ ਕਰਕੇ ਆਪਣੇ ਸਾਥ ਜੀਵ ਆਤਮਾ ਕਾ ਜੋਤੀ ਜੋਤਿ ਮਿਲਾਣੇ ਵਾਲਾ ਕਾਜ ਰਚਾਇਆ ਹੈ। ਗੁਰਮੁਖ ਰੂਪੀ ਸੁਹਾਗਣ ਇਸਤਰੀ ਇਸ ਮਿਲਾਪ ਰੂਪੀ ਕਾਜ ਕੋ ਸੁਣ ਕਰਕੇ ਆਪਣੇ ਹਿਰਦੇ ਵਿਖੇ ਅਤ ਪ੍ਰਸੰਨ ਹੋਏ ਕਰਕੇ ਪ੍ਰਫੁਲਤ ਹੋਵੈ ਹੈ। ਅਥਵਾ ਹਿਰਦੇ ਵਿਖੇ ਲਾਲ ਨਾਮ ਕੋ ਪ੍ਰਗਟ ਕਰਕੇ ਪ੍ਰਸੰਨ ਭਈ ਹੈ ਚੌਥੇ ਗੁਰੂ ਨਾਨਕ ਦਾਸ ਜੀ ਤ੍ਰੈਗੁਣ ਅਤੀਤ ਚੌਥੇ ਪਦ ਕੀ ਲਾਂਵ ਕੋ ਬੋਲ ਕਰਕੇ ਕਹਿ ਹੈਂ ਅਸਾਂ ਨੇ ਚਿਤੰਨ ਹੀਰੇ ਲਾਲ ਰੂਪੀ ਅਬਨਾਸ਼ੀ ਹਰਿ ਕੰਤ ਕੋ ਪਾਇਆ ਹੈ॥ ੪॥ ਜੀਵ ਈਸ਼ਰੀ ਲਾਵਾਂ ਸਮਾਪਤੰ॥

ਹੇ ਸਿਖ ਅਬ ਤੁਝਕੋ ਜੀਵ ਈਸ਼੍ਰੀ ਲਾਵਾਂ ਕਾ ਅਰਥ ਸੰਖੇਪ ਸੇ ਸੂਖਮ ਬੀਜ ਰੂਪ ਬਰਨਨ ਕਰਕੇ ਕਹਿਤੇ ਹੈਂ ਤੁਮ ਸੁਣੋਂ। ਪਹਿਲੀ ਲਾਂਵ ਕਾ ਭਾਵ ਅਰਥ ਯੇਹ ਹੈ। ਯੇਹ ਯੁਗਿਆਸੀ ਰੂਪੀ ਬਾਲੀ ਕੰਨਿਆਂ ਬ੍ਰਹਮਦ੍ਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਵਸੀਲੇ ਦੁਆਰੇ ਆਪਣੀ ਜੀਵ ਆਤਮਾ ਕੀ ਚਿਤੰਨ ਸੁਰਤ ਕੋ ਅਨਾਹਦ ਸ਼ਬਦ ਕੀ ਰਸੀਲੀ ਹਰਿ ਧੁਨ ਵਿਖੇ ਮਿਲਾ ਕੇ ਇਕ ਰੂਪ ਕਰੇ। ਦੂਸਰੀ ਲਾਵ ਕਾ ਭਾਵ ਅਰਥ ਯੇਹ ਹੈ। ਆਪਣੀ ਜੀਵ ਆਤਮਾ ਕੀ ਚਿਤੰਨ ਸੁਰਤ ਕੋ ਔਰ ਅਨਾਹਦ ਸ਼ਬਦ ਕੀ ਧੁਨ ਕੋ ਹਰਿ ਕੇ ਪ੍ਰਕਾਸ਼ ਰੂਪ ਵਿਖੇ ਲੀਣ ਕਰੇ। ਤੀਸਰੀ ਲਾਂਵ ਕਾ ਭਾਵ ਅਰਥ ਯੇਹ ਹੈ॥ ਆਪਣੀ ਜੀਵ ਆਤਮਾ ਕੀ ਚਿਤੰਨ ਸੁਰਤ ਕੋ ਔਰ ਅਨਾਹਦ ਸ਼ਬਦ ਕੀ ਧੁਣੀ ਕੋ ਔਰ ਪ੍ਰਕਾਸ਼ ਕੋ ਓਅੰਕਾਰੀ ਜੋਤਿ ਸਰੂਪ ਵਿਖੇ ਲੀਣ ਕਰੇ। ਚੌਥੀ ਲਾਂਵ ਕਾ ਭਾਵ ਅਰਥ ਯੇਹ ਹੈ। ਅਨਾਹਦ ਸ਼ਬਦ ਕੀ ਧੁਨ ਕੋ ਔਰ ਪ੍ਰਕਾਸ਼ ਕੋ ਔਰ ਓਅੰਕਾਰੀ ਜੋਤਿ ਕੇ ਔਰ ਇਨ ਤੀਨੋਂ ਰੂਪਹੁ ਵਿਖੇ ਮਿਲੀ ਹੂਈ ਜੀਵ ਆਤਮਾ ਕੀ ਚਿਤੰਲ ਸੁਰਤ ਕੋ ਅਨੰਤ ਪ੍ਰਕਾਸ਼ੀ ਚਿਤੰਨ ਹਰਿ ਹੀਰੇ ਲਾਲ ਕੇ ਰੂਪ ਵਿਖੇ ਜਲ ਤੁਰੰਗ ਕੀ ਨਿਆਈ ਮਿਲਾਏ ਕੇ ਅਭੇਦ ਰੂਪ ਕਰੇ। ਇਸ ਪ੍ਰਕਾਰ ਕੇ ਅੰਤ੍ਰਿ ਮੁਖਿ ਲਖਣੋ ਵਾਲੀ ਲਾਵਾਂ ਫੇਰੇ ਲੈ ਕਰਕੇ ਅਬਨਾਸੀ ਸੁਹਾਗਣੀ ਕਾ ਰੂਪ ਬਣੋ ਜਿਸ ਸੇ ਫਿਰ ਜਨਮ ਮਰਨ ਵਿਖੇ ਨ ਜਾਨਾ ਪੜੇ।

ਹੇ ਸਿਖ ਇਨ ਪ੍ਰਮਾਰਥ ਰੂਪੀ ਗੁਰੂ ਕੀ ਲਾਂਵਾਂ ਕੋ ਬਿਵਹਾਰਕ ਮੇਂ ਵਰਤਨਾ ਮਹਾਂ ਮੂਰਖਤਾਈ ਕਾ ਕਾਮ ਹੈ॥

ਰਾਗੁ ਮਾਝ ਮਹਲਾ ੩॥ ਅਸਟਪਦੀ॥ *(ਅੰਗ ੧੨੭/੪)*

**ਪੇਈਅੜੈ ਪਿਰੁ ਮੰਨਿ ਵਸਾਇਆ॥ ਪੂਰੈ ਗੁਰਿ ਹਦੂਰਿ ਦਿਖਾਇਆ॥**

**ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥**

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜੋਤਿ ਪ੍ਰਕਾਸ਼ੀ ਗੁਰਮੁਖ ਰੂਪੀ ਬਾਲੀ ਕੰਨਿਆਂ ਨੇ ਇਸ ਮਾਤ ਲੋਕ ਰੂਪੀ ਮਾਨੁਸ਼ ਜਨਮ ਕੇ ਪੇਕੇ ਘਰ ਵਿਖੇ ਹੀ ਅਕਾਲ ਲਾਲ ਸਚੇ ਪਤੀ ਕੋ ਆਪਣੇ ਮਨ ਕੇ ਅੰਦਰ ਵਸਾਇਆ ਹੈ। ਅਥਵਾ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਪੂਰੇ ਸਤਿਗੁਰੋਂ ਨੇ ਆਪਣੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਪ੍ਰਦਖ ਹਾਜਰਾ ਹਜ਼ੂਰ ਹਰਿ ਹੀਰੇ ਲਾਲ ਕਾ ਦਰਸ਼ਨ ਦਿਖਾਇਆ ਹੈ। ਗੁਰਮੁਖ ਰੂਪੀ ਕਾਮਣੀ ਇਸਤ੍ਰੀ ਨੇ ਹਰਿਵਰ ਪਤੀ ਕੋ ਜੋਤੀ ਜੋਤਿ ਮਿਲਾਣੇ ਵਾਲੇ ਆਪਣੇ ਅੰਤਸ਼ਕਰਣ ਰੂਪੀ ਕੰਠ ਵਿਖੇ ਲਗਾਏ ਕਰਕੇ ਰਖਣਾ ਕੀਆ ਹੈ। ਔਰ ਸਤਿ ਸਰੂਪੀ ਅਨਾਹਦ ਸ਼ਬਦ ਕੇ ਵਸੀਲੇ ਦੁਆਰੇ ਹੀਰੇ ਲਾਲ ਰੂਪੀ ਹਰਿਵਰ ਪਤੀ ਕੋ ਇਸ ਸਰੀਰ ਰੂਪੀ ਸੇਜ ਕੇ ਅੰਦਰ ਹੀ ਰਾਵਣਾ ਕਰਕੇ ਬ੍ਰਹਮ ਅਨੰਦੀ ਭੋਗ ਕਾ ਰਸ ਲੀਆ ਹੈ॥

ਰਾਗੁ ਗਉੜੀ ਮਹਲਾ ੫ ॥ *(ਅੰਗ ੨੪੯/੯)*

**ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥**
**ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ ॥**
**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥**
**ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥੧॥**

*ਅਰਥ*—ਹੇ ਯੁਗਿਆਸੀ ਰੂਪੀ ਪਿਆਰੀ ਸਖੀਏ ਤੁਮ ਸੁਣੋ ਹਮਾਰੇ ਉਪਦੇਸ਼ ਕੋ ਬ੍ਰਹਮਦਰਸ਼ੀ ਸੰਤ ਜਨਾਂ ਕੋ ਮਿਲ ਕਰਕੇ ਉਨ ਕੇ ਉਪਦੇਸ਼ ਦੁਆਰਾ ਹਭਿਆਸ ਰੂਪੀ ਉਦਮ ਕਰੋ। ਔਰ ਹੀਰੇ ਲਾਲ ਰੂਪੀ ਹਰਿ ਕੰਤ ਕੋ ਮਨਾਏ ਲੇਵਹੁ। ਹੰਕਾਰ ਰੂਪੀ ਮਾਨ ਕੋ ਤਿਆਗ ਕਰਕੇ ਬ੍ਰਹਮ ਦਰਸ਼ੀ ਸਾਧੂ ਜਨਕੇ ਜੋਤਿ ਮੰਤਰੀ ਉਪਦੇਸ਼ ਦੁਆਰੇ ਦਰਸ਼ਨੀ ਭਗਤੀ ਕੀ ਠਗਉਰੀ ਪਾਇ ਕਰਕੇ ਆਪਣੇ ਪਤੀ ਬ੍ਰਹਮ ਲਾਲ ਕੋ ਮੋਹੇ ਲੇਵਹੁ। ਹੇ ਗੁਰਮੁਖਿ ਰੂਪੀ ਪਿਆਰੀ ਸਖੀ ਹਰਿ ਕੰਤ ਜਿਸ ਕਿਸੀ ਦਾਸੀ ਕੇ ਵਸ ਆਇਆ ਹੈ। ਫਿਰ ਕਭੀ ਛੋਡਿ ਕਰਕੇ ਕਹੀਂ ਨਹੀਂ ਜਾਤਾ ਏਹ ਬਹੁਤ ਅਛੀ ਭਲੀ ਰੀਤ ਹੈ ਭਗਵੰਤ ਕੰਤ ਕੀ। ਸ੍ਰੀ ਪੰਚਮ ਗੁਰੂ ਜੀ ਕਹੇਂ ਹੈਂ। ਐਸੇ ਉਤਮ ਲਖਣੋ ਵਾਲਾ ਹਮਾਰਾ ਕ੍ਰਿਪਾਲੂ ਪ੍ਰਭੂ ਹੈ ਜੋ ਬ੍ਰਿਧ ਅਵਸਥਾ ਕੀ ਪੀੜਾ ਔਰ ਮਰਨੇ ਕਾ ਡਰ ਭੈ ਔਰ ਨਰਕੋਂ ਕਾ ਦੁਖ ਦੂਰ ਕਰਕੇ ਆਪਣੇਂ ਸੇਵਕ ਜੰਤ ਕੋ ਪਵਿੱਤ੍ਰ ਆਤਮਾ ਕਰ ਲੇਵੇ ਹੈ॥

ਰਾਗੁ ਗਉੜੀ ਪੂਰਬੀ ਮਹਲਾ ੫ ॥ *(ਅੰਗ ੨੪੯/੧੬)*

**ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥**
**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥**
**ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥**
**ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੁਹਾਗੁ ਨ ਟਲਿਆ ॥ ੪ ॥**

*ਅਰਥ*—ਹੇ ਸੰਤ ਰੂਪੀ ਸਖੀ ਸਹੇਲੀ ਤੁਮਾਰੀ ਕ੍ਰਿਪਾ ਸੇ ਮੈਂ ਆਪਣੇ ਨਿਰੰਕਾਰੀ ਚਿਤੰਨ ਹੀਰੇ ਲਾਲ ਰੂਪੀ ਪਤੀ ਕੇ ਸਾਥ ਵਸਤੀ ਹਾਂ ਮੇਰਾ ਮਨ ਔਰ ਤਨ ਹਰਿ ਕੇ ਰੂਪ ਵਿਖੇ ਮਿਲ ਕਰਕੇ ਗਿਜਿ ਗਿਆ ਹੈ। ਐ ਮੇਰੀ ਸੰਤ ਰੂਪੀ ਪਿਆਰੀ ਸਖੀਏ ਤੁਮ ਹਮਰੀ ਬਿਰਥਾ ਸੁਣੋਂ ਹਮਾਰੀ ਸਹਿਜ ਸਮਾਧ ਰੂਪੀ ਨਿਜ ਸਰੂਪ ਕੀ ਅਫੁਰ ਨੀਂਦ ਸਭ ਸੇ ਭਲੀ ਹੈ ਜਿਸ ਅਫੁਰ ਨਿੰਦ੍ਰਾ ਕਰਕੇ ਮੁਝੇ ਆਪਣਾ ਪਿਰ ਪਤੀ ਬ੍ਰਹਮ ਲਾਲ ਮਿਲਿਆ ਹੈ। ਸੰਸੇ ਬ੍ਰਿਤੀ ਵਾਲਾ ਅਵਿਦਕ ਭਰਮ ਨਸ਼ਟ ਕਰਕੇ ਦੂਰ ਕੀਆ ਹੈ। ਔਰ ਸ਼ਾਂਤ ਰੂਪੀ ਸਹਿਜ ਸੁਖ ਕੇ ਪ੍ਰਗਟ ਕਰਨੇ ਵਾਲੇ ਹੀਰੇ ਲਾਲ ਰੂਪੀ ਹਰਿ ਸੁਆਮੀ ਕਾ ਨਿਜ ਸਰੂਪੀ ਪ੍ਰਕਾਸ਼ ਜਬ ਉਦੇ ਹੂਆ ਤਬ ਹਮਾਰਾ ਮੂਦਿਆ ਹੂਆ ਹਿਰਦਾ ਕਮਲ ਖਿੜ ਆਇਆ॥ ਫਿਰ ਹਮਨੇ ਘਟਿ ਘਟਿ ਕੀ ਜਾਨਣੇ ਵਾਲੇ ਅੰਤ੍ਰਿ ਯਾਮੀ ਪ੍ਰਭੂ ਰੂਪੀ ਵਰ ਕੋ ਪਾਵਣਾਂ ਕੀਆ ਹੈ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਐਸੇ ਹਰਿ ਵਰ ਪਤੀ ਕਾ ਅਟਲ ਅਬਨਾਸੀ ਸੁਹਾਗ ਫਿਰ ਕਭੀ ਨਹੀਂ ਮਿਟੇ ਔਰ ਟਲੇਗਾ।

ਰਾਗੁ ਗਉੜੀ ਕੀ ਵਾਰ ਮ: ੪ ॥ *(ਅੰਗ ੧੪੨੧/੯)*

**ਵਡਿਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥**
**ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥ ੧ ॥**

*ਅਰਥ*—ਜੋਤੀ ਜੋਤਿ ਮਿਲਾਣੇ ਵਾਲੀ ਗੁਰਮੁਖ ਰੂਪੀ ਸੁਹਾਗਣੀ ਬਡੇ ਉਚੇ ਭਾਗਾਂ ਵਾਲੀ ਹੈ ਜਿਸ ਕੋ ਅਨੰਤ ਪ੍ਰਕਾਸ਼ੀ ਹਰਿ ਮਹਾਰਾਜਾ ਮਿਲਿਆ ਹੈ। ਸ੍ਰੀ ਚੌਥੇ ਗੁਰ ਨਾਨਕ ਦੇਵ ਜੀ ਕਹਿ ਹੈਂ॥ ਐਸੇ ਗੁਰਮੁਖਿ ਸੁਹਾਗਣੀ ਕੇ ਮਨ ਅੰਦ੍ਰਿ ਜਬ ਆਤਮਾ ਜੋਤਿ ਕਾ ਪ੍ਰਕਾਸ਼ ਹੂਆ ਫਿਰ ਵੋਹ ਹਰਿ ਕੇ ਪ੍ਰਕਾਸ਼ ਰੂਪ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਜਲ ਤਰੰਗ ਕੀ ਨਿਆਈਂ ਸਮਾਏ ਹੈ।

ਰਾਗੁ ਆਸਾ ਮ: ੫ ॥ (ਅੰਗ ੩੭੨/੮)

**ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ॥ ੧॥ ਰਹਾਉ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ॥ ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ॥ ੨॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਸੰਤ ਜਨ ਰੂਪੀ ਪਿਆਰੀ ਸਖੀ ਤੁਮ ਸੁਣੋ ਹਮਾਰੇ ਬ੍ਰਹਮ ਲਾਲ ਕੰਮ ਕੇ ਅਨੋਖੇ ਰੰਗੋਂ ਵਾਲੇ ਸਮਿਆਂਨ ਕੀ ਬਾਤ॥ ਜਿਸਨੇ ਹਮਾਰੇ ਮਸਤਕ ਕੇ ਊਪਰ ਹਾਥ ਧਰ ਕਰਕੇ ਆਤਮਕ ਪ੍ਰਕਾਸ਼ ਖੋਲਾ ਔਰ ਆਪਣਾ ਰੂਪ ਕਰ ਲੀਆ। ਇਸ ਬ੍ਰਹਮਦਰਸ਼ੀ ਜੁਗਤ ਰੂਪੀ ਰਮਜ਼ ਕਾ ਭੇਦ ਕਿਆ ਅਗਿਆਨੀ ਪੁਰਸ਼ ਜਾਨ ਸਕਤੇ ਹੈਂ। ਅਬ ਹੁਣ ਹਰਿ ਕੇ ਸੰਗ ਜੋਤੀ ਜੋਤਿ ਮਲਾਣੇ ਵਾਲਾ ਅਬਨਾਸ਼ੀ ਸੁਹਾਗ ਹਮਾਰਾ ਸੋਭਨੀਕ ਹੂਆ ਹੈ। ਜਿਸ ਵਕਤ ਚਿਤੰਨ ਹੀਰਾ ਲਾਲ ਹਰਿ ਕੰਤ ਮੁਝੇ ਮਿਲਾ ਉਸੀ ਵਕਤ ਹੀ ਸਭੀ ਹਮਾਰੇ ਵਿਛੋੜੇ ਕੇ ਦੁਖ ਦੂਰ ਹੂਏ॥ ਦਸਮ ਦੁਆਰ ਰੂਪੀ ਮੇਰੇ ਵੇਹੜੇ ਅਙਣ ਵਿਖੇ ਜੋਤਿ ਰੂਪੀ ਚੰਦ੍ਰਮਾਂ ਸੁਭਾਇਮਾਨ ਹੋਏ ਰਿਹਾ ਹੈ। ਰਾਤ੍ਰ ਦਿਨੇ ਹੀ ਬ੍ਰਹਮ ਲਾਲ ਪਤੀ ਕੇ ਸਾਥ ਜੋਤੀ ਜੋਤਿ ਮਿਲਾਇ ਕਰਕੇ ਬ੍ਰਹਮ ਅਨੰਦ ਕੇ ਰੰਗ ਕੇਲ ਕਰ ਰਹੇ ਹੈਂ॥

ਰਾਗ ਆਸਾ ਮਹਲਾ ੫ ॥ (ਅੰਗ ੩੮੪/੧੪)

**ਨਿਕਟਿ ਆਨਿ ਪ੍ਰਿਅ ਸੇਜ ਧਰੀ॥ ਕਾਣਿ ਕਢਨ ਤੇ ਛੂਟਿ ਪਰੀ॥ ੨॥ ਮੰਦਰਿ ਮੇਰੈ ਸਬਦਿ ਉਜਾਰਾ॥ ਅਨਦ ਬਿਨੋਦੀ ਖਸਮੁ ਹਮਾਰਾ॥ ੩॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ॥ ਥਿਰੁ ਸੋਹਾਗੁ ਨਾਨਕ ਜਨ ਪਾਇਆ॥੪॥**

*ਅਰਥ*—ਸਰਬ ਚੋਰਾਸੀ ਕੇ ਭਰਮਣੇ ਸੇ ਰਹਿਤ ਹੋਏ ਕਰਕੇ ਇਸ ਮਾਨੁਸ਼ ਜਨਮ ਵਿਖੇ ਹਰਿ ਮਿਲਣੇ ਕੇ ਨਜਦੀਕ ਆਨ ਕਰ ਹਮਾਰੇ ਨੇਤ੍ਰੋਂ ਕੇ ਅੰਦਰ ਪ੍ਰਭੂ ਨੇ ਜੋਤਿ ਰੂਪੀ ਦਰਸ਼ਨੀ ਭਗਤੀ ਕੀ ਸੇਜ ਧਰੀ ਹੈ। ਅਥਵਾ ਸਰਬ ਪੁਰਸ਼ੋਂ ਕੇ ਨੇਤ੍ਰੋਂ ਵਿਖੇ ਜੋਤਿ ਰੂਪੀ ਸੇਜ ਹਰਿ ਪ੍ਰਭੂ ਨੇ ਧਰੀ ਹੁਈ ਹੈ। ਸ਼ੁਭ ਅਸ਼ੁਭ ਕਰਮੋਂ ਸੇ ਰਹਿਤ ਹੋਏ ਕਰਕੇ ਧਰਮ ਰਾਜਾ ਕੇ ਡਨ ਭਰਨੇ ਵਾਲੀ ਕਾਣ ਮੁਥੰਜੀ ਕਰਨੇ ਸੇ ਛੂਟ ਪੜੇ ਹੈਂ। ਹਮਾਰੇ ਸਰੀਰ ਮੰਦਰ ਕੇ ਅੰਦਰ ਅਨਾਹਦ ਸ਼ਬਦ ਕਾ ਪ੍ਰਕਾਸ਼ ਉਜਿਆਰਾ ਹੋਏ ਰਿਹਾ ਹੈ। ਅਨੇਕ ਪ੍ਰਕਾਰ ਕੀ ਅਨੰਦ ਬਿਨੋਦੀ ਖੁਸ਼ੀਆਂ ਕੇ ਦੇਣੇ ਵਾਲਾ ਐਸਾ ਕ੍ਰਿਪਾਲੂ ਬ੍ਰਹਮਲਾਲ ਹਮਾਰਾ ਖਸਮ ਹੈ। ਹਰਿ ਮਿਲਨੇ ਵਾਲਾ ਪੂਰਬਲਾ ਜਬ

ਉਚਾ ਭਾਗ ਮੇਰੇ ਮਸਤਕ ਕਾ ਪ੍ਰਗਟ ਹੂਆ ਤਬ ਮੈਨੇ ਇਸ ਸਰੀਰ ਘਰ ਕੇ ਅੰਦਰੋਂ ਹੀ ਅਕਾਲ ਪੁਰਖ ਪਤੀ ਕਾ ਦਰਸ਼ਨ ਪਾਇਆ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਆਦ ਸਨਾਤਨ ਸਦਾ ਥਿਰ ਰਹਿਣੇ ਵਾਲਾ ਹਮਨੇ ਜੋਤਿ ਪ੍ਰਕਾਸ਼ੀ ਸੁਹਾਗ ਪਾਇਆ ਹੈ॥

ਰਾਗ ਆਸਾ ਮਹਲਾ ੫ ॥ *(ਅੰਗ ੪੦੦/੧੦)*

ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥ ੧॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੋਪਾਲਹਿ ਸੰਗਿ ਰੀ॥੧॥ਰਹਾਉ॥
ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ॥
ਦੂਜਾ ਭਾਉ ਵਿਸਾਰੀਐ ਇਹੁ ਤੰਬੋਲਾ ਖਾਇ ਰੀ॥ ੨॥
ਗੁਰ ਕਾ ਸਬਦੁ ਕਰ ਦੀਪਕੋ ਇਹ ਸਤ ਕੀ ਸੇਜ ਕੀ ਸੇਜ ਬਿਛਾਇ ਰੀ॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ॥ ੩॥
ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥ ੪॥

*ਅਰਥ*—ਸ੍ਰੀ ਗੁਰੂ ਜੀ ਜੋਤਿ ਪ੍ਰਕਾਸ਼ੀ ਸੁਹਾਗਣੀ ਬਣਨੇ ਕੇ ਲਖਣ ਬਰਨਨ ਕਰੇ ਹੈਂ। ਹੇ ਯੁਗਿਆਸੀ ਰੂਪੀ ਸਾਂਧਨ ਇਸਤ੍ਰੀ ਜੇ ਕਰ ਤੁਮ ਗੁਰਮੁਖ ਰੂਪੀ ਸੁਹਾਗਣੀ ਬਣਨੀ ਚਾਹਤੀ ਹੋ ਤੋ ਬ੍ਰਹਮਦਰਸ਼ੀ ਸੰਤ ਜਨੋਂ ਕੀ ਸੇਵਕ ਦਾਸੀ ਬਣੋ। ਔਰ ਉਨਕੇ ਉਪਦੇਸ਼ ਦੁਆਰੇ ਯੇਹ ਸ਼ੁਭ ਗੁਣੋਂ ਕਾ ਸ੍ਰਿਸ਼ਟ ਅਚਾਰ ਸਿਖਣਾ ਕਰੋਰੀ ਸੋ ਆਗੇ ਲਖਣ ਬਰਨਨ ਕਰਤੇ ਹੈਂ। ਇਸ ਸੰਸਾਰ ਕੇ ਸਰਬ ਗੁਣੋ ਸੇ ਉਤਮ ਸਾਰ ਗੁਣ ਯੇਹੀ ਹੈ ਜੋ ਕ੍ਰਿਪਾਲੂ ਭਰਤੇ ਬ੍ਰਹਮ ਲਾਲ ਕੋ ਆਪਣੇ ਨਿਜ ਰੂਪ ਸੇ ਦੂਰ ਨਾ ਦੇਖੇ ਭਾਵ ਯੇਹ ਤੁਮਾਰੇ ਸਰੀਰ ਕੇ ਅੰਤਰ ਹੀ ਬਸਤਾ ਹੈ। ਇਹ ਜੋ ਤੁਮਾਰਾ ਮਨ ਰੂਪੀ ਸੁੰਦਰ ਕਪੜਾ ਹੈ ਇਸ ਕੋ ਲਾਲ ਨਾਮ ਰੂਪੀ ਹਰਿ ਮਜੀਠੀ ਰੰਗ ਵਿਖੇ ਜੋਤੀ ਜੋਤਿ ਮਿਲਾਇ ਕਰਕੇ ਰੰਗਣਾ ਕਰੋਰੀ। ਮਨਿ ਮਤਿ ਕੀ ਚਾਤ੍ਰੀ ਸਿਆਣਪ ਕੋ ਤਿਆਗ ਕਰਕੇ ਗੁਰਮਤ ਦੁਆਰੇ ਤੁਮ ਗੋਪਾਲ ਲਾਲ ਕੋ ਆਪਣੇ ਸੰਗ ਹੀ ਦੇਖ ਕਰਕੇ ਜਾਣਨਾ ਕਰੋਰੀ। ਹੇ ਗੁਰਮੁਖ ਰੂਪੀ ਪਿਆਰੀ ਸਖੀ ਜੋ ਬ੍ਰਹਮ ਲਾਲ ਭਰਤਾ ਤੁਮਾਰੇ ਕੋ

ਆਪਣੇ ਹੁਕਮ ਕੀ ਆਗਿਆ ਕਰਕੇ ਕਹੇ ਤਿਸ ਕੋ ਸਿਰ ਮਥੇ ਊਪਰ ਮਾਂਨਨਾ ਚਾਹੀਯੇ ਕਿਉਂਕੇ ਉਸ ਕੀ ਆਗਿਆ ਪਾਲਣ ਕਰਨੀ ਜੋ ਹੈ ਸੋ ਯੇਹੀ ਸੀਗਾਰ ਬਣਾਏਗੀ। ਔਰ ਹਉਮੈ ਹੰਕਾਰ ਰੂਪੀ ਜੋ ਦੁਰੈਤ ਭਾਵ ਹੈ ਤਿਸੁ ਦੂਜੇ ਭਾਵ ਕੋ ਤਿਆਗਣੇ ਕਾ ਬੀੜੀ ਪਾਂਨ ਆਦੀ ਪਦਾਰਥੋਂ ਕਾ ਤੁਮੋਲਾ ਖਾਉਰੀ। ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋ ਪ੍ਰਕਾਸ਼ ਮਾਨ ਅਨਾਹਦ ਸ਼ਬਦ ਹੈ ਤਿਸ ਸ਼ਬਦ ਜੋਤਿ ਕਾ ਦੀਪਕ ਜਗਾਏ ਕਰਕੇ ਸਤਿ ਸਰੂਪੀ ਸਤਿ ਬਚਨੀ ਛੇਜ ਕੋ ਬਛਾਵਨਾ ਕਰੋਰੀ। ਜੋ ਯੁਗਿਆਸੀ ਰੂਪੀ ਇਸਤ੍ਰੀ ਤਿਸ ਬ੍ਰਹਮ ਲਾਲ ਪਤੀ ਕੇ ਆਗੇ ਵੈਰਾਗ ਔਰ ਹਭਿਆਸ ਰੂਪੀ ਦੋਨੋਂ ਹਾਥ ਜੋੜ ਕਰਕੇ ਆਠੋਂ ਪਹਿਰ ਹੀ ਚਿਤੰਨਤਾ ਸੇ ਖੜੀ ਰਹੇਗੀ। ਫਿਰ ਤਿਸ ਕੋ ਪ੍ਰਕਾਸ਼ ਰੂਪੀ ਹਰਿ ਰਾਮ ਰਾਜਾ ਆਏ ਮਿਲੇਗਾ। ਤਿਸਹੀ ਗੁਰਮੁਖਿ ਰੂਪੀ ਬਾਲੀ ਸੁਹਾਗਣੀ ਕਾ ਗਿਆਨ ਧਿਆਨ ਰੂਪੀ ਅਕਲ ਚਾਤਰੀ ਵਾਲਾ ਚਜ ਸੀਗਾਰ ਸਭ ਪਰਵਾਨ ਹੈ ਔਰ ਵੋਹੀ ਬ੍ਰਹਮ ਬ੍ਰਿਤ ਅਪਾਰ ਸੁੰਦਰਤਾ ਵਿਖੇ ਸੁਭਾਇਮਾਨ ਹੈ। ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ ਜੋ ਅਨੰਤ ਪ੍ਰਕਾਸ਼ੀ ਕਰਤਾਰ ਕੋ ਮਨਜ਼ੂਰ ਭਾਈ ਹੈ। ਉਸੀ ਕੀ ਸਭ ਕਰਨੀ ਪ੍ਰਵਾਨ ਪੜੇਗੀ।

ਰਾਗ ਆਸਾ ਮਹਲਾ ੩ ॥ *(ਅੰਗ ੪੨੬/੧੪)*

ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ॥
ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ॥ ੫॥
ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਕਰਿ ਗਲਿ ਹਾਰੁ॥
ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ॥ ੬॥

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ ਗੁਰਮੁਖ ਰੂਪੀ ਬ੍ਰਹਮਦਰਸ਼ੀ ਸੁਹਾਗਣੀ ਕੇ ਹਿਰਦੇ ਵਿਖੇ ਸਚੇ ਅਲਖ ਅਪਾਰ ਬ੍ਰਹਮ ਲਾਲ ਨੇ ਆਪਣਾ ਜੋਤੀ ਜੋਤਿ ਮਿਲਾਣੇ ਵਾਲਾ ਅਨੰਤ ਪ੍ਰਕਾਸ਼ੀ ਲਾਲ ਰੰਗ ਕਾ ਜਲਵਾ ਰਖਿਆ ਹੈ। ਵੋਹ ਗੁਰਮੁਖੀ ਰੂਪੀ ਸੁਹਾਗਣੀਆਂ ਸਚੇ ਪ੍ਰੇਮ ਪਿਆਰ ਕਰਕੇ ਆਪਣੇ ਜੋਤਿ ਪ੍ਰਕਾਸ਼ੀ ਸਤਿਗੁਰੋਂ ਕੀ ਅਭਿਆਸ ਦੁਆਰੇ ਸੇਵਾ ਕਰਤੀ ਹੈਂ। ਰੂਹਾਨੀ ਜੋਤਿ ਪ੍ਰਕਾਸ਼ ਕਰਨੇ ਵਾਲੇ ਸ਼ੁਭ ਗੁਣੋਂ ਕਾ ਗਲੇ ਵਿਚ ਹਾਰ ਪਹਿਨ ਕਰਕੇ ਗੁਰਮੁਖ ਰੂਪੀ ਸੁਹਾਗਣੀਓਂ ਨੇ ਸ਼ੀਗਾਰ ਬਣਾਇਆ ਹੈ। ਪ੍ਰਮਾਤਮਾ ਪਤੀ ਕਾ ਪ੍ਰੇਮ ਰੂਪੀ ਅਤਰ ਚੰਦਨ ਤਨ ਵਿਖੇ ਲਗਾਏ ਕਰਕੇ ਆਪਣੇ ਸਰੀਰ ਕੇ ਅੰਤ੍ਰਿ ਨਾਮ ਰਤਨ ਕੋ ਦੇਖਣੇ ਬੀਚਾਰਨਾ ਕਰੋ॥

ਰਾਗੁ ਆਸਾ ਮਹਲਾ ੩ ॥ (ਅੰਗ ੪੨੮/੧੭)

## ਕਰਿ ਕਿਰਪਾ ਘਰਿ ਆਇਆ ਗੁਰ ਕੈ ਹੇਤਿ ਅਪਾਰਿ॥
## ਵਰੁ ਪਾਇਆ ਸੋਹਾਗਣੀ ਕੇਵਲ ਏਕੁ ਮੁਰਾਰਿ॥ ੧॥

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਜਬ ਹਮਨੇ ਆਪਣੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਕੁਮਾਣੇ ਵਿਖੇ ਅਪਾਰ ਹੀ ਹੇਤ ਪਿਆਰ ਸੇ ਪ੍ਰੇਮ ਕੀਆ ਤਬ ਸਚਾ ਬ੍ਰਹਮ ਲਾਲ ਪਤੀ ਆਪਣੀ ਕ੍ਰਿਪਾ ਕਰਕੇ ਹਮਾਰੇ ਸਰੀਰ ਰੂਪੀ ਹਿਰਦੇ ਘਰ ਵਿਖੇ ਆਏ ਪ੍ਰਗਟ ਹੂਆ। ਗੁਰਮੁਖਿ ਰੂਪੀ ਸੁਹਾਗਣੀ ਹੋਏ ਕਰਕੇ ਅਬਨਾਸ਼ੀ ਵਰ ਪਾਇਆ ਹੈ। ਕੇਵਲ ਏਕ ਅਨੰਤ ਪ੍ਰਕਾਸ਼ੀ ਮੁਰਾਰੀ ਲਾਲ॥

ਰਾਗ ਆਸਾ ਮਹਲਾ ੫ ॥ (ਅੰਗ ੪੫੧/੨)

## ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ॥
## ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ॥
## ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ॥
## ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ॥੧॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਬ੍ਰਹਮਦਰਸ਼ੀ ਸੰਤ ਜਨੋਂ ਕਾ ਜੋਤੀ ਜੋਤਿ ਮਿਲਾਣੇ ਵਾਲਾ ਸੁਹਾਗ ਸਦਾ ਹੀ ਆਦ ਸਨਾਤਨ ਥਿਰ ਕੈਮ ਰਹਿਤਾ ਹੈ। ਸੋ ਕੈਸਾ ਹੈ ਸਚਾ ਹਰਿ ਸੁਹਾਗ ਪਤੀ ਜੋ ਨ ਕਭੀ ਮਰਦਾ ਹੈ ਔਰ ਨ ਕਹੀਂ ਜਨਮੋਂ ਵਿਖੇ ਜਾਵੇ ਹੈ ਜਿਸ ਗੁਰਮੁਖਿ ਰੂਪੀ ਸੁਹਾਗਣੀ ਕੇ ਸਰੀਰ ਰੂਪੀ ਹਿਰਦੇ ਘਰ ਵਿਖੇ ਹਰਿ ਹੀਰਾ ਲਾਲ ਪਤੀ ਪ੍ਰਗਟ ਹੋਏ ਕਰ ਵਸਿਆ ਹੈ ਸੋ ਸਦਾ ਅਠੋਂ ਪਹਿਰ ਹੀ ਜੋਤੀ ਜੋਤਿ ਮਿਲਾਏ ਕਰਕੇ ਬ੍ਰਹਮ ਅਨੰਦੀ ਰਸ ਕੋ ਰਾਵੈਂ ਗੇ ਭੋਗੈ ਹੈ। ਔਰ ਹਰਿ ਪਤੀ ਕੇ ਵਸੇਸਨ ਲਖਣ ਕੈਸੇ ਹੈਂ। ਮਨ ਫੁਰਨੇ ਕੀ ਲਖਣੇ ਵਾਲੀ ਗਤੀ ਸੇ ਰਹਿਤ ਅਵਗਤ ਰੂਪ ਹੈ। ਔਰ ਬਿਨਸਨੇ ਥੀ ਰਹਿਤ ਅਬਨਾਸੀ ਰੂਪ ਹੈ। ਔਰ ਮਾਨਸ ਤਨ ਕੇ ਬੁਡੇਪੇ ਵਾਲੇ ਜਰਜਰੀ ਸਰੀਰ ਸੇ ਰਹਿਤ ਨਿਰਗੁਣ ਸਰੂਪੀ ਚੈਤੰਨ ਹੀਰਾ ਲਾਲ ਸਦਾ ਹੀ ਨਉ ਤਨ ਬਾਲਾ ਇਸਥਿਰ ਰਹਿ ਹੈ॥ ਔਰ ਮਾਇਆ ਕੀ ਹਉਮੈ ਮਲ ਸੇ ਰਹਿਤ ਸਦਾ ਹੀ ਨਿਰਮਲ ਰੂਪ ਹੈ ਔਰ ਇਸ ਜੀਵ ਆਤਮਾ ਸੇ ਦੂਰ ਨਹੀਂ ਹੈ। ਗੁਰਮੁਖਾਂ ਕੋ ਜੋਤ ਪ੍ਰਕਾਸ਼ੀ ਨੇਤ੍ਰੋਂ ਦੁਆਰੇ ਸਦਾ ਹੀ ਹਾਜਰਾ ਹਜੂਰ ਹਰਿ ਠਾਕਰ ਨਦਰੀ ਆਤਾ ਹੈ। ਅਥਵਾ ਦਸੋਂ ਦਿਸ਼ਾਂ ਵਿਖੇ ਹੀ ਸਦ ਸਦਾ ਪਰੀ ਪੂਰਨ ਹੋਏ ਰਿਹਾ ਹੈ।

ਰਾਗੁ ਆਸਾ ਮਹਲਾ ੫ ॥ *(ਅੰਗ ੪੫੯/੧੨)*

**ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥**
**ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ ॥**
**ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ ॥ ੩ ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਗੁਰਮੁਖਿ ਰੂਪੀ ਸੁਹਾਗਣੀ ਕੇ ਪਾਸੋਂ ਸੰਤ ਜਨ ਰੂਪੀ ਸਖੀਆਂ ਸਹੇਲੀਆਂ ਆਪਸ ਵਿਖੇ ਮਿਲ ਕਰਕੇ ਪੁਛਾਣਾ ਕਰੇ ਹੈਂ ਅਰੀ ਪਿਆਰੀ ਸਜਨੀ ਹਰਿ ਵਰ ਕੰਤ ਕੀਆਂ ਰੂਪਕ ਨਿਸ਼ਾਨੀਆਂ ਕਹੋ ਕੈਸੀ ਹੈਂ॥ ਜਿਨ ਕੇ ਮਿਲਾਪ ਕਾ ਅਨੋਖਾ ਰੰਗ ਰਸ ਤੂ ਭੋਗਤੀ ਹੈਂ। ਆਗੇ ਸੇ ਉਤ੍ਰ ਗੁਰਮੁਖ ਰੂਪੀ ਸੁਹਾਗਣੀ ਕਹਿ ਹੈਂ ਅਰੀ ਪਿਆਰੀ ਮਿਤ੍ਰ ਸਖੀਓ ਮੈਂ ਉਸ ਹਰਿ ਵਰ ਕੰਤ ਕੇ ਪ੍ਰੇਮ ਰਸ ਵਿਖੇ ਭਰੀ ਹੂਈ ਐਸੀ ਮਗਨ ਹਾਂ ਜੋ ਕਿਛ ਬੋਲਣੇ ਕੀ ਗਮਤਾ ਨਹੀਂ ਰਖ ਸਕਤੀ। ਤਥਾਪੀ ਕਿਛ ਕਹਿਤੀ ਹੂੰ ਤੁਮ ਸੁਣੋ ਉਸ ਅਨੰਤ ਸ਼ਕਤੀਮਾਨ ਹਰਿਵਰ ਕਰਤੇ ਹੀਰੇ ਲਾਲ ਕੇ ਬਹੁਤ ਗੂਹੜ ਅਥਾਹ ਗਤੀ ਵਾਲੇ ਗੁਪਤ ਪੁਛੀਦਾ ਗੁਣਿ ਪਾਰਾਵਾਰ ਥੀਂ ਰਹਿਤ ਅਪਾਰ ਰੂਪ ਹੈ। ਜਿਸ ਕਾ ਬੇਦ ਭੀ ਨੇਤੀ ਨੇਤੀ ਕਥਤੇ ਹੂਏ ਅੰਤ ਨਹੀਂ ਪਾਏ ਸਕਤੇ। ਤਾਂਤੇ ਹੇ ਪਿਆਰੀ ਸੰਤ ਸਜਨੀ ਗੁਰਉਪਦੇਸ਼ ਕੇ ਵਸੀਲੇ ਦੁਆਰੇ ਪ੍ਰੇਮ ਭਾਵ ਕੀ ਦਰਸ਼ਨੀ ਭਗਤੀ ਕਰਕੇ ਧਿਆਨ ਰੂਪੀ ਧਿਆਵਣਾ ਕਰੋ ਔਰ ਸਦਾ ਹੀ ਹਰਿ ਯਸ ਕੇ ਗੁਣਾਂਵਾਦਿ ਗਾਵਣੇ ਕਰੋ ਯੇਹੀ ਹਰਿਵਰ ਕੰਤ ਕੇ ਮਿਲਣੇ ਕਾ ਤਰੀਕਾ ਹੈ॥

ਰਾਗੁ ਸੂਹੀ ਮਹਲਾ ੫ ॥ *(ਅੰਗ ੭੩੭/੧੧)*

**ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥**
**ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨ ॥**
**ਗੁਣ ਕਾਮਣਿ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰ ਭਰਮੁ ਚੁਕਾਇਆ ॥**
**ਸਭ ਤੇ ਊਚਾ ਮੰਦਰੁ ਮੇਰਾ ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥ ੩ ॥**
**ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥**
**ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪ ॥**

*ਅਰਥ*—ਸ੍ਰੀ ਗੁਰੂ ਰੂਪੀ ਗੁਰਮੁਖ ਸੁਹਾਗਣੀ ਆਪਣੇ ਹਰਿ ਵਰ ਕੰਤ ਰਾਵਣੇ ਕੇ

ਪ੍ਰਥਾਏ ਸ਼ਬਦ ਉਚਾਰਨ ਕਰੇ ਹੈਂ ਪ੍ਰਕਾਸ਼ ਰੂਪੀ ਸਤਿ ਸਰੂਪ ਕੇ ਪਛਾਨਣੇ ਵਾਲਾ ਪ੍ਰੇਮ ਭਾਉ ਕਾ ਜੋਤਿ ਪ੍ਰਕਾਸ਼ੀ ਸੁਰਮਾ ਨੇਤ੍ਰੋਂ ਵਿਖੇ ਹਮਨੇ ਪਾਇਆ ਹੈ। ਔਰ ਪ੍ਰਕਾਸ਼ ਰੂਪੀ ਹਰਿ ਅੰਮ੍ਰਿਤ ਨਾਮ ਕਾ ਬੀੜੀ ਪਾਨ ਆਦੀ ਤਮੋਲ ਮੁਖ ਵਿਖੇ ਖਾਇਆ ਹੈ। ਸੁਣਨ ਮਨਨ ਨਧਿਆਸਨ ਔਰ ਜਪ ਤਪ ਆਦੀ ਸਾਧਨੋਂ ਕੇ ਅਥਵਾ ਜੋਤੀ ਜੋਤਿ ਮਿਲਾਨੇ ਵਾਲੇ ਅੰਤ ਰੰਗ ਸਾਧਨੋਂ ਕੇ ਕੜੇ ਕੰਙਣੋਂ ਕੇ ਗਹਣੇ ਔਰ ਪਟਕੇ ਰੰਗੀਨ ਬਸਤ੍ਰ ਬੜੇ ਸੋਭਨੀਕ ਬਣਾਏ ਹੈਂ। ਪਰ ਯੇਹ ਯੁਗਿਆਸੂ ਰੂਪੀ ਧਨ ਇਸਤ੍ਰੀ ਤਾਂ ਹੀ ਸਭੀ ਸੁਖੋਂ ਕਾ ਭੰਡਾਰ ਪਾਵੇਗੀ ਜਬ ਇਸਕੇ ਹਿਰਦੇ ਘਰ ਵਿਖੇ ਬ੍ਰਹਮ ਲਾਲ ਸਚਾ ਪਤੀ ਆਏ ਨਿਵਾਸ ਕਰੇਗਾ॥ ੨॥ ਜੋਤੀ ਜੋਤਿ ਮਿਲਾਣੇ ਵਾਲੇ ਸ਼ੁਭ ਗੁਣੋਂ ਕੇ ਕਾਂਮਣ ਪਾਏ ਕਰਕੇ ਹਰਿਵਰ ਬ੍ਰਹਮ ਲਾਲ ਕੰਤ ਕੋ ਆਪਣੇ ਊਪਰ ਮੋਹਿਤ ਕਰਕੇ ਰੀਝਾਇਆ ਹੈ। ਅਥਵਾ ਦਰਸ਼ਨੀ ਭਗਤੀ ਕੇ ਕਾਮਣੋਂ ਦੁਆਰੇ ਪ੍ਰਸੰਨ ਕੀਆ ਹੈ। ਜਿਸ ਵਕਤ ਬ੍ਰਹਮ ਦਰਸ਼ੀ ਸਤਿਗੁਰੋਂ ਨੇ ਆਪਣੇ ਜੋਤਿ ਮੰਤਰੀ ਉਪਦੇਸ਼ ਦੁਆਰੇ ਹਮਾਰਾ ਸੰਸੇ ਬ੍ਰਿਤੀ ਵਾਲਾ ਅਵਿਦਕ ਭਰਮ ਕਾ ਪੜਦਾ ਚੁਕ ਦੀਆ ਤੋ ਫਿਰ ਬ੍ਰਹਮ ਲਾਲ ਕੰਤ ਕੋ ਤਤਦਰਸ਼ੀ ਸੰਮਦ੍ਰਿਸ਼ਟ ਵਿਖੇ ਵਸ ਕੀਆ। ਔਰ ਸਭ ਤ੍ਰੈਗੁਣੀ ਜਗਤ ਕੇ ਖੰਡ ਬ੍ਰੈਹਮੰਡੋਂ ਵਾਲੇ ਸੁਵਰਗ ਬੈਕੁੰਠ ਕੀ ਪੁਰੀਓਂ ਸੇ ਊਚਾ ਮੇਰਾ ਸਚਖੰਡੀ ਦਰਬਾਰ ਕਾ ਮੰਦਰ ਹੈ। ਜੋ ਪੰਜ ਤਤੋਂ ਕੇ ਆਸਰੇ ਥੀ ਰਹਿਤ ਸੁਤੇ ਪ੍ਰਕਾਸ਼ੀ ਨਿਰ ਅਧਾਰ ਰੂਪ ਹੈ। ਮਨ ਕੀ ਅਨੇਕ ਮਲੀਣ ਕਾਮਣਾ ਵਾਲੀ ਮਨਮੁਖਿ ਰੂਪੀ ਜੋ ਅਵਿਦਕ ਕਾਮਨੀ ਇਸਤ੍ਰੀ ਹੈਂ ਤਿਨਹੁ ਸਭਨੋਂ ਕਾ ਮੇਰੇ ਬ੍ਰਹਮ ਲਾਲ ਪਤੀ ਨੇ ਤਿਆਗ ਕੀਆ ਹੂਆ ਹੈ ਔਰ ਗੁਰਮੁਖ ਰੂਪੀ ਸੁਹਾਗਣੀਓ ਕੋ ਜੋਤੀ ਜੋਤਿ ਮਿਲਾਕੇ ਆਪਣੇ ਕੰਠ ਲਗਾਇਆ ਹੈ॥ ੩॥ ਜਬ ਹਰਿ ਮਿਲਣੇ ਕੇ ਲੀਏ ਅਪਾਰ ਹੀ ਸਰਦਾ ਕਰਕੇ ਪ੍ਰੇਮ ਰੂਪੀ ਸੇਜ ਵਛਾਵਣੀ ਕਰੀ ਤਬ ਸੂਰਜ ਕੀ ਨਿਆਈ ਅਨਭਵੀ ਨਿਰਭੈ ਜੋਤਿ ਕਾ ਪ੍ਰਕਾਸ਼ ਪ੍ਰਗਟ ਹੂਆ। ਫਿਰ ਤਿਸ ਸਰੀਰ ਰੂਪੀ ਮੰਦਰ ਕੇ ਅੰਦਰ ਨਉਨਿਧ ਨਾਮ ਕੇ ਨਵਾਂ ਰੰਗਾਂ ਵਾਲਾ ਚਿਤੰਨ ਬ੍ਰਹਮ ਲਾਲ ਰੋਸ਼ਨ ਜਮੀਰੀ ਸੇਜ ਕੋ ਰਾਵਣੇ ਭੋਗਣੇ ਕੇ ਲੀਏ ਆਇਆ। ਅਥਵਾ ਬ੍ਰਹਮ ਅਨੰਦੀ ਰਸ ਦੇ ਕਰਕੇ ਅਭੇਦ ਕਰਨੇ ਕੇ ਲੀਏ ਆਇਆ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਸ ਪ੍ਰਕਾਰ ਕੇ ਜੋਤੀ ਜੋਤਿ ਮਿਲਾਣੇ ਵਾਲੇ ਲਖਣੋਂ ਕੇ ਦੁਆਰੇ ਗੁਰਮੁਖ ਰੂਪੀ ਧਨਿ ਇਸਤ੍ਰੀ ਨੇ ਬ੍ਰਹਮ ਲਾਲ ਪਤੀ ਕੋ ਮਿਲ ਕਰਕੇ ਅਬਿਨਾਸ਼ੀ ਅਜਨਮਾ ਸੁਖ ਕੋ ਪਾਇਆ ਹੈ॥

ਰਾਗੁ ਸੂਹੀ ਮਹਲਾ ੪ ॥ *(੭੭੩/੪)*

**ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ॥**

ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ॥ ੧॥

*ਅਰਥ*—ਹੇ ਯੁਗਿਆਸੂ ਰੂਪੀ ਕਾਂਮਣੀ ਤੁਮ ਆਪਣੀ ਕਾਇਆਂ ਰੂਪੀ ਸੇਜ ਕੋ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਵਿਖੇ ਮਿਲ ਕਰ ਸੁਖਾਲੀ ਕਰਕੇ ਸੁਆਰੋ ਫਿਰ ਜੋਤੀ ਜੋਤਿ ਮਿਲਾਣੇ ਵਾਲੇ ਤਤ ਗਿਆਨ ਕਾ ਬ੍ਰਹਮ ਅਨੰਦੀ ਭੋਗ ਭੋਗੋ। ਸ੍ਰੀ ਚੌਥੇ ਗੁਰ ਨਾਨਕ ਦੇਵ ਜੀ ਕਹੇ ਹੈਂ। ਜਿਨਾ ਗੁਰਮੁਖ ਰੂਪੀ ਦਾਸੀਆਂ ਕੋ ਹਰਿ ਮਿਲਣੇ ਕਾ ਸਚਖੰਡੀ ਦਰਬਾਰ ਕੀ ਧੁਰ ਦਰਗਾਹੋਂ ਕਰਮ ਸੰਜੋਗ ਲਿਖਾ ਗਿਆ ਹੈ। ਸੋ ਰਾਤ੍ਰ ਦਿਨੇ ਹਰ ਰੋਜ ਹੀ ਬ੍ਰਹਮ ਲਾਲ ਕੰਤ ਕੇ ਸਾਥ ਬ੍ਰਹਮ ਅਨੰਦੀ ਜੋਤੀ ਜੋਤਿ ਮਿਲਾਣੇ ਵਾਲੀ ਸੁਖ ਰਲੀਆਂ ਕੋ ਮਾਣੇ ਹੈ॥

ਰਾਗੁ ਸੂਹੀ ਮਹਲਾ ੫ ॥ *(ਅੰਗ ੭੩੭/੫)*

ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥ ੧॥ ਰਹਾਉ॥

ਰਾਗੁ ਸੂਹੀ ਮਹਲਾ ੩ ॥ *(ਅੰਗ ੭੭੧/੧੦)*

ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ॥
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ॥ ੧॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹੇ ਯੁਗਿਆਸੂ ਰੂਪੀ ਕੰਨਿਆਂ ਬਾਲੜੀਏ ਜੇ ਕਰਿ ਤੂੰ ਹਰਿ ਵਰ ਪਤੀ ਕੋ ਪਾਵਣਾ ਚਾਹਤੀ ਹੈਂ ਤੋ ਪਹਿਲੇ ਨਿਜ ਸਰੂਪੀ ਜੋਤਿ ਮੰਤ੍ਰ ਉਪਦੇਸ਼ ਧਾਰਨ ਕਰਨੇ ਕੇ ਲੀਏ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਚਰਨੋਂ ਵਿਖੇ ਚਿਤ ਲਗਾਵੋ ਤਾਂ ਫਿਰ ਸਦਾ ਵਾਸਤੇ ਹੀ ਅਜਰੁ ਅਮਰ ਅਬਨਾਸ਼ੀ ਰੂਪ ਸੁਹਾਗਣੀ ਬਣੇਗੀ। ਕਿਉਂਕਿ ਹੀਰਾ ਲਾਲ ਹਰਿ ਜੀਉ ਨਾ ਕਭੀ ਮਰੇ ਹੈ ਔਰ ਨ ਕਹੀ ਜਨਮੋ ਵਿਖੇ ਜਾਵੇ ਹੈ॥

ਰਾਗੁ ਸੂਹੀ ਮਹਲਾ ੫ ॥ *(ਅੰਗ ੭੭੮/੧੦)*

ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ॥
ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ॥
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ॥

ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ॥
ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ॥ ੪॥

*ਅਰਥ*—ਸ੍ਰੀ ਪੰਚਮ ਗੁਰੂ ਜੀ ਤਤ ਦ੍ਰਸ਼ੀ ਗੁਰਮੁਖਿ ਸੁਹਾਗਣੀਓਂ ਵਾਲੇ ਲਖਣ ਆਪਣੇ ਊਪਰ ਘਟਾਇ ਕਰਕੇ ਬਰਨਨ ਕਰੇ ਹੈਂ॥ ਜਿਸੁ ਵਕਤ ਹਮ ਕੋ ਜੋਤਿ ਮੰਤ੍ਰੀ ਗੁਰ ਉਪਦੇਸ਼ ਦੁਆਰੇ ਹਰਿ ਬ੍ਰਹਮ ਲਾਲ ਦੇਖਣੇ ਕਾ ਤਤ ਗਿਆਨ ਉਤਪਤਿ ਹੂਆ ਤੋ ਫਿਰ ਇਸ ਸਰੀਰ ਰੂਪੀ ਮਾਨੁਸ਼ ਜਨਮ ਕੇ ਪੇਕੇ ਘਰ ਵਿਖੇ ਔਰ ਇਸ ਸਰੀਰ ਸੇ ਬਿਨਾ ਉਸ ਸਚਖੰਡੀ ਦਰਬਾਰ ਕੇ ਸਾਹੁਰੇ ਘਰ ਵਿਖੇ ਇਨ ਦੋਨੋਂ ਘਰੋਂ ਮੇਂ ਏਕੋ ਹੀ ਪ੍ਰਕਾਸ਼ ਰੂਪੀ ਬਲਹਾਰਨੇ ਜਾਣੇ ਵਾਲਾ ਰਾਮ ਬਸਤਾ ਹੈ। ਔਰ ਜੋਤੀ ਜੋਤਿ ਮਿਲਾਏ ਕਰਕੇ ਜਲ ਤਰੰਗ ਕੀ ਨਿਆਈ ਬ੍ਰਹਮ ਰੂਪ ਵਿਖੇ ਬ੍ਰਹਮ ਆਤਮਾ ਮਿਲਿਆ। ਔਰ ਐਸਾ ਅਭੇਦ ਰੂਪ ਹੂਆ ਜਿਸ ਕੋ ਫਿਰ ਕੋਈ ਭਿੰਨ ਅਲਗ ਨਹੀਂ ਕਰ ਸਕਤਾ। ਤਾਂਤੇ ਐਸੇ ਪ੍ਰਕਾਸ਼ ਰੂਪੀ ਰਾਮ ਕੇ ਰੂਪ ਤੋਂ ਬਲਿਹਾਰ ਜਾਈਐ। ਤਿਸ ਨਿਰੰਕਾਰੀ ਲਾਲ ਕੇ ਅਨੰਤ ਪ੍ਰਕਾਸ਼ ਕੋ ਦੇਖ ਕਰਕੇ ਬਿਸਮੈ ਅਸਚਰਯਤਾ ਕੋ ਪ੍ਰਾਪਤ ਹੂਆ ਹੂੰ। ਔਰ ਤਿਸ ਕੇ ਯਸ ਰੂਪੀ ਅਨਾਹਦ ਸ਼ਬਦ ਕੋ ਸੁਣ ਕਰਕੇ ਭੀ ਅਸਚਰਜ ਰੂਪ ਹੂਆ ਹੂੰ। ਔਰ ਅਸਚਰਜ ਹੀ ਉਸ ਕਾ ਵੈਰਾਠ ਰੂਪ ਨਦਰੀ ਆਇਆ ਹੈ ਅਥਵਾ ਸਰਬ ਜਲੋਂ ਥਲੋਂ ਵਿਖੇ ਔਰ ਪ੍ਰਿਥਵੀ ਅਕਾਸ਼ ਵਿਖੇ ਭੀ ਔਰ ਸਰਬ ਸੂਖਮ ਅਸਥੂਲ ਜੀਵੋਂ ਕੇ ਘਟਿ ਘਟਿ ਕੇ ਸਰੀਰੋਂ ਵਿਖੇ ਭੀ ਏਕੋ ਹੀ ਬ੍ਰਹਮ ਲਾਲ ਸੋਆਮੀ ਪਰੀ ਪੂਰਨਿ ਵਿਆਪਕ ਹੋਏ ਰਿਹਾ ਹੈ॥ ਜਿਸ ਬ੍ਰਹਮ ਜੋਤਿ ਕੇ ਰੂਪ ਵਿਚੋਂ ਜਲ ਤਰੰਗ ਕੀ ਨਿਆਈਂ ਹਮ ਆਤਮਾ ਜੋਤਿ ਉਪਜਿਆ ਥਾ। ਫਿਰ ਉਸੀ ਬ੍ਰਹਮ ਜੋਤਿ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਸੁਮਾਇਆ। ਤਿਸ ਅਨੰਤ ਸ਼ਕਤ ਬ੍ਰਹਮ ਸਾਗਰ ਕੀ ਕੀਮਤ ਔਰ ਵਡਿਆਈ ਕਿਛ ਕਹੀ ਨਹੀਂ ਜਾਤੀ। ਜਿਸ ਹਰਿ ਪ੍ਰਭ ਕੇ ਕੁਦਰਤਿ ਕਾਨੂੰਨੀ ਚਿਲਤ ਤਮਾਸ਼ੇ ਕਿਸੀ ਕੇ ਲਖਣੇ ਵਿਖੇ ਨਹੀਂ ਆਤੇ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹਮ ਤਿਸ ਹੀ ਕਾ ਧਿਆਨ ਔਰ ਅਰਾਧਨਾ ਕਰ ਰਹੇ ਹੈਂ॥

ਰਾਗ ਭੈਰਉ ਮਹਲਾ ੩ ॥ *(ਅੰਗ ੧੧੨੮/੧੩)*

ਮੈ ਕਾਮਣਿ ਮੇਰਾ ਕੰਤੁ ਕਰਤਾਰੁ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ॥ ੧॥
ਜਾਂ ਤਿਸੁ ਭਾਵੈ ਤਾਂ ਕਰੇ ਭੋਗੁ॥ ਤਨੁ ਮਨੁ ਸਾਚੇ ਸਾਹਿਬ ਜੋਗੁ॥ ੧॥ ਰਹਾਉ॥
ਉਸਤਤਿ ਨਿੰਦਾ ਕਰੇ ਕਿਆ ਕੋਈ॥ ਜਾਂ ਆਪੇ ਵਰਤੈ ਏਕੋ ਸੋਈ॥ ੨॥

**ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥ ੩ ॥**
**ਭਨਤਿ ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥ ੪ ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਮੈਂ ਤੋ ਹਰਿ ਜਪਨੇ ਕੀ ਕਾਂਮਣਾ ਇਛਿਆ ਵਾਲੀ ਗੁਰਮੁਖ ਰੂਪੀ ਕਾਮਣੀ ਇਸਤਰੀ ਹਾਂ ਔਰ ਮੇਰਾ ਵਰ ਕੰਤ ਕੁਲਮਾਲਕ ਕਰਤਾਰ ਹੈ। ਜਿਸ ਪ੍ਰਕਾਰ ਕਾ ਆਪਣੀ ਪ੍ਰੇਰਨਾਂ ਦੁਆਰੇ ਹੁਕਮ ਕਰੇਗਾ ਮੈਂ ਦਾਸੀ ਉਸੀ ਤਰਹ ਕਾ ਹੀ ਹੁਕਮ ਮਨ ਜਪ ਤਪ ਆਦੀ ਸ਼ੁਭ ਗੁਣੋਂ ਕਾ ਸੀਂਗਾਰ ਕਰੂੰਗੀ। ਔਰ ਜਬ ਤਿਸ ਕੋ ਭਾਏ ਪਿਆਰੀ ਲਗੂੰਗੀ ਤਬ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਅਨੰਦੀ ਭੋਗ ਭੁਗਾਵੇਗਾ ਹਰਿਵਰ ਪਤੀ ਸਾਹਿਬ ਕੇ ਨਿਜ ਸਰੂਪ ਵਿਖੇ ਜੁੜਨੇ ਵਾਲੇ ਯੋਗਾ ਅਨੰਦ ਕੋ ਪ੍ਰਾਪਤ ਕਰਨੇ ਕੇ ਲੀਏ ਮੈਨੇ ਤਨ ਮਨ ਧਨ ਸਭੀ ਅਰਪਨ ਕੀਆ ਹੈ। ਜਬ ਸਾਰੇ ਹੀ ਇਕ ਬ੍ਰਹਮ ਲਾਲ ਸਚਾ ਪਤੀ ਵਿਆਪਕ ਹੋਏ ਰਹਿਆ ਹੈ। ਤੋ ਫਿਰ ਕਿਉਂ ਨਿੰਦਜਾ ਉਸਤਤ ਕਿਸੇ ਕੀ ਕਰਤੇ ਹੋ। ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਹਰਿਵਰ ਪਤੀ ਕੇ ਮਿਲਣੇ ਵਾਲੀ ਹਭਿਆਸ ਰੂਪੀ ਕੁਮਾਈ ਕਰੀ ਹੈ। ਔਰ ਅਬ ਮੈਂ ਆਪਣੇ ਬ੍ਰਹਮ ਲਾਲ ਦਿਆਲੂ ਪਤੀ ਕੋ ਮਿਲੂੰਗੀ ਪੰਚ ਪ੍ਰਕਾਰੀ ਅਨਾਹਦ ਸ਼ਬਦ ਕਾ ਵਾਜਾ ਵਜਾਏ ਕਰਕੇ। ਸ੍ਰੀ ਤੀਸਰੇ ਗੁਰ ਨਾਨਕ ਦੇਵ ਜੀ ਕਹੇ ਹੈਂ। ਇਸ ਹਮਾਰੇ ਮੇਲ ਮੁਲਾਕਾਤ ਵਿਖੇ ਕਿਆ ਕੋਈ ਈਰਖਾ ਬਖੀਲੀ ਕਰਕੇ ਰੁਕਾਵਟ ਕਰ ਸਕਤਾ ਹੈ। ਜਿਸ ਕੋ ਆਪ ਹੀ ਖੁਦ ਹਰਿ ਹੀਰਾ ਲਾਲ ਆਪਣੇ ਨਿਜ ਸਰੂਪ ਵਿਖੇ ਮਿਲਾਏ ਲੇਵੇ ਹੈ॥

ਰਾਗੁ ਮਲਾਰ ਮਹਲਾ ੧ ॥ *(ਅੰਗ ੧੨੫੪/੧੨)*

**ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ॥**
**ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥ ੩ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਗੁਰਮੁਖਿ ਰੂਪੀ ਸੁਹਾਗਣੀ ਇਸਤ੍ਰੀ ਨੇ ਪਾਪ ਆਤਮਾ ਰੂਪੀ ਵਿਸ਼ੇ ਵਿਕਾਰੀ ਖੋਟੇ ਅਵਗੁਣਾਂ ਕੋ ਤਿਆਗ ਕਰਕੇ ਸਭ ਜਗਤ ਕੋ ਮਿਥਿਆ ਜਾਨਣੇ ਵਾਲਾ ਤੀਬਰਤਰਿ ਵੈਰਾਗ ਧਾਰਨ ਕੀਆ ਹੈ। ਫਿਰ ਤਿਸ ਕੋ ਅਟਲ ਅਬਨਾਸੀ ਅਸਥਿਰ ਰਹਿਣੇ ਵਾਲਾ ਹਰਿ ਵਰ ਸੁਹਾਗ ਪ੍ਰਾਪਤ ਹੋਵੇ ਹੈ ਐਸੀ ਹੀਰੇ ਲਾਲ ਪ੍ਰਭੂ ਨੇ ਆਪਣੇ ਮਿਲਾਣੇ ਵਾਲੀ ਹਮ ਪਰ ਕ੍ਰਿਪਾ ਕਰੀ ਹੈ ਜਿਸ ਕਾ ਕਿਛੁ ਬਿਆਨ ਨਹੀਂ ਕੀਆ ਜਾਤਾ॥

(ਸਿਖੋਵਾਚ) ਹੇ ਦਿਆਲਤਾ ਕੇ ਸਮੁੰਦਰ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਗੁਰਮੁਖਿ ਰੂਪੀ ਸੁਹਾਗਣੀਓ ਕੇ ਲਖਣ ਗੁਰਬਾਣੀ ਸੇ ਸੁਣੇ ਹੈਂ। ਅਬ ਆਗੇ ਏਕ ਔਰ ਪ੍ਰਾਰਥਨਾ ਕਰਤਾ ਹੂੰ ਸੋ ਸੁਣੀਐ ਜੀ। ਯੇਹ ਸੰਸਾਰੀ ਜੀਵ ਤੋ ਸਭੀ ਦੇਹ ਅਭਮਾਨੀ ਹੰਕਾਰ ਰੂਪੀ ਮਧ ਪੀ ਕਰਕੇ ਮਤਵਾਲੇ ਹੂਏ ਫਿਰਤੇ ਹੈਂ। ਔਰ ਜਿਨ੍ਹਾਂ ਕੋ ਨਿਰੰਕਾਰ ਵਾਲੀ ਨਿਰਮਲਾ ਬ੍ਰਿਤੀ ਪ੍ਰਾਪਤ ਹੂਈ ਹੈ ਉਨ ਕੀ ਸਰੀਰਕ ਕ੍ਰਿਆ ਵਾਲਾ ਬਰਤਾਓ ਕੈਸੇ ਸੁਭਾਵ ਵਿਖੇ ਗੁਜਰੇ ਹੈ ਇਸਕਾ ਨਿਰਨਾ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਐਸੇ ਨਿਰਮਲ ਬ੍ਰਿਤੀ ਵਾਲੇ ਗੁਰਮੁਖ ਪੁਰਸ਼ ਅਕਾਲ ਪੁਰਖ ਕੇ ਆਗੇ ਦਾਸ ਭਾਵਨਾ ਕਰਕੇ ਇਸ ਜਗਤ ਵਿਖੇ ਆਪਣੀ ਜੀਵਨ ਆਯੂ ਕੋ ਸੁਧਾਰੇ ਹੈਂ। ਅਬ ਨਿਰ ਅਭਿਮਾਨ ਰੂਪੀ ਦਾਸਾ ਗਰੀਬੀ ਕੇ ਧਾਰਨੇ ਵਾਲੇ ਗੁਰਮੁਖ ਭਗਤੋਂ ਕੇ ਲਖਣ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਕਹਤੇ ਹੈਂ ਤੁਮ ਅਡੋਲ ਚਿਤ ਹੋਏ ਕਰਕੇ ਸ੍ਰਵਣ ਕਰੋ॥

ਰਾਗ ਗਉੜੀ ਸੁਖਮਨੀ ਮ: ੫ ॥ *(ਅੰਗ ੨੭੪/੧੯)*

**ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ ਸਤਿ ਰਾਮਦਾਸੁ ॥**
**ਆਤਮ ਰਾਮੁ ਤਿਸੁ ਨਦਰੀ ਆਇਆ ॥ ਦਾਸ ਦਸੰਤਣ ਭਾਇ ਤਿਨਿ ਪਾਇਆ ॥**
**ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥**
**ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥ ਤਿਸੁ ਦਾਸ ਕਉ ਸਭ ਸੋਝੀ ਪਰੈ ॥**
**ਸਗਲ ਸੰਗਿ ਆਤਮ ਉਦਾਸੁ ॥ ਐਸੀ ਜੁਗਤਿ ਨਾਨਕ ਰਾਮਦਾਸੁ ॥ ੬ ॥**

*ਅਰਥ*—ਜਿਸ ਗੁਰਮੁਖਿ ਪੁਰਸ਼ ਕੇ ਮਨ ਅੰਤ੍ਰਿ ਜੋਤਿ ਪ੍ਰਕਾਸੀ ਦਿਭ ਦ੍ਰਿਸ਼ਟ ਨੇਤ੍ਰੋਂ ਕੇ ਰਸਤੇ ਹੀਰੇ ਲਾਲ ਰੂਪੀ ਪਾਰਬ੍ਰਹਮ ਨੇ ਆਏ ਨਿਵਾਸ ਲੀਆ ਹੈ। ਤਿਸੀ ਕਾ ਨਾਮ ਹੀ ਸਤਿ ਸਰੂਪੀ ਜਾਨਨੇ ਵਾਲਾ ਸਤਿ ਰਾਮਦਾਸ ਹੈ। ਔਰ ਜਿਨਹਾਂ ਕੋ ਆਪਣਾ ਨਿਜ ਸਰੂਪੀ ਆਤਮਾ ਰਾਮ ਨਦਰੀ ਦੇਖਣੇ ਵਿਖੇ ਆਇਆ ਹੈ ਉਸ ਨੇ ਹੀ ਹਰਿ ਕੇ ਦਾਸਨ ਕਾ ਦਾਸ ਭਾਵ ਹੋਏ ਕਰਕੇ ਬ੍ਰਹਮ ਲਾਲ ਕੋ ਪਾਵਣਾ ਕੀਆ ਹੈ। ਔਰ ਫਿਰ ਵੋਹ ਗੁਰਮੁਖ ਪੁਰਸ਼ ਸਦਾ ਹੀ ਹਰਿ ਹੀਰੇ ਲਾਲ ਕੋ ਨੇੜੇ ਤੋ ਨੇੜੇ ਹੀ ਦੇਖ ਕਰਕੇ ਜਾਨਣ ਕਰਤੇ ਹੈਂ। ਸੋ ਐਸੇ ਬ੍ਰਹਮਦਰਸ਼ੀ ਲਖਣੋਂ ਵਾਲੇ ਦਾਸ ਪੁਰਸ਼ ਹਰਿ ਕੀ ਸਚਖੰਡ ਦਰਗਾਹ ਵਿਖੇ ਪ੍ਰਮਾਣੀਕ ਮਨਜੂਰ ਹੋਵੇ ਹੈਂ। ਨਿਰੰਕਾਰੀ ਹਰਿ ਹੀਰਾ ਲਾਲ ਜਿਸ ਦਾਸ ਸੇਵਕ ਕੇ ਊਪਰ ਆਪਣੀ

ਅੰਮ੍ਰਿਤ ਭਰੀ ਕ੍ਰਿਪਾ ਦ੍ਰਿਸ਼ਟੀ ਕਰੇ ਹੈ ਉਸ ਸੇਵਕ ਜਨ ਦਾਸ ਕੋ ਸਗਲੇ ਭਵਨੋਂ ਕੀ ਅੰਤਰਜਾਮਤਾ ਵਾਲੀ ਸੋਝੀ ਪੜੇ ਹੈ। ਅਥਵਾ ਸਗਲੇ ਭਵਨੋਂ ਵਿਖੇ ਬ੍ਰਹਮ ਜੋਤਿ ਦੇਖਣੇ ਵਾਲੀ ਸੋਝੀ ਗਿਆਤ ਪੜੇ ਹੈ ਪ੍ਰਭੁ ਕੇ ਦਾਸ ਜਨਹੁ ਕਾ ਆਤਮਾ ਸਭ ਸੰਸਾਰ ਕੇ ਸੰਗ ਵਰਤਾ ਹੂਆ ਭੀ ਜਲ ਕਮਲ ਕੀ ਨਿਆਈ ਨਿਰਲੇਪ ਉਦਾਸੀਨ ਰਹਿ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਐਸੇ ਲਖਣੋਂ ਕੀ ਜੁਗਤੀ ਵਾਲੇ ਗੁਰਮੁਖ ਪੁਰਸ਼ੋਂ ਕਾ ਨਾਮ ਪ੍ਰਕਾਸ਼ ਰੂਪੀ ਰਾਮ ਦਾਸ ਹੋਵੈ ਹੈ॥

ਰਾਗ ਆਸਾ ਮਹਲਾ ੧ ॥ *(ਅੰਗ ੩੫੫/੯)*

**ਸੇਵਕੁ ਦਾਸੁ ਭਗਤੁ ਜਨੁ ਸੋਈ ॥ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥੧ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸੇਵਾ ਕਰਨੇ ਵਾਲਾ ਸੇਵਕ ਜਨ ਔਰ ਹੁਕਮ ਕੇ ਅਨੁਸਾਰ ਚਲਣੇ ਵਾਲਾ ਦਾਸ ਜਨ ਔਰ ਭਗਤੀ ਕਰਨੇ ਵਾਲਾ ਭਗਤ ਜਨ ਸੋ ਵੋਹੀ ਇਹ ਤੀਨੋਂ ਲਖਣੋਂ ਵਾਲਾ ਪ੍ਰਮਾਣੀਕ ਪੁਰਸ਼ ਹੋਵੇ ਹੈ ਜੋ ਕ੍ਰਿਤਮ ਦੁਵੈਤ ਭਾਵ ਵਾਲੀ ਉਪਾਸ਼ਨਾ ਛੋਡ ਕਰਕੇ ਅਨੰਤ ਪ੍ਰਕਾਸ਼ੀ ਚੈਤੰਨ ਠਾਕਰ ਕਾ ਦਾਸ ਗੁਰਮੁਖ ਰੂਪ ਬਣੇਗਾ॥

ਰਾਗ ਗੁਜਰੀ ਕੀ ਵਾਰ ॥ਮਃ ੫ ॥ *(ਅੰਗ ੫੧੮/੧੩)*

ਹਉ ਮਾਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥
ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥
ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥ ੩ ॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਮੇਰੇ ਪ੍ਰਿਤੁ ਪਾਲਕ ਦਿਆਲ ਲਾਲ ਪ੍ਰਭੂ ਜੀ ਮੈਂ ਆਪਕੇ ਆਗੇ ਬੇਨਤੀ ਕਰਕੇ ਯੇਹੀ ਮਾਂਗਤਾ ਹੂੰ ਜੋ ਤੂੰ ਆਪਣੇ ਦਾਸ ਜਨੋਂ ਕਾ ਮੁਝੇ ਗੋਲਾ ਟੈਹਲੀਆ ਕਰ ਲੇਵੋ ਜੀ। ਔਰ ਪ੍ਰਕਾਸ਼ ਰੂਪੀ ਨਉਨਿਧ ਨਾਮ ਕਾ ਮੁਝੇ ਅਟਲ ਰਾਜ ਪ੍ਰਾਪਤ

ਕਰੋ ਜੀ। ਔਰ ਤੁਮਾਰੀ ਉਸਤਤ ਕੀਰਤੀ ਕਾ ਯਸ਼ ਬੋਲ ਕਰਕੇ ਮੇਰਾ ਹੀ ਜੀਵਣਾ ਹੋਤਾ ਹੈ। ਔਰ ਤੁਮਾਰੇ ਪ੍ਰਕਾਸ਼ ਰੂਪੀ ਅੰਮ੍ਰਿਤ ਨਾਮ ਕਾ ਖਜਾਨਾ ਤੇਰੇ ਭਗਤਾਂ ਦਾਸਾਂ ਕੇ ਸਰੀਰ ਰੂਪੀ ਘਰ ਅੰਦਰ ਬਹੁਤ ਘਨਾ ਹੀ ਭਰਿਆ ਹੂਆ ਹੈ। ਤਿਨਹੁ ਕੀ ਸਤਿ ਸੰਗਤ ਕਰਕੇ ਮੈਂ ਨਿਹਾਲ ਪ੍ਰਸੰਨ ਹੋਵਹੁ ਜੀ ਔਰ ਕਾਨੋਂ ਕੇ ਦੁਆਰੇ ਉਨ ਸੇ ਤੇਰਾ ਯਸ ਸਰਵਣ ਕਰੂੰ। ਔਰ ਤਿਨੋਂ ਬ੍ਰਹਮਦਰਸ਼ੀ ਸੇਵਕੋਂ ਕੀ ਉਪਦੇਸ਼ ਰੂਪੀ ਕਾਰ ਕੋ ਹਭਿਆਸ ਦੁਆਰੇ ਕੁਮਾਵਣਾ ਕਰੂੰ ਅਥਵਾ ਉਨਕੀ ਸੇਵਾ ਕੀ ਕਾਰ ਕਰੂੰ ਜਿਸ ਸੇ ਮੇਰਾ ਸਰੀਰ ਪਵਿੱਤ੍ਰ ਹੋਵੇ ਜੀ॥ ਹੇ ਪ੍ਰਭੂ ਮੈਂ ਤੇਰੇ ਦਾਸੋਂ ਕੋ ਪਖਾ ਝਲਣਾ ਕਰੂੰ ਔਰ ਉਨਕੇ ਗ੍ਰਹਿ ਕਾ ਪਾਣੀ ਢੋਵਹੁ ਔਰ ਤਿਨਹੁ ਕੇ ਲੰਗਰ ਵਾਸਤੇ ਨਿਤ ਆਟਾ ਪੀਸੂ ਫਿਰ ਤਿਨਹੁ ਕੇ ਚਰਨ ਧੋਏ ਕਰਕੇ ਕਮਲ ਸੂਰਜ ਕੀ ਨਿਆਈ ਪ੍ਰਫੁਲਤ ਹੋਏ ਕਰਕੇ ਪ੍ਰਸੰਨ ਚਿਤ ਹੋਵਊਂ ਪ੍ਰੰਤੂ ਮੁਝ ਸੇ ਤੋ ਕਿਛ ਹੋ ਹੀ ਨਹੀਂ ਸਕਤਾ। ਹੇ ਪ੍ਰਭੂ ਜੀ ਤੁਮ ਆਪਣੀ ਹੀ ਕ੍ਰਿਪਾ ਦ੍ਰਿਸ਼ਟੀ ਵਾਲੀ ਜੋਤਿ ਪ੍ਰਕਾਸ਼ੀ ਕੀ ਨਦਰ ਦੇ ਕਰਕੇ ਨਿਹਾਲ ਕਰੀਏ ਜੀ ਮੁਝੇ ਗੁਣਾ ਥੀ ਹੀਨ ਨਿਰਗੁਣ ਰੂਪ ਕੋ ਬ੍ਰਹਮਦਰਸ਼ੀ ਸੰਤ ਜਨੋਂ ਕੀ ਸਚਖੰਡੀ ਧਰਮ ਸਾਲਾ ਵਿਖੇ ਆਦਿ ਸਨਾਤਨ ਰਹਿਣੇ ਕੇ ਲੀਏ ਅਸਥਾਨ ਦੀਜੀਏ ਜੀ॥

ਰਾਗ ਸੋਰਠਿ ਕੀ ਵਾਰ ਸਲੋਕ ਮ: ੪ ॥ *(ਅੰਗ ੬੫੨/੫)*

ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ॥
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ॥
ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ॥
ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ॥
ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥
ਹਰਿ ਆਪਣੀ ਵਡਿਆਈ ਭਾਵਈ ਜਨ ਕਾ ਜੈਕਾਰੁ ਕਰਾਈ॥
ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨੁ॥੧॥

***ਅਰਥ***—ਉਸ ਹੀਰੇ ਲਾਲ ਰੂਪੀ ਹਰਿ ਪ੍ਰਭੂ ਕੀ ਆਪਣਿਆਂ ਨਿਜ ਦਾਸਾਂ ਸੇਵਕਾਂ ਕੇ ਸਾਥ ਅਤੀ ਬਹੁਤ ਹੀ ਪ੍ਰੀਤ ਹੈ। ਔਰ ਹਰਿ ਪ੍ਰਭੁ ਅਪਨਿਆਂ ਦਾਸਾਂ ਕਾ ਮਿਤ੍ਰ ਸਖਾ ਭੀ ਬਹੁਤ ਹੈ ਅਥਵਾ ਹਰਿ ਪ੍ਰਭਿ ਰੂਪੀ ਹੀਰਾ ਲਾਲ ਆਪਣਿਆਂ ਦਾਸਾਂ ਸੇਵਕਾਂ ਕੇ ਐਸਾ ਵਸ ਹੂਆ ਹੈ ਜੈਸੇ ਸਾਰੰਗੀ ਸਾਜ ਬਜਾਵਣੇ ਵਾਲੇ ਕੇ ਵਸ ਹੋਤੀ ਹੈ ਜੈਸੇ ਚਾਹੇ ਵੈਸੀ ਹੀ ਬਜਤੀ ਹੈ।

ਹਰਿ ਕੇ ਦਾਸ ਜਨ ਜੋਤੀ ਜੋਤਿ ਮਿਲਾਏ ਕਰਕੇ ਹਰਿ ਕਾ ਧਿਆਨ ਕਰਤੇ ਹੈਂ ਭਾਵ ਯੇਹ ਅਤੀ ਪ੍ਰੇਮ ਪ੍ਰੀਤ ਕਾ ਨਿਹੁ ਲਗਾਏ ਕਰਕੇ ਅਰਾਧਤੇ ਹੈਂ। ਹੇ ਪ੍ਰਭੁ ਜੀ ਆਪ ਕ੍ਰਿਪਾ ਕਰਕੇ ਮੇਰੀ ਬੇਨਤੀ ਸੁਨੀਐ ਜੀ ਸਭ ਜਗਤ ਕੇ ਹਿਰਦਿਓਂ ਵਿਖੇ ਤੇਰੇ ਜੋਤਿ ਮੰਤਰੀ ਅੰਮ੍ਰਿਤ ਧਾਰਾ ਕਾ ਮੀਂਹ ਬਰਸੇ ਜੀ। ਜੋ ਹਰਿ ਕੇ ਜੋਤਿ ਪ੍ਰਕਾਸ਼ੀ ਦਾਸਨ ਕੀ ਉਸਤਤ ਇਸ ਜਗਤ ਵਿਖੇ ਹੋਵੇ ਹੈ ਸੋ ਸਭ ਹਰਿ ਕੀ ਹੀ ਵਡਿਆਈ ਹੋਵੇ ਹੈ। ਹਰਿ ਪ੍ਰਭਿ ਹੀਰੇ ਲਾਲ ਕੋ ਆਪਣੇ ਨਿਜ ਸਰੂਪੀ ਸੇਵਕ ਦਾਸੋਂ ਕੀ ਵਡਿਆਈ ਪਿਆਰੀ ਲਗਤੀ ਹੈ। ਇਸ ਵਾਸਤੇ ਆਪਣੇ ਦਾਸ ਜਨਹੁ ਕਾ ਇੰਦ੍ਰੀ ਜਿਤੁ ਰੂਪੀ ਜੈਕਾਰ ਕਰਵਾਵੇ ਹੈ। ਜੋ ਹਰਿ ਕੇ ਸੇਵਕ ਜਨ ਹਰਿ ਕਾ ਨਾਮ ਜੋਤੀ ਜੋਤਿ ਮਿਲਾਏ ਕਰਕੇ ਧਿਆਨ ਰੂਪੀ ਧਿਆਵਨਾ ਕਰਤੇ ਹੈਂ ਸੋ ਹਰਿ ਕਾ ਸੇਵਕ ਜਨ ਔਰ ਹਰਿ ਹੀਰਾ ਲਾਲ ਯੇਹ ਦੋਨੋਂ ਹੀ ਕਨਕ ਭੂਖਣ ਕੀ ਨਿਆਈ ਏਕ ਸਮਾਨ ਹੂਏ ਹੈਂ। ਸ੍ਰੀ ਤੀਸਰੇ ਗੁਰ ਨਾਨਕ ਦੇਵ ਜੀ ਕਹੇ ਹੈਂ। ਐ ਮੇਰੇ ਹਰਿ ਪ੍ਰਭਿ ਹੀਰੇ ਲਾਲ ਜੀ ਮੈਂ ਤੁਮਾਰਾ ਸੇਵਕ ਜਨ ਦਾਸ ਹਾਂ ਇਸ ਭਵਜਲ ਸੰਸਾਰ ਸੇ ਮੇਰੀ ਇਜ਼ਤ ਪੈਜ ਰਖਣਾ ਕਰੋ ਹੇ ਕ੍ਰਿਪਾਲੂ ਪੁਰਖ ਭਗਵਾਨ ਜੀ॥

(ਸਿਖੋਵਾਚ) ਹੇ ਅਗਮ ਨਿਗਮ ਕੇ ਜਾਨਨੇ ਵਾਲੇ ਸਤਿਗੁਰ ਦੇਵ ਜੀ ਆਪਕੇ ਸੇਵਕ ਨੇ ਬ੍ਰਹਮ ਦਰਸ਼ੀ ਹਰਿ ਕੇ ਦਾਸੋਂ ਸੇਵਕੋ ਕਾ ਪਰਸੰਗ ਭੀ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਯੇਹ ਕਹੋ ਜੀ ਜੋਤੀ ਜੋਤਿ ਮਿਲਾਏ ਕਰਕੇ ਹਰਿ ਕੀ ਦਰਸ਼ਨੀ ਭਗਤੀ ਕਰਨੇ ਵਾਲੇ ਜੋ ਭਗਤ ਜਨ ਹੂਏ ਹੈਂ ਸੋ ਉਨਕੇ ਨਾਮ ਪਰਮਾਨ ਭੀ ਕਹੋ ਜੀ ਜੋ ਕੌਣ ਕੌਣ ਸੇ ਹੂਏ ਹੈਂ॥

(ਸਤਿਗੁਰੋਵਾਚ) ਹੇ ਸਿਖ ਸਾਰੀ ਭਗਤ ਮਾਲਾ ਪਿਛਲੇ ਭਗਤੋਂ ਕੀ ਤੋ ਬਹੁਤ ਹੈ ਅਬ ਕਲੂ ਕਾਲ ਕੇ ਨਾਮੀ ਗ੍ਰਾਮੀ ਭਗਤੋਂ ਕਾ ਸੰਖੇਪ ਸੇ ਪ੍ਰਸੰਗ ਗੁਰਬਾਣੀ ਕੇ ਪਰਮਾਣੋਂ ਦੁਆਰਾ ਕਹਿਤੇ ਹੈਂ ਤੁਮ ਸੁਣੋ॥

ਸਿਰੀ ਰਾਗੁ ਮਹਲਾ ੩ ॥ *(ਅੰਗ ੬੭/੧੩)*

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥
ਸੁਰਿ ਨਰਿ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥ ੩ ॥
ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਅਵਰੁ ਨ ਜਾਣੈ॥
ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ॥

## ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ॥ ੪॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਭਗਤਾਂ ਕੇ ਪ੍ਰਥਾਏ ਸ਼ਬਦ ਕਹਿ ਹੈਂ। ਨਾਮ ਦਿਉ ਛੀਂਬਾ ਔਰ ਕਬੀਰ ਜੀ ਜੁਲਾਹਾ ਇਨਹੁ ਨੇ ਜੋਤੀ ਜੋਤਿ ਮਿਲਾਣੇ ਵਾਲੇ ਪੂਰੇ ਬ੍ਰਹਮ ਦ੍ਰਸ਼ੀ ਸਤਿਗੁਰੋਂ ਕੇ ਉਪਦੇਸ਼ ਦੁਆਰੇ ਹਰਿ ਰੂਪ ਕੇ ਮਿਲਣੇ ਵਾਲੀ ਮੁਕਤਿ ਗਤਿ ਪਾਈ ਹੈ। ਪਹਿਲੇ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਦੁਆਰੇ ਬ੍ਰਹਮ ਲਾਲ ਕੋ ਦੇਖ ਕਰਕੇ ਫਿਰ ਬ੍ਰਹਮ ਰੂਪ ਕੇ ਉਪਦੇਸ਼ ਕੋ ਜਾਹਿਰ ਕਰਨੇ ਵਾਲੇ ਬ੍ਰਹਮ ਬੇਤਾ ਹੂਏ ਹੈਂ। ਫਿਰ ਤਿਨਹੁ ਨੇ ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੋ ਪਛਾਣ ਕਰਕੇ ਸਰੀਰ ਅਭਿਮਾਨ ਕੀ ਹਉਮੈ ਜਾਤ ਕੋ ਦੂਰ ਕੀਆ ਹੈ। ਸਭੀ ਦੇਵਤਾ ਔਰ ਪੁਰਸ਼ ਤਿਨਹੁ ਕੀ ਉਪਦੇਸ਼ ਰੂਪੀ ਬਾਣੀ ਕੋ ਗਾਇਣ ਕਰਤੇ ਹੈਂ ਅਥਵਾ ਉਨਕੀ ਵਡਿਆਈ ਰੂਪੀ ਉਸਤਤ ਕੀਰਤੀ ਕੋ ਸਭੀ ਉਚਾਰਨ ਕਰਤੈ ਹੈਂ ਤਿਸ ਕੋ ਮਿਟਾਏ ਹਟਾਏ ਕੋਈ ਨਹੀਂ ਸਕਤਾ। ਔਰ ਹਰਿਨਾਕਸ਼ ਦੈਂਤ ਕਾ ਪੁਤ੍ਰ ਜੋ ਪ੍ਰਲਾਦ ਭਗਤ ਹੂਆ ਹੈ ਸੋ ਤ੍ਰੈਗੁਣੀ ਕ੍ਰਮੋਂ ਧਰਮੋਂ ਕੀ ਕ੍ਰਿਆ ਸੰਝਮ ਕਰਨੇ ਕਾ ਕੋਈ ਸਾਸਤਰ ਪੁਸਤਕ ਨਹੀਂ ਪੜਿਆ ਥਾ। ਇਕ ਰੂਪ ਸੇ ਬਿਨਾਂ ਦੂਜਾ ਭਾਉ ਕਿਛੂ ਨਹੀਂ ਥਾ ਜਾਨਤਾ। ਬ੍ਰਹਮਦਰਸ਼ੀ ਸਤਿਗੁਰਾਂ ਕੋ ਮਿਲਣੇ ਕਰਕੇ ਉਨ ਕੇ ਉਪਦੇਸ਼ ਦੁਆਰਾ ਨਿਰਮਲ ਚਿਤ ਹੂਆ। ਔਰ ਹਰਿ ਰੋਜ ਹੀ ਰਾਤ੍ਰ ਦਿਨੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਉਚਾਰਨ ਕਰਨੇ ਲਗਾ। ਏਕੋ ਹੀ ਹਰਿ ਨਾਮ ਕੋ ਪੜਤਾ ਥਾ ਔਰ ਏਕੋ ਹੀ ਤਤ ਬ੍ਰਹਮ ਕੋ ਸਰਬ ਵਿਖੇ ਜਾਣਤਾ ਥਾ। ਇਕ ਅਨੰਤ ਪ੍ਰਕਾਸ਼ੀ ਭਗਵਾਨ ਸੈ ਬਿਨਾ ਅਵਰ ਦੂਜਾ ਕਿਛੂ ਨਹੀਂ ਜਾਣਤਾ ਥਾ॥

ਰਾਗੁ ਆਸਾ ਮਹਲਾ ੫॥ *(ਅੰਗ ੪੮੭/੧੯)*

## ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
## ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥
## ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
## ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥
## ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥
## ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥
## ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
## ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥

ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਅਗਿਆਨ ਰੂਪੀ ਗੋ ਅੰਧੇਰੇ ਕੋ ਨਸ਼ਟ ਕਰਨੇ ਵਾਲੇ ਪ੍ਰਕਾਸ਼ ਰੂਪੀ ਗੋਬਿੰਦ ਨਾਮ ਕੋ ਜਪ ਕਰਕੇ ਉਸਕੇ ਰਸ ਵਿਖੇ ਨਾਮਦਿਉ ਲੀਣ ਹੂਆ ਅਧੀ ਦਮੜੀ ਕੀ ਤੁਛ ਇਜਤ ਵਾਲਾ ਜੋ ਛੀਂਬੜੇ ਕੀ ਜਾਤੀ ਕਾ ਥਾ ਸੋ ਹਰਿ ਸਰੂਪ ਕੋ ਲਖ ਕਰਕੇ ਬ੍ਰਹਮ ਬਿਦਿਆ ਸੇ ਲਾਖੋਂ ਕੀ ਕੀਮਤ ਵਾਲਾ ਹੂਆ। ਤਾਣਾਂ ਤਨਨੇ ਕੀ ਔਰ ਕਪੜਾ ਬੁਨਨੇ ਕੀ ਕਾਰ ਕੋ ਤਿਆਗ ਕਰਕੇ ਚਾਨਨ ਰੂਪੀ ਹਰਿ ਕੇ ਚਰਨੋ ਵਿਖੇ ਪ੍ਰੀਤ ਕਬੀਰ ਜੀ ਨੇ ਲਗਾਈ ਹੈ। ਜੋ ਨੀਚ ਕੁਲ ਕਾ ਏਕ ਨਮਾਣਾ ਜੈਸਾ ਜੁਲਾਹਿਆ ਥਾ। ਸੋ ਹਰਿ ਕੋ ਜਪ ਕਰਕੇ ਬ੍ਰਹਮ ਲਖਮੀ ਕੇ ਗੁਣਾਂ ਕਾ ਖਜ਼ਾਨਾ ਹੋਏ ਗਿਆ ਥਾ। ਔਰ ਨਿਤਾਪ੍ਰਤੀ ਮਰੇ ਹੂਏ ਢੋਰ ਡੰਗਰਾਂ ਕੋ ਢੋਣੇ ਵਾਲੀ ਜਾਤੀ ਕਾ ਰਵਿਦਾਸ ਚੁਮਾਰ ਜੋ ਥਾ ਤਿਸਨੇ ਮਾਇਆ ਕਾ ਤਿਆਗ ਕੀਆ ਹੈ ਬ੍ਰਹਮ ਦਰਸ਼ੀਓ ਕੀ ਸਾਧ ਸੰਗਤ ਵਿਖੇ ਲਗਣੇ ਕਰਕੇ ਉਨਕੇ ਉਪਦੇਸ਼ ਦੁਆਰਾ ਸਰਬ ਸੰਸਾਰ ਮੇਂ ਉਸ ਕਾ ਯਸ ਪ੍ਰਗਟ ਹੂਆ ਔਰ ਪ੍ਰਦਖ ਹਰਿ ਕਾ ਦਰਸ਼ਨ ਭੀ ਹੂਆ। ਇਸ ਪ੍ਰਕਾਰ ਕੀ ਭਗਤ ਜਨੋਂ ਵਾਲੀ ਉਪਮਾ ਬਿਧ ਕੋ ਸੁਣ ਕਰਕੇ ਇਕ ਕ੍ਰਿਸਾਨ ਜਟ ਭੀ ਅਗਿਆਨ ਨਿੰਦ੍ਰਾ ਸੇ ਉਠ ਕਰਕੇ ਹਰਿ ਭਗਤੀ ਕਰਨੇ ਵਿਖੇ ਲਗਾ ਹੈ ਤਿਸ ਕੋ ਸਭ ਸ੍ਰਿਸ਼ਟੀ ਕੇ ਗੁਸਾਂਈ ਪ੍ਰਮਾਤਮਾ ਕਾ ਪਰਦਖ ਦਰਸ਼ਨ ਪ੍ਰਾਪਤ ਹੁਆ ਹੈ ਐਸਾ ਵਡਭਾਗਾ ਧੰਨਾ ਭਗਤ ਹੋਇਆ ਹੈ॥

ਰਾਗੁ ਬਿਲਾਵਲੁ ਮਹਲਾ ੯॥ *(ਅੰਗ ੮੩੦/੧੫)*

ਦੁਖ ਹਰਤਾ ਹਰਿ ਨਾਮੁ ਪਛਾਨੋ॥
ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ॥੧॥ਰਹਾਉ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ॥
ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ॥੧॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ॥੨॥

***ਅਰਥ***—ਜਨਮ ਮਰਨ ਕੇ ਸਰਬ ਦੁਖੋਂ ਕੇ ਨਾਸ ਕਰਨੇ ਵਾਲਾ ਪ੍ਰਕਾਸ਼ ਰੂਪੀ ਜੋ ਹਰਿ

ਨਾਮ ਹੀਰਾ ਲਾਲ ਹੈ ਤਿਸ ਕੇ ਰੂਪ ਕੋ ਦੇਖ ਕਰਕੇ ਪਛਾਣੋ ਐ ਸੰਸਾਰੀ ਯੁਗਿਆਸੀ ਪੁਰਸ਼ੋ। ਜਿਸ ਪ੍ਰਭਿ ਨਾਮ ਕੋ ਸਿੰਮਰ ਕਰਕੇ ਅਜਾਮਲ ਪਾਪੀ ਔਰ ਗਨਕਾ ਕੰਜਰੀ ਮੁਕਤ ਗਤਿ ਕੋ ਪ੍ਰਾਪਤ ਹੂਏ ਹੈਂ ਉਨਕੇ ਭੇਦ ਕੋ ਸਰਬ ਜੀਵ ਜਾਨਤੇ ਹੈਂ। ਔਰ ਤੰਦੂਏ ਕੇ ਗ੍ਰਸਤ ਕੀਏ ਹੂਏ ਹਾਥੀ ਕੀ ਦੁਖ ਪੀੜਤ ਤਰਾਸ ਇਕ ਖਿਣ ਮਾਤ੍ਰ ਵਿਖੇ ਕਟੀ ਗਈ ਜਬ ਉਸ ਨੇ ਹਦੀਨਤਾ ਸੇ ਰਾਮ ਨਾਮ ਕੋ ਉਚਾਰਨਾ ਕੀਆ। ਔਰ ਨਾਰਦ ਮੁਨਿ ਕੇ ਉਪਦੇਸ਼ ਕਹਿਣੇ ਕਰਕੇ ਧ੍ਰੂਅ ਬਾਰਕ ਸੁਣ ਕਰ ਹਰਿ ਭਜਨ ਵਿਖੇ ਲਪਟਾਏਮਾਨ ਹੂਆ ਜਿਸਨੇ ਕਠਨ ਤਪਸਿਆ ਕਾ ਭਜਨ ਕਰਕੇ ਅਚਲ ਅਮਰ ਨਿਰਭੈ ਪਦ ਕੋ ਪ੍ਰਾਪਤ ਕੀਆ ਹੈ। ਔਰ ਸਰਬ ਜਗਤ ਭੀ ਸੁਣ ਕਰਕੇ ਅਸਚਰਜਤਾ ਸੇ ਹੈਰਾਨ ਹੋਏ ਰਹਿਆ ਹੈ। ਸ੍ਰੀ ਨਾਵੇਂ ਮਹਿਲ ਕੇ ਨਾਨਕ ਦੇਵ ਜੀ ਕਹਿ ਹੈਂ ਜੋ ਸਰਬ ਭਗਤੋਂ ਕੀ ਰਛਿਆ ਕਰਨੇ ਵਾਲਾ ਪ੍ਰਕਾਸ਼ ਰੂਪੀ ਹਰਿ ਹੀਰਾ ਲਾਲ ਹੈ ਤਿਸ ਕੋ ਆਪਣੇ ਨੇਤ੍ਰੋਂ ਕੇ ਨੇੜੇ ਹੀ ਜਾਣੋ ਪਛਾਣੋ॥

(ਸਿਖੋਵਾਚ) ਹੇ ਬ੍ਰਹਮ ਰੋਸ਼ਨੀ ਕੇ ਖਜਾਨੇ ਸਤਿਗੁਰ ਦੇਵ ਜੀ ਮੈਨੇ ਦਰਸ਼ਨੀ ਭਗਤੀ ਕੇ ਕਰਨੇ ਵਾਲੇ ਭਗਤ ਜਨੋਂ ਕਾ ਬ੍ਰਿਤਾਂਤ ਗੁਰਬਾਣੀ ਸੇ ਸੁਣਿਆ ਹੈ॥ ਅਬ ਆਗੇ ਯੇਹ ਕਹੋ ਜੀ ਇਨ ਬ੍ਰਹਮਦਰਸ਼ੀ ਭਗਤ ਜਨੋਂ ਕੀ ਸਰੀਰ ਕ੍ਰਿਆ ਕੇ ਸਹਿਤ ਮਨ ਬ੍ਰਿਤੀ ਕੀ ਚਾਲ ਇਨ ਸੰਸਾਰੀ ਪੁਰਸ਼ੋਂ ਕੀ ਨਿਆਈ ਵਰਤਤੀ ਹੈਂ ਯਾਂ ਕੇ ਕਿਛੁ ਨਿਆਰੀ ਹੋਤੀ ਹੈ। ਇਸ ਕਾ ਉਤਰ ਕਹੋ ਜੀ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਇਨ ਜੋਤਿ ਪ੍ਰਕਾਸ਼ੀ ਭਗਤ ਜਨੋਂ ਕੀ ਬਿਵਹਾਰਕ ਕ੍ਰਿਆ ਕੀ ਚਾਲ ਅਥਵਾ ਅੰਦਰੂਨੀ ਪ੍ਰਕਾਸ਼ ਕੀ ਨਿਜ ਸਰੂਪੀ ਚਾਲ ਸਭ ਸੰਸਾਰ ਸੇ ਨਿਆਰੀ ਹੀ ਹੋਤੀ ਹੈ। ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਭਗਤੋਂ ਕੀ ਨਿਆਰੀ ਚਾਲ ਕਾ ਨਿਰਨਾ ਸੁਣੋ॥

ਰਾਗ ਰਾਮਕਲੀ ਮਹਲਾ ੩ ਅਨੰਦ॥ *(ਅੰਗ ੯੧੮/੧੮)*

ਭਗਤਾ ਕੀ ਚਾਲ ਨਿਰਾਲੀ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥

## ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥ ੧੪॥

*ਅਰਥ*—ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਭਗਤ ਜਨੋਂ ਕੀ ਅੰਦਰੂਨੀ ਅਭਿਆਸ ਕੀ ਚਾਲ ਅਥਵਾ ਬਾਹਰ ਮੁਖੀ ਸਰੀਰ ਕ੍ਰਿਤ ਕੀ ਬਿਵਹਾਰਕ ਚਾਲ ਇਸ ਤ੍ਰੈਗੁਣੀ ਸਭ ਸੰਸਾਰ ਸੇ ਨਿਆਰੀ ਹੀ ਹੋਵੇ ਹੈ। ਔਰ ਹਉਮੈ ਅਭਮਾਨ ਕੋ ਮਾਰ ਕਰਕੇ ਨਿਰਵਾਸ਼ਨਾ ਰੂਪ ਹੋਣੇ ਵਾਲੇ ਹਰਿ ਭਗਤ ਮਾਰਗ ਕੇ ਕਠਨ ਰਸਤੇ ਊਪਰ ਸੂਰਮੇ ਭਗਤ ਜਨ ਹੀ ਚਲਤੇ ਹੈਂ। ਲਭ ਲੋਭ ਹੰਕਾਰ ਆਦੀ ਤ੍ਰਿਸ਼ਨਾ ਕਾ ਤਿਆਗ ਕਰਕੇ ਮਿਥਿਆ ਵਿਕਾਰ ਰੂਪੀ ਬਾਣੀ ਕੋ ਬੰਧ ਕਰ ਬਹੁਤਾ ਨਹੀਂ ਬੋਲਨਾ ਕਰਤੇ ਹਰਿ ਭਗਤ ਜਨ। ਕਿਉਂਕਿ ਵੋਹ ਨਾਮ ਵਿਖੇ ਰਤੇ ਰਹਤੇ ਹੈਂ। ਦ੍ਰਿਸ਼ਟਾਂਤ ਖੰਡੇ ਕੀ ਧਾਰਾ ਸੇ ਤਿਖਾ ਔਰ ਵਾਲੋਂ ਸੇ ਭੀ ਨਿਕੀ ਅਤੇ ਬਰੀਕ ਰੂਪ ਜੋ ਹਰਿ ਭਗਤ ਜਨੋਂ ਕੀ ਦਰਸ਼ਨੀ ਭਗਤੀ ਕਾ ਰਸਤਾ ਹੈ ਤਿਸ ਔਖੇ ਰਸਤੇ ਕੇ ਊਪਰ ਜੀਵਤ ਮ੍ਰਿਤ ਹਰਿ ਭਗਤ ਜਨ ਚਲਤੇ ਹੈਂ। ਅਥਵਾ ਯੇਹ ਅਲੂਣੀ ਸਿਲਾ ਕੇ ਚਟਣੇ ਵਾਲਾ ਭਗਤ ਜਨੋਂ ਕਾ ਰਸਤਾ ਹੈ। ਬ੍ਰਹਮ ਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦੁਆਰੇ ਜਿਨੋ ਨੇ ਆਪਾ ਭਾਵ ਕੇ ਹੰਕਾਰ ਕੋ ਤਿਆਗ ਕਰਕੇ ਮਨ ਕੀ ਵਾਸ਼ਨਾ ਕੋ ਹਰਿ ਕੀ ਲਿਵ ਰੂਪੀ ਲਹਿਰ ਵਿਖੇ ਸਮਾਵਣਾ ਕੀਆ ਹੈ। ਸ੍ਰੀ ਤੀਸਰੇ ਨਾਨਕ ਦੇਵ ਜੀ ਕਹਿ ਹੈਂ। ਐਸੇ ਹਰਿ ਕੇ ਭਗਤ ਜਨੋ ਕੀ ਸ਼ੁਭ ਲਖਣੋ ਵਾਲੀ ਚਾਲ ਹਰ ਏਕ ਜੁਗਹੁ ਜੁਗ ਵਿਖੇ ਸਭ ਸੇ ਨਿਆਰੀ ਹੀ ਚਲੀ ਆਈ ਹੈ।

ਰਾਗੁ ਮਾਰੂ ਮਹਲਾ ੫ ॥ *(ਅੰਗ ੧੦੮੫/੩)*

## ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ॥
## ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ॥੮॥

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸੰਤਹੁ ਭਗਤੋਂ ਕੀ ਅੰਤ੍ਰਮੁਖੀ ਨਿਜ ਸਰੂਪ ਕੇ ਅਭਿਆਸ ਕੀ ਔਰ ਬਾਹਰਮੁਖੀ ਸਰੀਰਕ ਬਿਵਹਾਰ ਕੇ ਕਰਤਬ ਕੀ ਰੀਤ ਚਾਲ ਸਭ ਜਗਤ ਸੇ ਨਿਆਰੀ ਹੀ ਹੋਤੀ ਹੈ। ਔਰ ਆਪਣੇ ਕਰਤੇ ਰੂਪ ਪਾਰਬ੍ਰਹਮ ਕੋ ਭੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਦੁਆਰੇ ਹਿਰਦੇ ਕੇ ਨਾਲ ਹੀ ਦੇਖਤੇ ਹੈਂ। ਔਰ ਹਰ ਏਕ ਸੁਵਾਸ ਸੁਵਾਸ ਦੁਆਰੇ ਸਦਾ ਹੀ ਪ੍ਰਕਾਸ਼ ਰੂਪੀ ਹਰਿ ਨਾਮ ਕੋ ਅਰਾਧਨਾ ਕਰਤੇ ਹੈਂ। ਅਥਵਾ ਹਰਿ ਸਿੰਮ੍ਰਨੇ ਵਿਖੇ ਆਲਸ ਨਹੀਂ ਕਰਤੇ॥

(ਸਿਖੋਵਾਚ) ਹੇ ਗੁਰਬਾਣੀ ਕੇ ਖੋਜੀ ਸਤਿਗੁਰ ਦੇਵ ਜੀ ਮੈਂ ਆਪ ਕੇ ਦਾਸ ਨੇ ਹਰਿ

ਦਰਸ਼ੀ ਭਗਤ ਜਨੋ ਕੀ ਰੀਤ ਚਾਲ ਕਾ ਨਿਰਨਾ ਗੁਰਬਾਣੀ ਸੇ ਸੁਣਿਆ ਹੈ ਅਬ ਆਗੇ ਯੇਹ ਬਤਲਾਈਏ ਜੀ ਇਸ ਸ੍ਰਿਸ਼ਟ ਕਾ ਕੁਲ ਮਾਲਕ ਜੋ ਨਿਰੰਕਾਰੀ ਚਿਤੰਨ ਹਰਿ ਹੀਰਾ ਲਾਲ ਹੈ ਸੋ ਵੋਹ ਕੌਣ ਸੇ ਜਪ ਤਪ ਆਦੀ ਤੀਰਥ ਦਾਨੋਂ ਕੇ ਸਾਧਨੋਂ ਦੁਆਰੇ ਵਸ ਹੋਤਾ ਹੈ। ਔਰ ਕਿਸ ਜੁਗਤੀ ਸੇ ਪੁਰਸ਼ ਉਸਕੋ ਵਸ ਕਰ ਸਕਤੇ ਹੈਂ। ਇਸ ਕਾ ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਵੋਹ ਅਨੰਤ ਪ੍ਰਕਾਸ਼ੀ ਚਿਤੰਨ ਬ੍ਰਹਮਲਾਲ ਇਨ ਬਾਹਰਮੁਖੀ ਤੀਰਥ ਬਰਤ ਜਪ ਤਪ ਦਾਨ ਪੁੰਨ ਆਦੀ ਤ੍ਰੈਗੁਣੀ ਸਾਧਨੋ ਕਰਕੇ ਵਸ ਨਹੀਂ ਹੋਤਾ ਵੋਹ ਭਗਤ ਜਨੋ ਕੀ ਦਰਸ਼ਨੀ ਭਗਤੀ ਕਰਨੇ ਕਰਕੇ ਵਸ ਹੋਤਾ ਹੈ। ਅਬ ਗੁਰਬਾਣੀ ਕੇ ਪਵਿੱਤ੍ਰ ਸ਼ਬਦੋਂ ਦੁਆਰੇ ਭਗਤੋਂ ਕੇ ਵਸ ਹੋਨਾ ਔਰ ਇਤ੍ਰ ਸਾਧਨੋ ਦੁਆਰੇ ਨਾ ਵਸ ਹੋਣਾ ਬਰਨਨ ਕਰਤੇ ਹੈਂ ਤੁਮ ਸੁਣੋ॥

ਰਾਗੁ ਰਾਮਕਲੀ ਕੀ ਵਾਰ॥ਮਹਲਾ ੫॥ *(ਅੰਗ ੯੬੨/੯)*

**ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥ਨਾ ਤੂ ਆਵਹਿ ਵਸਿ ਬੇਦ ਪੜਾਵਣੇ॥**
**ਨਾ ਤੂ ਆਵਹਿ ਵਸਿ ਤੀਰਥਿ ਨਾਈਐ॥ਨਾ ਤੂ ਆਵਹਿ ਵਸਿ ਧਰਤੀ ਧਾਈਐ॥**
**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥ਨਾ ਤੂ ਆਵਹਿ ਵਸਿ ਬਹਤਾ ਦਾਨੁ ਦੇ॥**
**ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥੧੦॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਹੇ ਮੇਰੇ ਅਕਾਲ ਲਾਲ ਪ੍ਰਭੂ ਜੀ ਤੂ ਬਹੁਤੀ ਘ੍ਰਿਣਾ ਕਰਨੇ ਵਾਲੇ ਤਿਆਗੀ ਪੁਰਸ਼ ਕੇ ਵਸ ਭੀ ਨਹੀਂ ਹੋਤਾ ਅਥਵਾ ਬਹੁਤੇ ਘਣਿਓ ਪੁਰਸ਼ੋਂ ਕੇ ਵਸ ਭੀ ਤੂ ਨਹੀਂ ਹੋਤਾ। ਔਰ ਚਾਰੋਂ ਬੇਦੋਂ ਕੇ ਪੜਨੇ ਪੜਾਨੇ ਵਾਲਿਓ ਕੇ ਭੀ ਤੂ ਵਸ ਨਹੀਂ ਹੋਤਾ। ਔਰ ਅਠਾਹਠ ਤੀਰਥੋਂ ਕੇ ਇਸ਼ਨਾਨ ਕਰਨੇ ਕਰਕੇ ਭੀ ਤੂ ਵਸ ਨਹੀਂ ਹੋਤਾ। ਔਰ ਸਭ ਧਰਤੀ ਕੇ ਫਿਰਨੇ ਕਰਕੇ ਭੀ ਤੂ ਵਸ ਨਹੀਂ ਹੋਤਾ। ਔਰ ਅਨੇਕ ਪ੍ਰਕਾਰ ਕੀ ਤੀਖਣ ਚਾਤ੍ਰੀ ਅਕਲ ਵਾਲੀ ਸਿਆਣਪ ਕਰਕੇ ਭੀ ਤੂੰ ਕਿਸੀ ਪ੍ਰਕਾਸ ਸੇ ਵਸ ਨਹੀਂ ਆਵਤਾ। ਅਥਵਾ ਸੂਮ ਕੰਦਰਜੋਂ ਵਾਲੀ ਸਿਆਣਪ ਕਰਕੇ ਭੀ ਤੂ ਵਸ ਨਹੀਂ ਹੋਤਾ। ਔਰ ਅਨੇਕ ਪ੍ਰਕਾਰ ਕੇ ਬਹੁਤੇ ਦਾਨ ਪੁੰਨ ਦੇਣੇ ਵਾਲੇ ਦਾਨੀ ਪੁਰਸ਼ੋਂ ਕੇ ਵਸ ਭੀ ਤੂ ਨਹੀਂ ਹੋਤਾ। ਹੇ ਅਗਮ ਅਗੋਚਰ ਗੁਪਤ ਬ੍ਰਹਮ ਲਾਲ ਜੀ ਯੇਹ ਅਨੰਤ ਖੰਡ ਬ੍ਰਹਿਮੰਡੋਂ ਕੀ ਜਗਤ ਰਚਨਾ ਸਭੀ ਤੇਰੇ ਹੀ ਵਸ ਹੈ। ਔਰ ਤੂ ਆਪਣੇ ਸੇਵਕ ਆਤਮ ਦਰਸ਼ੀ ਭਗਤ ਜਨੋਂ ਕੇ ਵਸ ਹੂਆ ਹੈਂ। ਸੋ ਉਨ ਭਗਤ ਜਨੋਂ ਕੋ ਭੀ ਜੋਤੀ ਜੋਤਿ ਮਿਲਾਣੇ ਵਾਲਾ ਤੇਰਾ ਹੀ ਤਾਂਣ ਤਕੀਆ ਆਸਰਾ ਮਿਲਿਆ ਹੂਆ ਹੈ॥

(ਸਿਖੋਵਾਚ) ਐ ਮੇਰੇ ਮਨ ਕੇ ਸੰਸ਼ੇ ਰੂਪੀ ਤਿਮਰ ਕਲੰਕ ਕੋ ਨਾਸ ਕਰਤਾ ਗਿਆਨ ਪ੍ਰਚੰਡ ਸਤਿਗੁਰ ਦੇਵ ਜੀ ਮੈਨੇ ਅਕਾਲ ਪੁਰਖ ਕੋ ਭਗਤੋਂ ਕੇ ਵਸ ਹੋਨਾ ਗੁਰਬਾਣੀ ਸੇ ਸੁਣਿਆ ਹੈ। ਅਬ ਆਪਕੇ ਆਗੇ ਏਕ ਔਰ ਪ੍ਰਸ਼ਨ ਕੀ ਭੇਟਾ ਕਰਤਾ ਹੂੰ ਸੋ ਸੁਣੀਐ ਜੀ। ਏਹ ਜੋ ਆਤਮਕ ਜੋਤਿ ਪ੍ਰਕਾਸ਼ੀ ਭਗਤ ਜਨ ਹੋਤੇ ਹੈਂ। ਸੋ ਯੇਹ ਤੋ ਮਾਇਕ ਪਦਾਰਥੋਂ ਕੇ ਧਨ ਸਾਥ ਪ੍ਰੀਤ ਨਹੀਂ ਕਰਤੇ ਕਿਉਂਕੇ ਯੇਹ ਮਾਇਕ ਧਨ ਪਦਾਰਥ ਇਸ ਜੀਵ ਕੇ ਸਾਥ ਪ੍ਰਲੋਕ ਵਿਖੇ ਗਮਣ ਨਹੀਂ ਕਰਤਾ। ਔਰ ਵੋਹ ਕੌਣ ਸਾ ਅਬਨਾਸ਼ੀ ਇਸਥਰ ਰਹਿਣੇ ਵਾਲਾ ਧਨ ਪਦਾਰਥ ਹੈ ਜਿਸਕੋ ਪ੍ਰੀਤ ਕਰਕੇ ਸੰਚਿਤ ਕਰਤੇ ਹੈਂ। ਜੋ ਪ੍ਰਲੋਕ ਵਿਖੇ ਉਨਕੇ ਸਾਥ ਜਾਵੇ ਹੈ ਇਸਕਾ ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਪ੍ਰੇਮੀ ਪਿਆਰੇ ਸਿਖ ਪਤੀ ਬ੍ਰਤਾ ਇਸਤ੍ਰੀ ਕੀ ਨਿਆਈ ਜੋ ਹਰਿਦਰਸ਼ੀ ਅਨਨ ਭਗਤ ਹੋਤੇ ਹੈਂ। ਸੋ ਵੋਹ ਪ੍ਰਕਾਸ਼ ਰੂਪੀ ਰਾਮ ਨਾਮ ਧਨ ਕੋ ਹੀ ਇਕਤ੍ਰ ਜਮਾਂ ਕਰਤੇ ਹੈਂ। ਕਿਉਂਕਿ ਯੇਹ ਜੋ ਤ੍ਰੈਗੁਣਿ ਅਤੀਤ ਚੈਤੰਨ ਲਾਲ ਨਾਮ ਰੂਪੀ ਹਰਿ ਧਨ ਹੈ। ਸੋ ਇਸ ਹਰਿ ਧਨ ਗੁਪਤ ਖਜਾਨੇ ਕੇ ਮਾਲਕ ਸੰਤ ਭਗਤ ਹੀ ਕੁਲ ਜਗਤ ਸੇਠ ਹੋਵੇ ਹੈਂ। ਅਬ ਨਾਮ ਧਨ ਕਾ ਨਿਰਨਾ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਸਰਵਣ ਕਰੋ॥

ਰਾਗੁ ਗਉੜੀ ਮਹਲਾ ੫ ॥ *(ਅੰਗ ੧੮੫/੧੯)*

**ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ਰਹਾਉ॥**
**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥੧॥**
**ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥**
**ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥**
**ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥੪॥**

*ਅਰਥ*—ਸ੍ਰੀ ਗੁਰੂ ਜੀ ਨਾਮ ਧਨਿ ਕੇ ਪ੍ਰਥਾਂਏ ਸ਼ਬਦ ਉਚਾਰਨ ਕਰੇ ਹੈਂ। ਹਮ ਸਚੇ ਨਿਰੰਕਾਰੀ ਨਾਮ ਧਨਿ ਕੇ ਬੜੇ ਉਚੇ ਭਾਗਾਂ ਵਾਲੇ ਧਨਾਂਢ ਧਨੀ ਪੁਰਸ਼ ਹੈਂ। ਹੀਰੇ ਲਾਲ ਰੂਪੀ ਹਰਿ ਕੇ ਯਸ ਕੀਰਤੀ ਗੁਣਾਂ ਵਾਦਿ ਸਹਿਜ ਸੁਭਾਏ ਹੀ ਗਾਇਣ ਕਰਤੇ ਹੈਂ। ਫਿਰ ਹਮਨੇ ਜੋਤਿ ਮੰਤ੍ਰੀ ਚਾਬੀ ਦੁਆਰੇ ਆਪਣੇ ਸਰੀਰ ਰੂਪੀ ਕਿਲੇ ਕੇ ਵਿਚੋਂ ਹੀ ਸਤਿਗੁਰੂ ਰੂਪੀ ਪਿਤਾ ਕਾ ਔਰ ਅਕਾਲ ਪੁਰਖ ਰੂਪੀ ਦਾਦੇ ਕਾ ਪ੍ਰਕਾਸ਼ ਰੂਪੀ ਹਰਿ ਨਾਮ ਧਨਿ ਖਜ਼ਾਨਾ ਖੋਹਲ

ਕਰਕੇ ਦੇਖਿਆ ਹੈਂ। ਤਬ ਫਿਰ ਮੇਰਾ ਮਨ ਹਰਖ ਵੰਤ ਹੋਏ ਕਰਕੇ ਪ੍ਰਕਾਸ਼ ਰੂਪੀ ਨਉਨਿਧ ਨਾਮ ਕਾ ਖਜ਼ਾਨਚੀ ਹੂਆ। ਔਰ ਤਿਸੁ ਨਿਰੰਕਾਰੀ ਸਚਖੰਡੀ ਦਰਬਾਰ ਕੇ ਖਜ਼ਾਨੇ ਅੰਦਰ ਅਨੰਤੁ ਪ੍ਰਕਾਸ਼ੀ ਚਿਤੰਨ ਹੀਰੇ ਲਾਲ ਰੂਪੀ ਰਤਨ ਬੇਸ ਕੀਮਤੇ ਭਰੇ ਹੂਏ ਹੈਂ ਜਿਨੌਂ ਕਾ ਕਿਛੂ ਮੂਲ ਨਹੀਂ ਪਾਇਆ ਜਾਤਾ। ਐਸੇ ਤੋਲਣੇ ਮਿਲਣੇ ਥੀ ਰਹਤ ਅਖੁਟ ਭੰਡਾਰੇ ਨਾਮ ਧਨਿ ਕੇ ਭਰੇ ਹੂਏ ਹੈਂ। ਤਿਸ ਨਾਮ ਧਨਿ ਕੌ ਸਭੀ ਜਗਤ ਭਗਤ ਆਪਸ ਵਿਖੇ ਰਲ ਮਿਲ ਕਰਕੇ ਉਪਦੇਸ਼ ਦੁਆਰੇ ਖਾਵਹੁ ਖਰਚੋ ਅਥਵਾ ਆਪ ਜਪਹੁ ਔਰ ਯੁਗਿਆਸੀਓਂ ਸੇ ਜਪਾਉ ਭਾਈ। ਸੋ ਐਸਾ ਅਮੁਕ ਨਾਮ ਕਭੀ ਨਹੀਂ ਨਿਖੁਟਤਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜਿਸ ਪੁਰਸ਼ ਕੇ ਪਿਛਲੇ ਸ਼ੁਭ ਕਰਮ ਮਸਤਕ ਉਪਰ ਲਿਖੇ ਹੂਏ ਹੋਤੇ ਹੈਂ ਵੋਹ ਇਸ ਪ੍ਰਕਾਰ ਸੇ ਨਾਮ ਧਨਿ ਕੇ ਖਜ਼ਾਨੇ ਵਿਖੇ ਰਲਾਇਆ ਜਾਵੇ ਹੈ॥

ਰਾਗੁ ਗਉੜੀ ਮਹਲਾ ੫ ॥ *(ਅੰਗ ੧੮੯/੧੦)*

**ਜਾ ਕੈ ਹਰਿ ਧਨੁ ਸੋ ਸਚ ਸਾਹੁ ॥ ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥੩॥**

***ਅਰਥ***—ਸ੍ਰੀ ਪਚੰਮ ਗੁਰੂ ਜੀ ਕਹਿ ਹੈਂ। ਜਿਸ ਗੁਰਮੁਖ ਪੁਰਸ਼ ਕੇ ਹਿਰਦੇ ਘਰ ਵਿਖੇ ਪ੍ਰਕਾਸ਼ ਰੂਪੀ ਹਰਿ ਨਾਮ ਧਨ ਪ੍ਰਗਟਿਆ ਹੈ ਸੋ ਵੋਹੀ ਸਚਾ ਸ਼ਾਹ ਹੈ। ਔਰ ਅਕਾਲ ਪੁਰਖ ਸੇਠ ਕੇ ਸਾਥ ਹਮਾਰੇ ਬ੍ਰਹਮਦਰਸ਼ੀ ਸਤਿਗੁਰ ਰੂਪੀ ਦਲਾਲ ਨੇ ਮੇਲ ਮੁਲਾਕਾਤ ਵਾਲਾ ਇਤਬਾਰ ਰੂਪੀ ਵਿਸਾਹਾ ਕਰ ਦੀਆ॥

ਰਾਗੁ ਥਿਤੀ ਗਉੜੀ ਮਹਲਾ ੫ ॥ *(ਅੰਗ ੨੯੮/੫)*

**ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ॥**
**ਸੰਤਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਸਪਤਮੀ ਥਿਤ ਕੇ ਉਪਦੇਸ਼ ਦੁਆਰੇ ਕਹਿ ਹੈਂ। ਹੇ ਯੁਗਿਆਸੀ ਜਨੌਂ ਤੁਮ ਆਪਣੇ ਪ੍ਰਲੋਕ ਕੀ ਮਦਦ ਵਾਸਤੇ ਪ੍ਰਕਾਸ਼ ਰੂਪੀ ਹਰਿ ਨਾਮ ਧਨ ਕੋ ਸੰਚਤ ਅਕਤ੍ਰ ਕਰੋ। ਸੋ ਕੈਸਾ ਨਾਮ ਧਨ ਕਾ ਅਫੁਫ਼ ਭੰਡਾਰਾ ਹੈ ਜੋ ਕਭੀ ਮੁਕਣੇ ਵਿਖੇ ਨਹੀਂ ਆਤਾ। ਸੋ ਯੇਹ ਹੀਰੇ ਲਾਲ ਰੂਪੀ ਨਾਮ ਧਨ ਕਾ ਖਜਾਨਾ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਸੰਗਤ ਕਰਨੇ ਕਰਕੇ ਪ੍ਰਾਪਤ ਹੋਤਾ ਹੈ। ਜਿਸ ਅਨੰਤ ਪ੍ਰਕਾਸ਼ੀ ਨਾਮ ਧਨ ਕਾ ਕਿਛ ਅੰਤ ਪਾਰਾਵਾਰ ਨਹੀਂ ਆਵਤਾ ਐਸਾ ਬਿਅੰਤ ਰੂਪ ਹੈ॥

ਰਾਗ ਗੂਜਰੀ ਮਹਲਾ ੫ ॥ *(ਅੰਗ ੪੯੫/੧੫)*

**ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ ॥**
**ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥ ੧ ॥**
**ਮਾਈ ਖਾਟਿ ਆਇਓ ਘਰਿ ਪੂਤਾ ॥**
**ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥ ੧ ॥ ਰਹਾਉ ॥**
**ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥**
**ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ॥ ੨ ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੀਰਾ ਲਾਲ ਰੂਪੀ ਹਰਿ ਨਾਮ ਧਨ ਹੀ ਮੇਰਾ ਜਪ ਰੂਪ ਹੈ। ਔਰ ਹੀਰਾ ਲਾਲ ਰੂਪੀ ਹਰਿ ਧਨ ਹੀ ਮੇਰੀ ਤਪਸਿਆ ਕਾ ਰੂਪ ਹੈ। ਔਰ ਹਰਿ ਨਾਮ ਧਨ ਕਾ ਹੀ ਭੋਜਨ ਮੁਝੇ ਪਿਆਰਾ ਲਗਾ ਹੈ॥ ਨੇਤ੍ਰ ਝਮਕਨੇ ਕੀ ਏਕ ਨਿਮਖ ਮਾਤ੍ਰ ਭੀ ਹਮਾਰੇ ਮਨ ਸੇ ਹਰਿ ਹਰਿ ਨਾਮ ਧਨ ਨਹੀਂ ਕਬਹੂ ਬਿਸਰਤਾ ਔਰ ਵੋਹ ਨਾਮ ਧਨ ਹਮਨੇ ਬ੍ਰਹਮ ਦਰਸ਼ੀ ਸਾਧ ਸੰਗਤ ਕੇ ਉਪਦੇਸ਼ ਦੁਆਰੇ ਪ੍ਰਾਪਤ ਕੀਆ ਹੈ। ਹੇ ਸ਼ਰਧਾ ਸ਼ਾਂਤਿ ਰੂਪੀ ਪਿਆਰੀ ਮਾਈ ਪ੍ਰਕਾਸ਼ ਰੂਪੀ ਹਰਿ ਧਨ ਕੋ ਖਟ ਕਰਕੇ ਯੇਹ ਮਨ ਰੂਪੀ ਪੁਤ੍ਰ ਆਪਣੇ ਨਿਜ ਸਰੂਪੀ ਸਚਖੰਡੀ ਘਰ ਵਿਖੇ ਆਇਆ ਹੈ। ਬਾਟ ਮਾਰਗ ਕੇ ਰਸਤੇ ਊਪਰ ਚਲਤਿਆਂ ਹੋਇਆਂ ਭੀ ਪ੍ਰਕਾਸ਼ ਰੂਪੀ ਹਰਿ ਨਾਮ ਧਨ ਹਮਾਰੇ ਸੰਗ ਹੀ ਰਹਿਤਾ ਹੈ। ਔਰ ਆਸਨ ਊਪਰ ਬੈਠਿਆਂ ਹੋਇਆਂ ਭੀ ਹਰਿ ਨਾਮ ਧਨ ਪ੍ਰਗਟ ਰਹਿਤਾ ਹੈ। ਔਰ ਜਾਗਦਿਆਂ ਸੁਤਿਆਂ ਹੋਇਆਂ ਭੀ ਪ੍ਰਕਾਸ਼ ਰੂਪੀ ਹਰਿ ਨਾਮ ਧਨ ਹਮਾਰੇ ਪ੍ਰਦਖ ਸੰਗੀ ਸਾਥੀ ਰਹਿਤਾ ਹੈ। ਔਰ ਪ੍ਰਕਾਸ਼ ਰੂਪੀ ਹਰਿ ਨਾਮ ਧਨ ਕਾ ਹੀ ਹਮਾਰਾ ਗਿਆਨ ਕਥਨ ਰੂਪ ਹੈ। ਔਰ ਪ੍ਰਕਾਸ਼ ਰੂਪੀ ਹਰਿ ਨਾਮ ਧਨ ਵਿਖੇ ਹੀ ਹਮਨੇ ਜੋਤੀ ਜੋਤਿ ਮਿਲਾਏ ਕਰਕੇ ਧਿਆਨ ਲਗਾਇਆ ਹੈ। ਔਰ ਪ੍ਰਕਾਸ਼ ਰੂਪੀ ਹਰਿ ਨਾਮ ਧਨ ਹੀ ਹਮਾਰਾ ਤੁਲਹਾ ਬੇੜੀ ਹੈ। ਔਰ ਪ੍ਰਕਾਸ਼ ਰੂਪੀ ਹਰਿ ਹਰਿ ਨਾਮ ਕੋ ਜਪ ਕਰਕੇ ਹੀ ਹਮਾਰੀ ਪ੍ਰਾਣ ਕਲਾ ਤਰੀ ਹੈ॥

ਗੂਜਰੀ ਕੀ ਵਾਰ ਮਃ ੩ ॥ *(ਅੰਗ ੫੧੧/੩)*

**ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥**
**ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥**

ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ॥
ਪੂਰੈ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ।
ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ॥ ੨॥

*ਅਰਥ*—ਇਸ ਸੰਸਾਰ ਵਿਖੇ ਏਕੋ ਹੀ ਪ੍ਰਕਾਸ਼ ਰੂਪੀ ਹਰਿ ਨਾਮ ਧਨ ਅਚਲ ਇਸਥਿਤ ਕਾਇਮ ਰਹਿਣੇ ਵਾਲਾ ਹੈ। ਔਰ ਦੂਸਰੇ ਜੋ ਮਾਇਕ ਪਦਾਰਥੀ ਧਨ ਹੈ ਸੋ ਆਵਣੇ ਜਾਣੇ ਵਾਲੇ ਮਿਥਿਆ ਰੂਪ ਹੈਂ। ਔਰ ਇਸ ਪ੍ਰਕਾਸ਼ ਰੂਪੀ ਹਰਿ ਨਾਮ ਧਨ ਕੋ ਚੋਰ ਨਹੀਂ ਲੁਟ ਸਕਤਾ। ਔਰ ਠਗ ਉਚੱਕਾ ਭੀ ਨਹੀਂ ਲਿਜਾਏ ਸਕਤਾ। ਔਰ ਯੇਹ ਪ੍ਰਕਾਸ਼ ਰੂਪੀ ਹਰਿ ਨਾਮ ਧਨ ਗੁਰਮੁਖ ਪੁਰਸ਼ੋਂ ਕੇ ਜੀਅ ਪ੍ਰਾਣ ਕੇ ਸਾਥ ਦੂਧ ਘ੍ਰਿਤ ਕੀ ਨਿਆਈ ਇਕ ਰੂਪ ਹੋਏ ਕੇ ਰਵ ਰਹਿਆ ਹੈ। ਫਿਰ ਵੋਹ ਪ੍ਰਕਾਸ਼ ਰੂਪੀ ਹਰਿ ਨਾਮ ਧਨ ਇਸ ਗੁਰਮੁਖ ਰੂਪੀ ਜੀਵ ਆਤਮਾ ਕੇ ਸਾਥ ਹੀ ਪ੍ਰਲੋਕ ਵਿਖੇ ਜਾਵੇ ਹੈ। ਯੇਹ ਪ੍ਰਕਾਸ਼ ਰੂਪੀ ਹਰਿ ਨਾਮ ਧਨ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਪੂਰੇ ਸਤਿਗੁਰੋ ਕੇ ਉਪਦੇਸ਼ ਦੁਆਰੇ ਪ੍ਰਾਪਤ ਹੋਤਾ ਹੈ। ਔਰ ਮਨਮੁਖੀ ਅਗਿਆਨੀ ਪੁਰਸ਼ੋਂ ਕੇ ਹਿਰਦੇ ਰੂਪੀ ਪਲੇ ਵਿਖੇ ਯੇਹ ਪ੍ਰਕਾਸ਼ ਰੂਪੀ ਹਰਿ ਨਾਮ ਧਨ ਨਹੀਂ ਪੜਤਾ। ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਧਨ ਵੋਹ ਗੁਰਮੁਖ ਰੂਪੀ ਸਚੇ ਵਪਾਰੀ ਹੈਂ। ਜਿਨਹੁ ਨੇ ਇਸ ਮਾਨਸ ਜਨਮ ਵਿਖੇ ਆਏ ਕਰਕੇ ਪ੍ਰਕਾਸ਼ ਰੂਪੀ ਹਰਿ ਨਾਮ ਧਨ ਖਟਿਆ ਹੈ॥

ਰਾਗ ਬਿਹਾਗੜੇ ਕੀ ਵਾਰ ਮਹਲਾ ੩॥ *(ਅੰਗ ੫੪੮/੧੩)*

ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ॥
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ॥
ਨਾਨਕ ਮਨਮੁਖ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ॥ ੨॥

*ਅਰਥ*—ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕਾ ਅਨਹਦ ਸ਼ਬਦ ਰੂਪੀ ਜੋ ਸਿਫਤੀ ਕਾ ਖਜਾਨਾ ਹੈ ਸੋ ਹਰਿ ਕੀ ਬਖਸ਼ਿਸ਼ ਰੂਪ ਹੈ। ਜਿਸਕੋ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਬਖਸ਼ੇ ਹੈ ਸੋ ਵੋਹੀ ਆਪ ਅਭਿਆਸ ਦੁਆਰੇ ਖਾਵੇ ਹੈ। ਔਰ ਆਗੇ ਯੁਗਿਆਸੀਓਂ ਕੋ ਉਪਦੇਸ਼ ਕਰਕੇ ਖਰਚਾਵੇ ਹੈ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰਾਂ ਕੇ ਉਪਦੇਸ਼ ਧਾਰੇ ਬਿਨਾਂ ਯੇਹ ਸਿਫਤ ਰੂਪੀ ਹਰਿ ਨਾਮ ਧਨ ਕਿਸੀ ਕੇ ਹਾਥ ਵਿਖੇ ਨਹੀਂ ਆਇਆ। ਸਭ ਕਰਮ ਕਾਂਡੀ ਪੁਰਸ਼ ਅਨੇਕਾਂ ਹੀ ਕਰਮੋਂ ਕੋ ਕਰ ਕਰਕੇ ਥਕਤ ਹੂਏ ਹੈਂ। ਸ੍ਰੀ ਤੀਸਰੇ ਨਾਨਕ ਦੇਵ ਜੀ

ਕਹਿ ਹੈਂ। ਜੋ ਮਨਮੁਖ ਜਗਤ ਹਰਿ ਨਾਮ ਧਨ ਸੇ ਹੀਨ ਖਾਲੀ ਹੈ ਸੋ ਆਗੇ ਪ੍ਰਲੋਕ ਵਿਖੇ ਭੁਖੇ ਕਿਆ ਖਾਂਵੇਂਗੇ। ਅਥਵਾ ਪਸਚਾਤਾਪ ਕਰੇਂਗੇ।

ਰਾਗ ਸੋਰਠਿ ਮਹਲਾ ੫ ॥ *(ਅੰਗ ੬੧੨/੧੫)*

**ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ॥**
**ਏਕੁ ਰਤਨੁ ਮੋ ਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ॥ ੩॥**
**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ॥**
**ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ॥੪॥**

*ਅਰਥ*—ਜਿਸ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਕੇ ਹਿਰਦੇ ਅਸਥਾਨ ਵਿਖੇ ਜੋਤੀ ਜੋਤਿ ਮਿਲਾਣੇ ਵਾਲਾ ਅਨੰਤ ਪ੍ਰਕਾਸ਼ੀ ਗੋਬਿੰਦ ਰੂਪ ਕਾ ਲਾਲ ਨਾਮ ਰੂਪੀ ਰਤਨ ਭੰਡਾਰ ਖਜਾਨਾ ਖੁਲਿਆ ਹੈ। ਜਿਸ ਕੋ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਪ੍ਰਾਪਤ ਹੂਆ ਹੈ। ਉਸੀ ਨੇ ਹੀ ਲੀਆ ਹੈ। ਏਕ ਚਿਤੰਨ ਹਰਿ ਨਾਮ ਰੂਪੀ ਜੋਤਿ ਮੰਤਰੀ ਰਤਨ ਮੁਝੇ ਸਤਿਗੁਰੋਂ ਨੇ ਐਸਾ ਦੀਆ ਹੈ ਜਿਸ ਕਰਕੇ ਮੇਰਾ ਮਨ ਤਨ ਸ਼ਾਂਤ ਸੀਤਲ ਹੂਆ ਹੈ। ਅਨੰਤ ਸ਼ਕਤਿ ਰੂਪੀ ਏਕ ਅੰਮ੍ਰਿਤ ਬੂੰਦ ਨਾਮ ਕੀ ਮੁਝੇ ਸਤਿਗੁਰੋਂ ਨੇ ਐਸੀ ਦੀਨੀ ਹੈ ਜਿਸ ਕੇ ਪ੍ਰਤਾਪ ਸੇ ਅਟਲ ਅਮਰ ਰੂਪੀ ਹੋਏ ਕਰਕੇ ਫਿਰ ਕਭੀ ਨਹੀਂ ਮਰੇਂਗੇ॥ ਔਰ ਜੋਤੀ ਜੋਤਿ ਮਿਲਾਣੇ ਵਾਲੇ ਦਰਸ਼ਨੀ ਭਗਤੀ ਕੇ ਭੰਡਾਰ ਖਜਾਨੇ ਐਸੇ ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕੋ ਬਖਸ਼ੇ ਹੈਂ ਜਿਨਹੁ ਕਾ ਲੇਖਾ ਹਸਾਬ ਫਿਰ ਕਭੀ ਨਹੀਂ ਲੀਆ ਉਸ ਸਚੇ ਅਕਾਲ ਪੁਰਖ ਨੇ॥

ਰਾਗ ਸੂਹੀ ਮਹਲਾ ੪ ॥ *(ਅੰਗ ੭੩੪)*

**ਹਰਿ ਧਨੁ ਸੰਚੀਐ ਭਾਈ॥ਜਿ ਹਲਤਿ ਪਲਤਿ ਹਰਿ ਹੋਇ ਸਖਾਈ॥੧॥ਰਹਾਉ॥**
**ਸਤਸੰਗਤੀ ਸੰਗਿ ਹਰਿ ਧਨੁ ਖਟੀਐ**
**ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ॥**
**ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ**
**ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ॥ ੨॥**
**ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲਿ ਵਤੈ**
**ਹਰਿ ਭਗਤੀ ਹਰਿ ਲਿਵ ਲਾਈ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ**

ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ॥ ੩॥
ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ
ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ
ਜਮਦੂਤੈ ਕਿਸੈ ਕਾ ਗਵਾਇਆ ਨ ਜਾਈ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ॥੪॥
ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ॥ ੫॥
ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ
ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ॥
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ॥੬॥

*ਅਰਥ*—ਹੇ ਯੁਗਿਆਸੀ ਜਨ ਪਿਆਰੇ ਭਾਈਓ ਤੁਮ ਪ੍ਰਕਾਸ਼ ਰੂਪੀ ਹਰ ਨਾਮ ਧਨ ਕੋ ਆਪਣੀ ਸਹਾਇਤਾ ਕੇ ਲੀਏ ਜਮਾਂ ਕਰੋ। ਸੋ ਕੈਸਾ ਹਰ ਨਾਮ ਧਨ ਹੈ ਜੋ ਤੁਮਾਰੇ ਲੋਕ ਪਰਲੋਕ ਵਿਖੇ ਮਦਦਗਾਰ ਹੋਏ ਕੇ ਸਹਾਇਤਾ ਕਰੇਗਾ। ਬ੍ਰਹਮ ਦਰਸ਼ੀ ਜੋਤੀ ਜੋਤਿ ਮਿਲਾਣੇ ਵਾਲੇ ਸੰਤ ਜਨੋ ਕੀ ਸਤਿ ਸੰਗਤ ਕੇ ਵਿਚੋਂ ਹਰ ਧਨ ਖਟਿਆ ਜਾਵੇ ਹੈ। ਕਿਸੀ ਹੋਰ ਜਗਾ ਸੇ ਹੋਰਨਾ ਦੂਸਰਿਆਂ ਉਪਾਵਾਂ ਕਰਕੇ ਯੇਹ ਪ੍ਰਕਾਸ਼ ਰੂਪੀ ਹਰ ਨਾਮ ਧਨ ਨਹੀਂ ਮਿਲਤਾ ਜੋ ਗੁਰਮੁਖ ਰੂਪੀ ਹਰ ਹੀਰੇ ਲਾਲ ਰਤਨ ਕਾ ਵਪਾਰੀ ਗਾਹਕ ਹੋਵੇ ਹੈ ਸੋ ਵੋਹੀ ਹਰਿ ਨਾਮ ਰਤਨ ਕੋ ਖਰੀਦੇ ਹੈ। ਔਰ ਜੋ ਮਨਮੁਖ ਵਿਸ਼ੇ ਵਿਕਾਰ ਰੂਪੀ ਮਾਇਆ ਕਚ ਪਦਾਰਥੋ ਕੇ ਵਪਾਰੀ ਹੈਂ। ਉਨਸੇ ਹਰ ਨਾਮ ਧਨ ਨਹੀਂ ਖਰੀਦਿਆ ਜਾਤਾ॥ ੨॥ ਯੇਹ ਜੋ ਅਨੰਤ ਪ੍ਰਕਾਸ਼ੀ ਰਤਨ ਜੁਵਾਹਿਰ ਮਾਣਕ ਰੂਪੀ ਹਰ ਨਾਮ ਧਨ ਹੈ ਸੋ ਜਿਸ ਜੋਤਿ ਪ੍ਰਕਾਸ਼ੀ ਭਗਤ ਜਨ ਨੇ ਇਸ ਮਨੁਖਾ ਜਨਮ ਰੂਪੀ ਅੰਮ੍ਰਿਤ ਵੇਲੇ ਕੇ ਵਤ੍ਰ ਵਿਖੇ ਹਰ ਨਾਮ ਧਨ ਕੇ ਸਾਖ ਜੋਤੀ ਜੋਤਿ ਮਿਲਾਣੇ ਵਾਲੀ ਲਿਵ ਸਮਾਧ ਲਗਾਈ ਹੈ। ਸੋ ਤਿਸ ਅੰਮ੍ਰਿਤ ਵੇਲੇ ਕੇ ਵਤ੍ਰ ਕਾ ਬੀਜਿਆ ਹੂਆ ਹਰ ਨਾਮ ਧਨ ਭਗਤ ਜਨ ਖਾਵੇ ਖਰਚੇ ਹੈਂ। ਫਿਰ ਤਿਸ ਨਾਮ ਧਨ ਕੀ ਤੋਟ ਨਹੀਂ

ਆਤੀ। ਲੋਕ ਪਰਲੋਕ ਵਿਖੇ ਹਰ ਨਾਮ ਧਨ ਕੀ ਤਿਨਾਂ ਭਗਤ ਜਨਾ ਕੋ ਵਡਿਆਈ ਮਿਲੇ ਹੈ॥ ੩॥ ਭੈ ਡਰ ਥੀਂ ਰਹਿਤ ਨਿਰਭਉ ਰੂਪ ਐਸੇ ਲਖਣੇ ਵਾਲਾ ਹਰਿ ਨਾਮ ਧਨ ਸਦਾ ਸਦਾ ਹੀ ਸੱਚਾ ਇਸਥਿਰ ਰਹੇ ਹੈ। ਜਿਸਕੋ ਅਗਨੀ ਜਲਾਏ ਨਹੀਂ ਸਕਤੀ ਔਰ ਪਾਣੀ ਗਾਲ ਡੋਬ ਨਹੀਂ ਸਕਤਾ ਔਰ ਚੋਰ ਤਿਸਕੋ ਚੁਰਾਏ ਨਹੀਂ ਸਕਤੇ ਔਰ ਜਮਦੂਤ ਭੀ ਤਿਸਕੋ ਮਾਰਨੇ ਕੇ ਲੀਏ ਨਹੀਂ ਅਪੜ ਸਕਤੇ। ਅਥਵਾ ਕਿਸੀ ਕਾ ਗੁਵਾਇਆ ਹੂਆ ਹਰ ਨਾਮ ਧਨ ਨਹੀਂ ਗੁਵਾਚਤਾ। ਔਰ ਤਿਸ ਹਰਿ ਨਾਮ ਧਨ ਕੋ ਠਗਣੇ ਕੇ ਲੀਏ ਉਚੱਕਾ ਨੇੜੇ ਨਹੀਂ ਜਾਤਾ ਔਰ ਧਰਮ ਰਾਜਾ ਕੇ ਜਮ ਯਗਾਤੀਏ ਤਿਸ ਹਰ ਧਨ ਕੋ ਮਸੂਲ ਡੰਨ ਨਹੀਂ ਲਗਾਏ ਸਕਤੇ॥ ੪॥ ਮਨਮੁਖ ਪਾਪੀ ਪੁਰਸ਼ੋਂ ਨੇ ਪਾਪ ਕਰਮੋਂ ਕੇ ਦੁਆਰੇ ਜੋ ਮਾਇਆ ਰੂਪੀ ਬਿਖਿਆ ਧਨ ਜਮਾਂ ਕੀਆ ਹੈ ਸੋ ਤਿਨਹੁ ਕੇ ਸਾਥ ਪ੍ਰਲੋਕ ਵਿਖੇ ਇਕ ਤਿਲ ਅਣੂਕੇ ਪ੍ਰਮਾਨ ਜਿਤਨਾ ਭੀ ਮਾਇਆ ਧਨ ਨਹੀਂ ਜਾਵੇਗਾ। ਇਸ ਮਾਤ ਲੋਕ ਵਿਖੇ ਭੀ ਸਾਕਤ ਪਾਪੀ ਪੁਰਸ਼ ਸਰੀਰ ਤਿਆਗਣੇ ਕੇ ਵਕਤ ਬਿਖਿਆ ਧਨਿ ਕੋ ਹਾਥ ਸੇ ਖੋਏ ਬੈਠਤੇ ਹੈਂ। ਔਰ ਆਗੇ ਪ੍ਰਲੋਕ ਵਿਖੇ ਕੀ ਸਚਖੰਡੀ ਦਰਗਾਹ ਮੇ ਤਿਨਾਹ ਸਾਕਤ ਪੁਰਸ਼ਾਂ ਕੋ ਢੋਈ ਟਿਕਾਣਾ ਨਹੀਂ ਮਿਲਤਾ॥ ੫॥ ਹੇ ਸੰਤ ਜਨਹੁ ਇਸ ਪ੍ਰਕਾਸ਼ ਰੂਪੀ ਹਰਿ ਨਾਮ ਧਨ ਕਾ ਸ਼ਾਹੁ ਹੀਰਾ ਲਾਲ ਖੁਦ ਆਪ ਹੀ ਨਿਰੰਕਾਰ ਹੈ। ਫਿਰ ਜਿਸ ਜੁਗਿਆਸੀ ਪੁਰਸ਼ੋਂ ਕੋ ਗੁਰਉਦੇਸ਼ ਕੇ ਵਸੀਲੇ ਦੁਆਰੇ ਹਰਿ ਧਨ ਆਪ ਨਿਰੰਕਾਰ ਦੇਵੇ ਹੈ ਸੋ ਵੋਹੀ ਆਪਣੀ ਜੀਵ ਆਤਮਾ ਕੇ ਸਾਥ ਹਰਿ ਧਨ ਕੋ ਪ੍ਰਲੋਕ ਵਿਖੇ ਲਦ ਚਲਾਵੇ ਹੈ। ਸ੍ਰੀ ਚੌਥੇ ਗੁਰੂ ਨਾਨਕ ਦੇਵ ਜੀ ਕਹਿ ਹੈਂ ਹਮਕੋ ਐਸੀ ਸਤਿਗੁਰੋਂ ਨੇ ਸੋਝੀ ਗਿਆਤ ਪਾਈ ਹੈ ਜੋ ਇਸ ਪ੍ਰਕਾਸ਼ ਰੂਪੀ ਹਰਿ ਨਾਮ ਧਨ ਕਾ ਤੋਟਾ ਘਾਟਾ ਕਭੀ ਨਹੀਂ ਪੜਾ॥ ੬॥

(ਸਿਖੋਵਾਚ) ਹੇ ਸਤਿਗੁਰੋਂ ਜੈਸੇ ਸੰਸਾਰੀ ਲੋਗ ਮਾਇਆ ਧਨ ਕੇ ਸਾਥ ਵਣਜ ਵਪਾਰ ਕਰਤੇ ਹੈਂ ਤੈਸੇ ਸੰਤ ਜਨੋ ਕਾ ਹਰਿ ਨਾਮ ਧਨ ਕੇ ਸਾਥ ਵਨਜ ਵਾਪਾਰ ਕਰਨੇ ਕਾ ਨਿਰਨਾ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਹਰਿ ਨਾਮ ਧਨ ਕੇ ਸਾਥ ਵਪਾਰ ਕਰਨੇ ਕਾ ਨਿਰਨਾ ਭੀ ਕਹਤੇ ਹੈਂ ਤੁਮ ਸੁਣੋ॥

ਰਾਗ ਆਸਾ ਮਹਲਾ ੫॥ *(ਅੰਗ ੩੭੨/੧)*

**ਪਰਦੇਸ ਝਾਗਿ ਸਉਦੇ ਕਉ ਆਇਆ॥ ਵਸਤੁ ਅਨੂਪ ਸੁਣੀ ਲਾਭਾਇਆ॥**
**ਗੁਣ ਰਾਸਿ ਬੰਨ੍ਹਿ ਪਲੈ ਆਨੀ॥ ਦੇਖਿ ਰਤਨੁ ਇਹੁ ਮਨੁ ਲਪਟਾਨੀ॥ ੧॥**

ਸਾਹ ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥੧॥ ਰਹਾਉ ॥
ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥
ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥ ੨ ॥
ਭਉ ਨਹੀ ਤਸਕਰ ਪਉਣ ਨ ਪਾਨੀ ॥ ਸਹਜਿ ਵਿਹਾਝੀ ਸਹਜਿ ਲੈ ਜਾਣੀ ॥
ਸਤ ਕੈ ਖਟਿਐ ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥੩॥
ਮਿਲਿਆ ਲਾਹਾ ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥ ਸਹਲੀ ਖੇਪ ਨਾਨਕੁ ਲੈ ਆਇਆ ॥੪॥

*ਅਰਥ*—ਇਸ ਮਾਤ ਲੋਕ ਰੂਪੀ ਪ੍ਰਦੇਸ਼ ਵਿਖੇ ਬੜੇ ਚੌਰਾਸੀ ਜੂਨੀਓ ਕੇ ਦੁਖ ਸਹਾਰਤਾ ਹੂਆ ਇਹ ਯੁਗਿਆਸੀ ਪੁਰਸ਼ ਮਾਨਸ ਜਨਮ ਅੰਦਰ ਹਰਿ ਨਾਮ ਵਸਤੂ ਕਾ ਸਉਦਾ ਖਰੀਦਨੇ ਕੇ ਵਾਸਤੇ ਆਇਆ ਹੈ। ਫਿਰ ਜਬ ਹਰਿ ਦਰਸੀ ਸੰਤ ਰੂਪੀ ਸਤਿ ਸੰਗਤਿ ਕੀ ਸ੍ਰੋਦਿ ਦੁਆਰੇ ਅਨੂਪੰ ਹਰਿ ਨਾਮ ਵਸਤੂ ਕੀ ਸੋਭਾ ਵਡਿਆਈ ਸੁਣੀ ਤਬ ਚਿਤ ਲੁਭਾਏਮਾਨ ਦੀਪਕ ਪਤੰਗ ਕੀ ਨਿਆਈ ਹੂਆ। ਔਰ ਸ਼ਰਦਾ ਸ਼ਾਂਤ ਪ੍ਰੇਮ ਰੂਪੀ ਸ਼ੁਭ ਗੁਣਹੁ ਕੀ ਰਕਮ ਰਾਸ ਕੋ ਹਿਰਦੈ ਰੂਪੀ ਪਲੇ ਵਿਖੇ ਬੰਨ ਕੇ ਲਿਆਇਆ ਹਾਂ। ਫਿਰ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਹਰਿ ਨਾਮ ਰਤਨ ਕੋ ਦੇਖ ਕਰਕੇ ਯੇਹ ਮਨ ਸ਼ਹਿਤ ਮਖੀ ਕੀ ਨਿਆਈ ਲਪਟਾਇਮਾਨ ਹੂਆ। ਸਤਿਗੁਰ ਰੂਪੀ ਸ਼ਾਹਾਂ ਕੇ ਦੁਆਰੇ ਊਪਰ ਯੁਗਿਆਸੀ ਰੂਪੀ ਵਪਾਰੀ ਨਾਮ ਰਤਨ ਖਰੀਦਨੇ ਕੇ ਵਾਸਤੇ ਆਏ। ਫਿਰ ਉਸ ਸਤਿਗੁਰ ਰੂਪੀ ਸ਼ਾਹਾਂ ਨੇ ਇਸ ਸਰੀਰ ਰੂਪੀ ਹਟੀ ਕੇ ਵਿਚੋਂ ਪ੍ਰਕਾਸ਼ ਮਈ ਨਾਮ ਵਖਰੇ ਕੋ ਕਢ ਕਰਕੇ ਤਨ ਮਨ ਧਨ ਕੀ ਰਮਕ ਭੇਟਾ ਲੈ ਕੇ ਸਉਦਾ ਪੂਰਨ ਕਰਾਇਆ॥ ਉਸ ਸਚਖੰਡ ਕੇ ਮਾਲਕ ਨਿਰੰਕਾਰੀ ਸ਼ਾਹਾਂ ਨੇ ਸਤਿਗੁਰ ਰੂਪੀ ਸ਼ਾਹਾਂ ਕੇ ਪਾਸ ਮੁਝੇ ਨਾਮ ਰਤਨ ਖਰੀਦਨੇ ਕੇ ਵਾਸਤੇ ਭੇਜਿਆ ਹੈ॥ ਔਰ ਪ੍ਰਕਾਸ਼ ਰੂਪੀ ਹਰਿ ਨਾਮ ਰਤਨ ਭੀ ਅਮੋਲ ਰੂਪ ਹੈ ਜਿਸ ਕਾ ਮੁਲ ਨਹੀਂ ਹੋਏ ਸਕਤਾ। ਔਰ ਤਨ ਮਨ ਧਨ ਕੀ ਸ਼ਰਧਾ ਪ੍ਰੇਮ ਰੂਪੀ ਰਕਮ ਰਾਸ ਭੀ ਅਮੋਲਕ ਰੂਪ ਹੈ। ਅਥਵਾ ਪਰਾਣ ਕਲਾ ਵਾਲੀ ਸੁਵਾਸੋਂ ਕੀ ਰਕਮ ਰਾਸ ਭੀ ਅਮੋਲਕ ਰੂਪ ਹੈ॥ ਫਿਰ ਜਬ ਸ਼ਾਂਤ ਸੁਭਾਵ ਵਾਲਾ ਵਿਚੋਲਾ ਵਕੀਲ ਸਤਿਗੁਰ ਰੂਪੀ ਮਿਤ੍ਰ ਪਾਇਆ ਤਬ ਚਿਤ ਕੋ ਨਿਹਚਲ ਕਰਨੇ ਵਾਲਾ ਹਰਿ ਨਾਮ ਰੂਪੀ ਹੀਰੇ ਰਤਨੋਂ ਕਾ ਸਚਾ ਸਉਦਾ ਮਿਲਿਆ। ਤਿਸ ਪ੍ਰਕਾਸ਼ ਰੂਪੀ ਹਰ ਨਾਮ ਧਨ ਕੀ ਸਚੀ ਖੇਪ ਕੋ ਚੋਰੋਂ ਕੇ ਲੂਟਣੇ ਕਾ ਭੀ ਡਰ ਭੈ ਨਹੀਂ ਹੈ। ਔਰ ਨ ਤਿਸ ਕੋ ਪਵਣ ਉਡਾਏ

ਸਕਤੀ ਹੈ। ਔਰ ਪਾਣੀ ਤਿਸ ਕੋ ਗਾਲ ਡੋਬ ਨਹੀਂ ਸਕਤਾ। ਯੇਹ ਪ੍ਰਕਾਸ਼ ਰੂਪੀ ਹਰ ਨਾਮ ਹੀਰੇ ਰਤਨੋਂ ਕੀ ਖੇਪ ਸਹਜੇ ਸੁਖਾਲੀ ਹੀ ਵਿਹਾਜੀ ਖਰੀਦੀ ਹੈ। ਔਰ ਸਹਜੇ ਸੁਖਾਲੀ ਹੀ ਆਪਣੇ ਸਚਖੰਡੀ ਦਰਬਾਰ ਕੇ ਘਰ ਵਿਖੇ ਲੈ ਜਾਵੇਂਗੇ। ਇਸ ਸਤਿ ਸਰੂਪੀ ਹਰਿ ਨਾਮ ਧਨ ਕੋ ਖਟਣੇ ਸੇ ਕਿਸੀ ਪ੍ਰਕਾਰ ਕਾ ਦੁਖ ਹੰਦੇਸ਼ਾ ਨਹੀਂ ਉਠਾਇਆ ਫਿਰ ਸਹੀ ਸਲਾਮਤੀ ਸੇ ਆਪਣੇ ਨਿਜ ਸਰੂਪੀ ਓਅੰਕਾਰੀ ਘਰ ਵਿਖੇ ਲੈ ਆਇਆ ਹਾਂ। ਇਸ ਮਾਨੁਸ਼ ਜਨਮ ਵਿਖੇ ਜਬ ਹਰ ਨਾਮ ਰਤਨ ਖਰੀਦਨੇ ਕਾ ਲਾਭ ਰੂਪੀ ਨਫੇ ਕਾ ਫਲ ਮਿਲਾ ਤਬ ਹਮਾਰਾ ਆਤਮਾ ਹਰਖ ਅਨੰਦ ਸੇ ਪ੍ਰਫੁਲਤ ਹੂਆ। ਅਥਵਾ ਐਸਾ ਸ਼ੁਕਰਾਨਾ ਕੀਆ ਕਿ ਹੇ ਅਕਾਲ ਪੁਰਖ ਸਚੇ ਸ਼ਾਹਾਂ ਜੀ ਤੂੰ ਧਨ ਹੈਂ ਔਰ ਧਨ ਤੇਰੀ ਨਾਮ ਕੀ ਬਖਸ਼ੀਸ਼ ਹੈ। ਔਰ ਯੇਹ ਜੋਤੀ ਜੋਤਿ ਮਿਲਾਣੇ ਵਾਲੇ ਹਰਿ ਨਾਮ ਰਤਨ ਕਾ ਸੌਦਾ ਕਿਸੇ ਵਿਰਲੇ ਗੁਰਮੁਖ ਪੁਰਸ਼ ਨੇ ਪਾਇਆ ਹੈ। ਪ੍ਰਕਾਸ਼ ਰੂਪੀ ਹਰਿ ਨਾਮ ਰਤਨੋਂ ਕੀ ਸੁਖਾਲੀ ਖੇਪ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਮਾਤ ਲੋਕ ਵਿਖੇ ਲੈ ਕਰਕੇ ਆਇਆ ਹੈ। ਪਿਆਰੇ ਯੁਗਿਆਸੀ ਜਨੋਂ ਕੇ ਵਾਸਤੇ॥

ਮਾਰੂ ਕੀ ਵਾਰ ਸਲੋਕ ਮ: ੩ ॥ *(੧੦੯੨/੨)*

ਇਸੁ ਜਗ ਮਹਿ ਸੰਤੀ ਧਨੁ ਖਟਿਆ ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ॥
ਸਤਿਗੁਰਿ ਸਚੁ ਦ੍ਰਿੜਾਇਆ ਇਸੁ ਧਨ ਕੀ ਕੀਮਤਿ ਕਹੀ ਨ ਜਾਇ॥
ਇਤੁ ਧਨਿ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ॥
ਜਿੰਨ੍ਹਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ॥
ਮਨਮੁਖ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ॥
ਅਨਦਿਨ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ॥
ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ॥
ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ॥
ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ॥
ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ॥ ੧॥

ਰਾਗ ਸਾਰਗ ਮਹਲਾ ੫ ॥ *(ਅੰਗ ੧੨੧੧/੬)*

ਅਬ ਮੋਹਿ ਧਨੁ ਪਾਇਓ ਹਰਿ ਨਾਮਾ॥
ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ॥ ੧ ॥ਰਹਾਉ॥

ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ॥
ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ॥੧॥
ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ॥
ਗੋਬਿੰਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ॥੨॥

(ਸਿਖੋਵਾਚ) ਹੇ ਅਨੰਤ ਕੋਟੀ ਪ੍ਰਕਾਸ਼ ਕੇ ਸਾਗਰ ਸਤਿਗੁਰ ਦੇਵ ਜੀ ਆਪ ਕੇ ਨਿਜ ਸੇਵਕ ਜਨਨੇ ਅਬਿਨਾਸ਼ੀ ਨਾਮ ਧਨ ਕਾ ਪ੍ਰਸੰਗ ਗੁਰਬਾਣੀ ਸੇ ਸੁਣਿਆ ਹੈ ਅਬ ਆਗੇ ਯੋਹ ਕਹੋ ਜੀ ਇਸ ਜਗਤ ਵਿਖੇ ਜੋ ਅਨੇਕੋ ਹੀ ਸਿਧ ਸਾਧਕ ਰਿਖੀ ਮੁਨੀ ਔਰ ਪੰਡਤ ਗੁਣੀ ਗਿਆਨੀ ਵਾ ਭੇਖ ਪੰਥੀ ਹੂਏ ਹੈਂ ਇਨ ਸਭਨੋ ਸੇ ਆਪਣਾ ਮਨ ਵਸੀ ਭੂਤ ਹੋਏ ਕਰਕੇ ਅਫੁਰ ਨਹੀਂ ਹੂਆ ਸੋ ਅਬ ਮਨ ਵਸ ਕਰਨੇ ਕੇ ਲਖਣ ਭੀ ਮੇਰੇ ਤਾਈ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ॥) ਹੇ ਸਿਖ ਇਸ ਚੰਚਲ ਮਨ ਕਾ ਸੁਭਾਵ ਬਹੋ ਕਠਨ ਆਸਾਧ ਰੂਪ ਹੈ ਕਿਉਂਕਿ ਯੇਹ ਬਾਹਰ ਮੁਖਿ ਬ੍ਰਿਤੀ ਦੁਆਰੇ ਜੀਤਿਆ ਰੋਕਿਆ ਨਹੀਂ ਜਾਤਾ। ਇਸ ਮਨ ਕੀ ਫੁਰਨਾ ਰਫਤਾਰ ਕਾ ਬੇਗ ਪਵਨ ਸੇ ਭੀ ਬਹੁਤ ਤੀਖਨ ਤੇਜ ਰੂਪ ਹੈ। ਅਬ ਜਿਸ ਪ੍ਰਕਾਰ ਕੀ ਜੁਗਤ ਦੁਆਰੇ ਬ੍ਰਹਮਦਰਸ਼ੀ ਗੁਰਮੁਖ ਪੁਰਸ਼ੋਂ ਨੇ ਮਨ ਜੀਤਨੇ ਕੇ ਲਖਣ ਕਹਿ ਹੈਂ ਸੋ ਗੁਰਬਾਣੀ ਸੇ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ॥

ਜਪੁਜੀ॥ *(ਅੰਗ ੬/੧)*

ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ। ਹੇ ਸਿਧੋ ਤੁਮ ਆਪਣੇ ਆਈ ਪੰਥ ਕਾ ਮਤ ਅਭਿਮਾਨ ਕਰੋ ਯੇਹ ਸਾਰਾ ਜਗਤ ਹੀ ਅਕਾਲ ਪੁਰਖ ਕੇ ਸਰੂਪ ਵਿਚੋਂ ਆਯਾ ਹੂਆ ਆਈ ਪੰਥ ਰੂਪ ਹੈ। ਔਰ ਅਨੇਕ ਪ੍ਰਕਾਰ ਦੀ ਭਾਂਤ ਭਾਂਤ ਰੂਪੀ ਜੀਆਂ ਜਾਤ ਕੀ ਜਿਨਸਾ ਰੂਪੀ ਸੰਸਾਰ ਰਚਨਾ ਵਾਲੀ ਜਮਾਤਾਂ ਉਪਜੀ ਹੂਈ ਹੈਂ। ਪਰ ਇਨ ਸਰਬ ਜਗਤ ਰਚਨਾ ਕੀ ਜਮਾਤੋਂ ਮੇਂ ਸੇ ਜਿਸ ਪੁਰਸ਼ ਨੇ ਆਪਣੇ ਮਨ ਕੋ ਜੀਤਿਆ ਹੈ ਉਸੀ ਨੇ ਹੀ ਸਰਬ ਜਗਤ ਕੋ ਜੀਤਨਾ ਕੀਆ ਹੈ॥

ਰਾਗ ਗਉੜੀ ਮ: ੩॥ *(ਅੰਗ ੧੫੯/੪)*

ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥
ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਗੁਰ ਉਪਦੇਸ਼ ਕੀ ਜੁਗਤਿ ਦੁਆਰੇ ਜਬ ਯੇਹ ਮਨ ਆਪਣੀ ਮਨਨ ਭਾਵ ਕੀ ਦੁਵੈਤ ਕੋ ਮਿਟਾਏ ਮਰੇਗਾ ਤੋ ਫਿਰ ਪਦਾਰਥੋਂ ਕੀ ਤਰਫ ਧਾਵਨੇ ਵਾਲੀ ਵਾਸ਼ਨੋਂ ਕੀ ਧਾਂਤ ਭੀ ਮਰ ਜਾਵੇਗੀ ਅਥਵਾ ਰਕਤ ਬਿੰਦ ਧਾਂਤ ਕਾ ਸਰੀਰ ਧਾਰਨਾ ਬਾਰੰਬਾਰ ਕਾ ਮਿਟ ਜਾਵੇਗਾ। ਔਰ ਇਸ ਮਨ ਕੇ ਮੂਏ ਬਿਨਾਂ ਹਰਿ ਕਾ ਦਰਸ਼ਨ ਕੈਸੇ ਪ੍ਰਾਪਤ ਹੋਏ ਸਕਤਾ ਹੈ। ਭਾਵ ਯੇਹ ਮਨ ਮੂਏ ਬਿਨਾ ਹਰਿ ਨਹੀਂ ਮਿਲਤਾ। ਇਸ ਮਨ ਕੇ ਮਾਰਨੇ ਕਾ ਜਤਨ ਉਪਾਉ ਜੇ ਕੋਈ ਯੁਗਿਆਸੀ ਪੁਰਸ਼ ਕਰਨਾ ਚਾਹੇ ਤੋ ਫਿਰ ਇਹ ਮਨ ਅਨਾਹਦ ਸ਼ਬਦ ਕੀ ਧੁਣੀ ਵਿਖੇ ਮਿਲਾਏ ਕਰਕੇ ਮਰੇਗਾ। ਇਸ ਪ੍ਰਕਾਰ ਕੀ ਜੁਗਤੀ ਕਾ ਦਾਰੂ ਕਰਕੇ ਮਨ ਮਾਰਨੇ ਕਾ ਯਤਨ ਸਮਝ ਲੇਵੋ।

ਰਾਗ ਗਉੜੀ ਗੁਆਰੇਰੀ ਮਹਲਾ ੫ ॥ *(ਅੰਗ ੨੩੭/੧੮)*

**ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥**
**ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥**
**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋ ਯੁਗਿਆਸੂ ਪੁਰਸ਼ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਇਸ ਮਨ ਕੇ ਦੁਵੈਤ ਰੂਪੀ ਫੁਰਨੇ ਕੋ ਮਾਰੇਗਾ ਸੋ ਵੋਹੀ ਨਾਮੀ ਗ੍ਰਾਮੀ ਬਡਿ ਸੂਰਮਾ ਪੁਰਸ਼ ਹੈ। ਜੋ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੀ ਜੁਗਤੀ ਦੁਆਰੇ ਇਸ ਮਨ ਫੁਰਨੇ ਕੀ ਦੁਵੈਤ ਕੋ ਮਾਰੇਗਾ ਸੋ ਵੋਹੀ ਪੂਰਾ ਮਹਾਤਮਾ ਜਨ ਪੁਰਸ਼ ਹੈ। ਜੋ ਗੁਰਮੁਖਿ ਜਨ ਪੁਰਸ਼ ਇਸ ਮਨ ਫੁਰਨੇ ਕੀ ਦੁਵੈਤ ਰੂਪੀ ਵਾਸ਼ਨਾ ਕੋ ਮਾਰੇਗਾ ਤਿਸ ਕੋ ਲੋਕ ਪ੍ਰਲੋਕ ਵਿਖੇ ਸੋਭਾ ਵਡਿਆਈ ਮਿਲੇਗੀ। ਜੋ ਯੁਗਿਆਸੀ ਜਨ ਇਸ ਮਨ ਫੁਰਨੇ ਕੀ ਦੁਵੈਤ ਕੋ ਮਾਰੇਗਾ ਤਿਸਕੇ ਜਨਮ ਮਰਨੇ ਵਾਲੇ ਹਰਿ ਵਿਛੋੜੇ ਕਾ ਦੁਖ ਦੂਰ ਹੋਵੇਗਾ। ਇਸ ਸੰਸਾਰ ਵਿਖੇ ਐਸਾ ਕੋਈ ਤੀਬਰ ਤਰ ਵੈਰਾਗੀ ਜੁਗਿਆਸੀ ਪ੍ਰੇਮੀ ਪੁਰਸ਼ ਹੈ ਜੋ ਇਸ ਮਨ ਫੁਰਨੇ ਕੀ ਦੁਵੈਤ ਕਲਪਣਾ ਕੋ ਮਾਰ ਗੁਵਾਵੈ ਔਰ ਇਸ ਮਨ ਫੁਰਨੇ ਕੀ ਦੁਵੈਤ ਕਲਪਨਾ ਕੋ ਮਾਰ ਕਰਕੇ ਗ੍ਰਿਸਤੁ ਆਸ੍ਰਮ ਕੇ ਬੀਚ ਰਹਿਤਾ ਹੂਆ ਭੀ ਆਪਣੇ ਜੋਤਿ ਆਤਮਾ ਕੇ ਨਿਜ ਸਰੂਪ ਵਿਖੇ ਜੁੜਨੇ ਵਾਲਾ ਯੋਗਾ ਅਭਿਆਸ ਕੁਮਾਵਣਾ ਕਰੇ।

ਰਾਗ ਗਉੜੀ ਬਾਵਨ ਅਖਰੀ ਮਹਲਾ ੫ ॥ *(ਅੰਗ ੨੫੮/੫)*

**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥**

ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥ ੧॥

*ਅਰਥ*—ਹਰ ਦਰਸ਼ਨ ਕੇ ਪ੍ਰਤਾਪ ਕਰਕੇ ਹਮਾਰੇ ਅਵਿਦਿਆ ਭਰਮ ਕੇ ਸੰਸੇ ਬ੍ਰਿਤੀ ਵਾਲੇ ਜਬ ਫਾਹੇ ਕਟੇ ਗਏ ਤੌ ਫਿਰ ਤੁਰੰਤ ਹੀ ਅਨੇਕ ਜਨਮੋ ਕੇ ਫੇਰੇ ਗਵਣ ਭੀ ਮਿਟ ਗਏ। ਅਥਵਾ ਮਨ ਕਾ ਚਲਣਾ ਮਿਟ ਗਿਆ। ਔਰ ਐਸੇ ਚੰਚਲੀ ਮਨ ਫੁਰਨੇ ਕੋ ਜਿਤ ਕਰਕੇ ਇਸ ਮਾਨੁਖ ਜਨਮ ਕੀ ਫਤਹਿ ਹੂਈ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈ। ਬ੍ਰਹਮ ਦ੍ਰਸ਼ੀ ਸਤਿਗੁਰਾਂ ਕੇ ਉਪਦੇਸ਼ ਦੁਆਰੇ ਜਬ ਮਨ ਫੁਰਨੇ ਕੀ ਚੰਚਲਤਾ ਮਿਟ ਕਰਕੇ ਇਸਥਿਤ ਹੂਈ ਤਬ ਅਨੇਕ ਜਨਮੋ ਵਿਖੇ ਨਿਤ ਪ੍ਰਤੀ ਕਾ ਫਿਰਨਾ ਮਿਟ ਗਿਆ॥

ਰਾਗੁ ਗੂਜਰੀ ਕੀ ਵਾਰ ਸਲੋਕੁ ਮਃ ੩॥ *(ਅੰਗ ੫੧੨/੨)*

ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ॥
ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ॥
ਤਹ ਜੋਤਿ ਪ੍ਰਕਾਸੁ ਅਨੰਦ ਰਸੁ ਅਗਿਆਨੁ ਗਵਿਤਾ॥
ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ॥
ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ॥ ੯॥

ਰਾਗੁ ਵੱਡਹੰਸੁ ਮਹਲਾ ੧॥ *(ਅੰਗ ੫੮੦/੧੮)*

ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਪ੍ਰਕਾਸ਼ ਰੂਪੀ ਹਰਿ ਨਾਮ ਕੇ ਪ੍ਰਾਪਤ ਦੁਆਰੇ ਜਬ ਹਮਾਰੇ ਘਟ ਸਰੀਰ ਕੇ ਅੰਦਰ ਅਨਾਹਦ ਬਾਣੀ ਕੇ ਵਾਜੇ ਬਜਨੇ ਸ਼ੁਰੂ ਹੂਏ ਤਬ ਤਤਕਾਲ ਹੀ ਪੰਚ ਕਾਮ ਕ੍ਰੋਧ ਆਦੀ ਚੋਰ ਮੂਏ ਔਰ ਇਨਕਾ ਪ੍ਰੇਰਕ ਸੰਗੀ ਮਨ ਭੀ ਮਾਰਿਆ ਗਿਆ॥

ਰਾਗੁ ਵਡਹੰਸੁ ਮਹਲਾ ੩॥ *(ਅੰਗ ੫੫੮/੧੫)*

ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ॥ ੧॥

*ਅਰਥ*— ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਕੀ ਨਦਰ ਦੁਆਰੇ ਹੀ ਬ੍ਰਹਮ ਦ੍ਰਸ਼ੀ ਸਤਿਗੁਰੋਂ ਕੀ ਅਭਿਆਸ ਰੂਪੀ ਸੇਵਾ ਹੋਵੇ ਹੈਂ। ਅਥਵਾ ਬ੍ਰਹਮ ਬ੍ਰਿਤ

ਕੀ ਦ੍ਰਿਸ਼ਟ ਖੁਲਣੇ ਕਰਕੇ ਹੀ ਸਤਿਗੁਰੋਂ ਕੀ ਸਰੀਰਕ ਸੇਵਾ ਪ੍ਰੇਮ ਸੇ ਹੋਵੇ ਹੈ॥ ਔਰ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਕੀ ਨਦਰ ਖੁਲਣੇ ਕਰਕੇ ਹੀ ਇਹ ਮਨ ਵਸ ਹੋਵੈ ਹੈ। ਔਰ ਫਿਰ ਇਸੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੀ ਨਦਰ ਦੁਆਰੇ ਹੀ ਇਹ ਮਨ ਮਾਇਆ ਕੀ ਹਉਮੈ ਮਲ ਸੇ ਰਹਤ ਨਿਰਮਲ ਹੋਵੈ ਹੈ॥

ਰਾਗੁ ਜੈਤਸਿਰੀ ਮਹਲਾ ੪ ॥ *(ਅੰਗ ੬੯੮/੨)*

**ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ॥**
**ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ॥੧॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਹਮਨੇ ਬੜੇ ਉਚੇ ਭਾਗਾਂ ਕਰਕੇ ਜਬ ਸਤਿਗੁਰ ਰੂਪੀ ਸਾਧੂ ਜਨ ਕੀ ਸਤਿ ਸੰਗਤ ਪਾਈ ਤਬ ਫੁਰਨੇ ਕੀ ਤਰਫ ਚਲਤਾ ਹੂਆ ਹਮਰਾ ਮਨ ਠਹਿਰ ਗਿਆ॥ ਔਰ ਅਨਾਹਦ ਸ਼ਬਦੋਂ ਕੀ ਧੁਨੀਓਂ ਕੇ ਵਾਜੇ ਵਜਨੇ ਸ਼ੁਰੂ ਹੂਏ ਫਿਰ ਪ੍ਰਕਾਸ਼ ਰੂਪੀ ਹਰਿ ਅੰਮ੍ਰਿਤ ਰਸ ਕੀ ਧਾਰਾ ਵਿਖੇ ਹਮਾਰਾ ਆਤਮਾ ਲਿਵਲੀਣ ਹੂਆ॥

ਰਾਗੁ ਭੈਰਉ ਕਬੀਰ ਜੀ॥ *(ਅੰਗ ੧੧੬੨/੧੭)*

**ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ॥ ਕਹਿ ਕਬੀਰ ਸੋ ਪ੍ਰਾਨੀ ਤਰੈ॥੮॥**

*ਅਰਥ*—ਜੋ ਯੁਗਿਆਸੀ ਜਨ ਪੁਰਸ਼ ਪ੍ਰਕਾਸ਼ ਰੂਪੀ ਨਿਹ ਅਖਰ ਜੋਤਿ ਮੰਤ੍ਰੀ ਕੇ ਰੂਪ ਵਿਖੇ ਇਸ ਮਨ ਕੋ ਮਿਲਾਏ ਕਰਕੇ ਇਸਥਿਰ ਅਚਲ ਕਰੇਗਾ। ਸ੍ਰੀ ਕਬੀਰ ਜੀ ਕਹੇ ਹੈਂ। ਸੋ ਵੋਹੀ ਪ੍ਰਾਣੀ ਇਸ ਭਵ ਜਲ ਸੰਸਾਰ ਸੇ ਤਰੇਗਾ॥

(ਸਿਖੋਵਾਚ) ਹੇ ਬ੍ਰਹਮਾਕਾਰ ਬ੍ਰਿਤਿ ਕੇ ਪ੍ਰਗਟ ਕਰਨੇ ਵਾਲੇ ਸਤਿਗੁਰ ਦੇਵ ਜੀ ਆਪਕੇ ਸੇਵਕ ਨੇ ਮਨ ਕੋ ਮਾਰ ਕਰ ਕੇ ਵਸੀਭੂਤ ਕਰਨੇ ਵਾਲੇ ਗੁਰਬਾਣੀ ਕੇ ਦ੍ਰਿਸ਼ਟਾਂਤ ਪ੍ਰਮਾਂਣ ਸੁਣੇ ਹੈਂ। ਅਬ ਆਗੇ ਏਕ ਔਰ ਬੇਨਤੀ ਸੁਣੀਐ ਜੀ ਯੇਹ ਸੰਸਾਰੀ ਲੋਗ ਤੋ ਕ੍ਰਿਤਮ ਇਤਿਹਾਸੋਂ ਕੀ ਕਥਾਂਨ ਕੇ ਵਿਖੇ ਚਿਤ ਕੋ ਲਗਾਵਤੇ ਹੈਂ। ਔਰ ਜੋ ਗੁਰਮੁਖ ਪੁਰਸ਼ ਹੋਵੈ ਹੈਂ ਸੋ ਵੋਹ ਕੌਣ ਸੀ ਕਥਾ ਵਿਖੇ ਆਪਣੇ ਚਿਤ ਕੋ ਲਗਾਵਤੇ ਹੂਏ ਮਗਨ ਹੋਤੇ ਹੈਂ। ਇਸ ਕਾ ਉਤ੍ਰ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦ੍ਰਸੀਓ ਵਾਚ॥) ਹੇ ਸਿਖ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਸੰਸਾਰੀ ਜੀਵੋ ਕੀ ਨਿਆਈ ਕ੍ਰਿਤਮ ਇਤਿਹਾਸੋਂ ਕੀ ਕਥਾ ਵਿਖੇ ਮਨ ਕੋ ਨਹੀਂ ਲਗਾਵਤੇ ਵੋਹ ਨਿਹ ਅਖਰੀ ਪ੍ਰਕਾਸ਼ ਰੂਪੀ ਤ੍ਰੈ ਗੁਣਿ ਅਤੀਤ ਹਰਿ ਕੀ ਅਕਥ ਕਥਾ ਕੋ ਸੁਣਤੇ ਹੈਂ॥ ਜੋ ਕਥਾ ਨਿਰਗੁਣਿ ਸਰੂਪ ਹੈ ਤਿਸ ਕੇ ਸੁਣਨੇ ਵਿਖੇ ਪ੍ਰਸੰਨ ਹੋਵੈ ਹੈ ਅਬ ਅਕਥ ਕਥਾ ਦੇ ਪ੍ਰਥਾਏ

ਗੁਰਬਾਣੀ ਕੇ ਪ੍ਰਮਾਣਕ ਸ਼ਬਦ ਕਹਤੇ ਹੈਂ ਤੁਮ ਸੁਣੋ॥

ਸਿਰੀਰਾਗੁ ਮਹਲਾ ੧ ॥ਅਸ਼ਟਪਦੀ॥ *(ਅੰਗ ੬੨/੧੪)*

**ਸਾਧੂ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥**
**ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ॥**
**ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ॥ ੭॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਗੁਰਮੁਖਿ ਰੂਪੀ ਸਾਧ ਜਨ ਸਤਿਗੁਰ ਰੂਪੀ ਸਾਧੂ ਜਨ ਕੋ ਹੰਸ ਕੀ ਨਿਆਈ ਹੰਸ ਜਬ ਮਿਲਿਆ ਤਬ ਮਨ ਵਿਖੇ ਸੰਤੋਖ ਸ਼ਾਂਤੀ ਪ੍ਰਾਪਤ ਹੂਈ ਗੁਰ ਉਪਦੇਸ਼ ਕੀ ਭਾਵਨਾਂ ਦੁਆਰੇ। ਫਿਰ ਪ੍ਰਕਾਸ਼ ਰੂਪੀ ਅਨਹਦ ਬਾਣੀ ਕੀ ਨਿਹ ਅਖਰ ਰੂਪ ਜੋ ਅਕਥ ਕਥਾ ਆਪਣੇ ਆਪ ਸੁਤੇ ਪ੍ਰਕਾਸ਼ ਹੋਏ ਰਹੀ ਹੈ ਤਿਸਕੇ ਸੁਣਨੇ ਦੇਖਨੇ ਕਾ ਅੰਤਰ ਮੁਖਿ ਵਿਚਾਰ ਕਰੋ। ਅਥਵਾ ਇਸ ਅਕਥ ਕਥਾ ਕਉ ਵੋਹ ਬੀਚਾਰੇਗਾ ਜੋ ਸਤਿਗੁਰੋ ਕੇ ਪ੍ਰਕਾਸ਼ ਰੂਪ ਵਿਖੇ ਸਮਾਵੇਗਾ ਫਿਰ ਵੋਹ ਗੁਰਮੁਖਿ ਪੁਰਸ਼ ਪ੍ਰਕਾਸ਼ ਰੂਪੀ ਅਕਥ ਕਥਾ ਕੇ ਅੰਮ੍ਰਿਤੁ ਰਸ ਕੋ ਪੀ ਕਰਕੇ ਸੰਤੋਖੀ ਪੁਸ਼ਟੀ ਬਣ ਕਰ ਹਰਿ ਹੀਰੇ ਲਾਲ ਕੀ ਸਚਖੰਡੀ ਦਰਗਾਹ ਵਿਖੇ ਦ੍ਰਸ਼ਨੀ ਭਗਤੀ ਸੇ ਪਹਿਦਾ ਹੂਆ ਜਾਵੇਗਾ॥

ਰਾਗੁ ਸੂਹੀ ਮਹਲਾ ੫ ॥ *(ਅੰਗ ੭੮੧/੧੩)*

**ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥**
**ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥**

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੦੬/੧੧)*

**ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ॥ ਕਹੁ ਨਾਨਕ ਜਪਿ ਜੀਵੈ ਗਿਆਨੀ॥੨॥**

***ਅਰਥ***—ਤ੍ਰੈ ਗੁਣ ਅਤੀਤ ਨਿਅਖਰ ਪ੍ਰਕਾਸ ਰੂਪੀ ਜੋ ਅਨਾਹਦ ਬਾਣੀ ਕੀ ਅਕਥ ਕਥਾ ਅੰਮ੍ਰਿਤ ਰੂਪੀ ਹੈ ਸੋ ਹਰਿ ਪ੍ਰਭ ਕੀ ਅਤਿ ਮਿਠੀ ਰਸਦਾਇਕ ਬਾਣੀ ਹੈ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹੇ ਹੈਂ ਤਿਸ ਅਕਥ ਕਥਾ ਕੀ ਬਾਣੀ ਕੋ ਜਪ ਕਰਕੇ ਗਿਆਨੀ ਜਨੋ ਕਾ ਜੀਵਨ ਹੋਵੇ ਹੈ॥

ਰਾਗੁ ਰਾਮਕਲੀ ਮਹਲਾ ੫ ॥ *(ਅੰਗ ੮੯੭/੮)*

**ਗੋਪਾਲ ਕੋ ਜਸੁ ਗਾਉ ਪ੍ਰਾਣੀ॥ ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ॥੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਹੇ ਯੁਗਿਆਸੀ ਜਨ ਪ੍ਰਾਣੀ ਤੁਮ ਗੋਪਾਲ ਲਾਲ ਪ੍ਰਭੂ ਕੇ ਯਸ ਰੂਪੀ ਗੁਣਾਵਾਦ ਗਾਇਣ ਕਰੋ ਜਿਸ ਪ੍ਰਭਿ ਕੀ ਅਕਥ ਕਥਾ ਰੂਪੀ ਪੂਰਨ ਜੋਤਿ ਸਰਬ ਖੰਡ ਬ੍ਰੈਹਮੰਡੋ ਵਿਖੇ ਸਮਾਏ ਰਹੀ ਹੈ॥

ਰਾਗੁ ਮਾਰੂ ਮਹਲਾ ੫ ॥ *(ਅੰਗ ੧੦੧੯/੧੩)*

**ਸੰਸਾਰੈ ਮਹਿ ਸਹਸਾ ਬਿਆਪੈ॥ ਅਕਥ ਕਥਾ ਅਗੋਚਰ ਨਹੀ ਜਾਪੈ॥**
**ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥ ੫॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਇਸ ਸੰਸਾਰ ਕੇ ਪ੍ਰਵਿਰਤ ਮਾਰਗ ਵਿਖੇ ਅਨੇਕ ਪ੍ਰਕਾਰ ਕੇ ਸੰਸੇ ਪਟਲੋ ਕੇ ਅਵਰਨ ਵਿਆਪਤੇ ਹੈਂ ਇਨ ਸੰਸਿਓ ਕੇ ਅਵਰਣੋ ਕਰਕੇ ਪ੍ਰਕਾਸ਼ ਰੂਪੀ ਅਨਾਹਦ ਬਾਣੀ ਕੀ ਨਿਹ ਅਖਰ ਰੂਪੀ ਜੋ ਗੁਪਤ ਅਕਥ ਕਥਾ ਹੈ ਸੋ ਜਾਂਣੀ ਪਛਾਣੀ ਨਹੀਂ ਜਾਤੀ। ਵੋਹ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਜਿਸ ਪੁਰਸ਼ ਕੇ ਊਪਰ ਆਪਣੀ ਕ੍ਰਿਪਾ ਕਰੇ ਹੈ ਉਸ ਕੋ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਯੇਹ ਅਕਥ ਕਥਾ ਸੁਣਨੇ ਕਾ ਭੇਦ ਬੁਝਾਵੇ ਹੈ ਫਿਰ ਉਸ ਕੀ ਬਾਲਕ ਕੀ ਨਿਆਈ ਪਾਲਨਾ ਕਰੇ ਹੈ॥

ਰਾਗੁ ਸਾਰਗ ਮਹਲਾ ੩ ॥ *(ਅੰਗ ੧੨੩੪/੧੧)*

**ਮਨ ਮੇਰੇ ਹਰਿ ਕੀ ਅਕਥ ਕਹਾਣੀ॥**
**ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ॥੧॥ਰਹਾਉ॥**

***ਅਰਥ***—ਤੀਸਰੇ ਗੁਰੂ ਜੀ ਕਹੇ ਹੈਂ। ਹੇ ਮੇਰੇ ਪਿਆਰੇ ਮਨ ਹਰਿ ਹੀਰੇ ਲਾਲ ਕੀ ਪ੍ਰਕਾਸ਼ ਰੂਪੀ ਜੋ ਨਿਹ ਅਖਰੀ ਅਕਥ ਕਹਾਣੀ ਹੈ ਸੋ ਜਿਸ ਕੇ ਊਪਰ ਹਰ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕੀ ਨਦਰ ਕਰੇ ਹੈ। ਫਿਰ ਵੋਹੀ ਤਿਸ ਅਕਥ ਕਥਾ ਕੋ ਪਾਵੇ ਹੈ। ਅਥਵਾ ਕਿਸੀ ਵਿਰਲੇ ਗੁਰਮੁਖ ਪੁਰਸ਼ ਨੇ ਹੀ ਅਨਾਹਦ ਬਾਣੀ ਕੀ ਕਥਾ ਜਾਣੀ ਹੈ।

(ਸਿਖੋਵਾਚ) ਹੇ ਸਰਬਗ ਗਿਆਨ ਕੇ ਧਾਰਨੇ ਵਾਲੇ ਸਤਿਗੁਰ ਦੇਵ ਜੀ ਆਪ ਕੇ ਨਿਜ ਸੇਵਕ ਨੇ ਗੁਰਮੁਖ ਪੁਰਸ਼ੋਂ ਕੀ ਨਿਹ ਅਖਰ ਰੂਪੀ ਅਕਥ ਕਥਾ ਕੇ ਪ੍ਰਮਾਣਕ ਸ਼ਬਦ ਗੁਰਬਾਣੀ ਸੇ ਸੁਣੇ ਹੈਂ। ਅਬ ਆਗੇ ਏਕ ਔਰ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਯੇਹ ਜੋ ਬਾਹਰ ਮੁਖ ਬ੍ਰਿਤੀ ਵਾਲੇ ਸੰਸਾਰੀ ਲੋਗ ਪਰਾਤਾਕਾਲ ਉਠ ਕਰਕੇ ਅਨੇਕ ਪ੍ਰਕਾਰ ਦੀ ਬਾਣੀਓਂ ਕੇ ਪਾਠ ਕਰਤੇ ਪੜਤੇ ਹੈਂ। ਇਨ ਕੀ ਨਿਆਈ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਗਿਆਨ ਜਾਗਰਤ ਵਿਖੇ ਉਠ ਕਰਕੇ ਕੌਣ ਸੀ ਬਾਣੀ ਕਾ ਪਾਠ ਪੜਤੇ ਸੁਣਤੇ ਹੈਂ। ਇਸ ਕਾ ਨਿਰਣੇ ਰੂਪੀ ਉਤਰ ਕਹੋ

ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ੋਂ ਕੋ ਪੜਨੇ ਸੁਣਨੇ ਕੀ ਕੋਈ ਇਛਿਆ ਜਰੂਰਤ ਨਹੀਂ ਰਹੇ ਹੈ ਕਿਉਂਕਿ ਵੋਹ ਅਸਲੀ ਆਤਮ ਸਰੂਪੀ ਤਤ ਸਿਧਾਂਤ ਕੇ ਜਾਨਣੇ ਵਾਲੇ ਗਿਆਤ ਗੇਯ ਪੁਰਸ਼ ਹੋਤੇ ਹੈਂ॥

ਰਾਗੁ ਗਉੜੀ ਗੁਆਰੇਰੀ ਮਹਲਾ ੩ ॥ *(ਅੰਗ ੨੩੦/੯)*

**ਰਾਮ ਪੜਹੁ ਮਨਿ ਕਰਹੁ ਬੀਚਾਰੁ ॥ਗੁਰ ਪਰਸਾਦੀ ਮੈਲੁ ਉਤਾਰੁ ॥੧ ॥ਰਹਾਉ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ ਹੇ ਯੁਗਿਆਸੀ ਜਨ ਪੁਰਸ਼ੋ ਤੁਮ ਅੰਤ੍ਰ ਮੁਖਿ ਹੋਏ ਕਰਕੇ ਪ੍ਰਕਾਸ ਰੂਪੀ ਰਾਮ ਨਾਮ ਕੋ ਪੜਨੇ ਕਾ ਆਪਣੇ ਮਨ ਵਿਖੇ ਬੀਚਾਰ ਕਰੋ। ਅਥਵਾ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਆਪਣੇ ਮਨ ਕੀ ਹਉਮੈ ਮੈਲ ਕੋ ਉਤਾਰੋ॥

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੯੩੭/੧੫)*

**ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ॥**
**ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ॥ ੫੧ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹੇ ਪਿਆਰੇ ਗੁਰਮੁਖਿ ਜਨਹੁ ਤੁਮ ਅੰਤ੍ਰ ਮੁਖਿ ਬ੍ਰਿਤ ਦੁਆਰੇ ਹਰਿ ਹੀਰੇ ਲਾਲ ਕਾ ਨਾਮ ਹੀ ਪੜਨਾ ਬੂਝਨਾ ਕਰੋਂ ਔਰ ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕੇ ਸਾਥ ਹੀ ਸਚਾ ਪ੍ਰੇਮ ਪਿਆਰ ਰਖਹੁ। ਔਰ ਹਰਿ ਹੀਰੇ ਲਾਲ ਕਾ ਨਾਮ ਹੀ ਜਪਨਾ ਅਰਾਧਨਾ ਕਰਕੇ ਧਿਆਨ ਕਰੋ। ਫਿਰ ਤਿਸ ਪ੍ਰਕਾਸ਼ ਰੂਪੀ ਹਰਿ ਕੇ ਨਾਮ ਕਾ ਹੀ ਅਧਾਰ ਰੂਪੀ ਆਸਰਾ ਰਖਣਾ ਕਰੋ॥

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੯੫੨/੫)*

**ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ॥**
**ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈ॥ ਉਸ ਪ੍ਰਕਾਸ਼ ਰੂਪੀ ਹਰਿ ਹੀਰੇ ਲਾਲ ਕੇ ਪ੍ਰਗਟ ਕਰਨੇ ਵਾਲਾ ਅਸਥਾਨ ਕੌਣ ਹੈ ਸੁਣੋ। ਯੇਹ ਸਰੀਰ ਰੂਪੀ ਜੋ ਕਾਇਆਂ ਮੰਦ੍ਰਿ ਪੰਜ ਭੂਤ ਕੀ ਗੜ ਕਿਲਾਹ ਹੈ ਸੋ ਯੇਹੀ ਹਰਿ ਕੇ ਪ੍ਰਗਟ ਹੋਣੇ ਕਾ ਮੰਦਰ ਹੈ। ਇਸ ਕਾਂਇਆਂ ਮੰਦਰ ਕੇ

ਅੰਦ੍ਰਿ ਪ੍ਰਕਾਸ਼ ਰੂਪੀ ਹਰਿ ਨਾਮ ਕੇ ਲਾਲ ਜੁਵਾਹਿਰਾਤ ਰੂਪੀ ਜੋ ਗੁਪਤ ਰਤਨ ਭਰੇ ਹੂਏ ਹੈਂ। ਤਿਸ ਨਾਮ ਰੂਪੀ ਰਤਨ ਜੁਵਾਹਿਰੋਂ ਕੋ ਗੁਰਮੁਖਿ ਪੁਰਸ਼ ਜੋਤਿ ਪ੍ਰਕਾਸ਼ੀ ਬ੍ਰਹਮਾ ਕਾਰ ਕੀ ਬ੍ਰਿਤ ਦੁਆਰੇ ਪੜਨਾ ਕਰੇ ਹੈ॥

(ਸਿਖੋਵਾਚ) ਹੇ ਮੇਰੇ ਦੀਨ ਦਿਆਲੂ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਗੁਰਮੁਖ ਪੁਰਸ਼ੋਂ ਕਾ ਸਿਧਾਂਤ ਰੂਪੀ ਹਰਿ ਨਾਮ ਪੜਨਾ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਯੇਹ ਕਹੋ ਜੀ ਏਹ ਜੋ ਗੁਰਮੁਖ ਪੁਰਸ਼ ਹੋਤੇ ਹੈਂ ਸੋ ਸਰਗੁਣੀ ਅਖਰੋ ਵਾਲੇ ਨਾਮ ਕਾ ਜਪਨਾ ਅਰਾਧਨਾ ਕਰਤੇ ਹੈਂ ਯਾ ਕੇ ਨਿਰਗੁਣ ਰੂਪੀ ਅਨਭਵੀ ਨਿਹ ਅਖਰੀ ਮੰਤ੍ਰ ਕਾ ਜਪ ਕਰਤੇ ਹੈਂ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਮੇਰੇ ਪਰਮ ਪਿਆਰੇ ਹਿਤਕਾਰੀ ਸਿਖ ਬ੍ਰਹਮਦਰਸ਼ੀ ਗੁਰਮੁਖ ਪੁਰਸ਼ ਰਸਨਾ ਕੇ ਸਰਗੁਣੀ ਅਖਰੋਂ ਸੇ ਰਹਿਤ ਹੋਏ ਕਰਕੇ ਆਪਣੇ ਚਿਤੰਨ ਅੰਤਰਮੁਖੀ ਅਨੁਭਵ ਦੁਆਰੇ ਨਿਹ ਅਖਰ ਰੂਪ ਜੋਤਿ ਮੰਤ੍ਰ ਕਾ ਸੁਧਾਰਨੀ ਜਾਪ ਕਰਤੇ ਹੈਂ। ਸੋ ਅਬ ਇਸ ਨਿਹ ਅਖਰ ਮੰਤਰ ਕਾ ਨਿਰਨਾ ਗੁਰਬਾਣੀ ਸੇ ਭੀ ਤੁਝੇ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸਰਵਣ ਕਰੋ॥

ਰਾਗੁ ਧਨਾਸਰੀ ਮਹਲਾ ੫ ॥ *(ਅੰਗ ੬੭੧/੧੮)*

ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥
ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ॥
ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ॥੩॥
ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਦ ਬਾਨੀ॥
ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ॥੪॥

***ਅਰਥ***—ਪ੍ਰਕਾਸ਼ ਰੂਪੀ ਨਿਹ ਅਖਰ ਚਿਤੰਨ ਹੀਰਾ ਲਾਲ ਜੋ ਨਿਰਮੋਲਕ ਅੰਮ੍ਰਿਤ ਨਾਮ ਹੈ ਸੋਈ ਹਮਾਰੇ ਬ੍ਰਹਮਦਰਸ਼ੀ ਸਤਿਗੁਰੋਂ ਨੇ ਮੰਤ੍ਰਿ ਕਾ ਉਪਦੇਸ਼ ਦੀਆ ਹੈ॥ ਸੋ ਕੈਸੇ ਵਿਸ਼ੇਸ਼ਨ ਵਾਲਾ ਹੀਰਾ ਲਾਲ ਰੂਪੀ ਨਿਰਮਲੋਕ ਮੰਤ੍ਰ ਦੀਆ ਹੈ ਜੋ ਕਭੀ ਗਿਰ੍ਹਾਏਮਾਨ ਨਹੀਂ ਹੋਤਾ। ਔਰ ਨ ਕਭੀ ਡੋਲੇ ਹੈ ਐਸਾ ਅਚਲ ਦ੍ਰਿੜ ਰੂਪ ਹੋਇ ਰਹਿਆ ਹੈ॥ ਜਿਸ ਬ੍ਰਹਮਾ ਨੰਦੀ ਨਾਮ ਕੇ ਰਸ ਸੇ ਪੂਰਨ ਹੋਏ ਕਰਕੇ ਤ੍ਰਿਪਤ ਹੂਏ ਹੈਂ॥ ਔਰ ਵੋਹ ਜੋ ਬੀਚ ਵਿਖੇ ਮੈਂ ਤੂੰ

ਕਾ ਹਉਮੈ ਹੰਕਾਰ ਵਾਲਾ ਦੁਵੈਤ ਰੂਪ ਪਟਲਥਾ ਸੋ ਤਿਸ ਦੁਵੈਤ ਕਾ ਨਾਸ਼ ਹੂਆ ਹੈ॥ (ਦ੍ਰਿਸ਼ਟਾਂਤ) ਜੈਸੇ ਅਨੇਕ ਭੂਖਨੋ ਕੇ ਅਕਾਰ ਗਲ ਕਰਕੇ ਇਕ ਸੁਵਰਣ ਕੀ ਰੈਣੀ ਬਣ ਜਾਵੇ ਹੈ ਵੈਸੇ ਹੀ ਸਰੀਰ ਅਭਿਮਾਨੀ ਕਲਪਣਾ ਵਾਲੇ ਭੂਖਣ ਰੂਪੀ ਅਨੇਕ ਨਾਮ ਠਾਮ ਗਿਆਨ ਅਗਨੀ ਵਿਖੇ ਗਲ ਕਰਕੇ ਇਕ ਬ੍ਰਹਮ ਜੋਤਿ ਰੂਪੀ ਰੈਣੀ ਹੂਈ ਹੈ॥ ਅਥਵਾ ਸਰਗੁਣੀ ਅਕਾਰ ਸੇ ਨਿਰਗੁਣੀ ਬ੍ਰਹਮ ਲਾਲ ਰੂਪ ਹੂਏ॥ ਫਿਰ ਅੰਤ੍ਰਿ ਮੁਖਿ ਹੋਣੇ ਸੇ ਸਹਿਜ ਅਨੰਦ ਕੇ ਦੇਣੇ ਵਾਲੀ ਅਤੇ ਸੁਭਾਏਮਾਨ ਸੁੰਦਰ ਰੂਪ ਜਦ ਓਅੰਕਾਰੀ ਸੁਨੈਹਰੀ ਜੋਤਿ ਪ੍ਰਗਟ ਹੂਈ ਤਬ ਅਨਾਹਦ ਸ਼ਬਦ ਕੀ ਬਾਣੀ ਕਾ ਵਾਜਾ ਬਜਨਾ ਸ਼ੁਰੂ ਹੂਆ॥ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ॥ ਆਦਿ ਸਨਾਤਨ ਅਚਲ ਰਹਨੇ ਵਾਲਾ ਜੋ ਸਚਖੰਡੀ ਦਰਬਾਰ ਕਾ ਅਡੋਲ ਘਰ ਹੈ ਹਮਨੇ ਤਿਸ ਘਰ ਵਿਖੇ ਆਸਨ ਬਾਂਧਿਓ ਹੈ॥ ਅਥਵਾ ਹਮਾਰੇ ਸਤਿਗੁਰੋਂ ਨੇ ਆਪਣੇ ਉਪਦੇਸ਼ ਕੇ ਵਸੀਲੇ ਦੁਆਰੇ ਹਮਸੇ ਅਬਿਨਾਸੀ ਮੁਕਤ ਘਰ ਬੰਧਾਇਆ ਹੈ॥

ਰਾਗੁ ਗੋਂਡ ਮਹਲਾ ੫ ॥ *(ਅੰਗ ੮੬੪/੧੮)*

**ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥ ੩ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਮਾਇਆ ਕਾ ਰਚਿਆ ਹੂਆ ਜੋ ਅੰਧ ਗੁਬਾਰੀ ਅਗਿਆਨ ਕਾ ਸਰੀਰ ਰੂਪੀ ਅੰਧੇਰਾ ਕੋਠਾ ਹੈ ਤਿਸ ਸਰੀਰ ਰੂਪੀ ਅੰਧਕਾਰੀ ਕੋਠੇ ਕੇ ਅੰਦਰ ਹਮਾਰੇ ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਰੂਪੀ ਮੰਤਰ ਉਜਿਆਰਾ ਪਰਗਟ ਹੂਆ ਐਸੇ ਸਤਿਗੁਰੋਂ ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਸਰਬ ਜਗਤ ਕਾ ਉਧਾਰ ਹੋਵੇ ਹੈ॥

ਰਾਗੁ ਭੈਰਉ ਕਬੀਰ ਜੀ ॥ *(ਅੰਗ ੧੧੬੨/੧੭)*

**ਜੋਤਿ ਮੰਤ੍ਰੁ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥ ੮ ॥**

***ਅਰਥ***—ਜੋ ਯੁਗਿਆਸੂ ਪੁਰਸ਼ ਬ੍ਰਹਮਦਰਸ਼ੀ ਸਤਿਗੁਰੋਂ ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਇਸ ਮਨ ਕੋ ਇਸਥਿਰ ਅਚਲ ਕਰੇਗਾ। ਸ੍ਰੀ ਕਬੀਰ ਜੀ ਕਹਿ ਹੈਂ ਵੋਹ ਪ੍ਰਾਣੀ ਇਸ ਜਨਮ ਮਰਨ ਕੇ ਭਵਜਲ ਸੰਸਾਰ ਸੇ ਤਰੇਗਾ॥

(ਸਿਖੋਵਾਚ) ਹਰਿ ਕੇ ਪ੍ਰੇਮ ਰੂਪੀ ਕੀ ਮਿਕਣਾਂਤੀਸ ਪਰਗਟ ਕਰਨੇ ਵਾਲੇ ਮੇਰੇ ਸਤਿਗੁਰ ਦੇਵ ਜੀ ਮੈਨੇ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਗੁਰਮੁਖ ਪੁਰਸ਼ੋਂ ਕਾ ਉਪਦੇਸ਼ ਰੂਪੀ ਨਿਹ ਅਖਰੀ ਜੋਤਿ ਮੰਤਰ ਵਾਲਾ ਨਿਰਨਾ ਸੁਣਿਆ ਹੈ। ਅਬ ਆਗੇ ਯੇਹ ਕਹੋ ਜੀ ਇਸ ਜੀਵ ਕੋ ਯੇਹ ਜੋਤਿ ਮੰਤ੍ਰੀ ਨਾਮ ਪਰਦਖ ਹਾਜਰ ਨਾਜਰ ਕਿਉਂ ਨਹੀਂ ਨਦਰੀ ਆਤਾ ਇਸ ਕਾ ਕਿਆ ਕਾਰਨ ਹੈ॥

(ਸਤਿਗੁਰੋ ਵਾਚ) ਹੇ ਸਿਖ ਜੈਸੇ ਪਾਣੀ ਸੇ ਬੂਰ ਉਪਜ ਕਰਕੇ ਫਿਰ ਉਸੀ ਪਾਣੀ ਕੋ ਹੀ ਅਵਰਣ ਕਰਕੇ ਢਕ ਦੇਵੇ ਹੈ ਵੈਸੇ ਹੀ ਹਰਿ ਪ੍ਰਭਿ ਰੂਪੀ ਜਲ ਸੇ ਪੰਜ ਤਤ ਰੂਪੀ ਸਰੀਰ ਮਈ ਬੂਰ ਉਪਜ ਕਰ ਉਸੀ ਆਤਮ ਰੂਪੀ ਕੋ ਪੜਦਾ ਪਾਏ ਕਰਕੇ ਜੀਵ ਈਸ਼ਰ ਕਾ ਭੇਦ ਭਾਸਣੇ ਲਗ ਗਿਆ ਹੈ। ਅਬ ਜਿਨਹੁ ਚਿਤੰਨ ਪੁਰਸ਼ ਕੀ ਸਰੀਰ ਰੂਪੀ ਬੂਰ ਕੇ ਉਪਰ ਕੀ ਤਰਫ ਬਾਹਰ ਮੁਖ ਬ੍ਰਿਤ ਹੈ ਸੋ ਸਰੀਰ ਅਭਮਾਨੀ ਮਨਮੁਖ ਪੁਰਸ਼ ਹੋਵੇ ਹੈਂ ਔਰ ਇਸ ਸਰੀਰ ਅਭਿਮਾਨ ਕਾ ਨਾਮ ਹੀ ਹਉਮੈ ਕਾ ਪਰਦਾ ਕਹੇ ਹੈਂ। ਫਿਰ ਜਿਨਹੁ ਕੀ ਅੰਤਰਮੁਖ ਪ੍ਰਕਾਸ਼ ਰੂਪੀ ਚੈਤੰਨ ਹਰਿ ਜਲ ਕੀ ਤਰਫ ਬ੍ਰਿਤ ਹੂਈ ਹੈ ਸੋ ਵੋਹ ਗੁਰਮੁਖ ਪੁਰਸ਼ ਹੋਵੇ ਹੈ। ਹੇ ਸਿਖ ਅਬ ਪਰਦਾ ਕੇ ਪ੍ਰਥਾਏ ਭੀ ਗੁਰਬਾਣੀ ਕੇ ਪ੍ਰਮਾਣ ਸੁਣੋ।

ਰਾਗੁ ਸੋਰਠਿ ਮਹਲਾ ੫ ॥ *(ਅੰਗ ੬੨੪/੧੦)*

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ੩॥**
**ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥**
**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥੪॥**
**ਸਭੁ ਰਹਿਓ ਅੰਦੇਸਰੋ ਮਾਇਓ॥ ਜੋ ਚਾਹਤ ਸੋ ਗੁਰੂ ਮਿਲਾਇਓ॥**
**ਸਰਬ ਗੁਨਾ ਨਿਧਿ ਰਾਇਓ॥ਰਹਾਉ ਦੂਜਾ॥**

*ਅਰਥ*—ਜੋ ਜੀਵ ਈਸ਼ਰ ਕੇ ਬੀਚ ਦਰਮਿਆਨ ਵਿਖੇ ਸਰੀਰ ਅਭਮਾਨ ਕੀ ਹਉ ਹਉ ਰੂਪੀ ਹਉਮੈ ਹੰਕਾਰ ਕੀ ਕੰਧ ਮਿਥਿਆ ਰੂਪ ਭਾਸ ਆਈ ਹੈ। ਫਿਰ ਜੋਤੀ ਜੋਤਿ ਮਿਲਾਣੇ ਵਾਲੇ ਸੰਤ ਜਨੋ ਕੇ ਸਤਿਸੰਗ ਦੁਆਰੇ ਹਮਨੇ ਪ੍ਰਕਾਸ਼ ਰੂਪੀ ਹਰ ਕਾ ਸਰੂਪਕ ਸਚਖੰਡੀ ਦੇਸ਼ ਨਿਕਟ ਹੀ ਸੁਣਿਆ ਹੈ॥ ਔਰ ਤਿਸ ਜੀਵ ਈਸ਼ਰ ਕੇ ਦਰਮਿਆਨ ਸੰਧਿ ਵਿਖੇ ਭਾਂਬੀਰੀ ਕੇ ਬ੍ਰੀਕ ਖੰਭ ਜਿਤਨਾ ਸੂਖਮ ਜੈਸਾ ਪਰਦਾ ਪੜਿਆ ਹੂਆ ਹੈ॥ ਫਿਰ ਤਿਸ ਬਰੀਕ ਸੂਖਮ ਪਰਦੇ ਕੋ ਉਠਾਏ ਕੇ ਦੇਖੇ ਬਿਨਾਂ ਹਰਿ ਕਾ ਸਰੂਪ ਦੂਰ ਸੇ ਅਤਿ ਦੂਰ ਭਾਸਤਾ ਹੈ॥ ਫਿਰ ਜਬ ਕੁਲ ਮਾਲਕ ਅਨੰਤ ਪ੍ਰਕਾਸ਼ੀ ਬ੍ਰਹਮ ਲਾਲ ਠਾਕਰ ਨੇ ਆਪਣੀ ਕ੍ਰਿਪਾ ਦ੍ਰਿਸ਼ਟ ਕਰੀ ਤਬ ਹਮਾਰੇ ਵਛੋੜੇ ਕੇ ਸਭੀ ਦੁਖ ਮਿਟਾਏ ਕਰਕੇ ਦੂਰ ਕੀਏ॥ ਅਥਵਾ ਸ੍ਰੀ ਪੰਚਮ ਨਾਨਕ ਦੇਵ ਜੀ ਐਸੇ ਕਹਿ ਹੈਂ ਜਬ ਹਮਾਰੇ ਬ੍ਰਹਮਦਰਸ਼ੀ ਸਤਿਗੁਰੋਂ ਨੇ ਆਪਣੇ ਜੋਤਿ ਮੰਤਰੀ ਉਪਦੇਸ਼ ਦੁਆਰੇ ਹਉਮੈ ਹੰਕਾਰ ਕੀ ਕੰਧ ਕੋ ਗਿਰਾਏ ਦੀਆ ਤਬ ਫਿਰ ਹਮਨੇ ਉਤਪਤ

ਪਰਲੋ ਕਰਨੇ ਵਾਲੇ ਦਿਆਲ ਲਾਲ ਬੀਠਲ ਭਗਵਾਨ ਕੋ ਪਾਇਆ॥ ਹੇ ਬ੍ਰਹਮਾਕਾਰ ਕੀ ਬ੍ਰਿਤ ਖੋਹਲਣੇ ਵਾਲੀ ਸੰਤ ਜਨ ਰੂਪੀ ਮੇਰੀ ਮਾਈ ਅਬ ਹਮਾਰੇ ਫਿਕਰ ਹੰਦੇਸੇ ਸਭੀ ਦੂਰ ਹੂਏ ਹੈਂ ਜੋ ਚਾਹਤੇ ਥੇ ਸੋ ਵੋਹੀ ਹਰ ਦਰਸ਼ਨ ਹਮਰੇ ਸਤਿਗੁਰੋਂ ਨੇ ਮਿਲਾਇਓ ਹੈ॥ ਸੋ ਹਰਿ ਕੈਸੇ ਲਖਣੇ ਵਾਲਾ ਹੈ ਜੋ ਸਰਬ ਗੁਣ ਨਿਧੀਓਂ ਕੇ ਖਜ਼ਾਨਿਓਂ ਕਾ ਮਾਲਕ ਅਨੰਤ ਪ੍ਰਕਾਸ਼ੀ ਰਾਮ ਰਾਜਾ ਹੈ॥

(ਸਿਖੋਵਾਚ) ਹੇ ਸਤਿਗੁਰੋ ਅਬ ਮੈਨੇ ਜਾਨਿਓ ਹੈ ਜੋ ਪਰਦੇ ਕੇ ਸਬਬ ਕਰਕੇ ਹੀ ਹਰਿ ਬ੍ਰਹਮਲਾਲ ਗੁਪਤ ਅਗਮ ਅਗੋਚਰ ਰੂਪ ਹੂਆ ਹੈ ਸੋ ਅਬ ਗੁਪਤ ਰੂਪ ਕੈ ਪ੍ਰਥਾਂਏ ਭੀ ਕਿਛਕੁ ਨਿਰਨਾ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਅਗਮ ਅਗੋਚਰ ਗੁਪਤ ਹਰ ਰੂਪ ਕੇ ਪ੍ਰਥਾਏ ਭੀ ਗੁਰਬਾਣੀ ਕੇ ਪ੍ਰਮਾਣ ਕਹਿਤੇ ਹੈਂ ਤੁਮ ਸੁਣੋ॥

ਰਾਗੁ ਮਾਝ ਮਹਲਾ ੫ ॥ *(ਰਾਗ ੧੦੬/੧੬)*

**ਅਗਮ ਅਗੋਚਰੁ ਸਾਹਿਬੁ ਮੇਰਾ॥ ਘਟ ਘਟ ਅੰਤਰਿ ਵਰਤੈ ਨੇਰਾ॥**
**ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ॥੨॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਮੇਰਾ ਹਰਿ ਪ੍ਰਭ ਜੋ ਸਾਹਿਬ ਹੈ ਸੋ ਮਨ ਬਾਣੀ ਕੀ ਗਮਤਾ ਥੀ ਰਹਿਤ ਅਗਮ ਰੂਪ ਹੈ॥ ਔਰ ਸਰਬ ਇੰਦ੍ਰਿਓ ਕੇ ਦੇਖਣੇ ਲਖਣੈ ਸੇ ਰਹਿਤ ਅਗੋਚਰ ਗੁਪਤ ਰੂਪ ਹੈ ਫਿਰ ਵੋਹ ਕੈਸਾ ਹੈ ਜੋ ਸਰੀਰ ਰੂਪੀ ਸਰਬ ਘਟ ਘਟ ਵਿਖੇ ਨੇੜੇ ਹੀ ਬਸਤਾ ਹੈ ਔਰ ਸਰਬ ਜੀਆਂ ਕਾ ਦਾਤਾ ਹਰਿ ਪ੍ਰਭੁ ਸਦਾ ਹੀ ਸੂਰਜ ਕੀ ਨਿਆਈ ਅਲਿਪਤ ਨਿਆਰਾ ਭੀ ਰਹੇ ਹੈ॥ ਤਿਸ ਸਰਬ ਅਧਾਰੀ ਆਪਣੇ ਪ੍ਰੇਰਕ ਰੂਪ ਕੋ ਕੋਈ ਵਿਰਲਾ ਹੀ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਦੇਖ ਕਰਕੇ ਪਛਾਣੇ ਹੈ॥

ਰਾਗੁ ਮਾਝ ਮਹਲਾ ੫ ॥ *(ਅੰਗ ੧੩੦/੧੧)*

**ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥**
**ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ॥੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹੇ ਹੈਂ ਇਸ ਪੰਜ ਭੂਤਕ ਸਰੀਰ ਕੇ ਅੰਤ੍ਰਗਤਿ ਵਿਖੇ ਜੋ ਅਲਖ ਹਰ ਪ੍ਰਭੁ ਬਸਤਾ ਹੈ ਸੋ ਬਾਹਰ ਮੁਖ ਚਰਮ ਦ੍ਰਿਸ਼ਟ ਦੁਆਰੇ ਕਿਸੀ ਸੇ ਨਹੀਂ ਲਖਿਆ ਜਾਤਾ। ਕਿਉਂਕਿ ਪਰਕਾਸ਼ ਰੂਪੀ ਜੋ ਹਰਿ ਨਾਮ ਰਤਨ ਹੈ ਸੋ ਗੁਪਤ ਗੁਝਾ ਰਖਿਆ ਹੂਆ ਹੈ।

ਅਥਵਾ ਕੈਸਾ ਗੁਪਤ ਹੈ ਜੋ ਮਨ ਬਾਣੀ ਕੀ ਗਮਤਾ ਸੇ ਰਹਿਤ ਅਗਮ ਰੂਪ ਹੈ। ਔਰ ਸਰਬ ਇੰਦ੍ਰੀਓ ਕੇ ਦੇਖਣੇ ਸੇ ਰਹਿਤ ਅਗੋਚਰ ਰੂਪ ਸਭ ਸੇ ਊਚਾ ਹੈ। ਐਸਾ ਗੁਪਤ ਅਗਮ ਹਰਿ ਪ੍ਰਭੂ ਬ੍ਰਹਮ ਦਰਸੀ ਸਤਿਗੁਰਾਂ ਕੇ ਉਪੇਦਸ਼ ਰੂਪੀ ਅਨਹਦ ਸ਼ਬਦ ਕੇ ਸੁਣਨੇ ਦੇਖਣੇ ਦੁਆਰੇ ਲਖਿਆ ਜਾਵੇ ਹੈ॥

ਰਾਗ ਆਸਾ ਮਹਲਾ ੫ ॥ *(ਅੰਗ ੪੦੬/੪)*

**ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹੇ ਹੈਂ। ਮਨ ਬਾਣੀ ਕੀ ਗਮਤਾ ਸੇ ਰਹਿਤ ਅਗਮ ਰੂਪ ਔਰ ਇੰਦ੍ਰੀਓਂ ਕੇ ਲਖਣੇ ਸੇ ਰਹਿਤ ਅਗੋਚਰ ਰੂਪ ਹੇ ਪ੍ਰਭੂ ਜੀ ਜੋ ਤੇਰਾ ਦਰਸ਼ਨ ਹੈ ਸੋ ਇਸ ਕੋ ਵੋਹੀ ਦੇਖੈਗਾ ਜਿਸ ਕੇ ਪਰਾ ਪੂਰਬਲੇ ਉਚੇ ਭਾਗ ਮਸਤਕ ਊਪਰ ਲਿਖੇ ਹੂਏ ਹੋਵੇਂਗੇ। ਸੋ ਵੋਹੀ ਤੇਰੇ ਦਰਸ਼ਨ ਕੋ ਪਾਵੇਗਾ। ਬ੍ਰਹਮ ਲਾਲ ਕ੍ਰਿਪਾਲੂ ਪ੍ਰਭੂ ਨੇ ਜਿਸ ਵਕਤ ਆਪਣੀ ਕ੍ਰਿਪਾ ਧਾਰਨ ਕਰੀ ਤਬ ਫਿਰ ਹਮਰੇ ਸਤਿਗੁਰੋਂ ਨੇ ਹੀਰੇ ਲਾਲ ਰੂਪੀ ਹਰਿਨਾਮ ਕਾ ਜੋਤੀ ਜੋਤਿ ਮਿਲਾਣੇ ਵਾਲਾ ਅਟਲ ਸੁਹਾਗ ਬਖਸ਼ਿਆ॥

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ *(ਅੰਗ ੯੩੧/੧੫)*

**ਆਪਿ ਅਗੋਚਰੁ ਧੰਧੈ ਲੋਈ॥ ਜੋਗ ਜੁਗਤਿ ਜਗਜੀਵਨੁ ਸੋਈ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਵੋਹ ਆਪ ਨਿਰਗੁਣੀ ਨਿਰੰਕਾਰੀ ਲਾਲ ਗੁਪਤ ਰੂਪ ਹੈ॥ ਔਰ ਤ੍ਰੈਲੋਕੀ ਸੰਸਾਰ ਸਭੀ ਧੰਧਿਆਂ ਵਿਖੇ ਲਗ ਰਹਿਆ ਹੈ। ਇਸ ਜਗਤ ਕੋ ਸਤਾ ਸਾਫੁਰਤੀ ਦੇ ਕਰਕੇ ਜੀਵਾਣੇ ਵਾਲਾ ਜਗ ਜੀਵਨ ਦਾਤਾ ਹਰਿ ਪ੍ਰਭੂ ਜੋਤੀ ਜੋਤਿ ਮਿਲਾਣੇ ਵਾਲੀ ਜੋਗ ਜੁਗਤੀ ਦੁਆਰੇ ਪਰਾਪਤ ਹੋਤਾ ਹੈ॥

ਰਾਗੁ ਰਾਮਕਲੀ ਕੀ ਵਾਰ ਮਃ ੨ ॥ *(ਅੰਗ ੯੫੪/੧੩)*

**ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥**
**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥**
**ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥**
**ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥**
**ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥੧੫॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਨਵਾਂ ਦਰਵਾਜ਼ਿਆਂ ਵਾਲਾ ਜੋ ਸਰੀਰ ਰੂਪੀ ਕਿਲਾ ਕੋਟਿ ਹੈ ਸੋ ਸਭ ਕੇ ਪ੍ਰਗਟ ਨਦਰੀ ਆਤਾ ਹੈ॥ ਔਰ ਜੋ ਬ੍ਰਹਮ ਰੋਸ਼ਨੀ ਕੇ ਦੇਖਣੇ ਵਾਲਾ ਦਸਵੇਂ ਦੁਆਰ ਦਾ ਦਰਵਾਜ਼ਾ ਹੈ ਸੋ ਗੁਪਤਿ ਪਹੁਸ਼ੀਦਾ ਬੰਧ ਰਖਿਆ ਹੂਆ ਹੈ॥ ਔਰ ਲੋਹੇ ਪਥਰ ਕੀ ਨਿਆਈ ਸਖਤ ਅਵਿਦਿਆ ਕੇ ਜੋ ਤਖਤੇ ਬਜਰ ਕਪਾਟ ਜੜੈ ਹੂਏ ਹੈਂ। ਜੋ ਆਪਣੀ ਅਕਲ ਕੀ ਜੁਗਤੀਓਂ ਦੁਆਰੇ ਨਹੀਂ ਖੁਲਤੇ ਥੇ ਸੋ ਵੋਹ ਸਤਿਗੁਰੋ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਕੇ ਸੁਣਨੇ ਦੁਆਰੇ ਖੁਲੇ ਹੈਂ॥ ਔਰ ਅਨਾਹਦ ਸ਼ਬਦੋਂ ਕੇ ਵਾਜਿਉਂ ਕੀ ਗੁਪਤ ਧੁਣਾਂ ਜੋ ਬਜਤੀ ਹੈਂ ਸੋ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਸ਼ਬਦ ਕੀ ਕਮਾਈ ਦੁਆਰੇ ਸੁਨੀ ਜਾਵੇਂਗੀ॥ ਤਿਸ ਦਸਮ ਦੁਆਰ ਰੂਪੀ ਗੁਪਤ ਘਟਿ ਕੇ ਅਸਥਾਨ ਵਿਖੇ ਬ੍ਰਹਮਜੋਤਿ ਕਾ ਚਾਨਣਾਂ ਜੋ ਉਜਿਆਰਾ ਹੋਏ ਰਹਿਆ ਹੈ ਸੋ ਜੋਤਿ ਮੰਤ੍ਰੀ ਦਰਸ਼ਨੀ ਭਗਤੀ ਕੇ ਕਰਨੇ ਸੇ ਪ੍ਰਾਪਤਿ ਹੋਤਾ ਹੈ॥ ਸਭਨੋਂ ਵਿਖੇ ਇਕੋ ਹੀ ਬ੍ਰਹਮ ਲਾਲ ਗੁਪਤਿ ਵਰਤ ਰਹਿਆ ਹੈ ਜਿਸਨੇ ਆਪੇ ਹੀ ਸਭ ਸ੍ਰਿਸ਼ਟੀ ਕੀ ਰਚਨਾ ਰਚਾਈ ਹੈ॥

ਰਾਗ ਪ੍ਰਭਾਤੀ ਮਹਲਾ ੩ ॥ *(ਅੰਗ ੧੩੩੪/੧੪)*

**ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥**
**ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਇਸ ਕਲਜੁਗ ਕੇ ਸਮੇਂ ਵਿਖੇ ਪ੍ਰਕਾਸ਼ ਰੂਪੀ ਨਿਰੰਕਾਰੀ ਲਾਲ ਨਾਮ ਗੁਪਤਿ ਹੀ ਵਰਤ ਰਹਿਆ ਹੈ॥ ਸੋ ਕੈਸਾ ਹੈ ਲਾਲ ਨਾਮ ਜੋ ਸਰਬ ਸੂਖਮ ਅਸਥੂਲ ਸਰੀਰੋਂ ਕੇ ਘਟਿ ਘਟਿ ਵਿਖੇ ਪਰੀਪੂਰਨ ਹੋਏ ਰਹਿਆ ਹੈ॥ ਤਿਨਹੁ ਯੁਗਿਆਸੀ ਪੁਰਸ਼ੋਂ ਕੇ ਹਿਰਦੇ ਵਿਖੇ ਪ੍ਰਕਾਸ਼ ਰੂਪੀ ਹਰਿ ਨਾਮ ਰਤਨ ਪ੍ਰਗਟ ਹੋਵੇ ਹੈ। ਜੋ ਛੇਤੀ ਹੀ ਭਜ ਕਰਕੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਸਰਨਾਗਤਿ ਵਿਖੇ ਆਏ ਪਿਆ ਹੈ॥

(ਸਿਖੋਵਾਚ) ਹੇ ਹਮ ਸਾਰਖੇ ਪਤਤ ਉਧਾਰੀ ਸਤਿਗੁਰ ਦੇਵ ਜੀ ਇਸ ਪੰਜਤਤੀ ਸਰੀਰ ਕੇ ਅੰਦਰ ਹੀ ਜੋ ਨਿਰੰਕਾਰੀ ਲਾਲ ਨਾਮ ਗੁਪਤਿ ਵਰਤ ਰਹਿਆ ਹੈ॥ ਸੋ ਤਿਸ ਗੁਪਤਿ ਰੂਪ ਕੇ ਪ੍ਰਥਾਏਂ ਗੁਰਬਾਣੀ ਕੇ ਪ੍ਰਮਾਣ ਮੈਨੇ ਸ੍ਰਵਣ ਕੀਏ ਹੈਂ॥ ਅਬ ਆਗੇ ਯੇਹ ਕਹੋ ਜੀ ਏਹ ਅਵਿਦਿਆ ਰੂਪੀ ਜੋ ਸਰੂਪ ਅਵਰਣ ਕਰਨੇ ਵਾਲੇ ਬਜਰ ਕਪਾਟੀ ਸਖਤ ਪਰਦੇ ਜੜੇ ਹੂਏ ਹੈਂ ਸੋ ਕੈਸੇ ਖੁਲਤੇ ਹੈਂ ਤਿਨਹੁ ਕੇ ਖੁਲਣੇ ਕਾ ਨਿਰਨਾ ਭੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈਂ॥

(ਸਤਿਗੁਰ ਅਤਮ ਦਰਸ਼ੀਓ ਵਾਚ) ਹੇ ਸਿਖ ਏਹ ਜੋ ਸਰੂਪ ਅਵਰਨੀ ਬਜਰ ਕੁਪਾਟੋਂ ਕੇ

ਪਰਦੇ ਜੜੇ ਹੂਏ ਹੈਂ ਸੋ ਬ੍ਰਹਮਦਰਸ਼ੀ ਸਤਿਗੁਰੋ ਕੇ ਉਪਦੇਸ਼ ਦੁਆਰੇ ਖੁਲਤੇ ਹੈਂ॥ ਅਬ ਗੁਰਬਾਣੀ ਕੇ ਪ੍ਰਮਾਣੋਂ ਸੇ ਬਜਰ ਕੁਪਾਟੀ ਪਰਦੇ ਖੁਲਣੇ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸ੍ਰਵਣ ਕਰੋ॥

ਰਾਗੁ ਮਾਝ ਮਹਲਾ ੩ ॥ *(ਅੰਗ ੧੧੦/੮)*

**ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ਹਉਮੈ ਮੇਰਾ ਠਾਕਿ ਰਹਾਇਆ॥**
**ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ॥੬॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਸੇਵਾ ਕੇ ਵਸੀਲੇ ਦੁਆਰੇ ਸਦਾ ਇਕ ਰਸ ਰਹਿਣੇ ਵਾਲਾ ਬ੍ਰਹਮ ਅਨੰਦੀ ਸੁਖ ਪਾਇਆ ਹੈ॥ ਔਰ ਤਿਨੋਂ ਕੀ ਕ੍ਰਿਪਾ ਦੁਆਰੇ ਹਉਮੈ ਕਾ ਮੈ ਮੇਰਾ ਰੂਪੀ ਮਮਿਤ ਹੰਕਾਰ ਸਭੀ ਮਿਟਾਇਕੇ ਬੰਦ ਕਰ ਦੀਆ ਹੈ॥ ਫਿਰ ਬ੍ਰਹਮਦਰਸ਼ੀ ਸਤਿਗੁਰੋਂ ਕੀ ਜੋਤਿ ਮੰਤ੍ਰੀ ਉਪਦੇਸ਼ ਰੂਪੀ ਸਾਖੀ ਦੁਆਰੇ ਅਗਿਆਨ ਕਾ ਅੰਧਿਆਰ ਬੀ ਮਿਟ ਗਿਆ ਔਰ ਬਜਰ ਕੁਪਾਟੋ ਕੇ ਪਰਦੇ ਭੀ ਸਭੀ ਖੁਲ ਗਏ॥

ਰਾਗੁ ਗਉੜੀ ਮਹਲਾ ੫ ॥ *(ਅੰਗ ੧੮੮/੧੨)*

**ਕਹੁ ਨਾਨਕ ਗੁਰਿ ਖੋਲੇ ਕਪਾਟ॥ ਮੁਕਤੁ ਭਏ ਬਿਨਸੇ ਭ੍ਰਮ ਥਾਟ॥ ੪॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਜਿਸ ਵਕਤ ਹਮਾਰੇ ਬ੍ਰਹਮਦਰਸ਼ੀ ਸਤਿਗੁਰੋਂ ਨੇ ਆਤਮਕ ਪ੍ਰਕਾਸ਼ ਪ੍ਰਗਟ ਕਰਨੇ ਵਾਲੇ ਪਰਦੇ ਕੁਪਾਟ ਖੋਹਲੇ ਫਿਰ ਹਮ ਮੁਕਤਿ ਗਤਿ ਕੋ ਪ੍ਰਾਪਤਿ ਹੂਏ ਔਰ ਅਨੇਕ ਭਰਮੋ ਕੇ ਥਾਟ ਪਸਾਰੇ ਭੀ ਸਭੀ ਬਿਨਾਸ ਹੂਏ॥

ਰਾਗੁ ਆਸਾ ਮਹਲਾ ੫ ॥ *(ਅੰਗ ੩੮੩/੧੨)*

**ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧਸੰਗਿ ਹਰਿ ਪਾਈਐ॥**
**ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ॥ ੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਹੇ ਹਰਿ ਪ੍ਰਭ ਹੀਰੇ ਲਾਲ ਅੰਤ੍ਰਿ ਹੇ ਹੀਰੇ ਲਾਲ ਰੂਪੀ ਅੰਤ੍ਰਿ ਜਾਮੀ ਪ੍ਰਭੂ ਜੀ ਤੁਮ ਆਪਣੀ ਕ੍ਰਿਤਾ ਕਰਕੇ ਬ੍ਰਹਮਦਰਸ਼ੀ ਸਾਧ ਸੰਗਤ ਕਾ ਜੋੜ ਮੇਲ ਕਰਵਾਹੁ ਜੀ ਜਿਨਹੁ ਕੀ ਸੰਗਤ ਸੇ ਹਰਿ ਦਰਸ਼ਨ ਪ੍ਰਾਪਤਿ ਹੋਵੇ॥ ਜੋ ਸਚਖੰਡੀ ਦਰਬਾਰ ਕਾ ਦਸਮ ਦੁਆਰੀ ਦਰਵਾਜਾ ਖੋਹਲ ਕਰਕੇ ਹਰਿ ਦਰਸ਼ਨ ਕਰਵਾਏ ਦੇਵੈਂ। ਜਿਸ ਹਰਿ ਕੇ ਦਰਸ਼ਨੀ ਮੇਲ ਹੋਣੇ ਕਰਕੇ ਫਿਰ ਕਭੀ ਜਨਮ ਮਰਨ ਵਿਖੇ ਨ ਆਵੀਐ॥

ਰਾਗੁ ਗੂਜਰੀ ਕੀ ਵਾਰ ਮ: ੩ ॥ *(ਅੰਗ ੫੧੪/੯)*

ਬਜਰ ਕਪਾਟ ਕਾਇਆ ਗੜ੍ ਭੀਤਰਿ ਕੂੜੁ ਕੁਸਤੁ ਅਭਿਮਾਨੀ॥
ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥
ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ॥
ਗੁਰ ਸਬਦੀ ਖੋਲਾਈਅਨਿ੍ ਹਰਿ ਨਾਮੁ ਜਪਾਨੀ॥
ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ॥੧੪॥

ਰਾਗੁ ਸੋਰਠਿ ਮਹਲਾ ੧ ॥ *(ਅੰਗ ੫੯੭/੭)*

ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥ ੩॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸਰਬ ਸਰੀਰੋਂ ਕੇ ਘਟ ਘਟ ਅਸਥਾਨ ਅੰਦਰ ਬ੍ਰਹਮ ਲਾਲ ਨੇ ਆਪਣਾ ਪ੍ਰਕਾਸ਼ ਲੁਕਾਇਆ ਹੂਆ ਹੈ। ਅਥਵਾ ਸਰਬ ਸਰੀਰੋਂ ਕੇ ਘਟ ਘਟ ਵਿਖੇ ਆਤਮਕ ਜੋਤਿ ਕਾ ਜਲਵਾ ਸੁਮਾਏ ਰਹਿਆ ਹੈ। ਅਵਿਦਕ ਅਵਰਣ ਕੇ ਬਜਰ ਕੁਪਾਟੀ ਪਰਦੇ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਸਭੀ ਖੁਲ ਗਏ। ਫਿਰ ਹਮਨੇ ਭੈ ਥੀ ਰਹਿਤ ਨਿਰਭੈ ਪਦ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਨਿਜ ਸਰੂਪੀ ਤਾੜੀ ਲਗਾਈ॥

(ਸਿਖੋਵਾਚ) ਹੇ ਜੋਤਿ ਪ੍ਰਕਾਸ਼ੀ ਗਿਆਨ ਚਮਣ ਕੇ ਸੈਲ ਕਰਾਣੇ ਵਾਲੇ ਸਤਿਗੁਰ ਦੇਵ ਜੀ ਮੈਨੇ ਬਜਰ ਕੁਪਾਟੋਂ ਕੇ ਖੁਲਣੇ ਕਾ ਬ੍ਰਿਤਾਂਤ ਗੁਰਬਾਣੀ ਸੇ ਜਾਨਿਓਂ ਹੈ। ਅਬ ਆਗੇ ਕਿਛੁ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ ਯੇਹ ਜੋ ਕੁਲ ਖੰਡ ਬ੍ਰੈਮੰਡੋਂ ਕੀ ਤ੍ਰੈਭਵਨੀ ਜਗਤ ਕੰਚਨਾ ਹੈ ਸੋ ਇਨ ਸਰਬ ਕੋ ਯਮ ਕਾਲ ਕੇ ਗ੍ਰਾਸਣੇ ਕੀ ਤਰਾਸ ਪੀੜਾ ਹੋਵੇ ਹੈ। ਔਰ ਜੋ ਗੁਰਮੁਖ ਪੁਰਸ਼ ਜੋਤਿ ਆਤਮਾ ਕੇ ਦਰਸ਼ੀ ਹੈਂ ਤਿਨਹੁ ਕੇ ਨੇੜੇ ਯਮ ਕਾਲ ਤੋ ਕਭੀ ਨਹੀਂ ਜਾਤਾ ਹੋਵੇਗਾ। ਔਰ ਸਰੀਰ ਤੋ ਵੋਹ ਭੀ ਇਤ੍ਰ ਜੀਵੋਂ ਕੀ ਨਿਆਈ ਤਿਆਗ ਜਾਵੇ ਹੈ। ਅਥਵਾ ਮ੍ਰਿਤੂ ਹੂਏ ਭੀ ਭਾਸਤੇ ਹੈਂ ਇਸ ਕੀ ਵਿਸੇਖਤਾ ਕਾ ਨਿਰਣਾ ਮੇਰੇ ਤਾਈਂ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ

ਦਰਸ਼ੀ ਗੁਰਮੁਖ ਪੁਰਸ਼ੋਂ ਕੇ ਨੇੜੇ ਯਮ ਕਾਲ ਨਹੀਂ ਜਾਵੇ ਹੈ ਉਨੋਂ ਨੇ ਜੀਵਤ ਹੀ ਕਾਲ ਕਲਪਣਾ ਕੋ ਮਾਰ ਮੁਕਾਇਆ ਹੋਤਾ ਹੈ। ਉਨਕਾ ਵਾਸ਼ਨਾ ਰੂਪੀ ਹਉਮੈ ਕਾ ਬੀਜ ਗਿਆਨ ਅਗਨੀ ਕਰਕੇ ਜਲ ਗਿਆ ਹੋਤਾ ਹੈ। ਫਿਰ ਕਭੀ ਜਨਮ ਜਨਮਾਤ੍ਰੂੰ ਕੇ ਉਪਜਾਣੇ ਵਾਲੀ ਸਰੀਰ ਵਾਸ਼ਨਾ ਰੂਪੀ ਅੰਗੂਰੀ ਨਹੀਂ ਫੁਟਤੀ ਔਰ ਦੇਖਣੇ ਵਿਖੇ ਭੁਨੇ ਹੂਏ ਬੀਜ ਕੀ ਨਿਆਈ ਪ੍ਰਦਖ ਸਰੀਰ ਅਕਾਰ ਉਨਕਾ ਨਦਰੀ ਆਤਾ ਹੈ। ਫਿਰ ਸਰੀਰ ਕੀ ਪਰਾਲਭਦ ਭੋਗਕੇ ਖੀਨ ਹੋਣੇ ਸੇ ਏਕ ਬਾਰ ਤੋ ਸੂਕੇ ਪਤਰ ਕੀ ਨਿਆਈ ਨਿਰਿਛਤ ਔਰ ਸੁਖੈਨ ਹੀ ਇਸ ਸਰੀਰ ਕੋ ਤਿਆਗ ਦੇਤੇ ਹੈਂ। ਫਿਰ ਆਗੇ ਵਾਸਤੇ ਉਨਕੋ ਜਨਮ ਨਹੀਂ ਹੋਵੇ ਹੈ। ਔਰ ਅਗਿਆਨੀ ਪੁਰਸ਼ ਕਚੇ ਬੀਜ ਕੀ ਨਿਆਈ ਵਾਸ਼ਨਾ ਕੀ ਉਗਣ ਤਾਈ ਦੁਆਰੇ ਫਿਰ ਫਿਰ ਜਨਮੋ ਵਿਖੈ ਆਵੇ ਜਾਵੇ ਹੈ। ਹੇ ਸਿਖ ਅਬ ਕਾਲ ਕੋ ਮਾਰਨੇ ਵਾਲੇ ਗੁਰਬਾਣੀ ਕੇ ਦ੍ਰਿਸ਼ਟਾਂਤ ਪ੍ਰਮਾਣ ਸਰਵਣ ਕਰੋ ਹਮ ਕਹਿਤੇ ਹੈਂ॥

ਸਿਰੀਰਾਗੁ ਮਹਲਾ ੧ ॥ *(ਅੰਗ ੫੫/੧੫)*

**ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ॥**
**ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ॥**
**ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ॥ ੬॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਪ੍ਰਗਟੇ ਬਿਨਾ ਇਸ ਸੰਸਾਰ ਵਿਖੇ ਅਗਿਆਨ ਕਾ ਅੰਧ ਗੁਬਾਰੀ ਅੰਧੇਰਾ ਹੀ ਰਹਿ ਹੈ॥ ਔਰ ਉਨਕੇ ਉਪਦੇਸ਼ ਰੂਪੀ ਅਨਹਦ ਸ਼ਬਦ ਸੇ ਬਿਨਾਂ ਕਿਸੀ ਜੀਵ ਮਾਤਰ ਕੋ ਭੀ ਗਿਆਨ ਕੀ ਸੂਝ ਬੂਝ ਕਿਛਹੂ ਨਹੀਂ ਪ੍ਰਾਪਤ ਹੋਤੀ॥ ਔਰ ਜਿਨਹੁ ਗੁਰਮੁਖਿ ਪੁਰਸ਼ੋਂ ਕੋ ਜੋਤਿ ਪ੍ਰਕਾਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਬ੍ਰਹਮਲਾਲ ਕਾ ਪ੍ਰਗਾਸ ਪ੍ਰਗਟ ਹੋਵੈ ਹੈ ਵੋਹ ਫਿਰ ਦਿਭ ਨੇਤ੍ਰੂੰ ਦੁਆਰੇ ਨਿਰੰਕਾਰੀ ਸਚੇ ਲਾਲ ਕੇ ਦਰਸ਼ਨ ਵਿਖੇ ਲਿਵ ਸਮਾਧੀ ਲਗਾਈ ਰਖਤੇ ਹੈਂ॥ ਤਿਸ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕੀ ਪਰਮਾਣ ਕਲਾ ਕੋ ਹਰਨੇ ਕੇ ਲੀਏ ਯਮ ਕਾਲ ਨੇੜੇ ਨਹੀਂ ਆਵੇ ਹੈ॥ ਵੋਹ ਬ੍ਰਹਮਲਾਲ ਕੇ ਪ੍ਰਕਾਸ਼ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਜਲ ਤੁਰੰਗ ਕੀ ਨਿਆਈ ਸਮਾਇ ਜਾਵੈ ਹੈਂ॥

ਰਾਗੁ ਮਾਝ ਮਹਲਾ ੩ ॥ *(ਅੰਗ ੧੨੫/੧)*

**ਗੁਰਮੁਖਿ ਜੀਵੈ ਮਰੈ ਪਰਵਾਣੁ॥ ਆਰਜਾ ਨ ਛੀਜੈ ਸਬਦੁ ਪਛਾਣੁ॥**

**ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥ ੨ ॥**

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੇ ਗੁਰਮੁਖਿ ਪੁਰਸ਼ ਹਉਮੈ ਹੰਕਾਰ ਕੋ ਮਾਰ ਕਰਕੇ ਜੀਵਤ ਹੀ ਮਰੈ ਹੂਏ ਕੀ ਮਾਨਿੰਦ ਹੈਂ ਅਥਵਾ ਗੁਰਮੁਖਿ ਪੁਰਸ਼ ਜੀਵਤ ਭੀ ਔਰ ਮਰੇ ਹੂਏ ਭੀ ਹਰਿ ਕੀ ਦਰਵਾਹੁ ਵਿਖੇ ਪ੍ਰਮਾਣੀਕ ਹੂਏ ਹੈਂ॥ ਉਨਕੀ ਆਤਮਕ ਆਰਜਾ ਵਾਲੀ ਉਮਰ ਕਭੀ ਨਹੀਂ ਬਿਨਸੇ ਹੈ ਜਿਨਹੁ ਨੇ ਅਨਹਦ ਸ਼ਬਦ ਕੇ ਸੁਣਨੇ ਕੀ ਪਛਾਣ ਕਰੀ ਹੈ॥ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਨ ਕਭੀ ਮਰਤੇ ਹੈਂ ਔਰ ਨ ਕਭੀ ਉਨ ਕੋ ਯਮ ਕਾਲ ਹੀ ਖਾਵੇ ਹੈ॥ ਜੋਤੀ ਜੋਤਿ ਮਿਲਾਇ ਕੇ ਗੁਰਮੁਖਿ ਪੁਰਸ਼ ਸਚੇ ਬ੍ਰਹਮਲਾਲ ਕੇ ਪ੍ਰਕਾਸ਼ ਵਿਖੇ ਜਲ ਤੁਰੰਗ ਕੀ ਨਿਆਈਂ ਸਮਾਏ ਜਾਵੇ ਹੈਂ॥

ਰਾਗੁ ਧਨਾਸਰੀ ਮਹਲਾ ੧ ॥ *(ਅੰਗ ੬੬੧/੧੦)*

**ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥**
**ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥ ੧ ॥**
**ਗੁਰ ਪਰਸਾਦੀ ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥੧ ॥ ਰਹਾਉ॥**

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੯੪੬/੧੧)*

**ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥**
**ਗੁਰਮੁਖਿ ਦਰਗਹ ਨ ਆਵੈ ਹਾਰਿ॥**

ਰਾਗੁ ਮਾਰੂ ਮਹਲਾ ੩ ॥ *(ਅੰਗ ੧੦੪੭/੧੪)*

**ਕਾਲੁ ਮਾਰਿ ਗੁਰ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰ ਧਾਰੇ॥**
**ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ॥ ੧੧ ॥**

*ਅਰਥ*—ਤੀਸਰੇ ਗੁਰੂ ਜੀ ਕਹਿ ਹੈਂ। ਹੇ ਪਿਆਰੇ ਯੁਗਿਆਸੀ ਜਨ ਪੁਰਸ਼ੋ ਤੁਮ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਾਹਦ ਸ਼ਬਦ ਕੇ ਵਸੀਲੇ ਦੁਆਰੇ ਆਪਣੇ ਸਿਰ ਕੇ ਊਪਰੋਂ ਕਾਲ ਕਲਪਣਾ ਕੋ ਮਾਰ ਕੇ ਦੂਰ ਕਰੋ। ਔਰ ਹਰਿ ਹੀਰੇ ਲਾਲ ਕੇ ਨਾਮ ਕੋ ਆਪਣੇ ਹਿਰਦੇ ਵਿਖੇ ਧਾਰਨ ਕਰਕੇ ਰਾਖਹੁ ਜਿਨਹੁ ਨੇ ਸਤਿਗੁਰੋਂ ਕੀ ਸੇਵਾ ਸੇ ਮੁਕਤੀ ਕੇ ਸੁਖ ਕੋ ਪ੍ਰਾਪਤ ਕੀਆ ਹੈ। ਵੋਹ ਫਿਰ ਹਰਿ ਨਾਮ ਕੇ ਪ੍ਰਕਾਸ਼ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਜਲ ਤੁਰੰਗ ਕੀ ਨਿਆਈ ਸਮਾਵੇਗਾ॥

(ਸਿਖੋਵਾਚ) ਹੇ ਆਤਮਕ ਸ਼ਕਤੀ ਕੇ ਧਣੀ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਕਾਲ ਕਲਪਣਾ ਕੇ ਮਾਰਨੇ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਸੁਣੇ ਹੈਂ॥ ਅਬ ਆਗੇ ਕਿਛੂ ਔਰ ਮੇਰੀ ਬੇਨਤੀ ਸੁਣੋ ਜੀ ਇਹ ਜੋ ਅਵਿਦਕ ਸੰਸਾਰੀ ਲੋਗ ਇਸ ਜੀਵ ਕੋ ਮੂਆ ਹੂਆ ਜਾਣ ਕਰਕੇ ਰੋਤੇ ਪੀਟਤੇ ਹੈਂ ਸੋ ਇਸ ਜੀਵ ਕੇ ਮਰਨੇ ਊਪਰ ਰੋਣਾ ਪੀਟਣਾ ਚਾਹੀਦਾ ਹੈ ਯਾ ਕੇ ਨਹੀਂ ਇਸ ਦਾ ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਯੇਹ ਚਿਤੰਨ ਜੀਵ ਕਲਾ ਜੋ ਜੋਤਿ ਸਰੂਪ ਹੈ ਸੋ ਪਹਿਲੇ ਯੇਹ ਕਭੀ ਮਰਤੀ ਨਹੀਂ ਯੇਹ ਤੋਂ ਅਬਨਾਸ਼ੀ ਰੂਪ ਹੈ ਸ਼ੁਭ ਅਸ਼ੁਭ ਕਰਮ ਵਾਸ਼ਨੋ ਕੇ ਅਨੁਾਸਰ ਹੀ ਸਰੀਰੋਂ ਕੋ ਬਸਤਰ ਕੀ ਨਿਆਈ ਧਾਰਤੀ ਉਤਰਤੀ ਹੈ॥ ਜੋ ਇਸ ਅਬਨਾਸ਼ੀ ਜੀਵ ਕੋ ਮਰਾ ਹੂਆ ਜਾਣ ਕਰਕੇ ਰੋਤੇ ਪੀਟਤੇ ਹੈਂ ਸੋ ਮਹਾਂ ਜੜ ਅਗਿਆਨੀ ਮੂਰਖ ਇਸਤ੍ਰੀ ਪੁਰਸ਼ ਹੈਂ॥ ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਅਬਨਾਸ਼ੀ ਜੀਵ ਕੇ ਊਪਰ ਰੋਣਾ ਪੀਟਣਾ ਖੰਡਨ ਹੋਣਾ ਉਚਾਰਨ ਕਰਤੇ ਹੈਂ ਤੁਮ ਸ੍ਰਵਣ ਕਰੋ॥

ਰਾਗੁ ਗਉੜੀ ਮਹਲਾ ੧ ॥ *(ਅੰਗ ੧੫੨/੨)*

**ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥**
**ਨਉ ਦਰਵਾਜੇ ਦਸਵਾ ਦੁਆਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥ ੧ ॥**
**ਕਥਤਾ ਬਕਤਾ ਸੁਨਤਾ ਸੋਈ ॥ਆਪੁ ਬੀਚਾਰੇ ਸੁ ਗਿਆਨੀ ਹੋਈ ॥੧ ॥ਰਹਾਉ ॥**
**ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ॥**
**ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥ ੨ ॥**
**ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥**
**ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥ ੩ ॥**
**ਹਉ ਨ ਮੂਆ ਮੇਰੀ ਮੂਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥**
**ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ਮਰਤਾ ਜਾਤਾ ਨਦਰਿ ਨ ਆਇਆ ॥੪ ॥**

*ਅਰਥ*—ਉਸ ਸਰਬ ਸ਼ਕਤੀਮਾਨ ਬ੍ਰਹਮ ਲਾਲ ਕਰਤਾ ਨੇ ਆਪਣੀ ਕੁਦਰਤ ਕਾਨੂੰਨੀ ਅਨਹਦ ਸ਼ਬਦ ਕੀ ਤਾਕਤ ਕੇ ਰਸਤੇ ਪਵਣ ਪਾਣੀ ਅਗਨੀ ਇਤਿਆਦੀ ਪੰਜ ਤਤੋ ਕਾ ਮੇਲ ਕਰਕੇ ਚੰਚਲਤਾ ਔਰ ਚਪਲਤਾ ਕੇ ਹੰਕਾਰ ਰੂਪੀ ਸੋਭਾਵ ਵਾਲਾ ਬੁਧੀ ਕਾ

ਖੇਲ ਰੂਪੀ ਸਰੀਰ ਬਣਾਇਆ ਨਵਾਂ ਦਰਵਾਜਿਆਂ ਵਾਲਾ ਔਰ ਇਨ ਸਭਨੋ ਕੋ ਸਤਾ ਸਫੁਰਤੀ ਦੇਣੇ ਵਾਲਾ ਪ੍ਰੇਰਕ ਰੂਪ। ਜੋਤਿਆਤਮਾ ਗੁਪਤਿ ਰੂਪੀ ਦਸਵੇਂ ਦੁਆਰ ਵਿਖੇ ਰਹਿ ਹੈ। ਸ੍ਰੀ ਗੁਰੂ ਜੀ ਕਹਿ ਹੈਂ। ਤੁਮ ਬੂਝੋ ਰੇ ਗਿਆਨੀ ਪੁਰਸ਼ੋ। ਇਸ ਆਤਮਾ ਸਰੂਪ ਕੇ ਦੇਖਣੇ ਵਾਲਾ ਬੀਚਾਰ ਕਰਕੇ॥ ਕਵਿਤਾ ਕੇ ਕਥਨੇ ਵਾਲਾ। ਔਰ ਕਥਾ ਕੇ ਗਯਾਨ ਕਰਨੇ ਵਾਲਾ। ਔਰ ਕਥਾ ਕੇ ਸੁਣਨੇ ਵਾਲਾ ਸਰੋਤਾ॥ ਇਨ ਤੀਨੋ ਵਿਖੇ ਵੁਹੀ ਸ੍ਰਿਸ਼ਟ ਪੁਰਸ਼ ਹੈ। ਔਰ ਗਯਾਨੀ ਹੈ। ਜੋ ਆਪਣੇ ਨਿਜ ਸਰੂਪੀ ਜੋਤਿ ਆਤਮ ਕੋ ਦੇਖ ਕਰਕੇ ਪਛਾਣੇਗਾ॥ ਅਬ ਇਸ ਗਯਾਨ ਕਾ ਬੀਚਾਰ ਰੂਪੀ ਨਿਰਨਾ ਸੁਣੋ। ਸਰੀਰ ਵਿਖੇ ਬੋਲਤਾ ਕੌਣ ਹੈ। ਔਰ ਬਿਨਸਤਾ ਕੌਣ ਹੈ। ਔਰ ਅਬਿਨਾਸੀ ਕੌਣ ਰਹਿਤਾ ਹੈ॥ ਰਕਤ ਬਿੰਦ ਰੂਪੀ ਮਿਟੀ ਕੀ ਪੰਜ ਭੂਤਕ ਡੇਹੀ ਬਣੀ ਹੂਈ ਹੈ। ਔਰ ਪ੍ਰਾਣ ਰੂਪੀ ਪਵਨਿ ਬੋਲ ਰਹੀ ਹੈ॥ ਔਰ ਇਨਕੀ ਸਾਖੀ ਜੋਤਿ ਆਤਮਾ ਅਬਿਨਾਸ਼ੀ ਰੂਪ ਹੈ॥ ਇਨਕਾ ਬੀਚਾਰ ਕਰਕੇ ਤੁਮ ਬੂਝੋ ਹੇ ਗਿਆਨੀ ਪੁਰਸ਼ੋ। ਇਸ ਸਰੀਰ ਵਿਖੇ ਕਵਣ ਵਸਤੂ ਮਰਤੀ ਹੈ॥ ਸੋ ਤੁਮ ਸੁਣੋ॥ ਵਾਸ਼ਨਾ ਰੂਪੀ ਪਹਿਲੇ ਸੁਰਤੀ ਮਰੇ ਹੈ॥ ਔਰ ਸ਼ੁਭ ਅਸ਼ੁਭ ਕਰਮੋਂ ਕੇ ਬਾਦ ਬਿਬਾਦ ਰੂਪੀ। ਅਥਵਾ ਮਤਿ ਮਾਤ੍ਰੋਂ ਕੇ ਪੱਖ ਵਾਦਿ ਰੂਪੀ ਝਗੜੇ ਕਰਨੇ ਵਾਲਾ ਦੂਸਰਾ ਹੰਕਾਰ ਸਰੀਰ ਅਭਿਮਾਨੀ ਮੂਆ। ਔਰ ਵੋਹ ਕਭੀ ਨਹੀਂ ਮਰਤਾ। ਜੋ ਇਨਕੇ ਦੇਖਣੇ ਵਾਲਾ ਪਰੇਰਕ ਸਾਖੀ ਸਰੂਪ। ਚਿਤੰਨ ਜੋਤਿ ਆਤਮਾ ਅਬਨਾਸ਼ੀ ਸੁਭਾਵ ਵਾਾਲਾ ਹੈ॥ ਹੇ ਪ੍ਰਾਣੀ ਜਿਸ ਸਰੂਪਕ ਲਖਣੋ ਵਾਲੀ ਮੂਕਤੀ ਹੋਣੇ ਕੇ ਵਾਸਤੇ ਤਿਨ ਤੀਰਥੋਂ ਕੇ ਕਿਨਾਰੇ ਊਪਰ ਮਰਨੇ ਜਾਤੇ ਹੈਂ। ਸੋ ਸਰਬ ਤੀਰਥੋਂ ਸੇ ਉਤਮ ਔਰ ਮਹਾਂ ਵਿਸ਼ੇਸ਼। ਕੁਲ ਮਾਲਕ ਅਜਰ ਅੰਮਰ ਅਬਿਨਾਸ਼ੀ ਰੂਪ ਚਿਤੰਨ ਰਤਨ ਪਦਾਰਥ ਜੋ ਹੈ। ਸੋ ਤੁਮਾਰੇ ਸਰੀਰ ਰੂਪੀ ਘਟਿ ਕੇ ਅੰਤ੍ਰਿ ਹੀ ਹੈ॥ ਬੇਦ ਸ਼ਾਸਿਤ੍ਰ ਔਰ ਗ੍ਰੰਥ ਪੁਸਤਕੋਂ ਕੋ ਪੜਿ ਪੜਿ ਕਰਕੇ ਪੰਡਿਤ ਲੋਗ ਬਾਦਿ ਬਿਬਾਦਿ ਵਾਲੇ ਕਰਮ ਕਾਂਡ ਰੂਪੀ ਝਗੜੇ ਕਰਨੋ ਸੁਣਾਤੇ ਹੈਂ ਔਰ ਸਰਬ ਕੇ ਭੀਤ੍ਰ ਜੋ ਆਪਣੀ ਨਿਜ ਸਰੂਪੀ ਜੋਤਿ ਆਤਮਾ ਵਸਤੂ ਹੈ। ਤਿਸ ਕੋ ਨਹੀਂ ਦੇਖਣਾ ਜਾਣਤੇ॥ ਸ੍ਰੀ ਗੁਰੂ ਜੀ ਕਹਿ ਹੈਂ। ਹਉ ਇਸ ਸਰੀਰ ਕਾ ਅਬਿਨਾਸ਼ੀ ਪ੍ਰੇਰਕ ਰੂਪ ਜੋਤਿ ਆਤਮਾ ਜੋ ਹੈ ਸੋ ਕਭੀ ਨਹੀਂ ਮਰੂਗਾ। ਮੇਰੀ ਬਹੁਲਤਾ ਪਸਾਰੇ ਵਲੀ ਜੋ ਮਨਸ਼ਾ ਰੂਪੀ ਹਉਮੈ ਬਲਾਇ ਥੀ ਸੋ ਮੂਈ ਹੈ। ਅਥਵਾ ਵੋਹ ਨ ਮੂਆ ਜੋ ਸਰਬ ਆਤਮਿਓਂ ਵਿਖੇ ਬ੍ਰਹਮ ਲਾਲ ਸਮਾਇ ਰਹਿਆ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਮਾਰੇ ਅੰਦਰੂਨੀ ਸ਼ਬਦ ਰੂਪੀ ਸਤਿਗੁਰਾਂ ਨੇ ਆਪਣਾ ਨਿਜ ਸਰੂਪੀ ਬ੍ਰਹਮ ਲਾਲ ਰੂਪ ਜੋਤਿ ਪ੍ਰਕਾਸ਼ੀ ਦਭੁ ਨੇਤ੍ਰੋਂ ਕੇ ਦੁਆਰੇ ਦਿਖਾਇਆ। ਫਿਰ ਜਨ ਮਰਨ ਵਿਖੇ ਆਣੇ ਜਾਣੇ ਵਾਲਾ ਜੋ ਦੁਵੈਤ ਰੂਪੀ ਭਰਮ ਥਾ ਸੋ

ਕਹੀਂ ਨਦਰੀ ਨਹੀਂ ਆਤਾ ਜੋ ਕਹਾਂ ਗਿਆ। ਅਥਵਾ ਸਰਬ ਮਈ ਬ੍ਰਹਮ ਲਾਲ ਇਕ ਰੂਪ ਜਬ ਦੇਖਿਆ ਫਿਰ ਜਨਮ ਮਰਨੇ ਵਾਲਾ ਦੁਵੈਤ ਰੂਪੀ ਭਰਮ ਸਭ ਦੂਰ ਹੂਆ॥

ਗਉੜੀ ਸੁਖਮਨੀ ਮਹਲਾ ੫॥ *(ਅੰਗ ੨੮੧/੧੮)*

**ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥ ੬॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਤ੍ਰੈਗੁਣੀ ਦ੍ਰਿਸ਼ਟੀ ਸੇ ਉਪਰਾਮ ਹੋਏ ਕਰਕੇ ਦੇਖਣੇ ਸੇ ਉਸ ਨਿਰੰਕਾਰੀ ਚਿਤੰਨ ਹੀਰੇ ਲਾਲ ਕੇ ਰੂਪ ਵਿਖੇ ਨ ਕੋਈ ਜਨਮਤਾ ਹੈ। ਔਰ ਨ ਕੋਈ ਮਰਤਾ ਹੈ। ਅਥਵਾ ਜਨਮ ਮਰਨੇ ਵਾਲਾ ਭਰਮ ਉਸ ਬ੍ਰਹਮ ਸਰੂਪ ਵਿਖੇ ਨਹੀਂ ਹੈ। ਔਰ ਯੇਹ ਜੋ ਸਰੀਰ ਕੀ ਭਾਵਨਾ ਕਰਕੇ ਦੁਵੈਤ ਰੂਪੀ ਜਗਤ ਕਾ ਚਲਿਤ੍ਰ ਭਾਸਤਾ ਹੈ। ਸੋ ਇਨ ਆਪਣੇ ਜਗਤ ਰੂਪੀ ਜਾਦੂ ਕੇ ਚਲਿਤ੍ਰ ਕੋ ਰਚ ਕਰਕੇ ਆਪੇ ਹੀ ਦੇਖ ਰਹਿਆ ਹੈ। ਵਾਸਤਵ ਰੂਪ ਵਿਖੇ ਬ੍ਰਹਮ ਕਾ ਬ੍ਰਹਮ ਹੀ ਹੈ॥

ਰਾਮਕਲੀ ਮਹਲਾ ੫॥ *(ਅੰਗ ੮੮੫/੧੨)*

**ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥<br>ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥ ੧॥<br>ਕਉਨੁ ਮੂਆ ਰੇ ਕਉਨੁ ਮੂਆ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ॥<br>ਇਹੁ ਤਉ ਚਲਤੁ ਭਇਆ॥੧॥ਰਹਾਉ॥<br>ਅਗਲੀ ਕਿਛੁ ਖਬਰਿ ਨ ਪਾਈ॥ ਰੋਵਨਹਾਰੁ ਭੀ ਊਠਿ ਸਿਧਾਈ॥<br>ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥ ੨॥<br>ਇਹੁ ਤਉ ਰਚਨੁ ਰਚਿਆ ਕਰਤਾਰਿ॥ ਆਵਤ ਜਾਵਤ ਹੁਕਮਿ ਅਪਾਰਿ॥<br>ਨਹ ਕੋ ਮੂਆ ਨਹਿ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ॥ ੩॥<br>ਜੋ ਇਹੁ ਜਾਣਹੁ ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥<br>ਕਹੁ ਨਾਨਕ ਗੁਰਿ ਭਰਮੁ ਚੁਕਾਇਆ॥ਨ ਕੋਈ ਮਰੈ ਨ ਆਵੈ ਜਾਇਆ॥੪॥**

*ਅਰਥ*—ਅਗਿਆਨੀ ਪੁਰਸ਼ ਜੋ ਇਸ ਜੀਵ ਆਤਮਾ ਕੋ ਮੂਆ ਜਾਣ ਕਰਕੇ ਰੋਤੇ ਪੀਟਤੇ ਹੈਂ। ਉਨਕੇ ਪ੍ਰਥਾਏ ਗੁਰੂ ਜੀ ਉਪਦੇਸ਼ ਦੁਆਰੇ ਜੀਵ ਆਤਮਾ ਕੋ ਅਬਨਾਸ਼ੀ ਰੂਪ ਹੋਣਾ ਜਾਹਿਰ ਕਰਤੇ ਹੈਂ। ਜਿਸ ਵਕਤ ਨੇਤ ਕੇ ਅਨੁਸਾਰ ਜੋਤਿ ਆਤਮਾ ਇਸ ਪੰਜ ਭੂਤਕ ਸਰੀਰ

ਕੋ ਤਿਆਗਣ ਕਰਤੀ ਹੈ ਗਿਆਨਵਾਨ ਪੁਰਸ਼ੋਂ ਕੀ ਤੋ ਫਿਰ ਪਵਨ ਰੂਪੀ ਜੋ ਸੁਵਾਸੋਂ ਕੀ ਪਰਾਣ ਪਵਣ ਹੈ। ਸੋ ਬਾਹਰਮੁਖੀ ਅਸਥੂਲ ਪਵਣ ਵਿਖੇ ਸਮਾਏ ਜਾਵੇ ਹੈ। ਔਰ ਚੈਤੰਨ ਕਲਾ ਜੋਤਿ ਆਤਮਾ ਬ੍ਰਹਮ ਜੋਤਿ ਵਿਖੇ ਰਲ ਜਾਵੇ ਹੈ ਔਰ ਸਰੀਰ ਰੂਪੀ ਜੋ ਮਾਟੀ ਹੈ ਸੋ ਗਲ ਸੜ ਕਰਕੇ ਬਾਹਰਮੁਖੀ ਅਸਥੂਲ ਮਿਟੀ ਵਿਖੇ ਰਲ ਕਰ ਮਿਟੀ ਰੂਪ ਹੋਵੇ ਹੈ। ਔਰ ਜੋ ਇਸ ਕੋ ਰੋਵੇ ਹੈ ਸੋ ਉਸ ਕੀ ਆਪਣੀ ਕਹਾਂ ਇਸਥਿਤੀ ਹੈ ਰਹਿਣੇ ਵਾਲੀ। ਅਥਵਾ ਕਿਸ ਵਸਤੂ ਕੋ ਮਰੀ ਹੂਈ ਜਾਨ ਕਰਕੇ ਰੋਤੇ ਹੈਂ। ਮਿਥਿਆ ਹੀ ਤੁਮਾਰਾ ਰੋਵਣਾ ਹੈ। ਇਸ ਮੇਂ ਨਿਰਨਾ ਕਰਕੇ ਦੇਖਹੁ ਜੋ ਕੌਣ ਮੂਆ ਕਿਆ ਵਸਤੂ ਮਰੀ ਹੈ। ਕਿਸੀ ਬ੍ਰਹਮ ਗਿਆਨੀ ਪੁਰਸ਼ ਕੋ ਮਿਲ ਕਰਕੇ ਉਨਕੀ ਵਿਚਾਰ ਦੁਆਰਾ ਸਮਝੋ ਸੋਚੋ ਯੇਹ ਤੋ ਏਕ ਤੁਮਾਰੇ ਵਾਸਤੇ ਅਸਚਰਜ ਚਲਿਤ੍ਰ ਹੂਆ ਹੈ ਜਿਸਕੋ ਤੁਮ ਸਚ ਜਾਣ ਕਰਕੇ ਰੋਤੇ ਹੋ ਔਰ ਅਗਲੀ ਆਪਣੇ ਸਰੀਰ ਕੇ ਬਿਨਸਨੇ ਵਾਲੀ ਖਬਰ ਸਾਰ ਨਹੀਂ ਪਾਵਤੇ ਕਿ ਅਸੀਂ ਭੀ ਜੋ ਰੋਵਣੇ ਵਾਲੇ ਹਾਂ ਸੋ ਕਿਸੀ ਦਿਨ ਕੋ ਇਸੀ ਤਰਾ ਹੀ ਉਠ ਜਾਵੇਂਗੇ ਫਿਰ ਰੋਣੇ ਵਾਲੇ ਅਗਿਆਨੀ ਪੁਰਸ਼ ਕੈਸੇ ਹੈਂ ਭਰਮ ਔਰ ਮੋਹ ਕੀ ਬੰਧਨ ਰੂਪੀ ਫਾਸੀ ਵਿਖੇ ਬੰਧੇ ਹੂਏ ਜੋਤਿ ਪ੍ਰਕਾਸ਼ੀ ਬਿਬੇਕ ਰੂਪੀ ਗਿਆਨ ਨੇਤ੍ਰੋਂ ਸੇ ਹੀਣ ਅੰਧੇ ਹੋਏ ਰਹਿ ਹੈਂ॥ ਜੈਸੇ ਸੁਪਨੇ ਵਿਖੇ ਬਰੜਾਇ ਕਰ ਰੋਏ ਉਠੇ ਹੈ। ਤੈਸੇ ਤ੍ਰੈਗੁਣੀ ਸੁਵਪਨ ਜਗਤ ਵਿਖੇ ਅਵਿਦਿਕ ਨਿਦ੍ਰਾ ਵਾਲੇ ਪੁਰਸ਼ ਮੋਹਿ ਕੇ ਬਸ ਹੋਏ ਕਰਕੇ ਰੋਇ ਰਹਿ ਹੈਂ ਬਿਚਾਰ ਰੂਪੀ ਨੇਤ੍ਰੋਂ ਸੇ ਅੰਧੇ ਹੂਏ ਹੈਂ। ੨। ਹੇ ਜੀਵ ਏਹ ਤੋ ਏਕ ਸੰਸਾਰ ਰੂਪੀ ਰਚਨਾ ਕਰਤਾਰ ਨੇ ਰਚੀ ਹੂਈ ਹੈ॥ ਔਰ ਯੇਹ ਸੰਸਾਰ ਜੋ ਆਤਾ ਜਾਤਾ ਹੈ। ਸੋ ਉਸ ਬ੍ਰਹਮ ਲਾਲ ਕੇ ਸ਼ਬਦ ਰੂਪੀ ਕੁਦਰਤ ਕਾਨੂੰਨੀ ਅਪਾਰ ਹੁਕਮ ਦੁਆਰੇ ਹੀ ਆਵੈ ਜਾਵੈ ਹੈ॥ ਔਰ ਜੋਤਿ ਪ੍ਰਕਾਸ਼ੀ ਗਿਆਨ ਨੇਤਰੋਂ ਦੁਆਰੇ ਦੇਖਣੇ ਸੇ ਨਾ ਕੋਈ ਮੂਆ ਹੈ ਔਰ ਨ ਕੋਈ ਮਰਨੇ ਕੇ ਜੋਗਿ ਹੈ। ਔਰ ਨ ਬਿਨਸਨੇ ਵਾਲੀ ਕੋਈ ਵਸਤੂ ਹੈ। ਯੇਹ ਜੋਤਿ ਆਤਮਾ ਰੂਪੀ ਵਸਤੂ ਅਜਰ ਅਮਰ ਰੂਪ ਰਹਿਣੇ ਵਾਲੀ ਹੈ। ਜੋ ਏਹ ਤ੍ਰੈ ਗੁਣੀ ਜਗਤ ਤੁਝੇ ਭਾਸਤਾ ਹੈ॥ ਸੋ ਯੇਹ ਨਹੀ ਇਸਥਿਰ ਰਹਿਣੇ ਵਾਲਾ ਅਥਵਾ ਯੇਹ ਪ੍ਰਪੰਚ ਸਭ ਮਿਥਿਆ ਹੀ ਹੈ॥ ਜਿਸੇ ਤੁਮ ਸਚਾ ਜਾਨਤੇ ਹੋ ਔਰ ਵੋਹ ਜੋ ਸਭ ਕੇ ਜਾਨਣੇ ਹਾਰ ਸਾਖੀ ਰੂਪ ਚਿਤੰਨ ਜੋਤਿ ਆਤਮਾ ਬ੍ਰਹਮ ਲਾਲ ਹੈ। ਤਿਸ ਅਬਿਨਾਸੀ ਅਜਨਮਾ ਰੂਪ ਕੇ ਊਪਰੋਂ ਮੈਂ ਬਲਹਾਰਨੇ ਜਾਵਾ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਮਾਰੇ ਸਤਿਗੁਰਾਂ ਨੇ ਯੇਹ ਅਵਿਦਿਕ ਭਰਮ ਜਬ ਜੋਤਿ ਪ੍ਰਕਾਸ਼ੀ ਗਿਆਨ ਨੇਤਰ ਦੇਇ ਕਰਕੇ ਦੂਰ ਕੀਆ॥ ਤੋ ਫਿਰ ਹਮੇ ਉਸ ਬ੍ਰਹਮ ਲਾਲ ਕੇ ਪ੍ਰਦਖ ਸਰੂਪ ਵਿਖੇ ਕੋਈ ਦੂਸਰਾ ਦੁਵੈਤ ਰੂਪੀ ਜਨਮ ਮਰਨ ਵਿਖੇ ਆਤਾ ਜਾਤਾ ਨਦਰੀ ਨਹੀਂ ਆਇਆ॥

ਰਾਗੁ ਗੋਂਡ ਕਬੀਰ ਜੀ॥ *(ਅੰਗ ੮੭੧/੨)*

ਨਾ ਇਹੁ ਮਾਨਸੁ ਨਾ ਇਹੁ ਦੇਉ॥ ਨਾ ਇਹੁ ਜਤੀ ਕਹਾਵੈ ਸੇਉ॥
ਨਾ ਇਹੁ ਜੋਗੀ ਨਾ ਅਵਧੂਤਾ॥ ਨਾ ਇਸੁ ਮਾਇ ਨ ਕਾਹੂ ਪੂਤਾ॥ ੧॥
ਇਆ ਮੰਦਰ ਮਹਿ ਕੌਨ ਬਸਾਈ॥ ਤਾ ਕਾ ਅੰਤੁ ਨ ਕੋਊ ਪਾਈ॥੧॥ਰਹਾਉ॥
ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ ਨ ਭੀਖ ਮੰਗਾਸੀ॥
ਨਾ ਇਸੁ ਪਿੰਡੁ ਨ ਰਕਤੂ ਰਾਤੀ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥ ੨॥
ਨਾ ਇਹੁ ਤਪਾ ਕਹਾਵੈ ਸੇਖੁ॥ ਨਾ ਇਹੁ ਜੀਵੈ ਨ ਮਰਤਾ ਦੇਖੁ॥
ਇਸੁ ਮਰਤੇ ਕਉ ਜੇ ਕੋਊ ਰੋਵੈ॥ ਜੋ ਰੋਵੈ ਸੋਈ ਪਤਿ ਖੋਵੈ॥ ੩॥
ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥
ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥ ੪॥

*ਅਰਥ*—ਸ੍ਰੀ ਕਬੀਰ ਜੀ ਕਹਿ ਹੈਂ ਇਸ ਸਰੀਰ ਕਾ ਸਾਖੀ ਪ੍ਰੇਰਕ ਰੂਪ ਜੋ ਚਿਤੰਨ ਜੋਤਿ ਆਤਮਾ ਹੈ॥ ਸੋ ਨਾ ਯੇਹ ਮਾਨਸ ਨਰ ਕਾ ਰੂਪ ਹੈ॥ ਔਰ ਨਾ ਯੇਹ ਦੇਵਤਾ ਰੂਪ ਹੈ। ਔਰ ਨਾ ਯੇਹ ਸਤੀ ਸ਼ਿਵ ਜੀ ਕਾ ਰੂਪ ਕਹਾਵੇ ਹੈ॥ ਔਰ ਨਾ ਯੇਹ ਜੋਗੀ ਹੈ। ਔਰ ਨ ਅਵਧੂਤ ਕਾ ਰੂਪ ਹੈ ਔਰ ਨਾ ਯੇਹ ਕਿਸੀ ਸੇ ਉਪਜਿਆ ਹੈ ਔਰ ਨਾ ਇਸ ਕੀ ਕੋਈ ਮਾਤਾ ਪਿਤਾ ਹੈ ਔਰ ਨਾ ਇਹ ਕਿਸੀ ਕਾ ਪੁਤਰ ਹੈ॥ ੧॥ ਐ ਮੇਰੇ ਸਜਨ ਜਨੋਂ ਤੁਮ ਆਪਣੀ ਦੀਰਘ ਵੀਚਾਰ ਦੁਆਰਾ ਖੋਜਨਾ ਕਰਕੇ ਦੇਖੋ ਕੇ ਇਸ ਸਰੀਰ ਰੂਪੀ ਮੰਦਰ ਕੇ ਅੰਦਰ ਕੌਣ ਵਸ ਰਹਿਆ ਹੈ ਜਿਸਕੀ ਤਾਕਤ ਸੇ ਯੇਹ ਸੁਹਾਵਣਾ ਸਰੀਰ ਚਲ ਫਿਰ ਰਿਹਾ ਹੈ ਪਰ ਅਤੀਅੰਤ ਅਫਸੋਸ ਕੀ ਬਾਤ ਹੈ ਜੋ ਇਸਕੇ ਸਰੂਪ ਕਾ ਦੇਖਣੇ ਵਾਲਾ ਭੇਦ ਰੂਪੀ ਅੰਤ ਕੋਊ ਨਹੀਂ ਪਾਵਤਾ ਸਵਾਇ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਵਾਲੇ ਗਿਆਨਵਾਨ ਪੁਰਸ਼ੋਂ ਕੇ॥ ਰਹਾਉ॥ ਇਸ ਸਰੀਰ ਕੋ ਜੋ ਸਤਾ ਸਫੁਰਤੀ ਦੇਣੇ ਵਾਲਾ ਪ੍ਰੇਰਕ ਰੂਪ ਹੈ। ਸੋ ਨਾ ਵੋਹ ਗ੍ਰਿਸਤੀ ਰੂਪ ਹੈ ਕਿਸੀ ਪਦਾਰਥੋਂ ਵਿਖੇ ਗ੍ਰਸਿਆ ਹੂਆ। ਔਰ ਨਾ ਯੇਹ ਉਦਾਸੀ ਤਿਆਗੀ ਕਾ ਰੂਪ ਹੈ। ਔਰ ਨ ਯੇਹ ਰਾਜੇ ਕਾ ਰੂਪ ਹੈ। ਔਰ ਨਾ ਯੇਹ ਭਖਿਆਰੀ ਕਾ ਰੂਪ ਹੈ। ਔਰ ਨਾ ਯੇਹ ਇਸਕਾ ਕੋਈ ਸਰੀਰਕ ਸਰੂਪ ਹੈ। ਰਕਤ ਬਿੰਦ ਕੇ ਨਮੂਨੇ ਵਾਲਾ। ਔਰ ਨਾ ਯੇਹ ਯਾਤੀ ਬਰਨ ਵਾਲਾ ਬ੍ਰਾਹਮਣ ਕਾ ਰੂਪ ਹੈ। ਔਰ ਨ ਯੇਹ ਖਤਰੀ ਕਾ ਰੂਪ ਹੈ॥ ੨॥ ਔਰ ਨ ਯੇਹ ਤਪਸਿਆ ਕੇ

ਸਾਧਨੇ ਵਾਲਾ ਤਪੇ ਕਾ ਰੂਪ ਹੈ॥ ਔਰ ਨਾ ਯੇਹ ਤੁਰਕ ਮਤ ਕਾ ਉਚੇ ਦਰਜੇ ਵਾਲਾ ਸ਼ੇਖ ਕਾ ਰੂਪ ਹੈ। ਔਰ ਨਾ ਯੇਹ ਸਰੀਰ ਕੇ ਆਸਰੇ ਜੀਵਣੇ ਵਾਲਾ ਉਸਕਾ ਕੋਈ ਰੂਪ ਹੈ। ਔਰ ਨਾ ਯੇਹ ਸਰੀਰ ਸੇ ਬਿਨਾ ਕੋਈ ਉਸ ਕਾ ਮਰਨੇ ਵਾਲਾ ਰੂਪ ਹੈ। ਔਰ ਜੋ ਅਗਿਆਨੀ ਪੁਰਸ਼ ਇਸ ਕੋ ਮਰਤਾ ਹੂਆ ਜਾਨ ਕਰਕੇ ਰੋਵਤੇ ਪੀਟਤੇ ਹੈਂ ਸੋ ਅਕਾਲ ਪੁਰਖ ਕੀ ਸਚਖੰਡੀ ਦਰਗਾਹ ਵਿਖੇ ਆਪਣੀ ਇਜ਼ਤ ਔਰ ਪਤਿ ਕੋ ਖੁਹਾਏ ਬੈਠਤੇ ਹੈਂ ਅਥਵਾ ਇਸ ਜਗਤ ਵਿਖੇ ਹੀ ਆਪਣੀ ਇਜ਼ਤ ਔਰ ਪਤ ਕੋ ਖੁਹਾਏ ਬੈਠਤੇ ਹੈਂ ਜਿਸ ਵਕਤ ਸੀਸ ਕੇ ਬਾਲ ਖਲਾਰ ਬੈਠਤੇ ਹੈਂ ਦਸਤਾਰ ਕੋ ਉਤਾਰ ਕਰਕੇ॥ ੩॥ ਸ਼ਬਦ ਰਚਤ ਜੀ ਕਹਿ ਹੈਂ॥ ਮੈਨੇ ਆਪਣੇ ਸਤਿਗੁਰਾਂ ਕੀ ਉਪਦੇਸ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਬ੍ਰਹਮ ਜੋਤ ਕੇ ਦੇਖਣੇ ਵਾਲਾ ਪ੍ਰਕਾਸ਼ ਰੂਪੀ ਰਸਤਾ ਪਾਇਆ ਹੈ। ਔਰ ਜੀਵਣੇ ਮਰਨੇ ਵਾਲਾ ਦਵੈਤ ਰੂਪੀ ਅਵਿਦਿਕ ਭਰਮ ਭੀ ਮਿਟਾਇਆ ਹੈ॥ ਸ੍ਰੀ ਕਬੀਰ ਜੀ ਕਹਿ ਹੈਂ॥ ਇਸ ਸਰੀਰ ਕਾ ਪ੍ਰੇਰਕ ਜੋ ਜੋਤਿ ਆਤਮਾ ਹੈ। ਸੋ ਪ੍ਰਕਾਸ਼ ਮੇਈ ਚਿਤੰਨ ਹੀਰੇ ਲਾਲ ਰੂਪੀ ਰਾਮ ਕੀ ਅੰਸ ਕਾ ਖੁਦ ਨਿਜ ਸਰੂਪ ਹੀ ਹੈ। ਦ੍ਰਿਸ਼ਟਾਂਤ॥ ਜੈਸੇ ਕਾਗਜ਼ ਕੇ ਰੂਪ ਸੇ ਸਿਆਹੀ ਕੇ ਅਖਰ ਨਿਆਰੇ ਨਹੀਂ ਹੋਤੇ ਔਰ ਮਿਟਤੇ ਭੀ ਨਹੀਂ॥ ਤੈਸੇ ਜੀਵ ਆਤਮਾ ਕੀ ਚਿਤੰਨ ਜੋਤਿ ਬ੍ਰਹਮਲਾਲ ਕੇ ਨਿਜ ਸਰੂਪ ਸੇ ਨਿਆਰੀ ਨਹੀਂ ਹੈ॥

(ਸਿਖੋਵਾਚ) ਹੇ ਹਰਿ ਕੀ ਪ੍ਰਕਾਸ ਰੂਪੀ ਸਚਖੰਡੀ ਦਰਗਾਹ ਕੇ ਦਰਬਾਰੀ ਸਤਿਗੁਰ ਦੇਵ ਜੀ ਆਪਕੇ ਚਰਨ ਧੂੜੀ ਕੇ ਸੇਵਕ ਨੇ ਇਸ ਅਬਿਨਾਸੀ ਚਿਤੰਨ ਜੀਵ ਕੇ ਮਿਥਿਆ ਭਰਮੀ ਮਰਨੇ ਕਾ ਰੋਣਾ ਪੀਟਨਾ ਖੰਡਨ ਗੁਰਬਾਣੀ ਸੇ ਸੁਣਿਆ ਹੈ॥ ਅਬ ਆਗੇ ਯੇਹ ਕਹੋ ਜੀ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ੋਂ ਨੇ ਬਾਹਰ ਮੁਖੀ ਕ੍ਰਿਤਮ ਤੀਰਥੋਂ ਕਾ ਤੋ ਖੰਡਨ ਕੀਆ ਹੋਤਾ ਹੈ। ਸੁਵਪਨ ਵਤ ਮਿਥਿਆ ਜਾਣਕੇ ਉਨ੍ਹੋਂ ਵਿਖੇ ਚਿਤ ਨਹੀਂ ਲਗਾਤੇ॥ ਫਿਰ ਵੋਹ ਆਪ ਕਿਸ ਸਚੇ ਤੀਰਥ ਸਾਗਰ ਸਰਵੋਰ ਵਿਖੇ ਇਸ਼ਨਾਨ ਕਰਤੇ ਹੈਂ ਇਸਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਬ੍ਰਹਮਲਾਲ ਪ੍ਰਕਾਸ਼ੀਓ ਵਾਚ) ਹੇ ਮੇਰੇ ਪਰਮ ਪਿਆਰੇ ਸੁਪੁਤ੍ਰ ਸਿਖ ਇਸ ਕਾਂਇਆਂ ਕੇ ਭੀਤ੍ਰ ਹੀ ਗੁਰਮੁਖਿ ਪੁਰਸ਼ ਅੰਤ੍ਰਿ ਮੁਖਿ ਬਿਰਤੀ ਦੁਆਰੇ ਜੋਤੀ ਜੋਤਿ ਮਿਲਾਇ ਕਰਕੇ ਪ੍ਰਕਾਸ਼ ਰੂਪੀ ਆਤਮਕ ਤੀਰਥ ਵਿਖੇ ਗੁਪਤਿ ਇਸ਼ਨਾਨ ਕਰਤੇ ਹੈਂ। ਹੇ ਸਿਖ ਅਬ ਗੁਰਬਾਣੀ ਕੇ ਪਰਮਾਣੋਂ ਦੁਆਰੇ ਆਤਮਕ ਤੀਰਥ ਕੇ ਪ੍ਰਥਾਏ ਸ਼ਬਦ ਉਚਾਰਨ ਕਰਤੇ ਹੈਂ ਤੁਮ ਸ੍ਰਵਣ ਕਰੋ॥

ਰਾਗੁ ਆਸਾ ਕੀ ਵਾਰ ਮ: ੧ ॥ *(ਅੰਗ ੪੬੮/੯)*

**ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਤੀਨੋਂ ਕਾਲੋਂ ਕਾ ਸਾਖੀ ਸਚ ਰੂਪ ਜੋ ਬ੍ਰਹਮ ਲਾਲ ਹੈ ਸੋ ਤਾਂ ਹੀ ਜਾਣਿਆ ਜਾਵੇਗਾ ਜਾਂ ਯੇਹ ਯੁਗਿਆਸੀ ਪੁਰਸ਼ ਅੰਤ੍ਰ ਮੁਖਿ ਆਤਮਕ ਤੀਰਥ ਵਿਖੇ ਨਿਵਾਸ ਕਰੇਗਾ॥ ਅਥਵਾ ਬ੍ਰਹਮਦਰਸ਼ੀ ਸਤਿਗੁਰੋਂ ਸੇ ਉਪਦੇਸ਼ ਰੂਪੀ ਜੁਗਤ ਕਾ ਭੇਦ ਪੁਛ ਕਰਕੇ ਆਤਮਕ ਤੀਰਥ ਵਿਖੇ ਅਟਲ ਸਮਾਧੀ ਬੈਠ ਕੇ ਨਿਵਾਸ ਕਰੋ॥

ਰਾਗੁ ਗੂਜਰੀ ਮਹਲਾ ੧ ॥ *(ਅੰਗ ੫੦੫/੮)*

**ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥**
**ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥ ੭ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਮਾਇਆ ਕੀ ਮਲ ਸੇ ਰਹਿਤ ਪ੍ਰਕਾਸ਼ ਰੂਪੀ ਜੋ ਨਿਰਮਲ ਹਰਿ ਜਲੀ ਸ੍ਰੋਵਰ ਜੋ ਹੈ ਤਿਸ ਵਿਖੇ ਯੇਹ ਮਨ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਇਸ਼ਨਾਨ ਕਰੇ॥ ਪ੍ਰਕਾਸ਼ ਰੂਪੀ ਹਰਿ ਜਲ ਵਿਖੇ ਇਸ਼ਨਾਨ ਕਰਨੇ ਵਾਲੇ ਪੁਰਸ਼ਾਂ ਕੋ ਅਥਵਾ ਹਰਿ ਕੇ ਭਗਤ ਜਨੋਂ ਕੀ ਸੰਗਤ ਕਰਨੇ ਵਾਲੇ ਪੁਰਸ਼ਾਂ ਕੋ ਫਿਰ ਦੁਬਾਰਾ ਜਨਮ ਨਹੀਂ ਹੋਵੇਗਾ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ ਮਿਲੇਂਗੇ॥

ਰਾਗੁ ਧਨਾਸਰੀ ਮਹਲਾ ੧ ॥ *(ਅੰਗ ੬੮੭/੧੪)*

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥**
**ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥**
**ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥**
**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥**
**ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਬਾਹਰ ਮੁਖੀ ਜਗਤ ਕੇ ਕਲਪਤ ਤੀਰਥੋਂ ਕੇ ਇਸ਼ਨਾਨ ਕਰਨੇ ਕੇ ਲੀਏ ਕਿਆ ਜਾਂਊ ਕਿਉਕੇ ਅਸਲੀ ਸਚਾ ਤੀਰਥ ਤੋ ਪ੍ਰਕਾਸ਼ ਰੂਪੀ ਰਾਮ ਨਾਮ ਹੈ॥ ਔਰ ਅਨਹਦ ਸ਼ਬਦ ਕੇ ਸੁਣਨੇ ਕਾ ਜੋ ਬੀਚਾਰ ਕਰਨਾ ਹੈ ਸੋ ਯੇਹੀ ਅੰਤ੍ਰ

ਮੁਖੀ ਗਿਆਨ ਤੀਰਥ ਹੈ॥ ਅਥਵਾ ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋ ਜੋਤਿ ਮੰਤ੍ਰੀ ਗਿਆਨ ਹੈ ਸੋ ਯੇਹੀ ਦਸਾਂ ਪੁਰਬਾਂ ਦੀ ਕਲਾ ਵਾਲਾ ਸਚਾ ਤੀਰਥ ਹੈ॥ ਹੇ ਅਨੰਤ ਧਰਨੀਓ ਕੀ ਜਗਤ ਰਚਨਾ ਧਾਰਨੇ ਵਾਲੇ ਹਰਿ ਪ੍ਰਭੂ ਜੀ ਮੈਂ ਜਾਚਕ ਸੇਵਕ ਆਪ ਸੇ ਯੇਹੀ ਮਾਂਗਤਾ ਹੂੰ ਤੁਮ ਆਪਣੇ ਨਾਮ ਦਾਨ ਕੀ ਬਖਸ਼ਿਸ਼ ਮੁਝੇ ਦੀਜੀਏ ਜੀ॥ ਔਰ ਯੇਹ ਤ੍ਰੈਗੁਣੀ ਸਭ ਸੰਸਾਰ ਹਉਮੈ ਰੋਗ ਕਰਕੇ ਗ੍ਰਸਿਆ ਹੂਆ ਹੈ॥ ਔਰ ਇਸ ਹਉਮੈ ਰੋਗ ਕੀ ਔਖਦੀ ਰੂਪੀ ਦਾਰੂ ਇਕ ਪ੍ਰਕਾਸ਼ ਰੂਪੀ ਲਾਲ ਨਾਮ ਹੀ ਹੈ॥ ਇਸ ਪ੍ਰਕਾਸ਼ ਰੂਪੀ ਸਚੇ ਰਾਮ ਨਾਮ ਸੇ ਬਿਨਾ ਕੁਲ ਜੀਵੋਂ ਕੇ ਚਿਤ ਕੋ ਪਾਪੋਂ ਕੀ ਹਉਮੈ ਮਲ ਲਗੀ ਹੂਈ ਹੈ। ਔਰ ਸਤਿਗੁਰੋਂ ਕਾ ਉਪਦੇਸ਼ ਰੂਪ ਜੋ ਜੋਤਿ ਮੰਤ੍ਰੀ ਵਾਕ ਹੈ ਸੋ ਯੇਹੀ ਚਾਨਣ ਸਦਾ ਨਿਰਮਲ ਰੂਪ ਹੈ। ਤਿਸ ਚਾਨਣ ਰੂਪੀ ਸਚੇ ਤੀਰਥ ਵਿਖੇ ਨਿਤ ਹੀ ਇਸ਼ਨਾਨ ਕਰੋ।

ਬਾਣੀ ਨਾਮਦੇਉ ਜੀਉ ਕੀ ਰਾਮਕਲੀ॥ *(ਅੰਗ ੯੭੩/੩)*

**ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥**
**ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ॥ ੩॥**

***ਅਰਥ***— ਸ੍ਰੀ ਨਾਮ ਦੇਵ ਜੀ ਕਹਿ ਹੈਂ॥ ਬਾਹਰ ਮੁਖੀ ਜਗਤ ਕੇ ਕ੍ਰਿਤਮ ਕਲਪੇ ਹੂਏ ਤੀਰਥੋਂ ਕੋ ਦੇਖ ਕਰਕੇ ਉਨਕੇ ਜਲ ਵਿਖੇ ਪ੍ਰਵੇਸ਼ ਕਰਕੇ ਨਹੀਂ ਨਹਾਂਊਂਗਾ। ਔਰ ਨ ਉਸ ਸਰੋਵਰ ਕੇ ਜੀਅ ਜੰਤਾਂ ਕੋ ਸਤਾਊਂ ਦੁਖਾਊਗਾ। ਕਿਉਂਕਿ ਇਸ ਸਰੀਰ ਕੇ ਅੰਤ੍ਰਿ ਗਤ ਵਿਖੇ ਹੀ ਪ੍ਰਕਾਸ਼ ਰੂਪੀ ਅਠਾਹਠਿ ਤੀਰਥ ਹਮਾਰੇ ਸਤਿਗੁਰੋਂ ਨੇ ਦਿਖਾਏ ਹੈਂ ਇਸ ਵਾਸਤੇ ਮਿਥਿਆ ਤੀਰਥੋਂ ਕਾ ਤਿਆਗ ਕਰਕੇ ਆਪਣੇ ਘਟਿ ਕੇ ਅੰਦਰ ਹੀ ਪ੍ਰਕਾਸ਼ ਰੂਪੀ ਆਤਮਕ ਤੀਰਥ ਵਿਖੇ ਇਸ਼ਨਾਨ ਕਰੂੰਗਾ॥

ਮਲਾਰ ਕੀ ਵਾਰ ਮ: ੧॥ *(ਅੰਗ ੧੨੮੬/੩)*

**ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ॥**
**ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ॥**

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ॥ ਜਿਨਹੁ ਗੁਰਮੁਖਿ ਪੁਰਸ਼ੋਂ ਕਾ ਮਨ ਅੰਤ੍ਰਿ ਮੁਖੀ ਬ੍ਰਿਤਿ ਦੁਆਰੇ ਪ੍ਰਕਾਸ਼ ਰੂਪੀ ਹਰਿ ਸਰਿ ਸੁੰਨਿ ਸਰੋਵਰ ਵਿਖੇ ਜਾਇ ਕਰਕੇ ਨਹਾਵੇ ਹੈ। ਔਰ ਅਨਾਹਦ ਸ਼ਬਦ ਕੀ ਧੁਨਿ ਮੇ ਲੀਨ ਹੋਏ ਕੇ ਆਪਣੇ ਮਨ ਫੁਰਨੇ ਕੋ ਮਾਰੇ ਹੈ ਉਸਕੀ ਉਸਤਤ ਕਰਨੇ ਯੋਗ ਧਨ ਜਣਨੇ ਵਾਲੀ ਮਾਤਾ ਹੈ॥ ਜਿਨਹੁ ਨੇ ਹਰ ਭਗਤ ਪੁਤ੍ਰ ਜਨਿਆ ਹੈ॥

(ਸਿਖੋਵਾਚ) ਹੇ ਪਰਮ ਕ੍ਰਿਪਾਲੂ ਸਤਿਗੁਰ ਦੇਵ ਜੀ ਅੰਤ੍ਰਿ ਮੁਖੀ ਆਤਮਕ ਤੀਰਥੋਂ ਕਾ ਨਿਰਣਾ ਮੈਨੇ ਸੁਣਿਆ ਹੈ॥ ਅਬ ਅੰਤ੍ਰਿ ਮੁਖੀ ਆਤਮਕ ਸਪਤ ਸਰੋਵਰੋਂ ਕਾ ਨਿਰਣਾ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਅਬ ਸਤਿਨਾਮ ਕੇ ਜੋ ਪ੍ਰਕਾਸ਼ ਰੂਪੀ ਸਪਤ ਸਰੋਵਰ ਇਸ ਸਰੀਰ ਕੇ ਅੰਤ੍ਰਿ ਇਸਥਿਤ ਹੈਂ ਤਿਨੋਂ ਕਾ ਪ੍ਰਸੰਗ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ॥

ਰਾਗ ਆਸਾ ਮਹਲਾ ੩ ॥ *(ਅੰਗ ੩੬੨/੧੧)*

**ਗੁਰਮਤਿ ਸਤ ਸਰਿ ਹਰਿ ਜਲਿ ਨਾਇਆ॥**
**ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ॥ ੪ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ॥ ਯੇਹ ਯੁਗਿਆਸੀ ਜਨ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਆਪਣੇ ਸਰੀਰ ਕੇ ਅੰਤ੍ਰਿ ਗਤਿ ਵਿਖੇ ਲਾਲ ਨਾਮ ਰੂਪੀ। ਜੋਤਿ ਰੂਪੀ। ਪ੍ਰਕਾਸ਼ ਰੂਪੀ। ਅਨਹਦ ਸ਼ਬਦ ਰੂਪੀ ਸਪਤ ਸਰੋਵਰੀ ਜੋ ਹਰਿ ਜਲ ਹੈ ਤਿਸ ਵਿਖੇ ਆਪਣੇ ਮਨ ਕੋ ਇਸ਼ਨਾਨ ਕਰਾਵੇ। ਔਰ ਇਸ ਮਨ ਕੀ ਦੁਵੈਤ ਰੂਪੀ ਹਉਮੈ ਮੈਲ ਕਾ ਅਤੀ ਕਠਨ ਜੋ ਖਾਰਾ ਸਾਗਰ ਹੈ ਤਿਸ ਕਾ ਤਿਆਗ ਕਰੇ॥

ਰਾਗੁ ਆਸਾ ਮਹਲਾ ੧ ॥ *(ਅੰਗ ੪੩੬/੧੯)*

**ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥**
**ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਜੋਤੀ ਜੋਮਿ ਮਿਲਾਣੇ ਵਾਲੇ ਬ੍ਰਹਮਦਰਸੀ ਸਤਿਗੁਰੂ ਪ੍ਰਕਾਸ਼ਮਈ ਸਾਗਰ ਕੀ ਮਾਨਿੰਦ ਹੈਂ। ਅਥਵਾ ਪ੍ਰਕਾਸ਼ ਰੂਪੀ ਰਤਨੋ ਕਾ ਘਰ ਹੀ ਹੈ। ਤਿਸ ਸਤਿਗੁਰ ਰੂਪੀ ਸਾਗਰ ਵਿਖੇ ਨਾਮ ਰੂਪੀ ਰਤਨ ਬਹੁਤ ਘਣੇ ਭਰੇ ਹੂਏ ਹੈਂ। ਹੇ ਮੇਰੇ ਮਨ ਤੁਮ ਨਿਰਮਲ ਹੋਣੇ ਕੇ ਵਾਸਤੇ ਅੰਮ੍ਰਿਤ ਰੂਪੀ ਪ੍ਰਕਾਸ਼ਮਈ ਸਪਤ ਸਰੋਵਰੋਂ ਵਿਖੇ ਇਸ਼ਨਾਨ ਕਰੋ॥

ਰਾਗੁ ਬਿਲਾਵਲੁ ਮ: ੧ ॥ *(ਅੰਗ ੮੩੯/੧੫)*

**ਸਪਤਮੀ ਸਤੁ ਸੰਤੋਖੁ ਸਰੀਰਿ॥ ਸਾਤ ਸਮੁੰਦ ਭਰੇ ਨਿਰਮਲ ਨੀਰਿ॥**

**ਮਜਨੁ ਸੀਲੁ ਸਚੁ ਰਿਦੈ ਵੀਚਾਰਿ॥ਗੁਰ ਕੈ ਸਬਦਿ ਪਾਵੈ ਸਭਿ ਪਾਰਿ॥**
**ਮਨਿ ਸਾਚਾ ਮੁਖਿ ਸਾਚਉ ਭਾਇ॥ਸਚੁ ਨੀਸਾਣੈ ਠਾਕ ਨਾ ਪਾਇ॥੯॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਸਪਤਮੀ ਥਿਤ ਕੇ ਉਪਦੇਸ਼ ਦੁਆਰੇ ਉਚਾਰਨ ਕਰਕੇ ਕਹੇ ਹੈਂ। ਪਹਿਲੇ ਸਤਿ ਸੰਤੋਖੀ ਗੁਣੋਂ ਕੇ ਧਾਰਨੇ ਵਾਲਾ ਸਰੀਰ ਸੁਹਾਵਣਾ ਕਰੋ॥ ਔਰ ਇਸ ਸਰੀਰ ਕੇ ਅੰਤ੍ਰਿ ਗਤਿ ਵਿਖੇ ਜੋ ਪ੍ਰਕਾਸ਼ ਰੂਪੀ ਸਪਤ ਸਰਵੋਰ ਸ਼ਬਦ ਰੂਪੀ ਨਿਰਮਲ ਨੀਰ ਸੇ ਭਰੇ ਹੂਏ ਹੈਂ ਤਿਨਹੁ ਵਿਖੇ ਇਸ ਮਨ ਕੋ ਇਸ਼ਨਾਨ ਕਰਵਾਉ ਅਥਵਾ ਸੀਤਲਤਾ ਸੁਭਾਵ ਧਾਰਨ ਕਰਕੇ ਔਰ ਸਚ ਗ੍ਰਹਿਣ ਕਰਨੇ ਕਾ ਔਰ ਸਤਿ ਅਸਤਿ ਕਾ ਹਿਰਦੈ ਵੀਚਾਰ ਕਰਨੇ ਕਾ ਇਸ ਪ੍ਰਕਾਰ ਕੇ ਅੰਤ੍ਰਰੰਗ ਸਾਧਨੋਂ ਕੇ ਧਾਰਨ ਕਰਨੇ ਵਾਲਾ ਇਸ਼ਨਾਨ ਕਰੋ। ਫਿਰ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਦੁਆਰੇ ਇਸ ਸੰਸਾਰ ਕੇ ਜਨਮ ਮਰਨ ਸੇ ਪਾਰ ਹੋਵੋਗੇ॥ ਜਿਨਹੁ ਕੇ ਮਨ ਅੰਤ੍ਰਿ ਸਚ ਪ੍ਰਗਟ ਹੂਆ ਹੈ। ਔਰ ਮੁਖ ਸੇ ਭੀ ਸਚ ਉਪਦੇਸ਼ ਕਾ ਪਰੇਮ ਪਿਆਰ ਜਾਹਿਰ ਕਰਤੇ ਹੈਂ॥ ਜੋ ਸਚੇ ਜੋਤਿ ਸ਼ਬਦ ਕੇ ਨਿਸ਼ਾਨ ਆਸਰੇ ਸਚਖੰਡੀ ਦਰਬਾਰ ਵਿਖੇ ਜਾਵੇਗਾ ਉਸਕੋ ਰਸਤੇ ਮੇਂ ਰੁਕਾਵਟ ਕੋਈ ਨਹੀਂ ਕਰੇਗਾ॥

ਰਾਗ ਪ੍ਰਭਾਤੀ ਮਹਲਾ ੧॥ *(ਅੰਗ ੧੩੩੨/੧੪)*

**ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ॥**
**ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ॥ ੪॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਸਤਿਨਾਮ ਰੂਪੀ ਸਤਿ ਪ੍ਰਕਾਰ ਕੇ ਪ੍ਰਕਾਸ਼ ਰੂਪੀ ਜੋ ਸਰੀਰ ਕੇ ਅੰਤ੍ਰਿ ਸਾਗਰ ਹੈਂ ਸੋ ਅੰਮ੍ਰਿਤ ਜਲ ਸੇ ਭਰੇ ਹੂਏ ਹੈਂ। ਤਿਨਹੁ ਪ੍ਰਕਾਸ਼ ਰੂਪੀ ਸਪਤ ਸਮੁੰਦਰੋਂ ਵਿਖੇ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਕੇ ਬਾਂਸ ਚਪੇ ਦੁਆਰੇ ਮਨ ਬ੍ਰਿਤੀ ਕੀ ਨਾਵ ਰੂਪੀ ਬੇੜੀ ਕੋ ਊਪਰ ਕੀ ਤਰਫ ਤਰਾਵੈ ਚਲਾਵੈ ਔਰ ਬਾਹਰ ਮੁਖੀ ਵਾਸ਼ਨੋ ਕੀ ਫੁਰਨੇ ਰੂਪੀ ਅੰਧੇਰੀ ਝਅੜ ਸੇ ਇਸ ਸੁਰਤ ਰੂਪੀ ਬੇੜੀ ਕੋ ਬਚਾਵੈ। ਇਸ ਪ੍ਰਕਾਰ ਕੀ ਜੁਗਤ ਦੁਆਰੇ ਜੋਤੀ ਜੋਤਿ ਮਲਾਏ ਕਰਕੇ ਗੁਰਮੁਖ ਪੁਰਸ਼ ਹੀਰੇ ਲਾਲ ਕੇ ਸਚੇ ਸਰੂਪ ਵਿਖੇ ਜਲ ਤੁਰੰਗ ਕੀ ਨਿਆਈ ਸਮਾਵੈ॥

(ਸਿਖੋਵਾਚ) ਹੇ ਮੇਰੇ ਜਗ ਤਾਰਕ ਸਤਿਗੁਰ ਦੇਵ ਜੀ ਅੰਤ੍ਰਿ ਮੁਖੀ ਪ੍ਰਕਾਸ਼ ਰੂਪੀ ਸਪਤ ਸਾਗਰੋਂ ਕਾ ਬ੍ਰਿਤਾਂਤ ਤੋ ਮੈਨੇ ਸੁਣਿਆ ਹੈ ਔਰ ਆਗੇ ਅਸਲੀ ਅੰਮ੍ਰਿਤਸਰ ਕਾ ਨਿਰਨਾ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਜੋ ਅੰਤ੍ਰਿ ਮੁਖੀ ਪ੍ਰਕਾਸ਼ ਰੂਪੀ ਹੈ॥

(ਸਤਿਗੁਰੋ ਵਾਚ) ਹੇ ਸਿਖ ਬਾਹਰ ਮੁਖੀ ਕ੍ਰਿਤਮ ਅੰਮ੍ਰਿਤਸਰ ਸੇ ਨਿਆਰਾ ਅੰਤ੍ਰਿ ਮੁਖੀ ਪ੍ਰਕਾਸ਼ ਰੂਪੀ ਅਕ੍ਰਿਤਮ ਸਚਾ ਅੰਮ੍ਰਿਤਸਰ ਕਾ ਰੂਪ ਗੁਰਬਾਨੀ ਸੇ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਸ੍ਰਵਨ ਕਰੋ॥

ਸਿਰੀਰਾਗੁ ਮਹਲਾ ੪ ॥ *(ਅੰਗ ੪੦/੧੦)*

**ਸਤਿਗੁਰ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ॥**
**ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ॥**
**ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ॥ ੪॥**

***ਅਰਥ***—ਜੋਤੀ ਜੋਤਿ ਮਿਲਾਣੇ ਵਲੇ ਬ੍ਰਹਮਦਰਸ਼ੀ ਪ੍ਰਦਖ ਦੇਹ ਧਾਰੀ ਸਤਿਗੁਰ ਰੂਪੀ ਜੋਤਿ ਮੰਤ੍ਰੀ ਨਾਮ ਕੇ ਭਰੇ ਹੂਏ ਅੰਮ੍ਰਿਤਸਰ ਕੇ ਵਿਖੇ ਜੋ ਯੁਗਿਆਸੀ ਜਨ ਪੁਰਸ਼ ਆਏ ਕਰਕੇ ਉਨਕਾ ਉਪਦੇਸ਼ ਕਮਾਵਨ ਰੂਪੀ ਇਸ਼ਨਾਨ ਕਰੇ ਹੈਂ ਸੋ ਵਡਭਾਗੀ ਉਚੇ ਭਾਗਾਂ ਵਾਲੇ ਪੁਰਸ਼ ਹੈਂ। ਉਨਕੀ ਅਨੇਕ ਜਨਮ ਜਨਮਾਂਤ੍ਰੋਂ ਵਾਲੀ ਕਰਮੋਂ ਕੀ ਹਉਮੈ ਮਲ ਉਤਰ ਜਾਵੇ ਹੈ ਫਿਰ ਨਿਰਮਲ ਬੁਧ ਹੋਏ ਕਰਕੇ ਪ੍ਰਕਾਸ਼ ਰੂਪੀ ਲਾਲ ਨਾਮ ਕੋ ਦ੍ਰਿੜ ਚਿਤ ਕਰੇ ਹੈ। ਚੌਥੇ ਨਾਨਕ ਦਾਸ ਜੀ ਕਹਿ ਹੈਂ। ਤਿਨੋ ਪਰੇਮੀ ਗੁਰਮੁਖ ਪੁਰਸ਼ੋਂ ਨੇ ਸਤਿਗੁਰੋਂ ਕੇ ਉਪਦੇਸ਼ ਵਿਖੇ ਲਿਵ ਸੁਰਤ ਲਗਾਏ ਕਰਕੇ ਅਨੰਤ ਪ੍ਰਕਾਸ਼ੀ ਉਤਮ ਸਚਖੰਡੀ ਪਦਿ ਕੋ ਪ੍ਰਾਪਤ ਕੀਆ ਹੈ॥

ਰਾਗੁ ਮਾਝ ਮਹਲਾ ੩ ॥ *(ਅੰਗ ੧੧੩/੧੪)*

**ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ॥**
**ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ॥੧॥ਰਹਾਉ॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ॥ ਮੈਂ ਵਾਰਨੇ ਕੁਰਬਾਨ ਜਾਤਾ ਹੂਆ ਆਪਣੇ ਮਨ ਤਨ ਜੀਉ ਕੋ ਭੀ ਵਾਰਨੇ ਕਰਤਾ ਹੂੰ। ਔਰ ਆਪਣੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਚਰਨੋਂ ਵਿਖੇ ਪਰੇਮ ਭਾਵਨਾ ਦੁਆਰੇ ਚਿਤ ਲਗਾਇਆ ਹੈ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੂ ਪ੍ਰਕਾਸ਼ ਰੂਪੀ ਅੰਮ੍ਰਿਤ ਕਾ ਭਰਿਆ ਹੂਆ ਸਚਾ ਅੰਮ੍ਰਿਤਸਰ ਹੈ। ਤਿਨਹੁ ਕੇ ਉਪਦੇਸ਼ ਦੁਆਰੇ ਆਪਣੇ ਮਨ ਕੋ ਇਸ਼ਨਾਨ ਕਰਵਾਵੋ ਜਿਸ ਕਰਕੇ ਇਸ ਮਨ ਕੀ ਹਉਮੈ ਮੈਲ ਸਭ ਚੁਕੀ ਜਾਵੈ।

ਰਾਗੁ ਆਸਾ ਮਹਲਾ ੩ ॥ *(ਅੰਗ ੩੬੩/੧੬)*

**ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ॥ ਸਦਾ ਸੂਚੇ ਸਾਚਿ ਸਮਾਏ॥ ੨॥**

***ਅਰਥ***—ਤੀਸਰੇ ਗੁਰੂ ਜੀ ਕਹਿ ਹੈਂ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਅੰਤ੍ਰਿ ਮੁਖੀ ਜੋ ਪ੍ਰਕਾਸ਼ ਰੂਪੀ ਨਿਰਮਲ ਸਚਖੰਡੀ ਅੰਮ੍ਰਿਤਸਰ ਹੈ ਤਿਸ ਵਿਖੇ ਜੋਤੀ ਜੋਤਿ ਮਿਲਾਇੰ ਕਰਕੇ ਇਸ਼ਨਾਨ ਕਰੇ ਹੈ ਸੋ ਸਦਾ ਹੀ ਸੂਚੇ ਪਵਿੱਤਰ ਆਤਮਾ ਪੁਰਸ਼ ਸਚੇ ਬ੍ਰਹਮਲਾਲ ਕੇ ਸਰੂਪ ਵਿਖੇ ਜਲ ਤੁਰੰਗ ਕੀ ਨਿਆਈ ਸਮਾਵੇ ਹੈ।

ਰਾਗੁ ਗੂਜਰੀ ਮਹਲਾ ੪ ॥ *(ਅੰਗ ੪੯੩/੨)*

**ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥**
**ਨਾਨਕ ਧੰਨੁ ਧੰਨੁ ਵਡਭਾਗੀ ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥ ੪ ॥**

***ਅਰਥ***—ਪ੍ਰਕਾਸ਼ ਰੂਪੀ ਅੰਮ੍ਰਿਤ ਨਾਮ ਕਾ ਭਰਿਆ ਹੂਆ ਜੋ ਅੰਮ੍ਰਿਤਸਰ ਸਤਿਗੁਰੂ ਸਤਿਵਾਦੀ ਸਤਿ ਸਰੂਪੀ ਪੁਰਖ ਹੈ। ਜਿਸ ਸਤਿਗੁਰ ਰੂਪੀ ਅੰਮ੍ਰਿਤਸਰ ਵਿਖੇ ਨਾਮ ਰੂਪੀ ਉਪਦੇਸ਼ ਵਰਤਨੇ ਕਾ ਇਸ਼ਨਾਨ ਕਰਨੇ ਕਰਕੇ ਮਨਮੁਖ ਰੂਪੀ ਕਾਲੇ ਹਿਰਦੇ ਵਾਲਾ ਕਲਪਨ ਕਊਆ ਗੁਰਮੁਖਿ ਰੂਪੀ ਉਜਲ ਬ੍ਰਿਤ ਹੰਸ ਹੋਵੇ ਜਾਵੈ ਹੈ। ਸ੍ਰੀ ਚੌਥੇ ਗੁਰ ਨਾਨਕ ਦੇਵ ਜੀ ਕਹਿ ਹੈਂ ਵੋਹ ਧਨਿ ਧਨਿ ਵਡਭਾਗੀ ਉਚੇ ਭਾਗਾਂ ਵਾਲੇ ਯੁਗਿਆਸੀ ਪੁਰਸ਼ ਹੈਂ। ਜੋ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਜੋਤਿ ਮੰਤ੍ਰੀ ਨਾਮ ਜਪਕੇ ਹਿਰਦੇ ਕੀ ਹਉਮੈ ਮੈਲ ਕੋ ਧੋਵੈ ਹੈਂ। ਸੋ ਵੋਹੀ ਮੁਕਤਿ ਗਤਿ ਕੋ ਪ੍ਰਾਪਤਿ ਹੋਵੇਗਾ।

ਰਾਗੁ ਵਡਹੰਸ ਕੀ ਵਾਰ ਮ: ੩ ॥ *(ਅੰਗ ੫੮੭/੫)*

**ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ॥**
**ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ॥**
**ਸਜਣ ਮਿਲੇ ਸਜਣਾ ਸਚੈ ਸਬਦਿ ਸੁਭਾਇ॥**
**ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ॥ ੨ ॥**

ਰਾਗੁ ਮਾਰੂ ਮਹਲਾ ੩ ॥ *(ਅੰਗ ੧੦੪੬)*

**ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥**
**ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈ। ਅਨਹਦ ਸ਼ਬਦਿ ਵਿਖੇ ਆਪਣੀ ਚੈਤੰਨ

ਸੁਰਤਿ ਕੋ ਮਿਲਾਇ ਕਰਕੇ ਜੋ ਪੁਰਸ਼ ਜੀਵਤ ਹੰਕਾਰ ਕੋ ਮਿਟਾਇ ਮਰੇ ਹੈ ਸੋ ਵੋਹੀ ਪੂਰਨਿ ਗਿਆਨੀ ਹੋਵੈ ਹੈ। ਔਰ ਐਸਾ ਉਤਮ ਉਪਕਾਰੀ ਉਪਦੇਸ਼ ਸਤਿ ਗੁਰੂ ਸੁਰਮਾ ਸਰਬ ਜਗਤ ਕੋ ਕਹਿ ਸੁਣਾਵੈ ਹੈ। ਸੋ ਕੈਸੈ ਤੁਮ ਸੁਣੋ ਇਸ ਸਰੀਰ ਰੂਪੀ ਕਾਇਆਂ ਕੇ ਅੰਦ੍ਰਿ ਹੀ ਪ੍ਰਕਾਸ਼ ਰੂਪੀ ਸਚਾ ਅੰਮ੍ਰਿਤਸਰ ਹੈ। ਤਿਸੁ ਪ੍ਰਕਾਸ਼ ਮਈ ਬ੍ਰਹਮ ਅਨੰਦੀ ਅੰਮ੍ਰਿਤ ਰਸੁ ਕੋ ਪ੍ਰੇਮ ਭਾਵਨਾ ਕਰਕੇ ਯੇਹ ਯੁਗਿਆਸੂ ਮਨ ਪੀਵਣਾ ਕਰੇ॥

(ਸਿਖੋਵਾਚ) ਹੇ ਗਿਆਨ ਅੰਜਨੀ ਪ੍ਰਕਾਸ਼ ਕੇ ਦਾਤਾ ਸਤਿਗੁਰਦੇਵ ਜੀ ਬਾਹਰ ਮੁਖੀ ਕ੍ਰਿਤੁਮ ਨਾਮ ਧਰੀਕ ਅੰਮ੍ਰਿਤਸਰ ਸੇ ਨਿਆਰਾ ਅੰਤ੍ਰਿ ਮੁਖੀ ਪ੍ਰਕਾਸ਼ ਮਈ ਸਚੇ ਅੰਮ੍ਰਿਤਸਰੁ ਕਾ ਨਿਰਨਾ ਮੈਨੇ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਸਰਵਣ ਕੀਆ ਹੈ। ਅਬ ਆਗੇ ਏਕ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ। ਯੇਹ ਜੋ ਤਤ ਵੇਤਾ ਜੋਤਿ ਪਰਕਾਸ਼ੀ ਗੁਰਮੁਖਿ ਪੁਰਸ਼ ਹੋਤੇ ਹੈਂ ਸੋ ਕਿਸੀ ਕ੍ਰਿਤੁਮ ਦੇਵ ਦਿਵਾਲੇ ਮੰਦਰੋ ਕੇ ਅਸਥਾਨ ਵਿਖੇ ਯਾਂ ਕਿਸੀ ਪੁਸਤਕ ਗ੍ਰੰਥੋ ਵਿਖੇ ਭਾਵਨਾ ਦੁਆਰੇ ਸੀਸ ਝੁਕਾਏ ਕਰਕੇ ਨਮਸਕਾਰੁ ਕਰਤੇ ਹੈ ਯਾ ਨਹੀਂ ਇਸਕਾ ਉਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਪਤੀਬਰਤਾ ਇਸਤਰੀ ਕੀ ਨਿਆਈ ਅਨਨਿ ਅਭੇਦੁ ਦਰਸ਼ੀ ਪਖੰਡ ਭਗਤ ਹੋਤੇ ਹੈਂ॥ ਜੋ ਕਿਸੀ ਕ੍ਰਿਤੁਮ ਜੜ ਵਸਤੂ ਕੋ ਸੀਸ ਝੁਕਾਏ ਕਰਕੇ ਨਮਸਕਾਰ ਨਹੀ ਕਰਤੇ ਅਬ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਭੀ ਕਿਸੀ ਦੂਸਰੇ ਕ੍ਰਿਤੁਮ ਰੂਪ ਕੋ ਨਾਸੀਸ ਝੁਕਾਂਣੇ ਕੇ ਪ੍ਰਥਾਏ ਉਚਾਰਨ ਕਰਤੇ ਤੁਮ ਸੁਣੋ॥

ਰਾਗੁ ਗਉੜੀ ਮਹਲਾ ੫ ॥ *(ਅੰਗ ੨੦੫/੮)*

**ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ॥**
**ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ॥ ੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈ॥ ਹੇ ਪੂਰਨ ਧਣੀ ਜਹਾ ਕਹਾਂ ਜਿਸੁ ਅਸਥਾਨ ਵਿਖੇ ਸੰਮ ਦ੍ਰਿਸ਼ਟ ਦੁਆਰੇ ਮੈ ਦੇਖਤਾਹੂੰ ਵਹਾਂ ਵਹਾਂ ਤੂਹੀ ਬ੍ਰਹਮਲਾਲ ਹੀ ਵਿਆਪਕ ਦ੍ਰਿਸ਼ਟੀ ਆਇਆ ਹੈ ਮੁਝੇ ਯੇਹ ਪ੍ਰਪਕ ਨਿਸਚੇ ਕਾ ਬਿਸਵਾਸ ਦਿਰੜ ਹੂਆ ਹੈ॥ ਫਿਰ ਕਿਸ ਦੂਸਰੇ ਕੇ ਆਗੇ ਜਾਏ ਕਰਕੇ ਅਰਦਾਸ ਬੇਨਤੀ ਕਰੋ ਜਉ ਸਭਨੋ ਵਿਖੇ ਹਰਿ ਏਕ ਰਗਿ ਰਗਿ ਕਾ ਮਾਲਕ ਰਗਰਾਇਆ ਬ੍ਰਹਮ ਲਾਲ ਸੁਣਿ ਦੇਖ ਰਹਿਆ ਹੈ॥

ਰਾਗੁ ਗਉੜੀ ਸੁਖਮਨੀ ਮਹਲਾ ੫ ॥ (ਅੰਗ ੨੯੧/੧੫)

**ਜਹ ਅਛਲ ਅਛੇਦ ਅਭੇਦ ਸਮਾਇਆ ॥ਊਹਾ ਕਿਸਹਿ ਬਿਆਪਤ ਮਾਇਆ ॥**
**ਆਪਸ ਕਉ ਆਪਹਿ ਆਦੇਸੁ॥ ਤਿਹੁ ਗੁਣ ਕਾ ਨਾਹੀ ਪਰਵੇਸੁ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜਿਨਹੁ ਗੁਰਮੁਖ ਪੁਰਸ਼ੋਂ ਕੇ ਹਿਰਦੈ ਵਿਖੇ ਛਲਣੇ ਥੀ ਰਹਿਤ ਅਛਲ ਰੂਪ। ਔਰ ਛੇਦਨੇ ਕਟਣੇ ਥੀ ਰਹਿਤ ਅਛੇਦ ਰੂਪ। ਔਰ ਦੁਵੈਤ ਰੂਪ ਕੇ ਭੇਦ ਭਾਵਥੀ ਰਹਿਤ ਅਭੇਦ ਰੂਪ ਕਾ ਦਰਸ਼ਨ ਪਰਗਟਿ ਹੂਆ ਹੈ। ਫਿਰ ਉਸ ਗੁਰਮਤਿ ਪੁਰਸ਼ ਕੇ ਚੌਥੇ ਪਦਿ ਵਿਖੇ ਮਾਇਆ ਨਹੀਂ ਵਿਆਪ ਸਕਤੀ। ਕਿਉਂਕਿ ਉਨ ਕੀ ਬ੍ਰਿਤੁ ਕ੍ਰਿਤੁਮ ਸਰੀਰੋਂ ਸੇ ਉਠ ਕਰਕੇ ਆਪਣੇ ਨਿਜ ਸਰੂਪੀ ਬ੍ਰਹਮ ਲਾਲ ਕੇ ਏਕਾ ਏਕੀ ਰੂਪ ਵਿਖੇ ਇਸਥਿਤ ਹੁਈ ਹੋਤੀ ਹੈ। ਇਸ ਵਾਸਤੇ ਆਪਣੇ ਨਿਜ ਸਰੂਪੀ ਬ੍ਰਹਮ ਲਾਲ ਕੇ ਰੂਪ ਕੋ ਆਪੇ ਹੀ ਆਪਾ ਭਾਵ ਦੁਆਰੇ ਅਦੇਸ਼ ਰੂਪੀ ਨਿਮਸਕਾਰ ਕਰਤੇ ਹੈ। ਵਹਾ ਉਨਕੇ ਨਿਜਸਰੂਪੀ ਸਚਖੰਡੀ ਅਸਥਾਨ ਵਿਖੇ ਤੀਨ ਗੁਣੋਂ ਕਾ ਪਰਵੇਸ਼ ਰੂਪੀ ਪਸਾਰਾ ਨਹੀਂ ਹੈ ਏਕੋ ਏਕੀ ਅਨੰਤੁ ਪ੍ਰਕਾਸ਼ੀ ਬ੍ਰਹਮ ਲਾਲ ਹੀ ਪਰਗਟਿ ਰਹਿਆ ਹੈ। ਅਥਵਾ ਐਸੇ ਵਸ਼ੇਸ਼ਨ ਲਖਣ ਨਿਰ ਗੁਣੀ ਬ੍ਰਹਮ ਲਾਲ ਕੇ ਸਿਰਸ਼ਟੀ ਉਤਪਤਿ ਕਾਲ ਕੇ ਪਹਲੇ ਥੇ ਜਿਸ ਵਿਖੇ ਗੁਰਮੁਖਿ ਪੁਰਸ਼ ਲਿਵ ਲੀਣ ਰਹਿਤੇ ਹੈਂ॥

ਰਾਗੁ ਸੂਹੀ ਮਹਲਾ ੧ ॥ (ਅੰਗ ੭੨੯/੧੭)

**ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸ॥**
**ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥**
**ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ॥ ੩॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਸ ਬ੍ਰਹਮ ਦਰਸ਼ੀ ਗੁਰਮੁਖਿ ਪੁਰਸ਼ ਕੋ ਜੋਤਿ ਪ੍ਰਕਾਸ਼ੀ ਦਿਭੁ ਦਿਰਸ਼ਟੀ ਕੇ ਨੇਤ੍ਰੋਂ ਦੁਆਰੇ ਆਠੋ ਪਹਿਰ ਹੀ ਨਿਰੰਕਾਰੀ ਸਚ ਖੰਡੀ ਮਹਿਲ ਹਾਜਰਾ ਹਜੂਰ ਨਦਰੀ ਆਤਾ ਰਹਿਤਾ ਹੈ। ਵੋਹ ਫਿਰ ਦੂਜੇ ਕ੍ਰਿਤੁਮ ਰੂਪ ਕੋ ਕਿਸ ਪ੍ਰਕਾਰ ਸੇ ਨਿਵ ਕਰਕੇ ਨਿਮਸਕਾਰ ਕਰੇ। ਔਰ ਉਨ ਹਿਰਦੇ ਪ੍ਰਕਾਸ਼ੀ ਗੁਰਮੁਖਿ ਪੁਰਸ਼ੋਂ ਕੋ ਸਚਖੰਡੀ ਦਰਬਾਰ ਮੇਂ ਜਾਣੇ ਕੇ ਲੀਏ ਕੋਈ ਦਰਵਾਜ਼ੇ ਕਾ ਦਰਬਾਂਨ ਅਰਦਲੀ ਰੋਕਨੇ ਪੂਛਣੇ ਵਾਲਾ ਨਹੀਂ ਹੈ। ਅਥਵਾ ਗੁਰਮੁਖ ਪੁਰਸ਼ੋਂ ਕੋ ਸਚਖੰਡੀ ਦਰਬਾਰ ਵਿਖੇ ਕਰਮੋਂ ਕੀ ਲਿਖਤ ਵਾਲੀ ਪੁਛ ਗਿਛ ਕਿਛੁ ਨਹੀਂ ਹੈ। ਜਿਸ ਗੁਰਮੁਖਿ ਪੁਰਸ਼ ਕੇ ਊਪਰ ਨਿਰੰਕਾਰੀ ਲਾਲ

ਕੀ ਕ੍ਰਿਪਾ ਦ੍ਰਿਸ਼ਟੀ ਕੀ ਜੋਤੀ ਜੋਤਿ ਮਿਲਾਣੇ ਵਾਲੀ ਨਦਰ ਹੂਈ ਹੈ। ਉਸ ਗੁਰਮੁਖਿ ਕੇ ਜੋਤਿ ਮੰਤ੍ਰੀ ਵਾਕ ਦੁਆਰੇ ਬਹੁਤ ਯੁਗਿਆਸੀ ਜਨ ਪੁਰਸ਼ ਜਨਮ ਮਰਨ ਸੇ ਛੂਟ ਕਰਕੇ ਮੁਕਤਿ ਗਤਿ ਕੋ ਪ੍ਰਾਪਤਿ ਹੋਤੇ ਹੈ॥

ਰਾਗੁ ਰਾਮਕਲੀ ਬਾਣੀ ਕਬੀਰ ਜੀ॥ *(ਅੰਗ ੯੭੨/੭)*

**ਹੀਰਾ ਦੇਖਿ ਹੀਰੇ ਕਰਉ ਆਦੇਸੁ॥ਕਹੈ ਕਬੀਰੁ ਨਿਰੰਜਨ ਅਲੇਖੁ॥੨॥**

***ਅਰਥ***—ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਦੁਆਰੇ ਨਿਰੰਕਾਰੀ ਹੀਰੇ ਲਾਲ ਕੋ ਦੇਖ ਕਰਕੇ ਫਿਰ ਉਸੀ ਹੀਰੇ ਲਾਲ ਕੋ ਅਦੇਸ ਰੂਪੀ ਨਮਸਕਾਰ ਕਰਤਾ ਹੂੰ। ਸ੍ਰੀ ਕਬੀਰ ਜੀ ਕਹਿ ਹੈਂ। ਜੋ ਮਾਇਆ ਅੰਞਨ ਸੇ ਔਰ ਕਰਮੋਂ ਕੀ ਲਿਖਤ ਸੇ ਨਿਆਰਾ ਨਿਰੰਜਨ ਅਲੇਖ ਪ੍ਰਭੂ ਹੈ। ਤਿਸਕੋ ਮੇਰੀ ਨਮਸਕਾਰ ਸੁਤੇ ਸਿਧ ਹੀ ਹੋਏ ਰਹੀ ਹੈ।

ਰਾਗੁ ਮਾਲੀ ਗਉੜਾ ਮਹਲਾ ੫॥ *(ਅੰਗ ੯੮੬/੧੩)*

**ਰਾਮ ਨਾਮ ਕਉ ਨਮਸਕਾਰ॥ਜਾਸੁ ਜਪਤ ਹੋਵਤ ਉਧਾਰ॥੧॥ਰਹਾਉ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਮੈਂ ਕ੍ਰਿਤਮ ਰੂਪ ਕੋ ਤਿਆਗ ਕਰਕੇ ਇਕ ਪ੍ਰਕਾਸ਼ ਰੂਪੀ ਰਾਮ ਨਾਮ ਕੋ ਹੀ ਨਿਮਸਕਾਰ ਕਰਤਾ ਹੂੰ ਜਿਸ ਕੇ ਜਪਨੇ ਕਰਕੇ ਮੁਕਤ ਉਧਾਰ ਹੋਵੈ ਹੈ।

ਰਾਗੁ ਭੈਰਉ ਮਹਲਾ ੫॥ *(ਅੰਗ ੧੧੩੬/੧੧)*

**ਪੂਜਾ ਕਰਉ ਨ ਨਿਵਾਜ ਗੁਜਾਰਉ॥ਏਕ ਨਿਰੰਕਾਰ ਲੈ ਰਿਦੈ ਨਮਸਕਾਰਉ॥੩॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਬਾਹਰ ਮੁਖ ਬ੍ਰਿਤੁ ਵਾਲੀ ਕ੍ਰਿਤੁਮ ਪੂਜਾ ਭੀ ਮੈ ਨਹੀਂ ਕਰਤਾ। ਔਰ ਨਾ ਤੁਰਕ ਮਤਿ ਕੀ ਨਿਵਾਜ ਕੋ ਪੜ੍ਹਨਾਂ ਚਾਹਤਾ ਹੂੰ। ਇਕ ਨਿਜ ਸਰੂਪੀ ਨਿਰੰਕਾਰੀ ਚੈਤਨ ਹੀਰੇ ਲਾਲ ਕੋ ਹੀ ਹਿਰਦੈ ਵਿਖੇ ਨਿਮਸਕਾਰੁ ਕਰਤਾ ਹੂੰ।

(ਸਿਖੋਵਾਚ) ਹੇ ਸਤਿਗੁਰੋ ਅਰਦਾਸ ਕਿਸਕੇ ਆਗੇ ਕਰਨੀ ਚਹਯੇ ਜੀ ਇਸਕਾ ਨਿਰਨਾ ਭੀ ਕਹੋ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਅਰਦਾਸ ਬੇਨਤੀ ਭੀ ਬ੍ਰਹਮ ਲਾਲ ਕੇ ਆਗੇ ਕਰਨੀ ਚਾਹੀਯੇ ਅਬ ਅਰਦਾਸ ਕਰਨੇ ਕੇ ਪ੍ਰਥਾਏ ਭੀ ਕਹਿਤੇ ਹੈਂ ਤੁਮ ਸੁਣੋ॥

ਰਾਗੁ ਆਸਾ ਮਹਲਾ ੧ ॥ (ਅੰਗ ੩੫੫/੧੧)

**ਸਚਾ ਅਰਜੁ ਸਚੀ ਅਰਦਾਸਿ॥ ਮਹਲੀ ਖਸਮੁ ਸੁਣੇ ਸਾਬਾਸਿ॥**
**ਸਚੈ ਤਖਤਿ ਬੁਲਾਵੈ ਸੋਇ॥ ਦੇ ਵਡਿਆਈ ਕਰੇ ਸੁ ਹੋਇ॥ ੨॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪ੍ਰੇਮ ਰੂਪੀ ਸਚੇ ਹਿਰਦੇ ਕੀ ਸਚਾਈ ਦੁਆਰੇ ਜੋ ਅਰਜ ਰੂਪੀ ਅਰਦਾਸ ਪ੍ਰਭੂ ਕੇ ਅਗੇ ਕਰੇਗਾ। ਉਸਕੀ ਅਰਦਾਸ ਸਚਖੰਡੀ ਮਹਿਲ ਕਾ ਮਾਲਕ ਬ੍ਰਹਮ ਲਾਲ ਸਚਾ ਖਸਮ ਸੁਣਿ ਕਰਕੇ ਆਪਣੇ ਭਗਤ ਜਨ ਕਉ ਸਹਿਬਾਸ ਸਹਿਬਾਸ ਕਹਿਤਾ ਹੂਆ ਆਪਣੇ ਸਚਖੰਡੀ ਦਰਬਾਰ ਕੇ ਤਖ਼ਤ ਊਪਰ ਬੁਲਾ ਕਰ ਨਿਕਟਵਰਤੀ ਕਰ ਲੇਤਾ ਹੈ। ਫਿਰ ਆਪਣੇ ਸੇਵਕ ਕੋ ਜੋਤੀ ਜੋਤਿ ਮਿਲਾਣੇ ਵਾਲੀ ਆਤਮਕ ਤਾਕਤ ਕੀ ਸਚੀ ਸੋਭਾ ਵਡਿਆਈ ਬਖਸ਼ਤਾ ਹੈ। ਕਿਉਕੇ ਐਸੀ ਵਡਿਆਈ ਭਗਤਾਂ ਕੋ ਮਿਲਤੀ ਹੈ ਜੋ ਚਾਹੇ ਫਿਰ ਵੋਹੀ ਹੋਵੈ ਹੈ॥

ਰਾਗੁ ਆਸਾ ਮਹਲਾ ੧ ॥ (ਅੰਗ ੪੧੫/੪)

**ਹਰਿ ਜੀਉ ਆਗੈ ਕਰੀ ਅਰਦਾਸਿ ॥ ਸਾਧੂ ਜਨ ਸੰਗਤਿ ਹੋਇ ਨਿਵਾਸੁ ॥**
**ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ ॥ ੯ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ॥ ਹੇ ਯੁਗਿਆਸੀ ਜਨ ਪੁਰਸ਼ੋ ਤੁਮ ਹਰਿ ਜੀਊ ਹੀਰੇ ਲਾਲ ਕੇ ਆਗੇ ਐਸੀ ਪ੍ਰੇਮ ਰਸੀਲੀ ਅਰਦਾਸ ਬੇਨਤੀ ਕਰੋ ਕੇ ਬ੍ਰਹਮ ਦ੍ਰਸ਼ੀ ਸਾਧਿ ਸੰਗਤਿ ਵਿਖੇ ਨਿਵਾਸ ਹੋਵੇ। ਔਰ ਉਨਕੀ ਸਤਿ ਸੰਗਤ ਕੇ ਉਪਦੇਸ਼ ਦੁਆਰੇ ਮਨ ਕਲਪਨਾਂ ਕੇ ਵਿਸ਼ੇ ਵਿਕਾਰੀ ਮਹਾਂ ਕਠਿਨ ਦੁਖ ਪਾਸ ਕਟਿ ਕਰਕੇ ਹਰਿ ਨਾਮ ਕਾ ਰਿਦੈ ਵਿਖੇ ਪ੍ਰਗਾਸ ਪ੍ਰਗਟ ਹੋਵੇਗਾ।

ਰਾਗੁ ਗੂਜਰੀ ਕੀ ਵਾਰ ਮ:੩ ॥ (ਅੰਗ ੫੧੬/੧੯)

**ਤਿਸੁ ਆਗੈ ਅਰਦਾਸਿ ਜਿਨਿ ਉਪਾਇਆ॥**
**ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ॥**
**ਅੰਮ੍ਰਿਤ ਹਰਿ ਕਾ ਨਾਉ ਸਦਾ ਧਿਆਇਆ॥**
**ਸੰਤ ਜਨਾ ਕੈ ਸੰਗਿ ਦੁਖੁ ਮਿਟਾਇਆ॥**
**ਨਾਨਕ ਭਏ ਅਚਿੰਤੁ ਹਰਿ ਧਨੁ ਨਿਹਚਲਾਇਆ॥ ੨੦॥**

ਗੂਜਰੀ ਕੀ ਵਾਰ ਮ: ੩ ॥ (ਅੰਗ ੫੧੭/੬)

ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥

ਰਾਗੁ ਮਾਰੂ ਕੀ ਵਾਰ ਮ: ੨ ॥ (ਅੰਗ ੧੦੯੩/੯)

ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥ ੧॥

*ਅਰਥ*—ਜੋ ਸਰਬ ਜੀਅ ਜੰਤੋਂ ਕੇ ਘਟਿ ਘਟਿ ਕੀ ਬ੍ਰਿਥਾ ਜਾਨਣੇ ਵਾਲਾ ਸਰਬਗ ਰੂਪ ਪ੍ਰਮਾਤਮਾ ਦੇਵ ਭੀ ਆਪੇ ਹੀ ਹੈ। ਔਰ ਆਪੇ ਹੀ ਆਪਣੇ ਸੇਵਕ ਕੀ ਅੰਤ੍ਰਿਗਤੀ ਕੀ ਇਛਿਆ ਕੋ ਜਾਣ ਕਰਕੇ ਆਪੇ ਹੀ ਸਰਬ ਕਾਰਜੋਂ ਕੋ ਸਿਧ ਕਰਕੇ ਰਾਸ ਸਿਰੁ ਲਿਆਵੈ ਹੈ। ਐਸੇ ਅਨੰਤੁ ਆਤਮਕ ਸ਼ਕਤੀ ਕੇ ਵਸੇਸ਼ਨ ਲਖਣ ਜਸ ਵਿਖੇ ਤਦਿ ਪਰ ਪੂਰਨ ਹੋਵੈ ਸੋ ਵੋਹੀ ਬ੍ਰਹਮਲਾਲ ਸਚਾ ਅਕਾਲ ਪੁਰਖ ਹੈ। ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਤਿਸ ਅਨੰਤ ਸ਼ਕਤਿ ਅਕਾਲ ਪੁਰਖ ਕੇ ਆਗੇ ਖੜੇ ਹੋਏ ਕਰਕੇ ਅਰਦਾਸ ਬੇਨਤੀ ਕਰੋ ਨਾਮ ਦਾਨ ਪ੍ਰਾਪਤਿ ਕਰਣੇ ਕੇ ਲੀਏ॥

(ਸਿਖੋਵਾਚ) ਹੇ ਨਿਰੰਜਨੀ ਪ੍ਰਕਾਸ਼ ਕੇ ਗੰਭੀਰ ਆਤਮਾ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ੋਂ ਕਾ ਇਕ ਆਪਣੇ ਰਚਨਹਾਰ ਕਰਤਾਰ ਕੋ ਹੀ ਨਿਮਸਕਾਰ ਕਰਨਾ ਔਰ ਉਸਕੇ ਆਗੇ ਆਪਣੀ ਅਰਦਾਸ ਬੇਨਤੀ ਕਰਨਾ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਏਕ ਔਰ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਏਹ ਜੋ ਮਾਂਗਤ ਢਾਢੀ ਲੋਗ ਰਾਜਿਓਂ ਮਹਾਂ ਰਾਜਿਓਂ ਕੀ ਔਰ ਸੂਰਮਿਓਂ ਕੀ ਵਾਰਾ ਗਾਇ ਕਰਕੇ ਧਨਿ ਮਾਂਗਤੇ ਫਿਰਤੇ ਹੈਂ ਔਰ ਉਸ ਧਨਿ ਸੇ ਤ੍ਰਿਪਤੀ ਭੀ ਨਹੀਂ ਹੋਤੀ॥ ਔਰ ਸਚੇ ਸ਼ੈਨਸ਼ਾਹ ਪ੍ਰਮਾਤਮਾ ਕੀ ਸਿਫਤ ਵਡਿਆਈ ਕਰਨੇ ਵਾਲੇ ਭੀ ਕੋਈ ਢਾਢੀ ਪੁਰਸ਼ ਹੋਵੇ ਹੈ। ਜੋ ਰਾਤ੍ਰ ਦਿਨੇ ਯਸ ਗਾਏ ਕਰਕੇ ਬ੍ਰਹਮਲਾਲ ਕੀ ਬਖਸ਼ਿਸ਼ ਦਾਤ ਲੈ ਕਰਕੇ ਤ੍ਰਿਪਤ ਹੂਏ ਹੋਂ ਇਸਕਾ ਉਤ੍ਰ ਅਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਆਤਮ ਦਰਸ਼ੀ ਗੁਰਮੁਖਿ ਢਾਢੀ ਪੁਰਸ਼ ਬ੍ਰਹਮ ਲਾਲ ਕੀ ਸਿਫਤ ਕਰਕੇ ਉਸਕੇ ਦਰਸ਼ਨ ਕਾ ਦਾਨ ਮਾਂਗਤੇ ਹੈਂ ਔਰ ਇਤ੍ਰ ਮਿਥਿਆ ਰੂਪ ਮਾਇਕ ਧਨਿ ਨਹੀਂ ਮਾਂਗਤੇ। ਅਬ ਹਰਿ ਦਰਸ਼ਨ ਕੇ ਅਭਿਲਾਖੀ ਢਾਢੀਓਂ ਕਾ ਬ੍ਰਿਤਾਂਤ ਗੁਰਬਾਣੀ

ਕੇ ਦੁਆਰਾ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ॥

ਰਾਮਕਲੀ ਕੀ ਵਾਰ ਮ: ੫ ॥ *(ਅੰਗ ੯੬੨/੧੭)*

ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਾਦਾਰੁ॥
ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ॥
ਸੋ ਢਾਢੀ ਧਨੁ ਧੰਨੁ ਜਿਸ ਲੋੜੇ ਨਿਰੰਕਾਰੁ॥
ਸੋ ਢਾਢੀ ਭਾਗਠੁ ਜਿਸ ਸਚਾ ਦੁਆਰ ਬਾਰੁ॥
ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ॥
ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ॥
ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ॥
ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ॥ ੧੧॥

*ਅਰਥ*—ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ॥ ਮੈਂ ਤਿਸ ਉਸਤਤ ਕਰਨੇ ਵਾਲੇ ਢਾਢੀ ਪੁਰਸ਼ ਕੇ ਉਪਰੋਂ ਕੁਰਬਾਨ ਜਾਤਾ ਹੂੰ ਹੇ ਅਕਾਲ ਸਰੂਪੀ ਬ੍ਰਹਮਲਾਲ ਜੀ ਜੋ ਤੇਰਾ ਸੇਵਾਦਾਰ ਹੈ। ਮੈ ਤਿਸ ਉਸਤਤ ਕਰਨੇ ਵਾਲੇ ਢਾਢੀ ਪੁਰਸ਼ ਤੋ ਬਲਿਹਾਰਨੇ ਔਰ ਵਾਰਨੇ ਜਾਤਾ ਹੂੰ ਜੋ ਅਕਾਲੀ ਬ੍ਰਹਮਲਾਲ ਕੇ ਪ੍ਰੇਮ ਰਸ ਭਰੇ ਗੁਣਾਂ ਵਾਦ ਕੇ ਗਾਵੈ ਹੈ ਅਪਾਰ ਹੀ ਮਹਿਮਾਂ ਕਰਕੇ। ਸੋ ਐਸਾ ਢਾਢੀ ਜੋਤਿ ਪ੍ਰਕਾਸ਼ੀ ਪੁਰਸ਼ ਧਨਿ ਧਨਿ ਹੈ ਜਿਸ ਕੋ ਨਿਰੰਕਾਰ ਭੀ ਚਾਹਤਾ ਹੈ। ਸੋ ਵੋਹੀ ਯਸ ਕਰਨੇ ਵਾਲਾ ਢਾਢੀ ਪੁਰਸ਼ ਉਚੇ ਭਾਗਾਂ ਵਾਲਾ ਹੈ। ਜਿਸ ਕੋ ਸਚਖੰਡੀ ਸਚੇ ਦਰਬਾਰ ਕਾ ਦਰਵਾਜ਼ਾ ਮਾਂਗਣੇ ਕੇ ਵਾਸਤੇ ਮਿਲਿਆ ਹੈ। ਸਚਖੰਡੀ ਦਰਬਾਰ ਕੇ ਪਾਂਵਣੇ ਵਾਲਾ ਵੋਹੀ ਢਾਢੀ ਪੁਰਸ਼ ਸ੍ਰਿਸ਼ਟ ਹੈ। ਜੋ ਤੇਰੀ ਯਸ ਰੂਪੀ ਕਲਾਣ ਕੋ ਰਾਤ ਦਿਨੇ ਹੀ ਗਾਵੈ ਹੈ। ਹੇ ਅਕਾਲ ਪੁਰਖ ਜੀ ਜੋ ਤੇਰੇ ਪ੍ਰਕਾਸ਼ ਰੂਪੀ ਅੰਮ੍ਰਿਤ ਨਾਮ ਕੋ ਹੀ ਮਾਂਗਤਾ ਹੈ। ਤਿਸ ਕੋ ਮਨੁਖਾ ਜਨਮ ਵਿਖੇ ਪੰਚਬਲੀ ਕਾਮ ਕ੍ਰੋਧ ਆਦੀਓਂ ਸੇ ਕਭੀ ਹਾਰ ਨਹੀਂ ਆਵੇਗੀ ਕਪੜੇ ਔਰ ਭੋਜਨ ਕੀ ਇਛਿਆ ਕੋ ਤਿਆਗ ਕਰਕੇ ਨਿਰਛਿਤੁ ਹੀ। ਸਚੇ ਬ੍ਰਹਮ ਸਰੂਪ ਵਿਖੇ ਜੋਤਿ ਪ੍ਰਕਾਸ਼ੀ ਨੇਤ੍ਰੂੰ ਕੀ ਲਿਵ ਧਾਰਾ ਲਗੀ ਰਹਿਤੀ ਹੈ। ਵੋਹੀ ਢਾਢੀ ਯਸ ਕੀਰਤੀ ਗੁਣਵੰਤ ਪੁਰਸ਼ ਹੈ। ਜਿਸਕੋ ਪ੍ਰਭੂ ਕੇ ਦੇਖਣੇ ਕਾ ਪਿਆਰ ਪ੍ਰੂਪਕ ਹੂਆ ਹੈ।

ਰਾਗੁ ਮਾਰੂ ਕੀ ਵਾਰ ਮ: ੫ ॥ (ਅੰਗ ੧੦੯੭/੧੦)

ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥
ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥ ੯॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਮੈਂ ਇਕ ਹਰਿ ਕੀ ਸਿਫਤ ਕਲਾਣ ਕਰਨੇ ਵਾਲਾ ਢਾਢੀ ਸੇਵਕ ਪੁਰਸ਼ ਹਾਂ। ਹੇ ਅਨੰਤੁ ਸ਼ਕਤਿ ਅਕਾਲ ਪੁਰਖ ਜੀ ਤੇਰੇ ਸਚ ਖੰਡੀ ਦਰਬਾਰ ਕੇ ਦਰਵਾਜ਼ੇ ਵਿਖੇ ਯਸ ਕੀਰਤੀ ਗੁਣਾਂ ਵਾਦ ਗਾਇਣ ਤਬ ਹੀ ਤੇਰੇ ਕਰ ਸਕੂਗਾ ਜਬ ਤੇਰੀ ਕ੍ਰਿਪਾ ਦੁਆਰੇ ਤੁਝੈ ਭਾਵੈ ਪਿਆਰਾ ਲਗੂਗਾ। ਔਰ ਮੇਰਾ ਹਰਿ ਪ੍ਰਭੂ ਕੈਸੇ ਵਸ਼ੇਸ਼ਣੋ ਵਾਲਾ ਹੈ ਜੋ ਹਮੇਸ਼ਾਂ ਹੀ ਇਕ ਰਸ ਕੈਂਮ ਦੈਂਸ ਇਸਥਰ ਰਹਿ ਹੈ ਜੋ ਕਭੀ ਗੜਾਇਮਾਨ ਨਹੀਂ ਹੋਤਾ। ਹੋਰ ਸਭੀ ਸੰਸਾਰੁ ਜਨਮ ਮਰਨ ਵਿਖੇ ਆਵੈ ਜਾਵੈ ਹੈ। ਸੋ ਵੋਹੀ ਦਾਨ ਮੈਂ ਆਪਣੇ ਗੁਸਾਂਈ ਬ੍ਰਹਮ ਲਾਲ ਸੇ ਮਾਗਤਾ ਹੂੰ ਜਿਸ ਦਾਨ ਕੀ ਬਰਕਤ ਸੇ ਸਰਬ ਮਾਇਕ ਪਦਾਰਥੋਂ ਕੀ ਤ੍ਰਿਸ਼ਨਾ ਭੁਖ ਉਤ੍ਰ ਜਾਵੇ। ਅਥਵਾ ਕਿਆ ਮਾਂਗਤਾ ਹੂੰ ਇਕ ਪ੍ਰਭੂ ਜੀ ਤੇਰੇ ਦਰਸ਼ਨ ਕੋ ਹੀ ਚਾਹਤਾ ਹਾਂ ਜਿਸ ਸੇ ਤੁਮਰੇ ਸੇਵਕ ਢਾਢੀ ਕੋ ਸ਼ਾਂਤੀ ਔਰ ਤ੍ਰਿਪਤੀ ਪ੍ਰਾਪਤਿ ਹੋਵੈ ਜੀ। ਫਿਰ ਜਿਸੁ ਵਕਤ ਮੇਰੀ ਬੇਨਤੀ ਰੂਪੀ ਅਰਦਾਸ ਉਸ ਦਾਤੇ ਰੂਪੀ ਬ੍ਰਹਮ ਲਾਲ ਨੇ ਸੁਣੀ ਤਬ ਅਕਾਸ਼ ਬਾਣੀ ਕੇ ਦੁਆਰੇ ਆਪਣੇ ਸਚਖੰਡੀ ਦਰਬਾਰ ਕੇ ਮਹਿਲ ਵਿਖੇ ਮੁਝੇ ਢਾਢੀ ਕੋ ਬੁਲਾਇਆ। ਤਬ ਫਿਰ ਬ੍ਰਹਮ ਲਾਲ ਕਾ ਦਰਸ਼ਨ ਦੇਖਦਿਆਂ ਹੀ ਸਭ ਦੁਖ ਭੁਖ ਉਤਰ ਗਈ ਜਿਸ ਦਰਸ਼ਨ ਕੀ ਤ੍ਰਿਪਤੀ ਸੇ ਅਵਰੁ ਕਿਛੁ ਮਾਂਗਣਾ ਸਭੀ ਭੂਲ ਗਿਆ ਹਰਿ ਦਰਸ਼ੀ ਢਾਢੀ ਸੇਵਕ ਕੋ। ਔਰ ਹਮਾਰੇ ਮਨਿ ਕੀ ਸਰਬ ਇਛਿਆ ਤਬ ਹੀ ਪੂਰਨਿ ਹੂਈ ਜਬ ਹਰਿ ਹੀਰੇ ਲਾਲ ਕੇ ਚਾਨਣ ਰੂਪੀ ਚਰਨ ਕਮਲੋ ਵਿਖੇ ਲਗੇ। ਮੁਝੇ ਸ਼ੁਭ ਗੁਣਾਂ ਥੀ ਹੀਣ

ਨਿਰਗੁਣਿ ਢਾਢੀ ਸੇਵਕ ਪੁਰਸ਼ ਕੋ ਬਖਸ਼ਨਾ ਕੀਉ ਹੈ ਹਰਿ ਪ੍ਰਭੁ ਬਖਸਿੰਦ ਬ੍ਰਹਮਲਾਲ ਨੇ। ਅਥਵਾ ਆਪ ਹਰਿ ਪ੍ਰਭਿ ਨੇ ਵਿਚੋਲਾ ਹੋਏ ਕਰਕੇ ਬਖਸ਼ਨਾ ਕੀਆ ਹੈ।

(ਸਿਖੋਵਾਚ) ਹੇ ਦੀਰਗ ਬ੍ਰਹਮ ਦ੍ਰਿਸ਼ਟ ਕੇ ਨੇਤ੍ਰੋਂ ਵਾਲੇ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਆਤਮਦ੍ਰਸ਼ੀ ਢਾਢੀ ਪੁਰਸ਼ੋਂ ਕਾ ਪ੍ਰਸੰਗ ਭੀ ਗੁਰਬਾਣੀ ਸੇ ਸੁਣਿਆ ਹੇ। ਆਗੇ ਯੇਹ ਕਹੋ ਜੀ ਸਰਬ ਕੁਦਰਤਿ ਕਾਨੂੰਨ ਕਾ ਮਾਲਕ ਜੋ ਬ੍ਰਹਮ ਲਾਲ ਹੈ ਸੋ ਇਸ ਸਰੀਰੁ ਰੂਪੀ ਜਗਤ ਪ੍ਰਪੰਚੁ ਵਿਖੇ ਵਿਆਪਕ ਹੋਣੇ ਸੇ ਲਿਪਾਇਮਾਨ ਹੂਆ ਹੈ ਯਾਂ ਕੇ ਨਹੀਂ ਕਿਉਕੇ ਹਰਿ ਕੀ ਚੈਤਨ ਕਲਾ ਵਾਲੀ ਸਤਾ ਸਾਫੁਰਤੀ ਬਿਨਾ ਜਗਤ ਕੇ ਜੀਵ ਚਲ ਫਿਰ ਨਹੀਂ ਸਕਤੇ ਤਾਂਤੇ ਲਿਪਾਏਮਾਨ ਹੂਆ ਹੋਗਾ ਔਰ ਕਈ ਗ੍ਰੰਥਾਕਾਰ ਮਹਾਤਮਾ ਨਿਰਲੇਪ ਭੀ ਕਥਨ ਕਰਤੇ ਹੈ ਇਸ ਕਾ ਯਥਾਰਥ ਨਿਰਨਾ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਵੋਹ ਅਨੰਤੁ ਪ੍ਰਕਾਸ਼ੀ ਬ੍ਰਹਮ ਲਾਲ ਕੁਲ ਖੰਡ ਬ੍ਰੈਹਮੰਡੋਂ ਕੀ ਰਚਨਾ ਕੋ ਰਚ ਕਰਕੇ ਆਪਣੀ ਚੇਤੰਨ ਜੋਤਿ ਸਬਦਿ ਕੇ ਆਸਰੇ ਖੜੇ ਕੀਏ ਹੈ ਔਰ ਆਪ ਅਸੰਗ ਨਿਰਲੇਪ ਕਾ ਨਿਰਲੇਪ ਹੀ ਰਹਿਤਾ ਹੈ॥ ਦ੍ਰਿਸ਼ਟਾਂਤੁ॥ ਜੈਸੇ ਅਨੇਕ ਜਲ ਭਰੇ ਘੜਿਓ ਵਿਖੇ ਸੂਰਜ ਕਾ ਪ੍ਰਿਤੁ ਬਿੰਬੁ ਪੜਤਾ ਹੈ ਔਰ ਆਪ ਸੂਰਜ ਅਕਾਸ਼ ਵਿਖੇ ਇਕ ਦੇਸ਼ੀ ਅਸੰਗ ਨਿਰਲੇਪ ਰਹਿਤਾ ਹੈ। ਵੈਸੇ ਹੀ ਬ੍ਰਹਮ ਲਾਲ ਕੋ ਸਰੀਰ ਰੂਪੀ ਘਟੋ ਸੇ ਨਿਆਰਾ ਨਿਰਲੇਪ ਸਮਝੋ। ਅਬ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਉਸ ਬ੍ਰਹਮ ਲਾਲ ਕਾ ਨਿਰਲੇਪ ਹੋਣਾ ਬਰਨਨ ਕਰਤੇ ਹੈਂ ਤੁਮ ਸਰਵਣ ਕਰੋ॥

ਰਾਗੁ ਮਾਝ ਮਹਲਾ ੫ ॥ *(ਅੰਗ ੧੦੮/੧੨)*

**ਖਿਨ ਮਹਿ ਥਾਪਿ ਉਥਾਪਨਹਾਰਾ॥ ਆਪਿ ਇਕੰਤੀ ਆਪਿ ਪਸਾਰਾ॥**
**ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ॥੩॥**

***ਅਰਥ***— ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਅਨੰਤ ਸ਼ਕਤਿ ਅਕਾਲ ਲਾਲ ਜੀ ਤੂੰ ਏਕ ਖਿਣ ਮਾਤ੍ਰ ਕੇ ਅਖ ਫਰਕਨ ਵਿਖੇ ਹੀ ਇਸ ਜਗਤ ਕੇ ਪਸਾਰੇ ਕੋ ਉਤਪਤ ਕਰਕੇ ਅਸਥਾਪਨ ਕੀਆ ਹੈ। ਔਰ ਆਪੇ ਹੀ ਤੂੰ ਨਿਰਲੇਪ ਇਕਾਂਤੁ ਅਸੰਗ ਰੂਪ ਰਹਿਤਾ ਹੈਂ ਫਿਰ ਆਪ ਹੀ ਤੂ ਜਗਤ ਪਸਾਰੇ ਕਾ ਰੂਪ ਹੂਆ ਹੈਂ। ਹੇ ਜਗਤ ਕੇ ਜੀਵਾਲਣੇ ਵਾਲੇ ਜਗਜੀਵਨ ਦਾਤੇ ਅਕਾਲ ਪੁਰਖ ਜੀ ਤੁਝੈ ਕਿਸੀ ਕਿਸਮ ਕਾ ਲੇਪ ਛੇਪ ਨਹੀਂ ਹੈ ਤੁਮਾਰਾ ਅਨੰਤੁ ਪ੍ਰਕਾਸ਼ੀ ਦਰਸ਼ਨ ਦੇਖਣੇ ਕਰਕੇ ਅਨੇਕ ਜਨਮੋ ਕੇ ਵਿਛੋੜੇ ਵਿਜੋਗੁ ਵਾਲੇ ਦੂਖ ਸਭੀ ਦੂਰ ਹੋਵੇ ਹੈ॥

ਰਾਗੁ ਬਿਹਾਗੜਾ ਮਹਲਾ ੯ ॥ (ਅੰਗ ੫੩੭/੧੨)

ਆਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਰਆ ॥ ੨ ॥

ਰਾਗੁ ਰਾਮਕਲੀ ਕੀ ਵਾਰ ਮ: ੩ ॥ (ਅੰਗ ੯੫੦/੧੧)

ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ ॥
ਆਪਿ ਨਿਹਚਲੁ ਅਚਲੁ ਹੈਂ ਹੋਰਿ ਆਵਹਿ ਜਾਵਹਿ ॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਹੇ ਅਕਾਲ ਪੁਰਖ ਹੀਰੇ ਲਾਲ ਜੀ ਤੂੰ ਆਪ ਤੋ ਇਸ ਜਗਤ ਸੇ ਸਦਾ ਹੀ ਨਿਰਲੇਪ ਅਸੰਗ ਰਹਿ ਹੈਂ। ਹੋਰ ਸਭੀ ਜਗਤ ਇਸ ਮਾਇਕ ਧੰਧਿਓਂ ਵਿਖੇ ਧਾਵਨਾ ਕਰਕੇ ਖਚਿਤ ਹੋਇ ਰਹਿਆ ਹੈ। ਔਰ ਆਪ ਤੂੰ ਸਦਾ ਹੀ ਅਚਲ ਅਡੋਲ ਅਜਨਮਾ ਰੂਪ ਹੈ ਹੋਰ ਸਭੀ ਜਗਤ ਜਨਮ ਮਰਨ ਵਿਖੇ ਆਵੈ ਜਾਵੈ ਹੈ।

ਰਾਗੁ ਮਾਰੂ ਮਹਲਾ ੧ ॥ (ਅੰਗ ੧੦੩੩/੧੩)

ਧਰਤਿ ਉਪਾਇ ਧਰੀ ਧਰਮ ਸਾਲਾ ॥ ਉਤਪਤਿ ਪਰਲਉ ਆਪਿ ਨਿਰਾਲਾ ॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥ ੫ ॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਉਸ ਅਕਾਲ ਪੁਰਖ ਨੇ ਪ੍ਰਿਥਵੀ ਕੋ ਉਤਪਤਿ ਕਰਕੇ ਜਗਤ ਰੂਪੀ ਧਰਮਸਾਲਾ ਸਾਜਨੀ ਕਰੀ ਹੈ। ਔਰ ਇਸ ਜਗਤ ਕੀ ਉਤਪਤਿ ਪ੍ਰਲੌ ਸੇ ਆਪ ਨਿਰੰਕਾਰੀ ਹੀਰਾ ਲਾਲ ਨਿਆਰਾ ਨਿਰਲੇਪ ਹੀ ਰਹਿ ਹੈ। ਸਭਿ ਖੰਡ ਬ੍ਰਹਿਮੰਡੋਂ ਕੇ ਸਰੀਰ ਰੂਪੀ ਅਸਥਾਨੋਂ ਵਿਖੇ ਸੁਵਾਸੋਂ ਰੂਪੀ ਪਵਣ ਕਾ ਹੀ ਖੇਲ ਤੁਮਾਸ਼ਾ ਉਪਜਾਇਆ ਹੂਆ ਹੈ। ਫਿਰ ਜਬ ਪ੍ਰਾਣਿ ਕਲਾ ਕੀ ਜੋਤਿ ਕੋ ਸਰੀਰੋਂ ਸੇ ਖੈਂਚ ਲੇਤਾ ਹੈ ਤਬ ਯੇਹ ਸਰੀਰ ਰੂਪੀ ਕਿਲਾ ਗਿੜਾਇਮਾਨ ਹੋਏ ਜਾਤਾ ਹੈ।

ਰਾਗੁ ਮਾਰੂ ਮਹਲਾ ੧ ॥ (ਅੰਗ ੧੦੩੮/੧੩)

ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥
ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥ ੧ ॥
ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥
ਨਾ ਤਿਸੁ ਭੈਣ ਨ ਭਰਾਉ ਕਮਾਇਆ ॥

ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥ ੨ ॥
ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥
ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥ ੩ ॥

*ਅਰਥ*—ਸ੍ਰੀ ਗੁਰੂ ਨਾਨਕ ਜੀ ਕਹਿ ਹੈਂ। ਜਿਸ ਕਿਸੀ ਅਸਥਾਨ ਵਿਖੇ ਦੇਖਤਾ ਹੂੰ ਤਹਾਂ ਹੀ ਅਕਾਲ ਪੁਰਖ ਦੀਨ ਦਿਆਲ ਕਾ ਰੂਪ ਹੀ ਨਦਰੀ ਆਵਤਾ ਹੈ। ਫਿਰ ਵੋਹੁ ਕੈਸੇ ਅਨੋਖੇ ਵਸ਼ੇਸ਼ਨੋ ਵਾਲਾ ਹੈ ਜੋ ਕਭੀ ਜਨਮੋ ਵਿਖੇ ਨਹੀਂ ਆਤਾ। ਔਰ ਨ ਕਹੀ ਮਰ ਕਰਕੇ ਹੀ ਜਾਤਾ ਹੈ। ਐਸੇ ਉਤਮ ਵਸ਼ੇਸ਼ ਗੁਣੋ ਵਾਲਾ ਮੇਰਾ ਕ੍ਰਿਪਾਲੂ ਪ੍ਰਭੂ ਹੈ ਔਰ ਸਰਬ ਸੂਖਮ ਅਸਥੂਲ ਜੀਅ ਜੰਤੋਂ ਵਿਖੇ ਜਿਸ ਕੀ ਜੋਤਿ ਸ਼ਬਦਿ ਰੂਪੀ ਜੁਗਤਿ ਕਲਾ ਸਮਾਇ ਰਹੀ ਹੈ। ਔਰ ਫਿਰ ਪ੍ਰਕਾਸ਼ ਰੂਪੀ ਰਾਮ ਰਾਜਾ ਆਪਿ ਇਸ ਜਗਤ ਸੇ ਨਿਆਰਾ ਨਿਰਲੇਪ ਹੀ ਰਹੇ ਹੈਂ॥ ੧ ॥ ਔਰ ਯੇਹ ਜਗਤ ਤਿਸੁ ਬ੍ਰਹਮ ਲਾਲ ਕੀ ਛਾਇਆ ਰੂਪੀ ਅਕਸ ਹੈ। ਫਿਰ ਉਸ ਬ੍ਰਹਮ ਲਾਲ ਕਾ ਕੋਈ ਮਾਤਾ ਪਿਤਾ ਭੀ ਨਹੀਂ ਹੈ। ਔਰ ਨਾ ਤਿਸਕਾ ਕੋਈ ਭੈਣ ਭਰਾਉ ਬਰਾਦਰ ਸ਼ਰੀਕ ਹੈ। ਔਰ ਨਾ ਵੋਹੁ ਜਗਤ ਕੀ ਉਤਪਤ ਕੇ ਸਾਥ ਉਤਪਤਿ ਹੂਆ ਹੈ। ਔਰ ਨਾ ਵੋਹੁ ਜਗਤ ਕੀ ਪ੍ਰਲੈ ਕੇ ਸਾਥ ਵਿਨਾਸ਼ ਹੋਵੈ ਹੈ। ਔਰ ਨਾ ਉਸ ਕੀ ਕੋਈ ਕੁਲਿ ਸੰਗਿਆ ਵਾਲੀ ਜਾਤੀ ਬਰਨ ਹੈ। ਐਸੇ ਅਸਚਰਯ ਵਿਸ਼ੇਸ਼ਨੋ ਕੇ ਲਖਣੋ ਵਾਲਾ ਅਜਰੁ ਅੰਮਿ ਅਬਨਾਸ਼ੀ ਰੂਪ ਨਿਰੰਕਾਰੀ ਲਾਲ ਮੇਰੇ ਮਨਿ ਵਿਖੇ ਪਿਆਰਾ ਲਗਿਆ ਹੈ। ਫਿਰ ਵੋਹ ਕੈਸਾ ਹੈ ਅਕਾਲ ਪੁਰਖ ਜਿਸ ਕੇ ਸਿਰ ਊਪਰ ਕਾਲ ਭੀ ਨਹੀਂ ਹੈ ਵੋਹ ਕਾਲ ਕਾ ਭੀ ਕਾਲ ਕਰਨੇ ਵਾਲਾ ਮਹਾਂ ਕਾਲ ਰੂਪ ਹੈ। ਔਰ ਤੇਰੇ ਮਸਤਕ ਊਪਰ ਕਰਮੋ ਕੀ ਲਿਖਤ ਭੀ ਨਹੀਂ ਹੈ। ਇਸ ਵਾਸਤੇ ਤੂ ਅਲੇਖ ਅਗਮ ਇਸ ਜਗਤ ਸੇ ਨਿਆਰਾ ਰੂਪ ਹੈਂ। ਔਰ ਸਤਿ ਸੰਤੋਖੀ ਪ੍ਰਕਾਸ਼ ਰੂਪ ਜੋ ਅਨਾਹਦ ਸ਼ਬਦਿ ਸ਼ਾਂਤ ਪਦਿ ਹੈ ਤਿਸ ਵਿਖੇ ਹਮਨੇ ਲਿਵ ਲਗਾਈ ਹੈ।

(ਸਿਖੋਵਾਚ) ਹੇ ਮੇਰੇ ਕ੍ਰਿਪਾ ਸਿੰਧੂ ਸਤਿਗੁਰ ਦੇਵ ਜੀ ਆਪਕੇ ਨਿਜ ਸੇਵਕ ਨੇ ਅਕਾਲ ਪੁਰਖ ਕੋ ਇਸ ਜਗਤ ਸੇ ਨਿਆਰਾ ਨਿਰਲੇਪ ਗੁਰਬਾਣੀ ਦੁਆਰਾ ਜਾਣਿਓ ਹੈ॥ ਅਬ ਆਗੇ ਯੇਹ ਕਹੋ ਜੀ ਇਸ ਜਗਤ ਵਿਖੇ ਜੋ ਅਨੇਕ ਰਾਜਿਓ ਪਾਤਿਸ਼ਾਹੋਂ ਕੀ ਰਾਜਧਨੀਆਂ ਹੈਂ ਸੋ ਹਮੇਸ਼ਾਂ ਇਕ ਰਸ ਨਹੀਂ ਰਹਿਤੀ ਨਸ਼ਟ ਹੋਏ ਜਾਤੀ ਹੈਂ। ਵੋਹ ਅਚਲ ਰਾਜਧਾਨੀ ਕਾ ਰਾਜਾ ਕੌਣ ਹੈ ਜਿਸਕਾ ਹਮੇਸ਼ਾਂ ਤੇਜ ਪ੍ਰਤਾਪ ਕੈਮ ਰਹਿਤਾ ਹੈ॥ ਇਸਕਾ ਉਤਰ ਕਹੋ ਜੀ ਕੈਸੇ ਹੈ॥

ਸਤਿਗੁਰ ਲਾਲ ਪ੍ਰਕਾਸ਼ੀਓ ਵਾਚੁ॥ ਹੇ ਸਿਖ ਅਕਾਲ ਪੁਰਖ ਜੋ ਚਿਤੰਨੁ ਹੀਰੇ ਲਾਲ ਕਾ

ਰੂਪ ਹੈ। ਸੋ ਯੇਹੀ ਸਚਾ ਪਾਤਸ਼ਾਹੁ ਕਾ ਪਾਤੁਸਾਹਾ ਹੈ ਤਿਸੁ ਹੀਰੇ ਲਾਲ ਪਾਤਸ਼ਾਹ ਕਾ ਵਜੀਰ ਜੋਤਿ ਸਰੂਪ ਹੈ। ਔਰ ਤਿਸ ਜੋਤਿ ਸਰੂਪੀ ਵਜੀਰ ਕਾ ਮੁਨਸ਼ੀ ਪ੍ਰਕਾਸ਼ ਰੂਪੀ ਜਲਵਾ ਹੈ। ਤਿਸ ਪ੍ਰਕਾਸ਼ ਰੂਪੀ ਮੁਨਸ਼ੀ ਕਾ ਸ਼ਬਦ ਅਰਦਲੀ ਹੈ। ਔਰ ਕੁਲਪੰਜ ਭੂਤਕ ਜਗਤ ਕਾ ਰੂਪ ਰਯਤ ਹੈ। ਨਿਰੰਕਾਰੀ ਚਿਤੰਨ ਹੀਰੇ ਲਾਲ ਪਾਤਸ਼ਾਹ ਕਾ ਹੁਕਮ ਜੋਤਿ ਰੂਪੀ ਵਜੀਰ ਕੇ ਊਪਰ ਹੈ। ਔਰ ਜੋਤਿ ਰੂਪੀ ਵਜੀਰ ਕਾ ਹੁਕਮ ਪ੍ਰਕਾਸ਼ ਰੂਪੀ ਮੁਨਸ਼ੀ ਕੇ ਊਪਰ ਹੈ। ਔਰ ਪ੍ਰਕਾਸ਼ ਰੂਪੀ ਮੁਨਸ਼ੀ ਕਾ ਹੁਕਮ ਸ਼ਬਦ ਰੂਪੀ ਅਰਦਲੀ ਕੇ ਊਪਰ ਹੈ। ਔਰ ਸ਼ਬਦ ਰੂਪੀ ਅਰਦਲੀ ਕਾ ਹੁਕਮ ਕੁਲ ਜਗਤ ਕੇ ਊਪਰ ਹੈ। ਔਰ ਚਿਤੰਨ ਹੀਰੇ ਲਾਲ ਪਾਤਸ਼ਾਹ ਕਾ ਦਰਸ਼ਨ। ਸਚਖੰਡ ਵਿਚੋ ਮਸਤਕ ਕੇ ਰਸਤੇ ਹੋਤਾ ਹੈ। ਔਰ ਜੋਤਿ ਸਰੂਪੀ ਵਜੀਰ ਕਾ ਦਰਸ਼ਨ। ਤੁਰੀਯਾ ਪਦ ਵਿਚੋਂ ਨੇਤ੍ਰੂੰ ਕੇ ਰਸਤੇ ਹੋਤਾ ਹੈ। ਔਰ ਪ੍ਰਕਾਸ਼ ਰੂਪੀ ਮੁਨਸ਼ੀ ਕਾ ਦਰਸ਼ਨ ਭੀ ਨੇਤ੍ਰੂੰ ਕੇ ਰਸਤੇ ਹੋਤਾ ਹੈ। ਔਰ ਸ਼ਬਦ ਰੂਪੀ ਅਰਦਲੀ ਕਾ ਦਰਸ਼ਨ ਦਸਵੇਂ ਦੁਆਰ ਕੇ ਵਿਚੋਂ ਕੰਨੋਂ ਰਸਤੇ ਸੁਣ ਕਰਕੇ ਹੋਤਾ ਹੈ। ਅਥਵਾ ਰੋਮ ਰੋਮ ਕੇ ਵਿਚੋਂ ਹੋਤਾ ਹੈ। ਅਬ ਹੀਰੇ ਲਾਲ ਰੂਪੀ ਪਾਤਸ਼ਾਹ ਕਾ ਵਰਨਨ ਗੁਰਬਾਣੀ ਕੇ ਪ੍ਰਮਾਣਕ ਸ਼ਬਦੋਂ ਕੇ ਦੁਆਰਾ ਪ੍ਰਗਟ ਕਰਕੇ ਕਹਿਤੇ ਹੈਂ ਤੁਮ ਧਿਆਨ ਦੇ ਕਰਕੇ ਸੁਣੋ॥

ਰਾਗੁ ਵਡਹੰਸੁ ਮਹਲਾ ੧ ॥ *(ਅੰਗ ੫੬੬/੧੯)*

ਹਉ ਬਲਿਹਾਰੀ ਸਾਚੇ ਨਾਵੈ॥ ਰਾਜੁ ਤੇਰਾ ਕਬਹੁ ਨ ਜਾਵੈ॥
ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ॥
ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ॥
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ॥ ੪॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਮੈਂ ਬਲਿਹਾਰਨੇ ਵਾਰਨੇ ਬ੍ਰਹਮ ਲਾਲ ਕੇ ਸਚੇ ਨਾਮ ਤੋਂ ਜਾਤਾ ਹੂੰ। ਹੇ ਅਕਾਲ ਪੁਰਖ ਜੀ ਤੇਰਾ ਕੁਦਰਤ ਕਾਨੂੰਨੀ ਸਚਾ ਰਾਜ ਕਭੀ ਨਹੀਂ ਦੂਰ ਹੋਤਾ ਸਦਾ ਹੀ ਨਿਹਚਲ ਅਬਿਨਾਸ਼ੀ ਰੂਪ ਰਹਿਤਾ ਹੈ। ਔਰ ਤੇਰਾ ਸੇਵਕ ਚਾਕਰ ਭੀ ਵੋਹੀ ਯੁਗਿਆਸੀ ਪੁਰਸ਼ ਹੋਵੇਗਾ ਜੋ ਤੇਰੇ ਪ੍ਰਕਾਸ਼ ਰੂਪੀ ਸਹਿਜ ਸਰੂਪ ਵਿਖੇ ਸੁਮਾਵੇਗਾ। ਔਰ ਮਨ ਤਨ ਕੇ ਦੁਖ ਔਰ ਅਨੇਕ ਪ੍ਰਕਾਰ ਕੇ ਪਾਪਿ ਤਿਸ ਹਰਿ ਚਾਕਰ ਕੇ ਨੇੜੇ ਨਹੀਂ ਆਵਹਿਗੇ।

ਰਾਗੁ ਮਾਰੂ ਮਹਲਾ ੧ ॥ (ਅੰਗ ੧੦੩੯/੧੨)

**ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥ ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥**
**ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ ॥ ੧੫ ॥**

*ਅਰਥ*—ਸਚਖੰਡੀ ਦਰਬਾਰ ਕੇ ਸਚੇ ਤਖਤ ਊਪਰ ਨਿਰੰਕਾਰੀ ਹੀਰੇ ਲਾਲ ਰੂਪੀ ਪਾਤਸ਼ਾਹ ਕੋ ਸਦਾ ਹੀ ਰਾਤ੍ਰ ਦਿਨੇ ਅਨਹਦ ਸ਼ਬਦ ਦੁਆਰੇ ਸਲਾਮ ਹੋਏ ਰਹੀ ਹੈ। ਏਹ ਅਕਾਲ ਪੁਰਖ ਕੀ ਸਚੀ ਵਡਿਆਈ ਬ੍ਰਹਮਦ੍ਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਜਾਣੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਰਾਮ ਨਾਮ ਕੋ ਜਪ ਕਰਕੇ ਜਨਮ ਮਰਨ ਸੇ ਤਾਰੀ ਤਰਨੇ ਵਾਲਾ ਅੰਤੁ ਸਮੇ ਕਾ ਸਖਾ ਸਖਾਈ ਮਿਤ੍ਰ ਬ੍ਰਹਮ ਲਾਲ ਪਾਇਆ ਹੈ।

ਰਾਗੁ ਮਾਰੂ ਮਹਲਾ ੩ ॥ (ਅੰਗ ੧੦੪੫/੧੯)

**ਜਗਜੀਵਨੁ ਸਾਚਾ ਏਕੋ ਦਾਤਾ ॥ ਗੁਰ ਸੇਵਾ ਤੇ ਸਬਦਿ ਪਛਾਤਾ ॥**
**ਏਕੋ ਅਮਰ ਏਕੋ ਪਾਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥**

ਰਾਗੁ ਮਾਰੂ ਮਹਲਾ ੫ ॥ (ਅੰਗ ੧੦੭੩/੧੯)

**ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥**
**ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥ ੪ ॥**

ਰਾਗ ਮਾਰੂ ਕੀ ਵਾਰ ਮ: ੩ ॥ (ਅੰਗ ੧੦੯੨/੧੭)

**ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ ॥**
**ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ ॥**
**ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ ॥**
**ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ ॥**
**ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ ॥ ੧੮ ॥**

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਇਸ ਸਰੀਰ ਕੇ ਅੰਦਰ ਹੀ ਪ੍ਰਕਾਸ਼ ਰੂਪੀ ਰਾਮ ਰਾਜਾ ਹੀਰਾ ਲਾਲ ਹੈ ਔਰ ਸਚਖੰਡੀ ਦਰਬਾਰ ਕੇ ਤਖਤ ਊਪਰ ਬੈਠ ਕਰਕੇ ਆਪੇ ਅਦਾਲਤ ਨਿਆਉ ਕਰ ਰਿਹਾ ਹੈ। ਜੋ ਸਰਬ ਕਾ ਆਸਰਾ ਅਧਾਰ ਰੂਪ ਸਚਖੰਡੀ ਮੈਹਲ ਕਾ ਮਾਲਕ

ਨਿਰੰਕਾਰੀ ਲਾਲ ਹੈ ਸੋ ਇਸ ਕਾਂਇਆ ਕੇ ਅੰਦਰ ਹੀ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਦੁਆਰੇ ਦੇਖਣਾ ਕਰੋ॥ ਜੋਤਿ ਪ੍ਰਕਾਸ਼ੀ ਖਰੇ ਗੁਰਮੁਖ ਪੁਰਸ਼ੋਂ ਕੋ ਸਚਖੰਡੀ ਦਰਬਾਰ ਕੇ ਖਜਾਨੇ ਵਿਖੇ ਦਾਖਲ ਕੀਆ ਜਾਤਾ ਹੈ ਔਰ ਮਨਮੁਖਿ ਰੂਪੀ ਖੋਟੇ ਪੁਰਸ਼ਾਂ ਕੋ ਵਹਾਂ ਟਿਕਾਣਾ ਥਾਉਂ ਭੀ ਨਹੀਂ ਮਿਲਤਾ ਉਸ ਸਚਖੰਡੀ ਦਰਬਾਰ ਵਿਖੇ ਸਦਾ ਹੀ ਸਚੋ ਸਚ ਵਰਤ ਰਹਿਆ ਹੈ ਔਰ ਸਚਾ ਹੀ ਕੁਦਰਤ ਕਾਨੂੰਨੀ ਨਿਆਉ ਹੋਤਾ ਹੈ। ਜਿਨਹੁ ਗੁਰਮੁਖਿ ਪੁਰਸ਼ੋਂ ਕੇ ਮਨ ਵਿਖੇ ਨਾਮ ਵਸਿਆ ਹੈ ਉਨ ਹੀ ਕੋ ਪ੍ਰਕਾਸ਼ ਰੂਪੀ ਅੰਮ੍ਰਿਤ ਕਾ ਬ੍ਰਹਮਅਨੰਦੀ ਰਸ ਆਇਆ ਹੈ।

ਰਾਗੁ ਸਾਰਗ ਮਹਲਾ ੫ ॥ *(ਅੰਗ ੧੨੩੫/੫)*

ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ॥
ਹਮਰਾ ਰਾਜਨੁ ਸਦਾ ਸਲਾਮਤਿ ਤਾ ਕੋ ਸਗਲ ਘਟਾ ਜਸੁ ਗਾਇਓ ॥੧॥
ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ॥
ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ॥ ੨॥
ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ॥
ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ॥ ੩॥
ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ॥
ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ॥ ੪॥
ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨੑੀ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨੑੀ॥ ੫॥

(ਸਿਖੋਵਾਚ) ਹੇ ਮਹਾਂ ਉਤਿ ਕ੍ਰਿਸ਼ਟ ਸਤਿਗੁਰ ਦੇਵ ਜੀ ਮੈਨੇ ਅਜਰੁ ਅੰਮ੍ਰਿ ਅਚਲ ਰਹਿਣੇ ਵਾਲਾ ਸਚਾ ਅਕਾਲੀ ਰਾਜ ਗੁਰਬਾਣੀ ਸੇ ਸੁਣਿਆ ਹੈ। ਅਬ ਅਗੇ ਯੇਹ ਕਹੋ ਜੀ ਐਸਾ ਅਚਲ ਅਬਿਨਾਸੀ ਰਾਜ ਔਰ ਕਿਸੀ ਕੋ ਪ੍ਰਾਪਤਿ ਹੋਏ ਸਕਤਾ ਹੈ ਯਾ ਕੇ ਨਹੀਂ ਇਸ ਕਾ ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਦੁਵੈਤ ਭਾਵਣਾਂ ਕੀ ਚਰਮ ਦ੍ਰਿਸ਼ਟੀ ਦੁਆਰੇ ਕਿਸੀ ਕੀ ਸਾਮਰਥਾ ਨਹੀਂ ਹੈ ਜੋ ਨਿਰੰਕਾਰੀ ਅਚਲ ਅਬਿਨਾਸ਼ੀ ਰਾਜ ਕੋ ਪ੍ਰਾਪਤ

ਹੋਵੈ। ਔਰ ਜਿਨਹੁ ਗੁਰਮੁਖਿ ਪੁਰਸ਼ੋਂ ਨੇ ਗੁਰ ਉਪਦੇਸ਼ ਦੁਆਰੇ ਆਪਾ ਭਾਵ ਕਾ ਹੰਕਾਰ ਮਿਟਾ ਕੇ ਬ੍ਰਹਮ ਜੋਤਿ ਕੇ ਸਾਥਿ ਜੋਤੀ ਜੋਤਿ ਮਿਲਾਈ ਹੈ। ਉਨਹੁ ਭਗਤ ਜਨਹੁ ਕੋ ਹੀ ਸਚਖੰਡੀ ਦਰਬਾਰ ਕਾ ਨਿਰੰਕਾਰੀ ਅਚਲ ਰਾਜ ਪ੍ਰਾਪਤਿ ਹੋਤਾ ਹੈ। ਅਬ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਅਭੇਦ ਦ੍ਰਿਸ਼ਟੀ ਕਾ ਅਚਲ ਅਬਿਨਾਸ਼ੀ ਰਾਜ ਭਗਤ ਜਨਾਂ ਕੋ ਪ੍ਰਾਪਤਿ ਹੋਣਾ ਬਰਨਨ ਕਰਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਵਡਹੰਸੁ ਕੀ ਵਾਰ ਸਲੋਕੁ ਮ: ੩ ॥ *(ਅੰਗ ੫੯੦/੬)*

**ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਾਇਅਨੁ ਜਨ ਲਾਇ॥**
**ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ॥**
**ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ॥**
**ਰਾਜੇ ਓਇ ਨ ਅਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ॥**
**ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ॥ ੧॥**

*ਅਰਥ*—ਆਪਣੇ ਜੋਤਿ ਪ੍ਰਕਾਸ਼ੀ ਭਗਤ ਜਨਾਂ ਕੇ ਊਪਰ ਬ੍ਰਹਮ ਲਾਲ ਕ੍ਰਿਪਾਲ ਹੋਏ ਕਰਕੇ ਐਸਾ ਤੁਠਾ ਹੈ ਜਿਸਨੇ ਆਪਣੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਅਭੇਦੁ ਦ੍ਰਿਸ਼ਟੀ ਵਾਲੀ ਸਚਖੰਡੀ ਦਰਬਾਰ ਕੇ ਤਖਤੁ ਕੀ ਸਚੀ ਪਾਤਸ਼ਾਹੀ ਦਿਤੀ ਹੈ। ਔਰ ਉਨ ਬ੍ਰਹਮਦਰਸ਼ੀ ਭਗਤ ਜਨਹੁ ਕੇ ਸਿਰ ਊਪਰ ਅਨੰਤੁ ਪ੍ਰਕਾਸ਼ੀ ਸਚਾ ਛਤ੍ਰ ਹਰਿ ਨਿਰੰਕਾਰੀ ਲਾਲ ਨੇ ਬਣਾਇ ਫਿਰਾਇਆ ਹੈ। ਫਿਰ ਵੋਹ ਅਬਿਨਾਸ਼ੀ ਸੁਖ ਕੋ ਪਾਏ ਕਰਕੇ ਸਦਾ ਹੀ ਸੁਖੀਏ ਹੂਏ ਹੈਂ। ਔਰ ਨਿਰਮਲ ਬ੍ਰਿਤਿ ਹੋਏ ਕੇ ਆਪਣੇ ਸਤਿਗੁਰੋਂ ਕੀ ਜੋਤਿ ਮੰਤ੍ਰਿ ਜਪਣੇ ਵਾਲੀ ਸਚੀ ਕਾਰ ਕੋ ਕਰਤੇ ਹੈਂ। ਔਰ ਇਨ ਤ੍ਰੈਗੁਣੀ ਪੁਰਸ਼ੋਂ ਕੋ ਰਾਜੇ ਮਤਿ ਕਹੋ ਜੋ ਆਪਣੇ ਧਨਿ ਮੁਲਖ ਕੇ ਲਾਲਚ ਕਰਕੇ ਆਪਸ ਵਿਖੇ ਲੜ ਮਰਤੇ ਹੈਂ। ਔਰ ਫਿਰ ਚੌਰਾਸੀ ਲਾਖ ਜੂਨੀਓਂ ਕੇ ਜਨਮ ਮਰਨ ਵਿਖੇ ਖੁਵਾਰ ਹੋਤੇ ਹੈਂ। ਸ੍ਰੀ ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ। ਯੇਹ ਮਿਥਿਆ ਕਲਪਤ ਰਾਜੇ ਪ੍ਰਕਾਸ਼ ਰੂਪੀ ਰਾਮ ਨਾਮ ਬਿਨਾ ਨਕ ਵਡੇ ਫਿਰਤੇ ਹੈਂ ਆਗੇ ਨਿਰੰਜਨੀ ਦਰਗਾਹ ਵਿਖੇ ਸੋਭਾ ਮੂਲੋ ਹੀ ਨਹੀਂ ਪਾਵੈਂਗੇ॥

ਰਾਗੁ ਭੈਰਉ ਮਹਲਾ ੫ ॥ *(ਅੰਗ ੧੧੫੫/੨)*

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥ ਜਿਸੁ ਨਾਮ ਰਿਦੈ ਤਿਸੁ ਪੂਰੇ ਰਾਜਾ॥**
**ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥ ਨਾਮ ਬਿਨਾ ਜਨਮੁ ਬਿਰਥਾ ਜਾਏ॥੧॥**

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੩੯/੧੧)*

**ਤਖਤਿ ਬਹੈ ਤਖਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥**
**ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥ ੧੪॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਨਿਰੰਕਾਰੀ ਸਚਖੰਡੀ ਦਰਬਾਰ ਕੇ ਤਖਤ ਊਪਰ ਵੋਹੀ ਗੁਰਮੁਖਿ ਪੁਰਸ਼ ਕਾ ਆਤਮਾ ਬੈਠੇਗਾ ਜੋ ਇਸ ਤਖਤ ਕੀ ਲਾਇਕ ਹੋਵੇਗਾ। ਔਰ ਜਿਨਹੋਂ ਗੁਰਮੁਖਿ ਪੁਰਸ਼ੋਂ ਨੇ ਗੁਰ ਉਪਦੇਸ਼ ਕੀ ਮਤ ਧਾਰਨ ਕਰੀ ਹੈਂ ਉਨ੍ਹੋਂ ਨੇ ਹੀ ਪੰਚ ਕਾਮ ਕ੍ਰੋਧ ਆਦੀਓਂ ਕੋ ਨਿਵਾਰਨ ਕਰਕੇ ਆਪਣੀ ਪੈਰੀਂ ਲਗਾਇਆ ਹੈ। ਔਰ ਆਪਣੇ ਨਿਜ ਸਰੂਪੀ ਨਿਰੰਕਾਰੀ ਲਾਲ ਨਾਮ ਕੋ ਆਦਿ ਅੰਤ ਮਧ ਵਿਖੇ ਅਜਰ ਅਬਿਨਾਸ਼ੀ ਰੂਪ ਜਾਨ ਕਰਕੇ ਆਪਣੇ ਚਿਤ ਕਾ ਸਹਿੰਸਾ ਭਰਮ ਚੁਕਾਇਆ ਹੈ।

ਰਾਗੁ ਬਸੰਤ ਮਹਲਾ ੧ ॥ *(ਅੰਗ ੧੧੭੨/੧)*

**ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ॥**
**ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ॥ ੪॥**

*ਅਰਥ*—ਜਿਨ੍ਹਾਂ ਪਿਆਰਿਆਂ ਸੰਤ ਜਨਾਂ ਕੋ ਸਚਖੰਡੀ ਦਰਬਾਰ ਕੇ ਨਿਰੰਕਾਰੀ ਤਖਤ ਕੀ ਸੋਭਾ ਵਡਿਆਈ ਮਿਲੀ ਹੈ ਸੋ ਵੋਹੀ ਗੁਰਮੁਖਿ ਪੁਰਸ਼ ਔਹਦੇਦਾਰ ਸ੍ਰਿਸ਼ਟ ਪ੍ਰਧਾਨ ਕੀਏ ਗਏ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਫਿਰ ਵੋਹ ਗੁਰਮੁਖਿ ਪੁਰਸ਼ ਗੁਰੂ ਰੂਪੀ ਪਾਰਸ ਕੋ ਮਿਲ ਕਰਕੇ ਹੀਰੇ ਲਾਲ ਰੂਪੀ ਹਰਿ ਪਾਰਸ ਕਾ ਰੂਪ ਹੀ ਹੂਏ ਹੈਂ॥

(ਸਿਖੋਵਾਚ) ਹੇ ਮੇਰੇ ਪ੍ਰਾਣ ਪਿਆਰੇ ਸਤਿਗੁਰ ਦੇਵ ਜੀ ਆਪਕੇ ਸੇਵਕ ਨੇ ਗੁਰਮੁਖਿ ਪੁਰਸ਼ੋਂ ਕਾ ਨਿਹਚਲ ਅਬਿਨਾਸ਼ੀ ਰਾਜ ਪ੍ਰਾਪਤ ਕਰਨਾ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਏਕ ਔਰ ਬੇਨਤੀ ਪ੍ਰਗਟ ਕਰਤਾ ਹੂੰ ਜੈਸੇ ਲੋਭੀ ਪੁਰਸ਼ ਕੋ ਧਨ ਇਕਤ੍ਰ ਕਰਨੇ ਕੀ ਲਾਲਸਾ ਦਿਨ ਬਦਿਨ ਬੜਤੀ ਰਹਿਤੀ ਹੈ। ਵੈਸੇ ਹੀ ਮੇਰਾ ਚਿਤ ਤੁਮਾਰੇ ਗਿਆਨ ਉਪਦੇਸ਼ ਰੂਪੀ ਧਨ ਕੇ ਇਕਤ੍ਰ ਕਰਨੇ ਕੇ ਲੀਏ ਪ੍ਰੇਮ ਰੂਪੀ ਲਾਲਸਾ ਕੋ ਬਧਾਵਤਾ ਰਹਿਤਾ ਹੈ। ਇਹ ਜੋ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਹੋਤੇ ਹੈਂ। ਸੋ ਆਪਣੇ ਗ੍ਰਿਸਤ ਆਸ਼ਰਮ ਕੇ ਬੀਚ ਹੀ ਰਹਿਤੇ ਹੈਂ ਯਾ ਕੇ ਬਾਣ ਪ੍ਰਸਤੀ ਤਯਾਗੀ ਹੋਤੇ ਹੈਂ॥ ਇਸਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਜੈਸੇ ਯੁਦ ਕੇ ਸੰਗਰਾਮ ਕੋ ਕਾਇਰ ਪੁਰਸ਼ ਤਿਆਗ ਕੇ ਭਾਗ ਜਾਤਾ ਹੈ। ਵੈਸੇ ਹੀ ਕਿਸੀ ਦੁਖ ਕੇ ਕਾਰਣ ਜੋ ਗ੍ਰਿਸਤ ਆਸ਼ਰਮ ਕੋ

ਤਿਆਗ ਜਾਤੇ ਹੈਂ ਸੋ ਕਾਇਰ ਪੁਰਸ਼ੋਂ ਕੀ ਨਿਆਈ ਸਮਝੋ ਕਿਉਂਕਿ ਇਸ ਗ੍ਰਿਸਤ ਕਾ ਤਿਆਗਣਾਂ ਅਗਿਆਨੀਓਂ ਕਾ ਕਾਮ ਹੈ। ਬ੍ਰਹਮਦਰਸ਼ੀ ਗਿਆਨ ਵਾਨ ਪੁਰਸ਼ ਨਹੀਂ ਤਿਆਗਤੇ॥ ਇਸ ਜਗਤ ਵਿਖੇ ਵੋਹੀ ਗਿਆਨੀ ਮਹਾਤਮਾ ਸੂਰਮਾ ਪੁਰਸ਼ ਹੈ ਜੋ ਇਸ ਗ੍ਰਿਸਤ ਆਸ਼ਰਮ ਵਿਖੇ ਹੀ ਰਹਿ ਕਰਕੇ ਮਾਇਆ ਕੀ ਵਿਸ਼ੇ ਵਿਕਾਰੀ ਬਿਖ ਸੇ ਉਦਾਸੀਨ ਨਿਰਲੇਪ ਚਿਤ ਰਹਿਤੇ ਹੈ। ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਗੁਰਮੁਖਿ ਪੁਰਸ਼ੋਂ ਕਾ ਗ੍ਰਿਸਤ ਵਿਖੇ ਹੀ ਨਿਰਲੇਪ ਚਿਤ ਰਹਿਣਾ ਬਰਨਨ ਕਰਤੇ ਹੈਂ। ਤੁਮ ਦ੍ਰਿੜ ਚਿਤ ਹੋਏ ਕਰਕੇ ਸ੍ਰਵਣ ਕਰੋ॥

ਰਾਗ ਗਉੜੀ ਮਹਲਾ ੫ ॥ *(ਅੰਗ ੨੯੭/੧੭)*

**ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥**
**ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥ ੫॥**

*ਅਰਥ*—ਜੋ ਗੁਰਮੁਖਿ ਪੁਰਸ਼ ਪ੍ਰੇਮ ਭਾਵਨਾ ਕੀ ਭਗਤੀ ਕਰਕੇ ਬ੍ਰਹਮ ਲਾਲ ਭਗਵਾਨ ਕੇ ਸੰਗਿ ਰਚੇ ਹੈਂ ਵੋਹ ਫਿਰ ਮਾਇਆ ਪ੍ਰਪੰਚ ਕੇ ਭਰਮੋਂ ਵਿਖੇ ਏਕ ਰੰਚਕ ਮਾਤ੍ਰ ਭੀ ਲਿਪਾਏਮਾਨ ਨਹੀਂ ਹੋਤੇ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਐਸੇ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ ਇਸ ਸੰਸਾਰ ਵਿਖੇ ਵਿਰਲੇ ਹੋਤੇ ਹੈਂ ਜੋ ਮਾਇਕ ਪ੍ਰਪੰਚ ਵਿਖੇ ਨਹੀਂ ਖਚਿਤੁ ਹੋਤੇ॥

ਰਾਗੁ ਆਸਾ ਮਹਲਾ ੫ ॥ *(ਅੰਗ ੩੮੪/੧੬)*

**ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥ ੧ ॥**
**ਬਾਹਰਿ ਸੂਤੁ ਸਗਲ ਸਿਉ ਮਉਲਾ॥ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ॥੧॥ਰਹਾਉ॥**
**ਮੁਖ ਕੀ ਬਾਤ ਸਗਲ ਸਿਉ ਕਰਤਾ॥ਜੀਅ ਸੰਗਿ ਪ੍ਰਭੁ ਅਪੁਨਾ ਧਰਤਾ॥ ੨ ॥**
**ਦੀਸਿ ਆਵਤ ਹੈ ਬਹੁਤੁ ਭੀਹਾਲਾ॥ਸਗਲ ਚਰਨ ਕੀ ਇਹੁ ਮਨ ਰਾਲਾ॥੩ ॥**
**ਨਾਨਕ ਜਨਿ ਗੁਰੁ ਪੂਰਾ ਪਾਇਆ॥ਅੰਤਰਿ ਬਾਹਰਿ ਏਕੁ ਦਿਖਾਇਆ॥੪ ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਆਪਣੇ ਆਪਕਾ ਗ੍ਰਿਸਤ ਆਸ਼ਰਮ ਵਿਖੇ ਨਿਰਲੇਪ ਚਿਤ ਰਹਿਣਾ ਬਰਨਨ ਕਰਤੇ ਹੈਂ। ਅੰਤ੍ਰਿ ਮੁਖੀ ਤੋ ਹਮਾਰਾ ਮਨ ਪ੍ਰਕਾਸ਼ ਰੂਪੀ ਸਚੇ ਲਾਲ ਨਾਮ ਕੀ ਦਰਸ਼ਨੀ ਭਗਤੀ ਵਿਖੇ ਲਗਾ ਹੂਆ ਹੈ। ਔਰ ਬਾਹਰ ਮੁਖੀ ਲੋਗੋਂ ਸੇ ਦਿਖਲਾਵੇ ਮਾਤ੍ਰ ਠਾਠੇ ਬਾਗੇ ਵਾਲੇ ਉਪਰਾਮ ਬ੍ਰਿਤੀ ਕੇ ਬਿਵਹਾਰਕ ਸਰੀਰ ਕੀ ਕਿਰਿਆ ਵਾਸਤੇ ਕਰੀ ਜਾਤੇ ਹੈਂ। ਅਥਵਾ ਬਾਹਰ ਮੁਖੀ ਤੋ ਤਾਣੇ ਪੇਟੇ ਕੇ ਸੂਤ੍ਰ ਕੀ ਨਿਆਈ ਸਭਨੋ ਸੇ ਰਲੇ ਮਿਲੇ

ਹੂਏ ਹੈਂ ਔਰ ਅੰਤ੍ਰਿ ਮੁਖਿ ਹਮਾਰੀ ਜੋਤਿ ਆਤਮਾ ਜਲ ਕਮਲ ਕੀ ਨਿਆਈ ਸਭ ਸੇ ਨਿਆਰੀ ਰਹਿਤੀ ਹੈਂ॥ ਔਰ ਇਸ ਮੁਖ ਕੀ ਰਸਨਾ ਸੇ ਸਭ ਕੇ ਸਾਥ ਬਿਵਹਾਰ ਮਾਤ੍ਰ ਬਾਤ ਚੀਤ ਕਰਤੇ ਹੈਂ ਔਰ ਅੰਦਰੋਂ ਆਪਣਾ ਜੀਵ ਆਤਮਾ ਹਰਿ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਜੋੜੀ ਰਖਤਾ ਹੂੰ। ਔਰ ਬਾਹਰ ਮੁਖ ਹਮਾਰੀ ਬ੍ਰਿਤੀ ਕਾ ਸੁਭਾਵ ਦਿਖਾਲੇ ਮਾਤ੍ਰ ਇਸ ਜਗਤ ਕੋ ਭਿਆਨਕ ਸਾ ਨਦਰੀ ਆਤਾ ਹੈ ਫਿਰ ਅੰਤ੍ਰਿ ਮੁਖੀ ਹਮਾਰਾ ਮਨ ਸਭਨੋ ਕੇ ਚਰਨੋ ਕੀ ਧੂੜੀ ਹੂਆ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਹਮਨੇ ਐਸਾ ਬ੍ਰਹਮਦਰਸ਼ੀ ਸਤਿਗੁਰ ਧਾਰਨ ਕੀਆ ਹੈ ਜਿਸਨੇ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਕੇ ਨੇਤ੍ਰੋਂ ਦੁਆਰੇ ਇਸ ਸਰੀਰ ਰੂਪੀ ਕਾਇਆ ਕੇ ਅੰਦਰ ਬਾਹਿਰ ਇਕੋ ਬ੍ਰਹਮ ਲਾਲ ਕਾ ਰੂਪ ਦਿਖਾਇਆ ਹੈ।

ਰਾਗੁ ਆਸਾ ਮਹਲਾ ੧ ॥ *(ਅੰਗ ੪੧੯/੪)*

ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ॥ ੭॥
ਗੁਰ ਤੇ ਦਰੁਘਰੁ ਜਾਣੀਐ ਸੋ ਜਾਇ ਸਿਵਾਣੈ॥
ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ॥ ੮॥

ਰਾਗੁ ਧਨਾਸਰੀ ਮਹਲਾ ੧ ॥ *(ਅੰਗ ੬੬੧/੧੨)*

ਸਚਿ ਸਿਮਰਿਐ ਹੋਵੈ ਪਰਗਾਸੁ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ॥
ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥ ੨॥

*ਅਰਥ*— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸਚੇ ਲਾਲ ਨਾਮ ਕੋ ਸਿਮਰਨੇ ਕਰਕੇ ਆਪਣੀ ਨਿਜ ਸਰੂਪੀ ਜੋਤਿ ਆਤਮਾ ਕਾ ਪ੍ਰਕਾਸ਼ ਹੋਤਾ ਹੈ। ਫਿਰ ਮਾਇਕ ਬਿਖਿਆ ਸੇ ਭੀ ਉਦਾਸੀਨ ਹੋਏ ਜਾਵੇ ਹੈ। ਅਥਵਾ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਕੀ ਐਸੀ ਵਿਸ਼ੇਸ਼ ਵਡਿਆਈ ਹੈ ਜਿਸਕੇ ਪ੍ਰਤਾਪ ਸੇ ਪੁਤ੍ਰਿ ਇਸਤ੍ਰੀ ਕੇ ਕੁਟੰਭ ਵਿਖੇ ਰਹਿਤਿਆਂ ਹੋਇਆਂ ਭੀ ਜੋਤੀ ਜੋਤਿ ਮਿਲਾਣੇ ਵਾਲੀ ਮੁਕਤਿ ਗਤਿ ਪ੍ਰਾਪਤਿ ਹੋਵੈ ਹੈ॥

ਰਾਗੁ ਮਾਰੂ ਮਹਲਾ ੩ ॥ *(ਅੰਗ ੧੦੪੬/੮)*

ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ॥ਸਬਦਿ ਮੁਏ ਹਰਿ ਨਾਮਿ ਨਿਵਾਸੀ॥
ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ॥ ੭॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਇਸ ਸੰਸਾਰ ਵਿਖੇ ਏਕ ਕੋਈ ਵਿਰਲੇ ਹੀ ਗੁਰਮੁਖਿ ਪੁਰਸ਼ ਹੋਤੇ ਹੈਂ। ਜੋ ਇਸ ਗ੍ਰਿਸਤ ਆਸ਼ਰਮ ਕੇ ਕੁਟੰਭ ਵਿਖੇ ਰਹਿਤੇ ਹੂਏ ਭੀ ਉਦਾਸੀਨ ਉਪਰਾਮ ਚਿਤ ਹੋਤੇ ਹੈਂ। ਸੋ ਕਿਸ ਤਾਕਤ ਕੇ ਆਸਰੇ ਉਦਾਸੀਨ ਰਹਿਤੇ ਹੈ। ਵੋਹ ਅਨਾਹਦ ਸ਼ਬਦ ਵਿਖੇ ਲਿਵ ਲੀਨਤਾ ਸੇ ਤਦਿ ਰੂਪ ਹੋਏ ਕਰਕੇ ਸਰੀਰ ਹੰਕਾਰ ਕੋ ਮਾਰਕੇ ਪ੍ਰਕਾਸ਼ ਰੂਪੀ ਹਰਿ ਕੇ ਲਾਲ ਨਾਮ ਵਿਖੇ ਨਿਵਾਸ ਕਰਤੇ ਹੈਂ। ਔਰ ਹਰਿ ਰੋਜ ਹੀ ਰਾਤ੍ਰ ਦਿਨੇ ਨਾਮ ਕੇ ਲਾਲ ਰੰਗ ਵਿਖੇ ਰਤੇ ਰਹਿਤੇ ਹੈਂ ਪ੍ਰੇਮ ਭਾਵ ਕੀ ਦਰਸ਼ਨੀ ਭਗਤ ਮੇ ਚਿਤ ਲਗਾਏ ਕਰਕੇ ਇਸਥਿਤ ਰਹਿਤੇ ਹੈਂ।

ਰਾਗੁ ਮਾਰੂ ਮਹਲਾ ੪ ॥ *(ਅੰਗ ੧੦੭੦/੧੮)*

**ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥**
**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥**

ਰਾਗੁ ਕਲਿਆਨ ਮਹਲਾ ੪ ॥ *(ਅੰਗ ੧੩੨੪/੪)*

**ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ ॥**
**ਮੇਰੇ ਠਾਕੁਰ ਕੇ ਜਨ ਅਲਿਪਤ ਹੈਂ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥੨॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਇਸ ਸੰਸਾਰ ਵਿਖੇ ਤ੍ਰੈਗੁਣੀ ਮਾਇਆ ਮੋਹ ਕਾ ਹੀ ਸਾਰੇ ਪਸਾਰਾ ਹਉਮੈ ਪਲਟ ਕਰਕੇ ਪਸਰਿਆ ਹੂਆ ਹੈ। ਅਥਵਾ ਸਰਬ ਜੀਅ ਜੰਤਾਂ ਕੋ ਮਮਿਤਾ ਮੋਹ ਰੂਪੀ ਕਾਲਖ ਕਾ ਦਾਗ ਲਗਿਆ ਹੂਆ ਹੈ। ਔਰ ਮੇਰੇ ਹੀਰੇ ਲਾਲ ਠਾਕਰ ਕੇ ਜੋ ਸੇਵਕ ਭਗਤ ਜਨ ਹੈਂ ਸੋ ਇਸ ਸੰਸਾਰ ਵਿਚੋਂ ਸਦਾ ਹੀ ਨਿਰਲੇਪ ਔਰ ਮੁਕਤ ਇਸ ਪ੍ਰਕਾਰ ਰਹਿਤੇ ਹੈਂ ਜੈਸੇ ਜਲ ਵਿਖੇ ਮੁਰਗਾਈ ਕੇ ਪੰਖ ਨਹੀਂ ਭੀਜਤੇ ਖੁਸ਼ਕ ਹੀ ਰਹਿਤੇ ਹੈਂ॥

(ਸਿਖੋਵਾਚ) ਹੇ ਜੋਤੀ ਜੋਤਿ ਮਿਲਾਣੇ ਵਾਲੀ ਗੁਰਤਾ ਕੀ ਗਦੀ ਕੇ ਮਾਲਕ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਆਤਮ ਦਰਸ਼ੀ ਗੁਰਮੁਖਿ ਪੁਰਸ਼ੋਂ ਕਾ ਗ੍ਰਿਸਤ ਆਸ਼੍ਰਮ ਕੇ ਵਿਖੇ ਨਿਰਲੇਪ ਚਿਤੁ ਰਹਿਣਾ ਗੁਰਬਾਣੀ ਸੇ ਸੁਣਿਓ ਹੈ। ਅਬ ਆਗੇ ਯੇਹ ਕਹੋ ਜੀ। ਯੇਹ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਗ੍ਰਿਸਤ ਆਸ਼੍ਰਮ ਕੀ ਜਾਤ ਬਰਨ ਵਾਲੀ ਆਨ ਕੋ ਮਾਨਤੇ ਹੈਂ ਯਾਂ ਕੇ ਨਹੀਂ ਇਸ ਕਾ ਉਤ੍ਰ ਭੀ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਬਾਹਰ ਮੁਖੀ ਸਰੀਰ ਅਭਮਾਨ ਕੀ ਹਉਮੈ ਜਾਤ ਬਰਨ ਕੋ ਤਿਆਗ ਕਰਕੇ ਅੰਤ੍ਰ ਮੁਖੀ ਆਤਮਕ

ਜੋਤਿ ਸਰੂਪੀ ਜਾਤ ਕੋ ਗ੍ਰਹਿਣ ਕਰਤੇ ਹੈਂ ਅਬ ਗੁਰਮੁਖੋਂ ਕੀ ਨਿਰਜਾਤ ਰੂਪ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਪ੍ਰਗਟ ਕਰਤੇ ਹੈ ਸੋ ਤੁਮ ਸਰਵਣ ਕਰੋਂ॥

ਰਾਗੁ ਆਸਾ ਮ: ੧ ॥ *(ਅੰਗ ੩੪੯)*

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥ ੧ ॥ ਰਹਾਉ ॥ ੧ ॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਵੋਹ ਅਕਾਲ ਲਾਲ ਆਪਣੀ ਦਾਤੁ ਦਿਤੀ ਹੂਈ ਆਤਮਾ ਜੋਤਿ ਸਰੂਪ ਕੋ ਜਾਣੇ ਪਛਾਣੇ ਹੈ। ਇਸ ਸਰੀਰੁ ਕੀ ਮਿਥਿਆ ਕਲ ਪਤ ਜਾਤੀ ਬਰਨ ਵਾਲੀ ਨਾਮੁ ਸੰਗਿਆ ਕੋ ਨਹੀਂ ਪੂਛੇ ਹੈ। ਆਗੇ ਅਕਾਲ ਪੁਰਖ ਕੀ ਸਚੁਖੰਡੀ ਦਰਗਾਹਿ ਵਿਖੇ। ਜਾਤੁ ਬਰਨ ਕੀ ਕਲਪਣਾਂ ਕੋਈ ਨਹੀਂ ਦ੍ਰਿਸ਼ਟ ਆਤੀ। ਸੋ ਨਿਰਗੁਣ ਹੀਰਾ ਲਾਲ ਹਰਿ ਆਪ ਭੀ ਨਿਰਜਾਤੁ ਰੂਪ ਹੈ। ਔਰ ਉਸ ਕੇ ਸੇਵਕ ਭਗਤੁ ਜਨ ਭੀ ਨਿਰਜਾਤੁ ਪਦਿ ਵਿਖੇ ਇਸ ਥਿਤੁ ਰਹਿਤੇ ਹੈਂ।

ਰਾਗੁ ਆਸਾ ਮ: ੧ ॥ *(ਅੰਗ ੪੬੯/੧੨)*

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥**
**ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ॥**
**ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ॥ ੨ ॥**

*ਅਰਥ*—ਗੁਰਮੁਖਿ ਪੁਰਸ਼ੋਂ ਕੀ ਅਸਲੀ ਜਾਤ ਕੌਣ ਹੈ ਅੰਤ੍ਰਿ ਮੁਖੀ ਜੋਤਿ ਆਤਮਾ ਜਾਤ ਹੈ ਤਿਸ ਜੋਤਿ ਸਰੂਪੀ ਜਾਤ ਵਿਖੇ ਹੀ ਗੁਰਮੁਖਿ ਪੁਰਸ਼ੋਂ ਨੇ ਬ੍ਰਹਮ ਲਾਲ ਕੋ ਦੇਖ ਕਰਕੇ ਜਾਨਿਓ ਹੈ। ਜੋ ਅਨੰਤ ਕਲਾ ਕੇ ਪ੍ਰਕਾਸ਼ ਕਰਕੇ ਸਰਬ ਵਿਖੇ ਹੀ ਪਰੀਪੂਰਨ ਹੋਏ ਰਹਿਆ ਹੈ। ਫਿਰ ਤੂੰ ਸਚਾ ਸਾਹਿਬ ਕੈਸਾ ਹੈਂ ਮਾਨੋ ਸਿਫਤੋਂ ਕਾ ਘਰ ਹੀ ਹੈਂ। ਜਿਸ ਯੁਗਿਆਸੂ ਨੇ ਤੇਰੀ ਜੋਤਿ ਮੰਤ੍ਰੀ ਸਿਫਤ ਵਡਿਆਈ ਕਰੀ ਹੈ ਸੋ ਵੋਹੀ ਇਸ ਸੰਸਾਰ ਕੇ ਜਨਮ ਮਰਨ ਸੇ ਪਾਰਗ੍ਰਾਮੀ ਮੁਕਤ ਹੂਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਰਤੇ ਰੂਪੀ ਬ੍ਰਹਮ ਲਾਲ ਕੀਆਂ ਅੰਦਰੂਨੀ ਭੇਦ ਵਾਲੀਆਂ ਬਾਤਾਂ ਪ੍ਰਗਟ ਕਰਕੇ ਕਹੇ ਹੈਂ ਕਿ ਜੋ ਕਿਛ ਨਿਰੰਕਾਰੀ ਹੀਰਾ ਲਾਲ ਕਰਨਾ ਚਾਹੇ ਸੋ ਵੋਹੀ ਕਰ ਸਕਤਾ ਹੈ ਤਿਸਕੇ ਰੋਕਣੇ ਵਾਲਾ ਕੋਈ ਦੂਸਰਾ ਸਰੀਕ ਨਹੀਂ ਹੈ।

ਰਾਗੁ ਧਨਾਸਰੀ ਮਹਲਾ ੪ ॥ *(ਅੰਗ ੬੬੭/੪)*

**ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ ਠਾਕੁਰ ਹਮ ਸਾਂਗੀ॥**
**ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ॥ ੨ ॥**

***ਅਰਥ***—ਜੋਤਿ ਪ੍ਰਕਾਸ਼ੀ ਸੰਤੁ ਜਨਾ ਕੀ ਜਾਤ ਬਰਨ ਤੋ ਇਕ ਹਰਿ ਰੂਪੀ ਹੀਰਾ ਲਾਲ ਹੀ ਸੁਵਾਮੀ ਹੈ। ਔਰ ਤੁਮ ਪ੍ਰਕਾਸ਼ ਰੂਪੀ ਨਿਰਗੁਣ ਠਾਕਰ ਹੋ ਹਮ ਤੁਮਾਰੇ ਸਰੀਰ ਰੂਪੀ ਸਰਗੁਣੀ ਸਾਂਗ ਧਾਰੀ ਹੈਂ। ਜਿਸ ਪ੍ਰਕਾਰ ਕੀ ਤੁਮ ਪ੍ਰੇਰਨਾ ਰੂਪੀ ਮੁਝੇ ਮਤਿ ਦੇਵਹੁਗੇ ਹਮ ਤਿਸ ਕੇ ਅਨਸਾਰ ਹੀ ਉਪਦੇਸ਼ ਰੂਪੀ ਬਾਨੀ ਕੇ ਬੋਲ ਬੋਲੈਗੇ।

ਰਾਗ ਪ੍ਰਭਾਤੀ ਮਹਲਾ ੧ ॥ *(ਅੰਗ ੧੩੩੦/੮)*

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ।**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥**
**ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ॥ ੪॥**

***ਅਰਥ***—ਹੇ ਪ੍ਰਾਣੀ ਆਗੇ ਪ੍ਰਲੋਕ ਵਿਖੇ ਤੁਮਾਰੀ ਸਰੀਰ ਕੀ ਕਲਪਤ ਜਾਤ ਬਰਨ ਕਿਸੀ ਨੇ ਨਹੀਂ ਪੂਛਨੀ ਤਾਂ ਤੇ ਤੁਮ ਆਪਣੇ ਨਿਜ ਸਰੂਪੀ ਸਚੇ ਸਚਖੰਡੀ ਘਰ ਵਿਖੇ ਜਾਣੇ ਕਾ ਭੇਦ ਬ੍ਰਹਮਦਰਸ਼ੀ ਸਤਿਗੁਰੋ, ਸੇ ਪੂਛ ਲੇਵੋ ਜੋ ਘਰ ਨਿਰਜਾਤ ਰੂਪ ਹੈ। ਅਥਵਾ ਇਸ ਜਗਤ ਵਿਖੇ ਵੋਹੀ ਜਾਤ ਪਾਤ ਪ੍ਰਸਿਧ ਰੂਪ ਹੈ ਜੈਸੇ ਸ਼ੁਭ ਅਸ਼ੁਭ ਕਰਮ ਕਮਾਵੇਗਾ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਨਮ ਮਰਨ ਕੇ ਦੁਖ ਕਟਣੇ ਕਾ ਛੁਟਕਾਰਾ ਤਬ ਹੀ ਹੋਵੇਗਾ ਜਬ ਪ੍ਰਕਾਸ਼ ਰੂਪੀ ਰਾਮ ਨਾਮ ਕੋ ਦੇਖ ਕਰਕੇ ਜਪੋਗੇ॥

ਰਾਗ ਪ੍ਰਭਾਤੀ ਮਹਲਾ ੩ ॥ *(ਅੰਗ ੧੩੪੬/੯)*

**ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ॥**
**ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ॥ ੬॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜਿਸ ਧਰਮ ਕੀ ਸਚੀ ਅਕਾਲੀ ਦਰਗਾਹ ਵਿਖੇ ਇਸ ਜੀਵ ਸੇ ਸ਼ੁਭ ਅਸ਼ੁਭ ਕਰਮੋਂ ਕਾ ਲੇਖਾ ਹਿਸਾਬ ਮੰਗਿਆ ਜਾਤਾ ਹੈ ਵਹਾਂ ਇਸ ਸਰੀਰ ਕੀ ਕਲਪਤ ਜਾਤ ਬਰਨ ਨਹੀਂ ਜਾਵੇ ਹੈ। ਜੋ ਯੁਗਿਆਸੂ ਪੁਰਸ਼ ਸਚੇ ਲਾਲ ਨਾਮ ਕੇ ਜਪਨੇ ਦੇਖਣੇ ਵਿਖੇ ਲਗੇ ਹੈਂ ਸੋ ਵੋਹੀ ਤਰੇ ਹੈਂ। ਔਰ ਦੂਸਰੇ ਦੁਵੈਤ ਭਾਵਨਾ ਵਾਲੇ ਸਦਾ ਹੀ ਜਨਮ ਮਰਨ ਕੇ ਦੁਖੋਂ ਵਿਖੇ ਰਹਿਤੇ ਹੈਂ॥

(ਸਿਖੋਵਾਚ) ਹੇ ਭਰਮ ਖੰਡਨੀ ਸਤਿਗੁਰ ਦੇਵ ਜੀ ਆਪਕੇ ਨਿਜ ਸੇਵਕ ਨੇ ਆਤਮਦਰਸ਼ੀ ਗੁਰਮੁਖ ਪੁਰਸ਼ੋਂ ਕਾ ਜਾਤ ਬਰਨ ਕੀ ਕਲਪਣਾਂ ਸੇ ਰਹਿਤ ਨਿਰਜਾਤ ਰੂਪ ਹੋਣਾ ਗੁਰਬਾਣੀ ਸੇ ਸੁਣਿਓ ਹੈ॥ ਅਬ ਏਕ ਔਰ ਬੇਨਤੀ ਸੁਣੋ ਜੀ ਅਗਿਆਨੀ ਪੁਰਸ਼ੋ ਕੇ

ਮਾਇਆ ਨੇ ਕਿਸ ਪ੍ਰਕਾਰ ਕੀ ਮਧਿ ਸ਼ਰਾਬ ਪਿਲਾਈ ਹੂਈ ਹੈ ਜਿਸ ਸੇ ਉਨਕੀ ਆਸਰੀ ਮਤ ਵਾਲੀ ਬੁਧਿ ਹੂਈ ਹੈ। ਔਰ ਦੂਸਰੇ ਜੋਤਿ ਪ੍ਰਕਾਸ਼ੀ ਗਿਆਨਵਾਨ ਪੁਰਸ਼ੋਂ ਨੇ ਕਿਸ ਪ੍ਰਕਾਰ ਕੀ ਅਮੀ ਨਿਚੋੜ ਰਸ ਪੀ ਹੂਈ ਹੋਤੀ ਹੈ। ਜਿਸ ਸੇ ਉਨ ਕੀ ਬੁਧੀ ਦੇਵੀ ਸੰਪ੍ਰਤਾ ਕੇ ਗੁਣੋਂ ਕਰਕੇ ਬ੍ਰਹਮਵੈਸ਼ਨੀ ਹੂਈ ਹੈ। ਇਨ ਦੋਨੋਂ ਪਖੋਂ ਕਾ ਉਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਯੇਹ ਤੈਨੇ ਬਹੁਤ ਅਛਾ ਵਿਸ਼ੇਸ਼ ਹੀ ਪ੍ਰਸ਼ੰਨ ਕੀਆ ਹੈ। ਅਬ ਪਹਿਲੇ ਅਗਿਆਨੀ ਪੁਰਸ਼ੋਂ ਕੀ ਮਧ ਪੀਣੀ ਵਰਨਣ ਕਰਤੇ ਹੈਂ ਫਿਰ ਪੀਛੇ ਗਿਆਨਵਾਨੋ ਕੀ ਅਮੀ ਨਿਚੋੜ ਰਸ ਕਹੇਂਗੇ॥ ਅਬ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਸੁਣੋ॥

## (ਅਗਿਆਨੀਓ ਕੀ ਮਧ ਪੀਣੀ ਬਰਨਨ)

ਰਾਗੁ ਵਡਹੰਸ ਕੀ ਵਾਰ ਸਲੋਕੁ ਮਰਦਾਨਾ ੧ ॥ *(ਅੰਗ ੫੫੩/੨)*

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਕਲਜੁਗ ਰੂਪੀ ਸ਼ਰਾਬ ਵੇਚਨੇ ਵਾਲੀ ਕਰਾਲਣ ਕਾ ਰੂਪ ਹੈ। ਔਰ ਕਾਮ ਚੇਸ਼ਟਾ ਰੂਪੀ ਮਧ ਸ਼ਰਾਬ ਕਾ ਰੂਪ ਹੈ। ਔਰ ਤਿਸ ਕਾਮ ਚੇਸ਼ਟਾ ਰੂਪੀ ਸ਼ਰਾਬ ਕੋ ਪੀਵਣੇ ਵਾਲਾ ਮਨੂਆ ਹੈ ਔਰ ਕ੍ਰੋਧ ਰੂਪੀ ਕਟੋਰੀ ਮੋਹ ਕਰਕੇ ਲਬਾਲਬ ਭਰੀ ਹੂਈ ਹੈ। ਔਰ ਪਿਲਾਵਣੇ ਵਾਲਾ ਹੰਕਾਰ ਹੈ ਝੂਠ ਔਰ ਲੋਭ ਲਾਲਚ ਕੀ ਮਜਲਸ ਲਗੀ ਹੈ ਅਗਿਆਨੀ ਜੀਵ ਇਸ ਮਜਲਸ ਕੀ ਮਧ ਕੋ ਪੀ ਪੀ ਕਰਕੇ ਜਨਮ ਮਰਨ ਕੀ ਚੌਰਾਸੀ ਜੂਨੀਓ ਵਿਖੇ ਖੁਆਰ ਹੋਤੇ ਹੈਂ॥

ਵਡਹੰਸ ਕੀ ਵਾਰ ੧ ॥ ਮਰਦਾਨਾ ੧ ॥ *(ਅੰਗ ੫੫੩/੫)*

ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥

***ਅਰਥ***—ਯੇਹ ਸਰੀਰ ਰੂਪੀ ਤੋ ਲਾਹਿਣ ਵਕਮ ਕਿਕਰ ਤੇ ਸਕ ਹੂਏ ਹੈਂ। ਔਰ ਆਪਾ

ਭਾਵ ਕਾ ਹਉਮੈ ਹੰਕਾਰ ਰੂਪੀ ਮਧ ਸ਼ਰਾਬ ਹੈ। ਔਰ ਮਾਇਕ ਪਦਾਰਥੋਂ ਕੀ ਤ੍ਰਿਸ਼ਨਾਂ ਰੂਪੀ ਮਜਲਸ ਲਗੀ ਹੂੰਈ ਹੈ ਔਰ ਵਾਸ਼ਨਾ ਕੀ ਚਿਤਵਨਾ ਰੂਪੀ ਮਧ ਕੀ ਧਾਰਾ ਚਲ ਰਹੀ ਹੈ। ਅਥਵਾ ਮਨ ਕੀ ਵਾਸ਼ਨਾ ਰੂਪੀ ਮਨਸਾ ਕਟੋਰੀ ਵਿਖੇ ਕੂੜ ਰੂਪੀ ਸ਼ਰਾਬ ਭਰੀ ਹੂੰਈ ਹੈ। ਔਰ ਇਸ ਸ਼ਰਾਬ ਕੋ ਪਿਲਾਣੇ ਵਾਲਾ ਯਮ ਕਾਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਸ ਮਿਥਿਆ ਮਧ ਸ਼ਰਾਬ ਕੇ ਪੀਵਣੇ ਕਰਕੇ ਬਹੁਤ ਅਨੇਕ ਪ੍ਰਕਾਰ ਕੇ ਪਾਪ ਰੂਪੀ ਵਿਸ਼ੇ ਵਿਕਾਰੁ ਖਟੇ ਜਾਤੇ ਹੈਂ।

## (ਅਬ ਆਤਮਦ੍ਰਸ਼ੀ ਗਿਆਨੀਓ ਕੀ ਅਮੀ ਨਿਚੋੜ ਰਸ ਬਰਨਨ ਕਰਤੇ ਹੈਂ)

ਵਡਹੰਸ ਕੀ ਵਾਰੁ ਮ: ੧ ॥ *(ਅੰਗ ੫੫੩/੫)*

ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥ ੨ ॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ
ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥ ੩ ॥

*ਅਰਥ*—ਇਸ ਕਾਇਆ ਕੇ ਅੰਦ੍ਰਿ ਪ੍ਰੇਮ ਰੂਪੀ ਲਾਹਿਣ ਕੇ ਸਕ ਬਣਾਵਹੁ। ਆਪਣੇ ਆਪਿ ਕੇ ਆਤਮ ਸਰੂਪ ਜਾਨਣੇ ਕਾ ਮਧ ਅਮੀ ਨਿਚੋੜ ਕਰੋ। ਪ੍ਰਕਾਸ਼ ਰੂਪੀ ਬ੍ਰਹਮਾ ਨੰਦੁ ਕੀ ਅੰਮ੍ਰਿਤੁ ਧਾਰਾ ਚਲ ਰਹੀ ਹੈ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦ੍ਰਸ਼ੀ ਸੰਤੁ ਜਨਹੁ ਕੀ ਸਤਿ ਸੰਗਤ ਕਰਨੇ ਕਾ ਜਬ ਮਿਲਾਪ ਹੋਵੈ ਹੈ। ਤਬ ਜੋਤਿ ਮੰਤ੍ਰੀ ਲਿਵ ਕੀ ਪ੍ਰੇਮ ਡੋਰੀ ਲਗਾਨੇ ਕੀ ਕਟੋਰੀ ਵਿਖੇ ਪ੍ਰਕਾਸ਼ ਮਈ ਅੰਮ੍ਰਿਤ ਧਾਰਾ ਭਰ ਕਰਕੇ ਬਾਰੰਬਾਰ ਪੀਣੇ ਸੇ ਸਭੀ ਪਾਪਿ ਵਿਕਾਰ ਕਟੇ ਜਾਤੇ ਹੈਂ। ਆਪਣੇ ਨਿਜ ਸਰੂਪ ਕੇ ਦੇਖਣੇ ਜਾਨਣੇ ਵਾਲਾ ਗਿਆਨ ਰੂਪੀ ਗੁੜਿ ਕਰੋ। ਔਰ ਈਸ਼ਵਰ ਕੀ ਸਿਫਤ ਸਲਾਹਿਤਾ ਰੂਪੀ ਮੰਡੇ ਬਣਾਵਹੁ ਖਾਣੇ ਕੇ ਲੀਏ ਔਰ ਅਕਾਲ ਪੁਰਖ ਕੇ ਭਉ ਕਰਨੇ ਕਾ ਮਾਸ ਅਹਾਰ ਕਰੋ। ਅਥਵਾ ਭਾਉ ਪ੍ਰੇਮ ਕਾ ਅਹਾਰ ਕਰੋ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਸ ਪ੍ਰਕਾਰ ਕੀ ਜੁਗਤ ਕਾ ਜੋ ਸਚਾ ਭੋਜਨ ਕਰਨਾ ਹੈ ਸੋ ਯੇਹ ਭੀ ਏਕ ਸਿਮ ਕਾ ਨਾਮ ਅਧਾਰੀ ਸਚਾ ਭੋਜਨ ਹੈ।

ਰਾਗੁ ਰਾਮਕਲੀ ਕਬੀਰ ਜੀ ॥ *(ਅੰਗ ੯੬੯/੭)*

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥

ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥ ੧ ॥
ਅਉਧੂ ਮੇਰਾ ਮਨੁ ਮਤਵਾਰਾ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ॥੧॥ਰਹਾਉ॥
ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ॥
ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ॥ ੨ ॥
ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ॥
ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ॥ ੩ ॥

*ਅਰਥ*—ਆਪਣੇ ਨਿਜ ਸਰੂਪੀ ਗਿਆਨ ਪ੍ਰਗਟ ਕਰਨੇ ਕਾ ਗੁੜ ਤਿਆਰ ਕਰੋ। ਔਰ ਆਤਮਕ ਧਿਆਨ ਰੂਪੀ ਮਊਵਾਂ ਡਾਲਣਾ ਕਰੋ। ਔਰ ਪ੍ਰੇਮ ਭਾਵ ਕੀ ਭਾਠੀ ਤਿਆਰ ਕਰੋ। ਫਿਰ ਯੇਹ ਮਨ ਬ੍ਰਹਮ ਅਨੰਦੀ ਅੰਮ੍ਰਿਤ ਧਾਰਾ ਕੋ ਪ੍ਰਾਪਤ ਹੋਵੇਗਾ। ਔਰ ਸੁਖਮਨਾਂ ਨਾੜੀ ਕੀ ਨਾਲ ਦੁਆਰਾ ਸਹਿਜ ਸਰੂਪ ਵਿਖੇ ਬ੍ਰਿਤ ਮਿਲਾਵਣੀ ਕਰੋ। ਫਿਰ ਤਿਸ ਸਰੂਪਾ ਅਨੰਦੀ ਰਸ ਕੋ ਪੀਵੇਗਾ। ਅਥਵਾ ਹਮਨੇ ਭੀ ਯੇਹ ਰਸ ਪੀਆ ਹੈ। ਏਕ ਅਵਧੂਤ ਸਿਧ ਕੇ ਪ੍ਰਤੀ ਕਬੀਰ ਜੀ ਕਹਿ ਹੈਂ ਹੇ ਅਊਧੂ ਇਸ ਪ੍ਰਕਾਸ਼ ਰੂਪੀ ਅਮੀ ਨਿਚੋੜ ਰਸ ਕੇ ਪੀਣੇ ਕਰਕੇ ਹਮਾਰਾ ਮਨ ਮਸਤ ਮਤਵਾਰਾ ਹੂਆ ਹੈ ਨਿਜ ਸਰੂਪੀ ਉਨਮਨੀ ਸੁੰਨ ਜੋਤ ਕਾ ਜੋਤੀ ਜੋਤਿ ਮਿਲਾਣੇ ਵਾਲਾ ਜਬ ਨਸ਼ੇ ਕਾ ਮਧ ਚੜਿਆ। ਤਬ ਨਿਰੰਕਾਰੀ ਮਧਨ ਲਾਲ ਕਾ ਸਚਖੰਡੀ ਦਰਬਾਰ ਵਾਲਾ ਅੰਮ੍ਰਿਤ ਰਸ ਚਖਣੇ ਕਰਕੇ ਤੀਨੋ ਭਵਨੋ ਵਿਖੇ ਹੀ ਬ੍ਰਹਮ ਜੋਤਿ ਕਾ ਉਜਿਆਰਾ ਪ੍ਰਗਟ ਹੂਆ। ਕੈਸੇ ਹੂਆ ਸੋ ਤੁਮ ਸੁਣੋ। ਊਪਰ ਕੀ ਤਰਫ ਕਾ ਸੋ ਰੂਪੀ ਬ੍ਰਹਮ ਲਾਲ ਵਾਚਕ ਸ਼ਬਦ ਔਰ ਨੀਚੇ ਕੀ ਤਰਫ ਕਾ ਹੰ ਜੀਵ ਪਦਿ ਕਾ ਵਾਚਕ ਸ਼ਬਦ ਇਨ ਦੋਨੋਂ ਪਦੋਂ ਕੇ ਦੋਨੋਂ ਪੁੜੋਂ ਕੋ ਜੋੜ ਕਰਕੇ ਏਕਤਾ ਰੂਪੀ ਭਠੀ ਰਸਾਈ ਹੈ। ਅਥਵਾ ਸ਼ਬਦ ਸੁਰਤ ਕੇ ਦੋਨੋਂ ਪੁੜ ਜੋੜਨੇ ਵਾਲੇ ਅਭਿਆਸ ਕੀ ਭਠੀ ਰਸਾਈ ਹੈ। ਔਰ ਫਿਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਅਨੰਦੀ ਮਹਾਂ ਅੰਮ੍ਰਿਤ ਰਸ ਕੋ ਪੀਵਣਾ ਕੀਆ ਹੈ। ਔਰ ਤਿਸ ਅਭਿਆਸ ਰੂਪੀ ਪਾਠੀ ਕੇ ਨੀਚੇ ਪੰਚ ਕਾਮ ਕ੍ਰੋਧ ਆਦੀ ਲਕੜੀਓਂ ਕੋ ਜਲਾਇਆ ਤਾਂ ਫਿਰ ਸੰਸਾਰ ਭਾਵਨਾ ਕੀ ਹਉਮੈ ਬ੍ਰਿਤ ਸਭੀ ਛੂਟ ਗਈ। ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਗੁਰ ਗਿਆਨ ਗੰਮਤਾ ਦੁਆਰੇ ਬ੍ਰਹਮ ਜੋਤਿ ਕਾ ਪ੍ਰਕਾਸ਼ ਪ੍ਰਗਟ ਹੂਆ। ਅਥਵਾ ਯੇਹ ਪ੍ਰਕਾਸ਼ ਕੇ ਪ੍ਰਗਟ ਕਰਨੇ ਵਾਲੀ ਗਿਆਨ ਕੀ ਮਧ ਮੈਨੇ ਆਪਣੇ ਸਤਿਗੁਰੋ ਸੇ ਪਾਈ ਹੈ। ਸ੍ਰੀ ਕਬੀਰ ਦਾਸ ਜੀ ਕਹਿ ਹੈਂ। ਮੈਂ

ਐਸੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਅਨੰਦੀ ਰਸ ਕਾ ਨਸ਼ਾ ਪ੍ਰਾਪਤ ਕੀਆ ਹੈ ਜਿਸਕੀ ਖੁਮਾਰੀ ਕਾ ਅਮਲ ਕਬੀ ਉਤਰਤਾ ਹੀ ਨਹੀਂ ਹੈ।

(ਸਿਖੋਵਾਚ) ਹੇ ਬ੍ਰਹਮ ਵਿਦਿਆ ਕੇ ਸਾਗਰ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਅਗਿਆਨੀਓ ਕੀ ਔਰ ਬ੍ਰਹਮ ਧਿਆਨੀਓ ਕੀ ਭਿੰਨ ਭਿੰਨ ਮਧਿ ਪੀਣੀ ਗੁਰਬਾਣੀ ਕੇ ਪ੍ਰਮਾਣਕ ਸ਼ਬਦੋ ਦੁਆਰੇ ਸ੍ਰਵਨ ਕਰੀ ਹੈ। ਆਗੇ ਕੁਛੁ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ। ਯੇਹ ਜੋ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਹੋਤੇ ਹੈਂ ਸੋ ਕਿਸੀ ਕੀ ਲਿਹਾਜ ਵਾਲੀ ਕਾਣ ਮੁਥੰਜਗੀ ਕਰਤੇ ਹੈਂ ਯਾ ਕੇ ਨਹੀਂ ਇਸ ਕਾ ਉਤ੍ਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਜੋਤਿ ਪ੍ਰਕਾਸ਼ੀ ਗੁਰਮੁਖਿ ਪੁਰਸ਼ ਕਿਸੀ ਸੰਸਾਰੀ ਪੁਰਸ਼ ਕਾ ਲਿਹਾਜ ਔਰ ਡਰ ਖਤਰਾ ਨਹੀਂ ਕਰਤੇ ਔਰ ਕਿਸੀ ਕੀ ਆਣ ਮਾਨ ਕਰਕੇ ਮੁਥੰਜਗੀ ਭੀ ਨਹੀਂ ਕਰਤੇ ਬੇਪਰਵਾਹਿ ਰਹਿਤੇ ਹੈਂ ਕਿਸੀ ਕੀ ਪਰਵਾਹਿ ਨਹੀਂ ਕਰਤੇ ਕਿਉਂਕਿ ਉਨਕਾ ਮਦਦਗਾਰ ਕੁਲ ਮਾਲਕ ਬ੍ਰਹਮਲਾਲ ਹੋਤਾ ਹੈ। ਅਬ ਇਕ ਅਕਾਲ ਪੁਰਖ ਕੇ ਹੀ ਮੁਹਤਾਜ ਆਸਰੇ ਹੋਣਾ ਗੁਰਮੁਖਿ ਪੁਰਸ਼ੋਂ ਕਾ ਗੁਰਬਾਣੀ ਕੇ ਪ੍ਰਮਾਣੋ ਸੇ ਬਰਨਨ ਕਰਤੇ ਹੈਂ ਤੁਮ ਦ੍ਰਿੜ ਚਿਤ ਹੋਏ ਕਰਕੇ ਸ੍ਰਵਣ ਕਰੋ।

ਰਾਗੁ ਬਿਲਾਵਲੁ ਮਹਲਾ ੩ ॥ *(ਅੰਗ ੮੪੨/੧੦)*

**ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥**
**ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸੇ ਦੇ ਵਡਿਆਈ॥**
**ਤਿਸ ਤੇ ਊਪਰਿ ਨਾਹੀ ਕੋਇ॥ਕਉਣੁ ਡਰੈ ਡਰੁ ਕਿਸ ਕਾ ਹੋਇ॥੪॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜਿਸ ਸੇਵਕ ਪੁਰਸ਼ ਕਾ ਸਾਹਿਬ ਮਾਲਕ ਸਰਬ ਸੇ ਊਚਾ ਬ੍ਰਹਮ ਲਾਲ ਹੋਵੇ ਹੈ। ਤਿਸ ਸੇਵਕ ਪੁਰਸ਼ ਕੋ ਕੋਈ ਦੁਸ਼ਮਨ ਪੁਰਸ਼ ਨਹੀਂ ਮਾਰ ਸਕਤਾ। ਜੋ ਸੇਵਕ ਭਗਤ ਜਨ ਪੁਰਸ਼ ਆਪਣੇ ਮਾਲਕ ਅਕਾਲ ਪੁਰਖ ਸਾਹਿਬ ਕੀ ਸ਼ਰਨਾਗਤਿ ਵਿਖੇ ਪੜਾ ਰਹਿਤਾ ਹੈ ਫਿਰ ਤਿਸ ਆਪਣੇ ਸੇਵਕ ਕੋ ਅਕਾਲ ਪੁਰਖ ਭੀ ਆਪਣੀ ਬਖਸ਼ਿਸ਼ ਕੀ ਵਡਿਆਈ ਆਪੇ ਹੀ ਦੇਵੇ ਹੈ। ਤਿਸ ਏਕਤਾ ਰੂਪੀ ਅਕਾਲ ਪੁਰਖ ਕੇ ਊਪਰ ਔਰ ਕੋਈ ਦੂਸਰਾ ਕਰਤਾ ਨਹੀਂ ਹੈ। ਫਿਰ ਹਰਿ ਕਾ ਸੇਵਕ ਜਨ ਪੁਰਸ਼ ਕਿਸ ਸੇ ਡਰੇ ਹੈ ਔਰ ਨ ਕਿਸੀ ਕਾ ਡਰ ਖਤਰਾ ਹੋ ਹੀ ਸਕਤਾ ਹੈ।

ਰਾਗੁ ਮਾਰੂ ਕੀ ਵਾਰ ਮ: ੫ ॥ *(ਅੰਗ ੧੦੯੬/੧੫)*

ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥ ੭॥

ਮਾਰੂ ਕੀ ਵਾਰ ਮ: ੫ ॥ *(ਅੰਗ ੧੦੯੭/੧੭)*

ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ॥
ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ॥
ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ॥
ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ॥
ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ॥
ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ॥
ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ॥
ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ॥ ੧੦॥

*ਅਰਥ*—ਹੇ ਮੇਰੇ ਹੀਰੇ ਲਾਲ ਰੂਪੀ ਹਰਿ ਸੁਆਮੀ ਜੀ ਜੇ ਕਰ ਤੂੰ ਮੇਰਾ ਸਕਾ ਮਿਤ੍ਰ ਹੈਂ ਤਾਂ ਫਿਰ ਹਮਕੋ ਕਿਆ ਕਿਸੀ ਕ· ਕਲਪਣਾ ਕਰਨੇ ਵਾਲਾ ਫਿਕਰ ਹੰਦੇਸਾ ਹੈ। ਜਿਨ੍ਹੀਂ ਕਾਮ ਕ੍ਰੋਧਿ ਆਦੀ ਪੰਚ ਠਗੋ ਨੇ ਸਰਬ ਜਗਤ ਕੋ ਠਗਿਆ ਹੈ। ਹੇ ਪ੍ਰਭ ਜੀ ਤਿਨਹੁ ਪੰਚ ਠਗੋ ਕੋ ਤੁਮਨੇ ਮਾਰਕੇ ਨਿਕਾਲ ਦੀਆ ਹੈ ਹਮਾਰੇ ਆਤਮਦਰਸ਼ੀ ਸਤਿਗੁਰੋਂ ਨੇ ਆਪਣੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਇਸ ਜਨਮ ਮਰਨ ਕੇ ਭਵਜਲ ਸੰਸਾਰ ਸੇ ਪਾਰ ਕੀਆ ਹੈ। ਔਰ ਤ੍ਰੈਗੁਣੀ

ਮਾਇਆ ਜੰਜਾਲ ਕਾ ਹਉਮੈ ਕੀ ਵਾਸ਼ਨੋ ਵਾਲਾ ਪਵਾੜਾ ਝਗੜਾ ਸਭੀ ਜਿਤ ਲੀਆ ਹੈ॥ ਆਪਨੇ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤ ਦੁਆਰੇ ਯੇਹ ਤ੍ਰੈਲੋਕੀ ਜਗਤ ਕਾ ਆਸਰੀ ਸੰਪਰਤਾ ਵਾਲਾ ਵਡਾ ਅਖਾੜਾ ਬਿਜੈ ਕਰਕੇ ਬ੍ਰਹਮ ਅਨੰਦੀ ਰਸ ਕੇ ਸਭੀ ਸੁਖ ਭੋਗਣੇ ਕੀਏ ਹੈਂ। ਹੇ ਪ੍ਰਭੂ ਜੀ ਤੁਮਾਰੀ ਕ੍ਰਿਪਾ ਦ੍ਰਿਸ਼ਟੀ ਨੇ ਸਭੀ ਦਸੋਂ ਇੰਦ੍ਰੀਆਂ ਹਮਾਰੇ ਵਸੀਭੂਤ ਕਰ ਦੀਨੀ ਹੈਂ। ਔਰ ਯੇਹ ਹਮਾਰਾ ਸਰੀਰ ਰੂਪੀ ਘਰ ਸ਼ਾਂਤ ਰੂਪ ਹੋਏ ਕਰਕੇ ਸਤਿਵੰਤਾ ਹੂਆ ਹੈ। ਜਿਸ ਤਰਫ ਹਮ ਇਨ ਦਸੋਂ ਇੰਦ੍ਰੀਓਂ ਕੋ ਆਪਣੀ ਸ਼ੁਭ ਪ੍ਰੇਰਨਾ ਦੁਆਰੇ ਲਗਾਤੇ ਹੈਂ ਉਸੀ ਤਰਫ ਹੀ ਲਗਤੀ ਹੈਂ ਫਿਰ ਆਪੋ ਆਪਣੇ ਵਿਸ਼ਿਓਂ ਕੀ ਤਰਫ ਖਿਚੋ ਖਿਚੀ ਨਹੀਂ ਕਰਤੀਆਂ। ਜੋ ਜੋ ਸ਼ੁਭ ਇਛਿਆ ਹਮਕੋ ਫੁਰੀ ਹੈ ਤਿਸਕੇ ਅਨੁਸਾਰ ਹੀ ਹਮਕੋ ਪੂਰਨਤਾ ਫਲ ਪ੍ਰਾਪਤ ਹੂਆ ਹੈ। ਅਥਵਾ ਕਿਆ ਫਲ ਹੂਆ। ਜੋ ਸਤਿਗੁਰੋ ਨੇ ਆਪਣੇ ਜੋਤਿ ਮੰਤਰੀ ਉਪਦੇਸ਼ ਦੁਆਰੇ ਅੰਤ੍ਰਿ ਮੁਖੀ ਸਚਖੰਡੀ ਦਰਬਾਰ ਕੇ ਮੁਕਤਿ ਘਰ ਕੇ ਅੰਦਰ ਵਾੜਿਆ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜਿਸ ਵਕਤ ਬਹੁ ਭਾਰੀ ਗੋਹਰ ਸੁਭਾਵ ਵਾਲੇ ਹਮਾਰੇ ਸਤਿਗੁਰੂ ਕ੍ਰਿਪਾਲੂ ਹੂਏ ਤਾਂ ਫਿਰ ਹਰਿ ਕੋ ਆਪਣੇ ਨੇੜੇ ਹੀ ਵਸਦਾ ਦੇਖਿਆ।

ਰਾਗੁ ਭੈਰਉ ਮਹਲਾ ੪ ॥ *(ਅੰਗ ੧੧੩੫/੨)*

**ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ॥**
**ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ॥ ੨ ॥**

*ਅਰਥ*—ਸ੍ਰੀ ਚੌਥੇ ਗੁਰੁ ਜੀ ਕਹਿ ਹੈਂ॥ ਜਿਨ੍ਹੋਂ ਗੁਰਮੁਖਿ ਪੁਰਸ਼ੋਂ ਕਾ ਮਨ ਹਰਿ ਹੀਰੇ ਲਾਲ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਦ੍ਰਿੜ ਨਿਸ਼ਚੇ ਸੇ ਮਨਿਆ ਪਤੀਜਿਆ ਗਿਆ ਹੈ ਉਨਕੇ ਸਭੀ ਕਾਰਜ ਹਰਿ ਆਪ ਆਇ ਕਰਕੇ ਸੁਆਰੇ ਹੈ। ਤਿਨ੍ਹੋਂ ਹਰਿ ਦਰਸੀ ਗੁਰਮੁਖਿ ਪੁਰਸ਼ੋਂ ਕੇ ਚਿਤ ਸੇ ਸੰਸਾਰੀ ਲੋਗਨ ਕੀ ਕਾਣ ਮੁਥੰਜਗੀ ਸਭੀ ਚੁਕ ਜਾਵੇ ਹੈ। ਕਿਉਂਕੇ ਉਨਕਾ ਕਹਿਣਾ ਹਰਿ ਆਪ ਅੰਗੀਕਾਰ ਕਰਕੇ ਮਨਜੂਰ ਕਰੇ ਹੈ।

(ਸਿਖੋਵਾਚ) ਹੇ ਕੁਦਰਤ ਕਾਨੂੰਨ ਕੇ ਦਿਖਾਣੇ ਵਾਲੇ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕਾ ਸੰਸਾਰ ਕੇ ਲੋਗੋ ਸੇ ਬੇਮਹੁਤਾਜ ਨਿਰਭੈ ਹੋਣਾ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਸੁਣਿਆ ਹੈ। ਅਬ ਆਗੇ ਯੇਹ ਕਹੋ ਜੀ ਏਹ ਜੋ ਬ੍ਰਾਹਮਣ ਲੋਗ ਆਪਣੇ ਆਪਕੀ ਉਚਤਾਈ ਮਾਨ ਕਰਕੇ ਜਗਤ ਸੇ ਆਪਣੀ ਪੂਜਾ ਕਰਵਾਵਤੇ ਹੈਂ ਸੋ ਯੇਹ ਠੀਕ ਹੀ ਊਚ ਜਾਤੀ ਪੂਜਨੇ ਜੋਗ ਹੈ ਇਸਕਾ ਨਿਰਨਾ ਕਹੋ ਜੀ ਕੈਸੇ ਹੈ।

(ਸਤਿਗੁਰੋ ਵਾਚ) ਹੇ ਸਿਖ ਜਾਤ ਬਰਨ ਕੇ ਦੇਹ ਅਭਿਮਾਨੀਓ ਕੀ ਪੂਜਾ ਕਰਨੀ ਗਿਆਨ ਵਾਨੋ ਕੀ ਮਜਲਸ ਵਿਖੇ ਖੰਡਨ ਹੈ ਸੋ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਜਾਹਿਰ ਕਰਤੇ ਹੈਂ ਤੁਮ ਸੁਣੋ।

ਰਾਗੁ ਗਉੜੀ ਕਬੀਰ ਜੀ॥ *(ਅੰਗ ੩੨੪/੧੬)*

ਗਰਭ ਵਾਸ ਮਹਿ ਕੁਲੁ ਨਹੀ ਜਾਤੀ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥
ਬਾਮਨ ਕਹਿ ਕਹਿ ਜਨਮੁ ਮਤ ਖੋਏ॥ ੧॥ ਰਹਾਉ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥ ੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥ ੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥ ੪॥

ਰਾਗੁ ਭੈਰਉ ਮਹਲਾ ੩॥ *(ਅੰਗ ੧੧੨੭/੧੯)*

ਜਾਤਿ ਕਾ ਗਰਬੁ ਨ ਕਰੀਅਹੁ ਕੋਈ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥ ੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ ੧॥ ਰਹਾਉ॥
ਚਾਰੇ ਵਰਨ ਆਖੈ ਸਭੁ ਕੋਈ॥
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥ ੨॥
ਮਾਟੀ ਏਕ ਸਗਲ ਸੰਸਾਰਾ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥ ੩॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥

ਘਟਿ ਵਧਿ ਕੋ ਕਰੈ ਬੀਚਾਰਾ॥ ੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥ ੫॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕੇ ਪਾਸ ਜਾਤ ਅਭਿਮਾਨੀ ਏਕ ਬ੍ਰਾਹਮਣ ਆਏ ਕੇ ਝਗੜਨੇ ਲਗਾ ਉਸਕੇ ਪ੍ਰਤੀ ਗੁਰੂ ਜੀ ਉਪਦੇਸ਼ ਉਚਾਰਨ ਕਰੇ ਹੈਂ। ਕੇ ਹੇ ਪੁਰਸ਼ ਇਸ ਮਿਥਿਆ ਦੇਹ ਅਭਿਮਾਨੀ ਕਲਪਤ ਜਾਤ ਪਾਤ ਕਾ ਕੋਈ ਗਰਭ ਹੰਕਾਰ ਮਤ ਕਰੋ। ਕਿਉਂਕਿ ਇਸ ਰਕਤ ਬਿੰਦੀ ਸਰੀਰ ਵਿਚੋਂ ਜੋ ਚਿਦ ਜੜ ਗ੍ਰੰਥੀ ਕੋ ਕਟ ਕਰਕੇ ਬ੍ਰਹਮ ਜੋਤਿ ਕੋ ਖੋਜੇ ਦੇਖੇਗਾ ਸੋ ਵੋਹੀ ਅਸਲੀ ਬ੍ਰਾਹਮਣ ਹੋਵੇਗਾ। ਅਥਵਾ ਜਿਤਨੇ ਪੁਰਸ਼ ਮਾਤਰ ਹੈਂ ਸੋ ਸਭੀ ਬ੍ਰਹਮ ਬਿੰਦ ਸੇ ਉਪਜੇ ਹੂਏ ਬ੍ਰਾਹਮਣ ਰੂਪ ਹੀ ਹੈਂ। ਤਾਂ ਤੇ ਇਸ ਮਿਥਿਆ ਜਾਪ ਪਾਤ ਕਾ ਗਰਭ ਹੰਕਾਰ ਨ ਕਰੋ ਹੇ ਮੂਰਖ ਗੁਆਰ ਬ੍ਰਾਹਮਣ ਇਸ ਮਿਥਿਆ ਜਾਤੀ ਅਭਿਮਾਨ ਕੇ ਗਰਭ ਕਰਨੇ ਸੇ ਬਹੁ ਅਨੇਕ ਪ੍ਰਕਾਰ ਕੇ ਜਨਮ ਮਰਨੇ ਵਾਲਾ ਵਿਕਾਰ ਉਤਪਤਿ ਹੋਤੇ ਹੈਂ। ਔਰ ਯੇਹ ਜੋ ਬ੍ਰਾਹਮਣ ਸ਼ਤ੍ਰੀ ਵੈਸ਼ ਸ਼ੂਦ੍ਰ ਚਾਰੋਂ ਬਰਨੋ ਕੀ ਭਿੰਨ ਭਿੰਨ ਸੰਗਿਆ ਸਭੀ ਜਗਤ ਕਹਿ ਸੁਣ ਰਹਿਆ ਹੈ ਸੋ ਇਨ ਸਭਕੀ ਉਤਪਤੀ ਇਕ ਬ੍ਰਹਮ ਬਿੰਦ ਸੇ ਹੀ ਹੂਈ ਹੈ। ਇਸ ਵਾਸਤੇ ਸਭੀ ਬ੍ਰਾਹਮਣੋ ਕੀ ਹੀ ਸੰਗਿਆ ਹੋਣੀ ਚਾਹੀਯੇ। (ਦ੍ਰਿਸ਼ਟਾਂਤ) ਜੈਸੇ ਸਰਬ ਬਰਤਨੋ ਕੀ ਮਾਟੀ ਏਕ ਹੀ ਹੋਤੀ ਹੈ ਔਰ ਘੁਮਿਆਰ ਅਨੇਕ ਪ੍ਰਕਾਰ ਕੇ ਨਿਆਰੇ ਨਿਆਰੇ ਭਾਂਡੇ ਚਕ ਸੇ ਬਣਾਏ ਉਤਾਰਤਾ ਹੈ ਤੈਸੇ ਯੇਹ ਪੰਜ ਤਤੋਂ ਕੀ ਰਕਤ ਬਿੰਦੀ ਮਿਟੀ ਕੇ ਦੁਆਰੇ ਸਰੀਰ ਰੂਪੀ ਘਟਿ ਅਕਾਰ ਅਨੇਕ ਪ੍ਰਕਾਰ ਕੇ ਰਚੇ ਹੂਏ ਹੈਂ। ਔਰ ਤਿਨ੍ਹੋਂ ਸਭਨੋ ਵਿਖੇ ਚੈਤੰਨ ਜੋਤਿ ਕਲਾ ਭੀ ਇਕੋ ਜੈਸੀ ਪਰੀਪੂਰਨ ਹੋਏ ਰਹੀ ਹੈ। ਇਸ ਵਿਖੇ ਵਧ ਘਟਿ ਕਰਨੇ ਕਾ ਕਿਆ ਕੋਈ ਵਿਚਾਰ ਕਰ ਸਕਤਾ ਹੈ। ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ। ਯੇਹ ਸਭੀ ਸੰਸਾਰੀ ਜੀਵ ਸ਼ੁਭ ਅਸ਼ੁਭ ਕਰਮੋਂ ਕੀ ਜੇਵੜੀ ਸੇ ਬੰਧੇ ਹੂਏ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਮਿਲੇ ਬਿਨਾਂ ਕਿਸੀ ਕੀ ਭੀ ਮੁਕਤ ਗਤਿ ਨਹੀਂ ਹੋਵੇ ਹੈ।

(ਸਿਖੋਵਾਚ) ਹੇ ਸਤਿਗੁਰੋ ਜਾਤ ਅਭਿਮਾਨੀਓਂ ਕਾ ਖੰਡਨ ਤੋ ਮੈਨੇ ਸੁਣਿਓ ਹੈ ਅਬ ਆਤਮ ਦਰਸ਼ੀ ਬ੍ਰਾਹਮਣ ਬਣਨੇ ਕੇ ਲਖਣ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਆਤਮ ਦਰਸ਼ੀ ਬ੍ਰਾਹਮਣੋਂ ਕੇ ਲਖਣ ਭੀ ਕਹਿਤੇ ਹੈਂ ਤੁਮ ਸ੍ਰਵਨ ਕਰੋ।

ਰਾਗੁ ਬਿਲਾਵਲੁ ਕੀ ਵਾਰ ਮਹਲਾ ੩ ॥ (ਅੰਗ ੮੫੦/੧)

ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥
ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ ॥
ਗੁਣਿ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ ॥
ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ ॥
ਨਾਨਕ ਜਿਨ੍ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ ॥੧ ॥

*ਅਰਥ*—ਜੋ ਬ੍ਰਹਮ ਬਿੰਦ ਸੇ ਉਤਪਤਿ ਹੂਆ ਹੈ। ਸੋ ਵੋਹੀ ਬ੍ਰਾਹਮਣ ਹੈ ਅਥਵਾ ਅੰਤ੍ਰਿ ਮੁਖਿ ਧਿਆਨ ਦੁਆਰੇ ਜੋ ਬ੍ਰਹਮ ਰਿੰਦਰ ਕੁੰਡਲਨੀ ਕੋ ਸ਼ਬਦ ਨਾਦਿ ਸੇ ਬੇਦਨ ਕਰਕੇ ਸੂਦੀ ਕਰੇ ਹੈ। ਔਰ ਬ੍ਰਹਮ ਜੋਤਿ ਕੋ ਪ੍ਰਗਟ ਕਰ ਦੇਖੇ ਹੈ ਸੋ ਵੋਹੀ ਅਸਲੀ ਬ੍ਰਾਹਮਣ ਹੋਵੇ ਹੈ ਜੋ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਹੁਕਮ ਅਨੁਸਾਰ ਚਲੇ ਹੈ। ਜਿਨ੍ਹੋਂ ਗੁਰਮੁਖਿ ਬ੍ਰਾਹਮਣੋਂ ਕੇ ਹਿਰਦੇ ਵਿਖੇ ਹਰਿ ਹੀਰਾ ਲਾਲ ਪ੍ਰਗਟ ਹੋਇ ਵਸਿਆ ਹੈ ਤਿਨਹੁ ਕਾ ਹਉਮੈ ਰੋਗ ਸਭੀ ਨਸ਼ਟ ਹੂਆ ਹੈ। ਔਰ ਉਸ ਬ੍ਰਹਮ ਲਾਲ ਕੇ ਯਸ ਕੀਰਤ ਰੂਪੀ ਗੁਣਾਂ ਵਾਦ ਕੋ ਗਾਇ ਕਰਕੇ ਆਪਣੀ ਆਤਮ੍ਹਾ ਤਾਕਤ ਕੋ ਬਧਾਵਤੇ ਹੈਂ। ਔਰ ਜੋਤੀ ਜੋਤਿ ਮਿਲਾਣੇ ਵਾਲੇ ਗੁਣਾਂ ਵਾਦਿ ਰੂਪੀ ਧਨਿ ਕੋ ਹੀ ਸਿੰਚਿਤ ਇਕਤ੍ਰ ਕਰਤੇ ਹੈਂ। ਅਥਵਾ ਆਪਣੀ ਆਤਮਾ ਜੋਤਿ ਕੋ ਬ੍ਰਹਮ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਵਤੇ ਹੈਂ। ਇਸ ਕਲੂ ਕਾਲ ਕੇ ਸਮੇਂ ਵਿਖੇ ਕੋਈ ਵਿਰਲਾ ਹੀ ਬ੍ਰਾਹਮਣ ਪੁਰਸ਼ ਆਪਣੀ ਜੋਤਿ ਮਈ ਨਿਜ ਸਰੂਪੀ ਬ੍ਰਹਮਬਿੰਦ ਵਿਖੇ ਚਿਤ ਲਗਾਵਤਾ ਹੈ। ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਨਹੁ ਪੁਰਸ਼ੋਂ ਕੇ ਊਪਰ ਬ੍ਰਹਮ ਲਾਲ ਹਰਿ ਸਾਚੇ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕੀ ਨਦਰ ਕਰੀ ਹੈ ਸੋ ਵੋਹੀ ਪ੍ਰਕਾਸ਼ ਰੂਪੀ ਲਾਲ ਨਾਮ ਵਿਖੇ ਲਿਵ ਡੋਰੀ ਕੀ ਬ੍ਰਿਤ ਲਗਾਈ ਰਖਤੇ ਹੈਂ॥

ਰਾਗੁ ਮਾਰੂ ਕੀ ਵਾਰ ਮ: ੩ ॥

ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ ॥
ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ॥
ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ ॥
ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ ॥

ਅਗੈ ਜਾਤਿ ਨ ਪੂਛੀਐ ਕਰਣੀ ਸਬਦੁ ਹੈ ਸਾਰੁ॥
ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ॥
ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ॥
ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ॥ ੨॥

ਸਲੋਕ ਵਾਰਾਂ ਤੇ ਵਧੀਕ॥ ਮਹਲਾ ੧॥ *(ਅੰਗ ੧੪੧੧/੧੬)*

ਸੋ ਬ੍ਰਹਮਣ ਜੋ ਬਿੰਦੈ ਬ੍ਰਹਮੁ॥
ਜਪੁ ਜਪੁ ਸੰਜਮੁ ਕਮਾਵੈ ਕਰਮੁ॥ ਸੀਲ ਸੰਤੋਖ ਕਾ ਰਖੈ ਧਰਮੁ॥
ਬੰਧਨ ਤੋੜੈ ਹੋਵੈ ਮੁਕਤੁ॥ ਸੋਈ ਬ੍ਰਹਮਣ ਪੂਜਣ ਜੁਗਤੁ॥ ੧੬॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਸ ਸੰਸਾਰ ਵਿਖੇ ਵੋਹੀ ਅਸਲੀ ਬ੍ਰਾਹਮਣ ਪੁਰਸ਼ ਹੋਵੇ ਹੈ ਜੋ ਸ਼ਬਦ ਸੁਰਤ ਕੇ ਰਸਤੇ ਅੰਤ੍ਰਿ ਮੁਖਿ ਹੋਏ ਕਰਕੇ ਆਪਣੇ ਨਿਜ ਸਰੂਪੀ ਬ੍ਰਹਮਬਿੰਦੀ ਹਿਰਦੇ ਕਵਲ ਕੋ ਸੀਧਾ ਕਰਕੇ ਬ੍ਰਹਮ ਜੋਤਿ ਪ੍ਰਗਟਾਵੇ ਹੈ। ਔਰ ਜਪ ਤਪ ਕਰਕੇ ਇੰਦ੍ਰੇ ਦਮਨ ਕਾ ਸੰਝਮੀ ਕਰਮ ਕੁਮਾਵੇ ਹੈ। ਔਰ ਸਤਿ ਸੰਤੋਖੀ ਸ਼ਾਂਤੀ ਸੁਭਾਵ ਕਾ ਧਰਮ ਦ੍ਰਿੜ ਰਾਖੈ। ਔਰ ਤ੍ਰੈਗੁਣੀ ਵਾਸ਼ਨੋ ਕਾ ਹਉਮੈ ਬੰਧਨਿ ਤੋੜ ਕਰਕੇ ਜੋਤੀ ਜੋਤਿ ਮਿਲਾਣੇ ਵਾਲੀ ਮੁਕਤ ਗਤਿ ਪ੍ਰਾਪਤ ਕਰੈ। ਸੋ ਐਸਾ ਸੰਝਮੀ ਲਖਣੋ ਵਾਲਾ ਬ੍ਰਾਹਮਣ ਪੁਰਸ਼ ਪੂਜਨੇ ਕੇ ਲਾਇਕ ਹੈ।

(ਸਿਖੋਵਾਚ) ਹੇ ਸਤਿਗੁਰੋ ਅਸਲੀ ਬ੍ਰਾਹਮਣ ਬਣਨੇ ਕੇ ਲਖਣ ਭੀ ਮੈਨੇ ਸੁਣੇ ਹੈਂ ਅਬ ਆਤਮ ਦਰਸ਼ੀ ਪੰਡਿਤ ਬਣਨੇ ਕੇ ਲਖਣ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਅਬ ਆਤਮ ਦਰਸ਼ੀ ਪੰਡਿਤ ਬਣਨੇ ਕੇ ਲਖਣ ਭੀ ਗੁਰਬਾਣੀ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਸੁਣੋ॥

ਰਾਗੁ ਗਉੜੀ ਸੁਖਮਨੀ ਮਹਲਾ ੫॥ *(ਅੰਗ ੨੭੪/੧੩)*

ਸੋ ਪੰਡਿਤੁ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥
ਰਾਮ ਨਾਮ ਸਾਰੁ ਰਸੁ ਪੀਵੈ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥
ਹਰਿ ਕੀ ਕਥਾ ਹਿਰਦੈ ਬਸਾਵੈ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ॥
ਬੇਦ ਪੁਰਾਨ ਸਿੰਮ੍ਰਿਤਿ ਬੂਝੈ ਮੂਲ॥ ਸੂਖਮ ਮਹਿ ਜਾਨੈ ਅਸਥੂਲੁ॥

**ਚਹੁ ਵਰਨਾ ਕਉ ਦੇ ਉਪਦੇਸੁ ॥ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪ ॥**

***ਅਰਥ***—ਇਸ ਸੰਸਾਰ ਵਿਖੇ ਅਸਲੀ ਵੋਹੀ ਪੰਡਿਤ ਉਪਦੇਸ਼ਕ ਗਿਆਨੀ ਪੁਰਸ਼ ਹੈ ਜੋ ਪਹਿਲੋ ਆਪਣੇ ਮਨ ਕੋ ਜੋਤਿ ਮੰਤ੍ਰੀ ਗਿਆਨ ਕਾ ਪ੍ਰਬੋਧ ਪ੍ਰਗਟ ਕਰੇ। ਔਰ ਪ੍ਰਕਾਸ਼ ਰੂਪੀ ਰਾਮ ਨਾਮ ਕੋ ਆਪਣੇ ਆਤਮਾ ਕੇ ਵਿਚੋਂ ਹੀ ਖੋਜਨਾ ਕਰੇ। ਅਥਵਾ ਜੋ ਪ੍ਰਕਾਸ਼ ਰੂਪੀ ਰਾਮ ਨਾਮ ਕੇ ਸਾਰ ਰੂਪੀ ਅੰਮ੍ਰਿਤ ਰਸ ਕੋ ਪੀਵਣਾ ਕਰੇਗਾ। ਉਸ ਆਤਮਦਰਸ਼ੀ ਪੰਡਿਤ ਕੇ ਉਪਦੇਸ਼ ਦੁਆਰੇ ਸਰਬ ਜਗਤ ਕਾ ਜੀਵਨ ਸੁਧਾਰ ਹੋਵੇਗਾ। ਔਰ ਜੋ ਹੀਰੇ ਲਾਲ ਰੂਪੀ ਹਰਿ ਕੀ ਅਨਾਹਦ ਬਾਣੀ ਵਾਲੀ ਕਥਾ ਸੁਣ ਕਰਕੇ ਆਪਣੇ ਹਿਰਦੇ ਵਿਖੇ ਬਸਾਵੇਗਾ ਵੋਹ ਪੰਡਿਤ ਫਿਰ ਚੌਰਾਸੀ ਜੂਨੀਓਂ ਕੇ ਜਨਮੋਂ ਵਿਖੇ ਨਹੀਂ ਆਵੇਗਾ। ਚਾਰੋਂ ਬੇਦੋਂ ਕਾ ਔਰ ਸਤਾਈ ਸਿੰਮ੍ਰਤੀਓਂ ਕਾ ਔਰ ਅਠਾਰਾਂ ਪੁਰਾਣੋਂ ਕਾ ਅਮੀ ਨਿਚੋੜ ਸਾਰ ਸਿਧਾਂਤ ਖੋਜ ਕਰਕੇ ਆਪਣੇ ਨਿਜਸਰੂਪੀ ਜੋਤਿ ਆਤਮਾ ਮੂਲ ਕੋ ਦੇਖਣਾ ਬੂਝਨਾ ਕਰੇ। ਔਰ ਨਿਰੰਕਾਰੀ ਸੂਖਮ ਲਾਲ ਕੇ ਅਧਾਰ ਆਸਰੇ ਹੀ ਸਰਬ ਅਸਥੂਲ ਵੈਰਾਠ ਜਗਤ ਕੋ ਸਮਝੈ। ਜੋ ਬ੍ਰਾਹਮਣ ਸ਼ਤ੍ਰੀ ਵੈਸ਼ ਸ਼ੂਦ੍ਰ ਇਨ ਚਾਰੋਂ ਬਰਨੋਂ ਕੋ ਏਕ ਜੈਸਾ ਹੀ ਨਿਰਪਖਸ਼ ਰੂਪ ਪ੍ਰਕਾਸ਼ ਰੂਪੀ ਰਾਮ ਨਾਮ ਕਾ ਮੰਤ੍ਰ ਉਪਦੇਸ਼ ਦੇਵੇ ਹੈ। ਸੋ ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਐਸੇ ਸ਼ੁਭ ਲਖਣੋ ਵਾਲੇ ਪੰਡਿਤ ਪੁਰਸ਼ ਕੋ ਹਮਾਰੀ ਸਦਾ ਹੀ ਅਦੇਸ ਰੂਪੀ ਨਿਮਸਕਾਰ ਹੈ।

ਰਾਗੁ ਮਲਾਰ ਮਹਲਾ ੩ ॥ *(ਅੰਗ ੧੨੬੧/੮)*

**ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ਅਨਦਿਨੁ ਏਕੋ ਨਾਮੁ ਵਖਾਣੈ ॥**
**ਸਤਿਗੁਰ ਕੀ ਓਹੁ ਦੀਖਿਆ ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥**
**ਸਦਾ ਅਲਗੁ ਰਹੈ ਨਿਰਬਾਣੁ ॥ ਸੋ ਪੰਡਿਤੁ ਦਰਗਹ ਪਰਵਾਣੁ ॥ ੩ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ ਬ੍ਰਹਮਗਿਆਨੀਓ ਕੀ ਮਜਲਸ ਵਿਖੇ ਵੋਹੀ ਪੰਡਿਤ ਸ੍ਰਿਸ਼ਟ ਕਹਾ ਜਾਤਾ ਹੈ ਜੋ ਆਪਣੇ ਅੰਤਸ਼ਕਰਨੀ ਸਿਰ ਸੇ ਤੀਨ ਗੁਣੋਂ ਕੀ ਮਨ ਮਾਰਨੇ ਵਾਲੀ ਪੰਡ ਉਤਾਰੇ ਹੈ। ਔਰ ਹਰ ਰੋਜ ਹੀ ਰਾਤ੍ਰ ਦਿਨੇ ਏਕੋ ਪ੍ਰਕਾਸ਼ ਰੂਪੀ ਰਾਮ ਨਾਮ ਕੋ ਦੇਖ ਕਰਕੇ ਜਪਨਾ ਕਰੇ ਹੈ। ਅਥਵਾ ਇਸੀ ਪ੍ਰਕਾਰ ਕੀ ਜੁਗਤ ਸੇ ਨਾਮ ਚਿਤਾਰਨਾ ਕਰੇ। ਜੋ ਪਹਿਲੇ ਬ੍ਰਹਮਦਰਸ਼ੀ ਸਤਿਗੁਰੋ ਕੀ ਉਪਦੇਸ਼ ਰੂਪੀ ਜੋਤਿ ਮੰਤਰੀ ਗੁਰ ਦੀਖਿਆ ਕੋ ਲੇਵੇ ਔਰ ਉਨ ਸਤਿਗੁਰੋ ਕੇ ਚਰਨੋਂ ਵਿਖੇ ਆਪਣੇ ਸੀਸ ਕੀ ਭੇਟਾ ਦੇਵੈ ਔਰ ਇਸ ਤ੍ਰੈਗੁਣੀ ਜਗਤ ਪ੍ਰਪੰਚ ਕੀ ਪ੍ਰਵਿਰਤੀ ਸੇ ਜਲ ਕਮਲ ਕੀ ਨਿਆਂਈ ਨਿਰਬਾਣ ਅਲਗ ਰਹਿਣਾ ਕਰੇ। ਸੋ ਐਸੇ

ਲਖਣੋ ਵਾਲਾ ਪੰਡਿਤ ਹਰਿ ਕੀ ਸਚਖੰਡੀ ਦਰਗਾਹ ਵਿਖੇ ਪ੍ਰਮਾਣੀਕ ਮਨਜ਼ੂਰ ਹੋਵੈ ਹੈ।

(ਸਿਖੋਵਾਚ) ਹੇ ਅੰਤ੍ਰ ਰੰਗ ਸਾਧਨੋ ਕੇ ਬਤਲਾਣੇ ਵਾਲੇ ਸਤਿਗੁਰ ਦੇਵ ਜੀ ਮੈਨੇ ਆਤਮਦਰਸ਼ੀ ਪੰਡਿਤ ਬਣਨੇ ਕੇ ਲਖਣ ਸੁਣੇ ਹੈਂ। ਅਬ ਆਗੇ ਯੇਹ ਕਹੋ ਜੀ ਇਹ ਜੋ ਆਤਮਦਰਸ਼ੀ ਬ੍ਰਾਹਮਣ ਪੰਡਿਤ ਹੋਤੇ ਹੈਂ ਸੋ ਦਾਨ ਕਿਸ ਵਸਤੂ ਕਾ ਉਠਾਵਤੇ ਹੈਂ ਔਰ ਇਨਕਾ ਜਜਮਾਨ ਕੌਣ ਹੋਤਾ ਹੇ ਦਾਨ ਦੇਣੇ ਵਾਲਾ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰੋ ਵਾਚ) ਹੇ ਸਿਖ ਏਹ ਆਤਮਦਰਸ਼ੀ ਬ੍ਰਾਹਮਣ ਪੰਡਿਤ ਮਾਇਕ ਪਦਾਰਥੋਂ ਕੀ ਜਾਚਨਾ ਕਰਨੇ ਵਾਲਾ ਦਾਨ ਨਹੀਂ ਉਠਾਤੇ। ਵੋਹ ਜਗਤ ਕੇ ਕ੍ਰਿਤਮ ਜਜਮਾਨੋਂ ਕਾ ਤਿਆਗ ਕਰਕੇ ਇਕ ਬ੍ਰਹਮ ਲਾਲ ਸੇ ਹੀ ਨਾਮ ਕਾ ਦਾਨ ਉਠਾਵਤੇ ਹੈਂ॥ ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਨਾਮ ਦਾਨ ਲੈਣੇ ਕੇ ਪ੍ਰਥਾਏ ਬਰਨਨ ਕਰਤੇ ਹੈਂ ਤੁਮ ਸ੍ਰਵਣ ਕਰੋ॥

ਸਾਰੰਗ ਕੀ ਵਾਰ ਮ: ੩ ॥ *(ਅੰਗ ੧੨੪੮/੧੧)*

ਮੰਗਤ ਜਨੁ ਜਾਚੈ ਦਾਨੁ ਹਰਿ ਦੇਹੁ ਸੁਭਾਇ॥
ਹਰਿ ਦਰਸਨ ਕੀ ਪਿਆਸ ਹੈ ਦਰਸਨਿ ਤ੍ਰਿਪਤਾਇ॥
ਖਿਨੁ ਪਲੁ ਘੜੀ ਨ ਜੀਵਊ ਬਿਨੁ ਦੇਖੇ ਮਰਾਂ ਮਾਇ॥

ਰਾਗੁ ਪ੍ਰਭਾਤੀ ਮਹਲਾ ੧ ॥

*(ਅੰਗ ੧੩੨੯/੫)*

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥ ੧॥
ਕਰਤਾ ਤੂ ਮੇਰਾ ਜਜਮਾਨੁ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮ॥੧॥ਰਹਾਉ॥
ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥ ੨॥
ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਈ ਧਾਨੁ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥ ੩॥

**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥**
**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥ ੪॥**

*ਅਰਥ*— ਲਾਲ ਪ੍ਰਕਾਸ਼ੀ ਅਕਾਲੀ ਸਤਿਗੁਰੋਂ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਆਤਮ ਦਰਸ਼ੀ ਸਤਿਗੁਰ ਪੰਡਿਤ ਨੇ ਜੋਤਿ ਮੰਤ੍ਰੀ ਬ੍ਰਹਮ ਵਿਦਿਆ ਕਾ ਵੀਚਾਰ ਕੀਆ ਜਿਸ ਜੋਤਿ ਮੰਤ੍ਰੀ ਵਿਦਿਆ ਕੋ ਹਿਰਦੇ ਵਿਖੇ ਪੜ੍ਹਿ ਪੜ੍ਹਿ ਕਰਕੇ ਅਥਵਾ ਸਿਮਰਨ ਕਰਕੇ ਹਰਿ ਦਰਗਹਿ ਮੇਂ ਮਾਨ ਪ੍ਰਾਪਤ ਕੀਆ ਹੈ। ਫਿਰ ਆਪਣੇ ਆਪ ਕੇ ਹਿਰਦੇ ਅੰਦਰ ਆਪਣੀ ਨਿਜਸਰੂਪੀ ਜੋਤਿ ਆਤਮਾ ਕਾ ਪ੍ਰਗਾਸ ਜਬ ਪ੍ਰਗਟਿ ਹੂਆ ਤਬ ਅਨੰਤ ਪ੍ਰਕਾਸ਼ੀ ਹਰਿ ਅੰਮ੍ਰਿਤ ਨਾਮ ਕੋ ਪਾਵਣਾ ਕੀਆ ਹੈ। ਹੇ ਮੇਰੇ ਕਰਤੇ ਬ੍ਰਹਮ ਲਾਲ ਸੁਆਮੀ ਜੀ ਤੂੰ ਹੀ ਏਕ ਮੇਰਾ ਸਚਾ ਜਜਮਾਨ ਹੈਂ ਏਕ ਦਖਣਾ ਆਪਕੇ ਪਾਸੋਂ ਮਾਂਗਤਾ ਹੂੰ ਤੁਮ ਆਪਣੇ ਨਾਮ ਕਾ ਦਾਨ ਦੇਹੋ। ਔਰ ਇਨ੍ਹੋਂ ਪੰਚ ਕਾਮ ਕ੍ਰੋਧ ਆਦੀ ਤਸਕਰੋਂ ਕੋ ਵਿਸ਼ੇ ਵਿਕਾਰੋਂ ਕੀ ਤਰਫ ਧਾਂਵਨੇ ਸੇ ਜਬ ਵਰਜਿਤ ਕਰਕੇ ਰਖਿਆ ਤਬ ਮਨ ਕਾ ਅਭਿਮਾਨ ਸਭ ਦੂਰ ਹੂਆ। ਔਰ ਵਿਸ਼ੇ ਵਿਕਾਰੋਂ ਕੀ ਦੁਵੈਤ ਦਰਿਸ਼ਟੀ ਭੀ ਸਭੀ ਭਾਗ ਗਈ। ਆਪਣੇ ਨਿਜਸਰੂਪ ਕੇ ਪ੍ਰਗਟ ਹੋਣੇ ਵਾਲਾ ਐਸਾ ਬ੍ਰਹਮ ਗਿਆਨ ਪ੍ਰਾਪਤ ਹੂਆ ਹੈ। ਜਿਸ ਕਾ ਕੁਛ ਅੰਤ ਹਿਸਾਬ ਨਹੀਂ ਹੈ। ਆਤਮਦਰਸ਼ੀ ਪੰਡਿਤ ਨੇ ਆਪਣੇ ਬ੍ਰਹਮ ਲਾਲ ਜਜਮਾਨ ਸੇ ਕਿਸ ਕਿਸ ਪ੍ਰਕਾਰ ਕਾ ਦਾਨ ਮਾਂਗਾ ਹੈ ਸੋ ਤੁਮ ਸੁਣੋ। ਸ਼ਾਂਤੀ ਔਰ ਸਤਿਵਾਦੀ ਬਨਨੇ ਕੇ ਲਖਣੋ ਵਾਲਾ ਚਾਵਲੋਂ ਕਾ ਖਾਣਾ ਮਾਂਗਤਾ ਹੂੰ। ਔਰ ਦਇਆ ਧਾਰਨੇ ਕੇ ਲਖਣੋਂ ਵਾਲੀ ਕਨਕ ਮਾਂਗਤਾ ਹੂੰ। ਔਰ ਆਪਣੇ ਨਿਜ ਸਰੂਪ ਕੀ ਪ੍ਰਾਪਤੀ ਕਰਨੇ ਵਾਲੇ ਅੰਤੁਰੰਗ ਸਾਧਨੋ ਕੇ ਧਾਨ ਮਾਂਗਤਾ ਹੂੰ। ਜੋਤੀ ਜੋਤਿ ਮਿਲਾਣੇ ਵਾਲੇ ਅੰਤ੍ਰਿ ਮੁਖਿ ਕਰਮੋ ਕਾ ਦੂਧ ਮਾਂਗਤਾ ਹੂੰ। ਔਰ ਸਬਰ ਸੰਤੋਖ ਕੇ ਘਿਉ ਖਾਣੇ ਕਾ ਦਾਨ ਮਾਂਗਤਾ ਹੂੰ। ਔਰ ਖਿਮਾ ਧੀਰਜ ਕੀ ਬ੍ਰਹਮਵਸ਼ੈਨੀ ਬ੍ਰਿਤੀ ਵਾਲੀ ਲੁਵੇਰੀ ਗਊ ਮਾਂਗਤਾ ਹੂੰ। ਜਿਸ ਐਸੀ ਲੁਵੇਰੀ ਗਊ ਸੇ ਹਮਾਰਾ ਮਨ ਰੂਪੀ ਬਛਰਾ ਸਹਿਜੇ ਹੀ ਬ੍ਰਹਮ ਅਨੰਦੀ ਖੀਰ ਪੀਵਨਾ ਕਰੇ ਹੈ। ਔਰ ਬ੍ਰਹਮਲਾਲ ਕੀ ਸਿਫਤ ਬੰਦਗੀ ਕਰਨੇ ਕਾ ਔਰ ਪਾਪ ਕਰਮੋਂ ਸੇ ਸ਼ਰਮ ਕਰਨੇ ਕਾ ਕਪੜਾ ਮਾਂਗਤਾ ਹੂੰ। ਜਿਸ ਐਸੇ ਕਪੜੇ ਪਹਿਨਣੇ ਸੇ ਫਿਰ ਆਸਾ ਤ੍ਰਿਸ਼ਨਾ ਰੂਪੀ ਉਸ਼ਨ ਸੀਤ ਲਾਗੈ ਨਾਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਫਿਰ ਇਸ ਪ੍ਰਕਾਰ ਕੇ ਦਾਨ ਗ੍ਰਾਹੀ ਸੁਖ ਕੋ ਪਾਇ ਕਰਕੇ ਹਮੇਸ਼ਾਂ ਹੀ ਬ੍ਰਹਮ ਲਾਲ ਕੇ ਯਸ ਕੀਰਤੀ ਗੁਣਾਂ ਵਾਦਿ ਉਚਾਰਨ ਕਰਤੇ ਰਹੀਐ॥

(ਸਿਖੋਵਾਚ) ਹੇ ਬ੍ਰਹਮਦਰਸ਼ੀ ਮੰਡਪ ਕੇ ਸੁਭਾਏਮਾਨ ਸਤਿਗੁਰ ਦੇਵ ਜੀ ਆਪਕੇ ਕ੍ਰਿਮਜੰਤੁ ਸੇਵਕ ਨੇ ਆਤਮਦਰਸ਼ੀ ਪੰਡਤੋਂ ਕਾ ਅਕਾਲ ਪੁਰਖ ਜਜਮਾਨ ਸੇ ਨਾਮ ਦਾਨ ਮਾਂਗਨੇ ਕੇ ਪ੍ਰਥਾਏਂ ਗੁਰਬਾਣੀ ਕੇ ਪ੍ਰਮਾਣ ਸੁਣੇ ਹੈਂ। ਅਬ ਆਗੇ ਔਰ ਬੇਨਤੀ ਸੁਣੀਐ ਜੀ ਇਨ ਬਾਹਰਮੁਖੀ ਕ੍ਰਿਤੁਮ ਭੇਖੀ ਜੋਗੀਓ ਸੇ ਰਹਿਤ ਜੋ ਅੰਤ੍ਰਿਮੁਖੀ ਨਿਜ ਸਰੂਪ ਵਿਖੇ ਜੁੜਨੇ ਵਾਲੇ ਆਤਮਦਰਸ਼ੀ ਯੋਗੀਆਂ ਕੇ ਲਖਣ ਹੈਂ ਸੋ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈਂ।

(ਸਤਿਗੁਰ ਆਤਮਦਰਸ਼ੀਓ ਵਾਚ) ਹੇ ਸਿਖ ਆਤਮਦਰਸ਼ੀ ਯੋਗੀ ਜਨ ਬਣਨੇ ਕੇ ਲਖਣ ਭੀ ਤੇਰੇ ਪ੍ਰਤੀ ਵਰਨਣ ਕਰਤੇ ਹੈਂ ਤੁਮ ਦ੍ਰਿੜ ਚਿਤ ਹੋਏ ਕਰਕੇ ਸ੍ਰਵਨ ਕਰੋ॥

ਰਾਗੁ ਗਉੜੀ ਮਹਲਾ ੫ ॥ *(ਅੰਗ ੨੦੮/੧)*

ਜੋਗ ਜੁਗਤਿ ਸੁਨਿ ਆਇਓ ਗੁਰ ਤੇ॥
ਮੋ ਕਉ ਸਤਿਗੁਰ ਸਬਦਿ ਬੁਣਾਇਓ॥ ੧॥ ਰਹਾਉ॥
ਨਉ ਖੰਡ ਪ੍ਰਿਥਵੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ॥ ੧॥
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ॥ ੨॥
ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ॥ ੩॥
ਜਹ ਭਉ ਨਾਹੀਂ ਤਹਾ ਆਸਨੁ ਬਾਧਿਉ ਸਿੰਗੀ ਅਨਹਤ ਬਾਨੀ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ॥ ੪॥
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ॥ ੫॥

*ਅਰਥ*—ਸ੍ਰੀ ਗੁਰੂ ਜੀ ਆਤਮਦਰਸ਼ੀ ਜੋਗੀ ਬਣਨੇ ਕੇ ਲਖਣ ਬਰਨਨ ਕਰੇ ਹੈਂ॥ ਆਪਣੇ ਨਿਜ ਸਰੂਪ ਵਿਖੇ ਜੁੜਨੇ ਵਾਲੀ ਜੋਤਿ ਮੰਤਰੀ ਉਪਦੇਸ਼ ਕੀ ਜੋਗਿ ਜੁਗਤੀ ਮੈਂ ਆਪਣੇ ਬ੍ਰਹਮਦਰਸ਼ੀ ਸਤਿਗੁਰੋਂ ਸੇ ਸੁਣ ਕਰਕੇ ਆਇਆ ਹੂੰ। ਮੁਝ ਕੋ ਸਤਿਗੁਰੋਂ ਨੇ ਬੀਜ ਮੰਤ੍ਰੀ ਅਨਹਦ ਸ਼ਬਦ ਕਾ ਨਾਦਿ ਸੁਣਾਇਓ ਹੈ। ਜਿਸ ਸ਼ਬਦ ਕੇ ਗਿਆਨ ਬੀਚਾਰ ਦੁਆਰੇ ਨੌ ਖੰਡ

ਪ੍ਰਿਥਵੀ ਕਾ ਤਤ ਸਾਰ ਅਧਾਰ ਰੂਪ ਬ੍ਰਹਮ ਲਾਲ ਇਸ ਤਨ ਸਰੀਰ ਕੇ ਅੰਦਰ ਹੀ ਰਵਿਆ ਹੂਆ ਦੇਖ ਕਰਕੇ ਅਖ ਫਰਕਨੇ ਕੇ ਨਿਮਖ ਨਿਮਖ ਵਿਖੇ ਤਿਸਕੋ ਨਿਮਸਕਾਰ ਕਰਤਾ ਹੂੰ। ਹਰਿ ਦਰਸ਼ਨੀ ਗੁਰ ਦੀਖਿਆ ਕੇ ਉਪਦੇਸ਼ ਕੀ ਕਾਨੋ ਵਿਖੇ ਮੁੰਦਰਾ ਧਾਰਨ ਕਰਕੇ ਏਕ ਨਿਰੰਕਾਰੀ ਲਾਲ ਨਾਮ ਕੋ ਹੀ ਦ੍ਰਿੜ ਦਿਤ ਕੀਆ ਹੈ। ਪੰਚ ਕਾਮ ਕ੍ਰੋਧ ਆਦੀ ਚੇਲਿਆਂ ਕੋ ਸਾਧ ਕਰਕੇ ਇਕ ਸ਼ਬਦ ਵਿਖੇ ਇਕਤ੍ਰ ਕੀਏ ਅਥਵਾ ਇਕ ਆਤਮਾ ਗੁਰ ਕੇ ਵਸ ਕਰ ਦੀਏ ਹੈਂ। ਔਰ ਦਸੋਂ ਇੰਦ੍ਰੀਓਂ ਕੋ ਆਪਣੇ ਹੁਕਮ ਕੀ ਆਗਿਆ ਕੇ ਅਨੁਸਾਰ ਚਲਾਇ ਕਰਕੇ ਮਾਇਆ ਮਲ ਸੇ ਰਹਿਤ ਨਿਰਲਮ ਜੋਗੀ ਹੂਏ ਹੈਂ। ਸੰਸੇ ਬ੍ਰਿਤੀ ਵਾਲੇ ਅਵਦਿਕ ਭਰਮ ਕੋ ਜਲਾਇ ਕਰਕੇ ਤਨ ਵਿਖੇ ਭਸਮ ਝੜਾਈ ਹੈ। ਔਰ ਏਕਾ ਏਕੀ ਸੰਮ ਦ੍ਰਿਸ਼ਟੀ ਦੁਆਰੇ ਬ੍ਰਹਮ ਲਾਲ ਕੋ ਦੇਖਣੇ ਕਾ ਪ੍ਰਕਾਸ਼ ਮਈ ਪੰਥ ਹਮਨੇ ਪੇਖਨਾ ਕੀਆ ਹੈ। ਸਹਿਜ ਸਰੂਪ ਕੇ ਸੁਖ ਭੋਗਣੇ ਵਾਲੀ ਭੁਗਤ ਭਿਖਿਆ ਹਮ ਲੇਤੇ ਹੈਂ। ਅਥਵਾ ਜੋ ਕਰਮ ਭੋਗ ਹਮਾਰੇ ਮਸਤਕ ਊਪਰ ਠਾਕਰ ਨੇ ਲਿਖਿਆ ਹੈ। ਹਮ ਵੋਹੀ ਭੋਗਤੇ ਹੈਂ ਜਿਸ ਸਚਖੰਡੀ ਦਰਬਾਰ ਕੇ ਅਗਮ ਅਸਥਾਨ ਵਿਖੇ ਕਿਸੀ ਕਿਸਮ ਕਾ ਡਰ ਭੈ ਨਹੀਂ ਹੈ ਹਮਨੇ ਤਹਾਂ ਆਦਿ ਸਨਾਤਨੀ ਇਸਥਿਤ ਰਹਿਣੇ ਵਾਲਾ ਆਸਨ ਬਾਂਧਿਆ ਹੈ। ਔਰ ਸਿੰਙੀ ਹਮਾਰੀ ਅਨਾਹਦ ਸ਼ਬਦ ਕੀ ਵਜ ਰਹੀ ਹੈ। ਔਰ ਜੋਤੀ ਜੋਤਿ ਮਿਲਾਣੇ ਵਾਲੇ ਸਿਧਾਂਤੀ ਤਤ ਬੀਚਾਰ ਕਾ ਹਾਥ ਵਿਖੇ ਡੰਡਾ ਧਾਰਨ ਕੀਆ ਹੂਆ ਹੈ। ਔਰ ਪ੍ਰਕਾਸ਼ ਰੂਪੀ ਲਾਲ ਨਾਮ ਕੇ ਦੇਖਣੇ ਵਾਲੀ ਜੋਗ ਜੁਗਤੀ ਹਮਾਰੇ ਮਨ ਵਿਖੇ ਅਤੀ ਪਿਆਰੀ ਲਗੀ ਹੈ। ਐਸੇ ਅੰਤ੍ਰਿ ਮੁਖੀ ਲਖਣੋ ਵਾਲਾ ਆਤਮ ਦਰਸ਼ੀ ਜੋਗੀ ਜਨ ਪੁਰਸ਼ ਬੜੇ ਉਚੇ ਭਾਗਾਂ ਕਰਕੇ ਪ੍ਰਾਪਤ ਹੋਤਾ ਹੈ। ਜਿਸ ਕੀ ਸੰਗਤ ਕਰਨੇ ਕਰਕੇ ਸਭ ਮਾਇਆ ਕੇ ਹਉਮੈ ਬੰਧਨ ਕਾਟੇ ਜਾਤੇ ਹੈਂ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ। ਤਿਸ ਐਸੇ ਪਵਿਤ੍ਰ ਆਤਮਾ ਜੋਗੀ ਜਨ ਕੀ ਮੂਰਤੀ ਕੇ ਮੈਂ ਚਰਨ ਚਾਟਨੇ ਕਰੂੰਗਾ।

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੮੭੭/੧੪)*

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥
ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥ ੧॥
ਸੋ ਅਉਧੂਤੁ ਐਸੀ ਮਤਿ ਪਾਵੈ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ॥੧॥ਰਹਾਉ॥
ਭਿਖਿਆ ਭਾਇ ਭਗਤਿ ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥
ਧਿਆਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤ ਲਾਵੈ॥ ੨॥

ਨਾਨਕ ਬੋਲੈ ਅੰਮ੍ਰਿਤ ਬਾਣੀ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥
ਆਸਾ ਮਾਹਿ ਨਿਰਾਸੁ ਵਲਾਏ॥ ਨਿਹਚਉ ਨਾਨਕ ਕਰਤੇ ਪਾਏ॥ ੩॥
ਪ੍ਰਣਵਤਿ ਨਾਨਕੁ ਅਗਮੁ ਸੁਣਾਏ॥ ਗੁਰ ਚੇਲੇ ਕੀ ਸੰਧਿ ਮਿਲਾਏ॥
ਦੀਖਿਆ ਦਾਰੂ ਭੋਜਨ ਖਾਇ॥ ਛਿਅ ਦਰਸਨ ਕੀ ਸੋਝੀ ਪਾਇ॥ ੪॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਆਤਮਦਰਸ਼ੀ ਜੋਗ ਮਾਰਗ ਕੇ ਵਸ਼ੇਸ਼ਨ ਲਖਣ ਮਛੰਦ੍ਰ ਨਾਥ ਕੇ ਤਾਈਂ ਬਰਨਨ ਕਰਕੇ ਕਹਿ ਹੈਂ ਤੁਮ ਸੁਣੋ ਮਛੰਦ੍ਰ ਨਾਥ ਹਮਾਰੇ ਉਪਦੇਸ਼ ਰੂਪੀ ਬੋਲੇ ਕੋ ਜੋ ਹਮ ਉਚਾਰਨ ਕਰਤੇ ਹੈਂ। ਪਹਿਲੇ ਪੰਚ ਕਾਮ ਕ੍ਰੋਧਿ ਆਦੀ ਤਸਕਰੋ ਕੋ ਆਪਣੇ ਅੰਤ੍ਰੰਗ ਸਾਧਨੋ ਦੁਆਰੇ ਵਸ ਕਰਕੇ ਫਿਰ ਆਪਣੇ ਮਨ ਕੋ ਵਾਸ਼ਨੋ ਵਾਲੇ ਫੁਰਨੇ ਕੀ ਤਰਫ ਮਤਿ ਡੋਲਨੇ ਦੇਵੋ। ਐਸੀ ਜੋਤੀ ਜੋਤਿ ਮਿਲਾਣੇ ਵਾਲੀ ਅੰਤ੍ਰਿਮੁਖੀ ਜੁਗਤੀ ਦੁਆਰੇ ਜੋਗ ਮਾਰਗ ਕੀ ਬ੍ਰਿਧੀ ਕਰਨੇ ਕੇ ਲੀਏ ਅਭਿਆਸ ਰੂਪੀ ਪਾਲਣਾ ਕਰੈ। ਇਸ ਆਤਮਦਰਸ਼ੀ ਜੋਗ ਮਾਰਗ ਕੀ ਤਰੱਕੀ ਕਰਨੇ ਕਰਕੇ ਆਪ ਭੀ ਇਸ ਭਵਜਲ ਸੰਸਾਰ ਸੇ ਤਰੇਗਾ ਔਰ ਸਭ ਆਪਣੇ ਕੁਟੰਭ ਕੀ ਕੁਲਾਂ ਕੋ ਭੀ ਤਰਾਵੇਗਾ। ਇਸ ਜਗਤ ਵਿਖੇ ਸੋਈ ਅਉਧੂਤ ਸ੍ਰਿਸ਼ਟ ਹੈ ਜੋ ਅੰਤ੍ਰਿ ਮੁਖੀ ਜੋਤੀ ਜੋਤਿ ਮਿਲਾਣੇ ਵਾਲੀ ਅੰਤ੍ਰੰਗ ਸਾਧਨੋ ਕੀ ਜੁਗਤਿ ਰੂਪੀ ਮਤਿ ਕੋ ਪਾਵੇਗਾ। ਅਥਵਾ ਕੈਸੀ ਜੁਗਤ ਮਤ ਕੋ ਪਾਵੇਗਾ ਆਪਣੀ ਆਤਮਾ ਜੋਤਿ ਕੋ ਸੁੰਨਿ ਕਲਾ ਕੀ ਜੋਤਿ ਵਿਖੇ ਜੋਤੀ ਜੋਤਿ ਮਿਲਾਣੇ ਵਾਲੀ ਸਮਾਧੀ ਦੁਆਰੇ ਜਲ ਤੁਰੰਗ ਕੀ ਨਿਆਈ ਸੁਮਾਵੇਗਾ। ਜੋ ਪੁਰਸ਼ ਪ੍ਰੇਮ ਭਾਵਨਾ ਕੀ ਦਰਸ਼ਨੀ ਭਗਤੀ ਕੇ ਅਨਿਭੈ ਅਨੁਸਾਰ ਹਰਿ ਕੇ ਭੈ ਅੰਦਰ ਚਲਣੇ ਕੀ ਭਿਖਿਆ ਕੋ ਖਾਵੇਗਾ। ਤਿਸਕੋ ਤ੍ਰਿਪਤ ਸੰਤੋਖ ਹੋਨੇ ਕਾ ਅਮੋਲਕ ਗੁਣ ਪ੍ਰਾਪਤ ਹੋਵੇਗਾ। ਔਰ ਆਤਮਾ ਕੇ ਸੁਧਾਰ ਕਰਨੇ ਕੇ ਲੀਏ ਜੋਤਿ ਪ੍ਰਕਾਸ਼ੀ ਦਿਬ ਨੇਤ੍ਰੋਂ ਦੁਆਰੇ ਧਿਆਨ ਲਗਾਕੇ ਨਿਰੰਕਾਰੀ ਸਚਖੰਡੀ ਦਰਬਾਰ ਕੇ ਅੰਦਰ ਆਸਨ ਬਾਂਧਨਾਂ ਕਰੇ॥ ਅਥਵਾ ਪ੍ਰਕਾਸ਼ ਰੂਪੀ ਸਪਤਿ ਜੋਤਿ ਸਰੂਪੋਂ ਕੇ ਸਤਿਨਾਮ ਵਿਖੇ ਚੈਤੰਨ ਚਿਤ ਕੀ ਤਾੜੀ ਲਗਾਵੇ॥ ਇਸ ਪ੍ਰਕਾਰ ਸੇ ਸ੍ਰੀ ਗੁਰੂ ਨਾਨਕ ਦੇਵ ਜੀ ਅੰਤ੍ਰੰਗ ਸਾਧਨੋਂ ਕੀ ਜੁਗਤੀ ਵਾਲੀ ਅੰਮ੍ਰਿਤ ਬਾਣੀ ਕਾ ਉਪਦੇਸ਼ ਉਚਾਰਨ ਕਰਕੇ ਕਹਿ ਹੈਂ ਹੇ ਮਛੰਦ੍ਰ ਨਾਥ ਤੁਮ ਸੁਣੋ ਹਮਾਰੇ ਬੋਲੇ ਕੋ ਜੋ ਹਮਨੇ ਅਉਧੂਤ ਮਾਰਗ ਕੇ ਲਖਣੋ ਕੀ ਨਿਸ਼ਾਨੀ ਬਰਨਨ ਕਰੀ ਹੈ। ਜੋ ਜੋਗੀ ਜਨ ਪੁਰਸ਼ ਮਨ ਕੀ ਆਸਾ ਤ੍ਰਿਸ਼ਨਾਂ ਵਾਲੀ ਵਾਸ਼ਨਾ ਕੋ ਬੰਧ ਕਰਕੇ ਪ੍ਰਕਾਸ਼ ਰੂਪੀ ਅਫੁਰ ਨਿਰਾਸ ਪਦਿ ਵਿਖੇ ਜੁੜਿਆ ਰਹਿਗਾ। ਸ੍ਰੀ ਗੁਰੂ ਨਾਨਕ ਜੀ ਕਹਿ ਹੈਂ। ਸੋ ਪ੍ਰਪਕ ਨਿਸ਼ਚੇ ਕਰਕੇ ਆਪਣੇ ਕਰਤੇ ਰੂਪੀ ਬ੍ਰਹਮ ਲਾਲ ਕੋ ਪਾਵੇਗਾ। ਫਿਰ ਪ੍ਰਪੱਕ ਨਿਸ਼ਚੇ ਕੀ

ਪੁਸ਼ਟੀ ਹੋਣੇ ਕੇ ਵਾਸਤੇ ਪ੍ਰਕਾਸ਼ ਰੂਪੀ ਬ੍ਰਹਮ ਵਿਦਿਆ ਕਾ ਬੇਦ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਨ ਕਰ ਸੁਣਾਤੇ ਹੈਂ। ਸੋ ਕੈਸਾ ਅੰਤ੍ਰਰੰਗ ਬੇਦ ਸਿਧਾਂਤ ਕਹਿਤਾ ਹੈ ਜੋ ਅਨਹਦ ਸ਼ਬਦ ਰੂਪੀ ਗੁਰੂ ਕੀ ਔਰ ਚਿਤੰਨ ਸੁਰਤ ਰੂਪੀ ਚੇਲੇ ਕੀ ਇਨ ਦੋਨੋਂ ਕੇ ਇਕ ਰੂਪ ਕਰਨੇ ਵਾਲੀ ਜੋੜ ਮੇਲ ਰੂਪੀ ਸੰਧ ਮਿਲਾਵੋ। ਅਥਵਾ ਜਲ ਤੁਰੰਗ ਕੀ ਨਿਆਈ ਗੁਰ ਚੇਲੈ ਕੀ ਜੋਤੀ ਜੋਤਿ ਸੰਧਿ ਮਿਲਾਵੋ ਜੋ ਜੋਗੀ ਜਨ ਪੁਰਸ਼ ਗੁਰ ਉਪਦੇਸ਼ ਰੂਪੀ ਦੀਖਿਆ ਕਾ ਭੋਜਨ ਖਾਵੇਗਾ ਔਰ ਅਭਿਆਸ ਰੂਪੀ ਦਾਰੂ ਖਾਵੇਗਾ। ਸੋ ਵੋਹੀ ਅੰਦਰੂਨੀ ਜੋਤਿ ਪ੍ਰਕਾਸ਼ੀ ਛੇ ਦਰਸ਼ਨੋਂ ਕੀ ਸੋਝੀ ਗਿਆਤੁ ਪਾਵੇਗਾ॥

(ਸਿਖੋਵਾਚ) ਐ ਮੇਰੇ ਮਾਨੁਸ਼ ਜਨਮ ਕੇ ਸੁਧਾਰਕ ਬ੍ਰਹਮ ਗੰਗ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਆਤਮ ਦਰਸ਼ੀ ਜੋਗੀ ਜਨੋ ਕੇ ਅੰਤ੍ਰਰੰਗ ਸਾਧਨੋ ਕੇ ਲਖਣ ਗੁਰਬਾਣੀ ਸੇ ਸੁਣੇ ਹੈਂ॥ ਅਬ ਆਗੇ ਔਰ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਵੋਹ ਕੌਣ ਸੀ ਜੀਵਤ ਮ੍ਰਿਤੂ ਹੈ ਜਿਸਕੇ ਮਰਨੇ ਸੇ ਫਿਰ ਜੀਊ ਕਰਕੇ ਬਾਰੰਬਾਰ ਮਰਨਾ ਨ ਪੜੇ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਮੇਰੇ ਪਿਆਰੇ ਸਿਖ ਆਤਮਦਰਸ਼ੀ ਗੁਰਮੁਖਿ ਪੁਰਸ਼ ਆਪਣੇ ਸੋਵਾਸ ਨਬਜ਼ ਕੋ ਬੰਦ ਕਰਕੇ ਪਹਿਲੇ ਹੀ ਸਰੀਰ ਕੋ ਮਾਰ ਜਿਵਾਲਣੇ ਕਾ ਪ੍ਰਪੱਕ ਅਭਿਆਸ ਕਰ ਲੇਤੇ ਹੈਂ। ਅਥਵਾ ਅਨਹਦ ਸ਼ਬਦ ਵਿਖੇ ਮਿਲ ਕਰਕੇ ਜੀਵਤ ਹੰਕਾਰ ਕੋ ਮਾਰ ਕਰ ਪ੍ਰਮਾਤਮਾ ਸਰੂਪ ਵਿਖੇ ਜੀਵਤੇ ਹੈਂ। ਅਬ ਮਰ ਜੀਵਨੇ ਕੇ ਪ੍ਰਥਾਏਂ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਸੁਣੋ।

ਰਾਗੁ ਮਾਝ ਮਹਲਾ ੩ ॥ *(ਅੰਗ ੧੧੧/੧੬)*

**ਸਬਦਿ ਮਰੈ ਸੁ ਮੁਆ ਜਾਪੈ॥ ਕਾਲੁ ਨ ਚਾਪੈ ਦੁਖੁ ਨ ਸੰਤਾਪੈ॥**
**ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥੧ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜੋ ਯੁਗਿਆਸੂ ਜਨ ਪੁਰਸ਼ ਪ੍ਰਕਾਸ਼ ਰੂਪੀ ਅਨਹਦ ਸ਼ਬਦ ਵਿਖੇ ਆਪਣੀ ਚਿਤੰਨ ਸੁਰਤ ਕੋ ਲੀਣ ਕਰਕੇ ਜੀਵਤ ਹੰਕਾਰ ਸੇ ਮਰੇ ਹੂਏ ਹੈਂ। ਸੋ ਵੋਹੀ ਉਤਮ ਮਰਨਾ ਸ੍ਰਿਸ਼ਟ ਜਾਣੀਤਾ ਹੈ। ਫਿਰ ਤਿਸਕੋ ਯਮ ਕਾਲ ਭੀ ਆਪਣੇ ਬਾਣ ਨਹੀਂ ਮਾਰ ਸਕੇਗਾ ਔਰ ਨ ਤਿਸਕੋ ਕਿਸੀ ਕਿਸਮ ਕਾ ਦੁਖ ਸੰਤਾਪ ਕਾ ਤ੍ਰਾਸ ਹੋਵੇਗਾ। ਔਰ ਉਸਕੀ ਆਤਮਾ ਜੋਤਿ ਬ੍ਰਹਮ ਜੋਤਿ ਕੇ ਸਾਥ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ

ਸਮਾਵੇਗੀ। ਤਾਂ ਤੇ ਹੇ ਮੇਰੇ ਪਿਆਰੇ ਮਨ ਤੂੰ ਭੀ ਗੁਰ ਉਪਦੇਸ਼ ਕੋ ਸੁਣ ਕਰਕੇ ਸਚੇ ਅਨਹਦ ਸ਼ਬਦ ਵਿਖੇ ਸੁਮਾਵਣਾ ਕਰੋ।

ਰਾਗੁ ਮਾਝ ਕੀ ਵਾਰ ਮ: ੨ ॥ *(ਅੰਗ ੧੩੯/੨)*

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਵ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥

***ਅਰਥ***—ਇਨ ਬਾਹਰ ਮੁਖੀ ਖਾਕੀ ਨੇਤ੍ਰਾਂ ਸੇ ਬਿਨਾਂ ਅੰਤ੍ਰਿ ਮੁਖੀ ਜੋਤਿ ਪ੍ਰਕਾਸ਼ੀ ਬ੍ਰਹਮਾਕਾਰ ਬ੍ਰਿਤ ਕੇ ਨੇਤ੍ਰਾਂ ਦੁਆਰੈ ਨਿਰੰਕਾਰੀ ਚਿਤੰਨ ਲਾਲ ਕਾ ਦਰਸ਼ਨ ਕਰਨਾ। ਔਰ ਇਨ ਬਾਹਰ ਮੁਖੀ ਖਾਕੀ ਕੰਨਾਂ ਸੇ ਬਿਨਾਂ ਅੰਤ੍ਰਿ ਮੁਖੀ ਚਿਤੰਨ ਬ੍ਰਹਮ ਬ੍ਰਿਤ ਕੇ ਕੰਨਾਂ ਦੁਆਰੇ ਅਨਾਹਦ ਸ਼ਬਦ ਕਾ ਨਾਦਿ ਸੁਣਨਾ। ਔਰ ਬਾਹਰ ਮੁਖੀ ਇਨ ਖਾਕੀ ਸ਼ਰੀਰ ਕੇ ਪੈਰਾਂ ਸੇ ਬਿਨਾਂ ਅੰਤ੍ਰਿ ਮੁਖੀ ਚਿਤੰਨ ਬ੍ਰਹਮ ਸੁਰਤ ਕੇ ਪੈਰਾਂ ਦੁਆਰੇ ਸਚਖੰਡੀ ਦਰਬਾਰ ਕੇ ਮਾਰਗ ਊਪਰ ਚਲਣਾ। ਔਰ ਬਾਹਰ ਮੁਖੀ ਇਨ ਖਾਕੀ ਹਾਥੋਂ ਸੇ ਬਿਨਾਂ ਅੰਤ੍ਰਿ ਮੁਖੀ ਚਿਤੰਨ ਬ੍ਰਹਮ ਬ੍ਰਿਤ ਕੇ ਹਾਥੋਂ ਦੁਆਰੇ ਹਰਿ ਅਕਾਲ ਲਾਲ ਕੀ ਪੂਜਾ ਕਰਨੀ। ਔਰ ਬਾਹਰ ਮੁਖੀ ਖਾਕੀ ਜੀਬਾ ਸੇ ਬਿਨਾਂ ਅੰਤ੍ਰਿ ਮੁਖਿ ਚਿਤੰਨ ਅਨੁਭਵ ਕੀ ਜਿਹਬਾ ਦੁਆਰੇ ਨਿਹ ਅਖਰੀ ਜੋਤਿ ਮੰਤ੍ਰਿ ਕਾ ਜਾਪ ਬੋਲਣਾ। ਇਸ ਬਿਧੀ ਕੇ ਅੰਤੁ ਰੰਗ ਸਾਧਨੋ ਦੁਆਰੇ ਜੀਵਤ ਹੀ ਸਰੀਰ ਹੰਕਾਰ ਕੋ ਮਾਰਨਾ ਕਰਕੇ ਮਰੋ। ਸ੍ਰੀ ਦੂਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ ਜੋ ਉਸ ਅਕਾਲ ਪੁਰਖ ਕਾ ਜੋਤੀ ਜੋਤਿ ਮਿਲਾਣੇ ਵਾਲਾ ਸਚਾ ਹੁਕਮ ਗੁਰ ਉਪਦੇਸ਼ ਦੁਆਰਾ ਪਛਾਣੇਗਾ। ਸੋ ਵੋਹੀ ਬ੍ਰਹਮ ਲਾਲ ਸਚੇ ਖਸਮ ਕੋ ਮਿਲੇਗਾ।

ਰਾਗੁ ਗਉੜੀ ਮਹਲਾ ੧ ॥ *(ਅੰਗ ੨੨੪/੨)*

ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥
ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ ਪਰਗਾਸਾ ॥ ੭ ॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਪੁਰਸ਼ ਅਨਹਦ ਸ਼ਬਦ ਵਿਖੇ ਜਲ ਤੁਰੰਗ ਕੀ ਨਿਆਈ ਆਪਣੀ ਚਿਤੰਨ ਸੁਰਤ ਕੋ ਲੀਣ ਕਰਕੇ ਜੀਵਤ ਹੰਕਾਰ ਸੇ ਮਰੇਗਾ

ਉਸਕੀ ਆਤਮਾ ਕਾ ਵਾਸਾ ਨਿਜ ਸਰੂਪੀ ਸਚਖੰਡੀ ਦਰਬਾਰ ਕੇ ਘਰ ਵਿਖੇ ਹੋਵੇਗਾ। ਫਿਰ ਉਸ ਕੀ ਜਨਮ ਮਰਨ ਵਿਖੇ ਆਵਣੇ ਜਾਵਣੇ ਵਾਲੀ ਸਰਬ ਆਸਾ ਚੁਕ ਜਾਵੇਗੀ। ਅਥਵਾ ਉਨ੍ਹੋਂ ਕਾ ਜਨਮ ਮਰਨੇ ਵਾਲਾ ਫੇਰਾ ਮਿਟੇਗਾ। ਜਿਨ੍ਹੋਂ ਕਾ ਗੁਰ ਉਪਦੇਸ਼ ਕੇ ਸ਼ਬਦ ਦੁਆਰਾ ਹਿਰਦਾ ਕਵਲ ਪ੍ਰਗਾਸੇਗਾ॥

ਰਾਗੁ ਆਸਾ ਮਹਲਾ ੩ ॥ *(ਅੰਗ ੪੨੯/੧੩)*

**ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ॥**
**ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ॥ ੨ ॥**

***ਅਰਥ***— ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਕ੍ਰੋਧਿ ਅਭਮਾਨ ਰੂਪੀ ਜੋ ਸਰੀਰ ਕੀ ਹਉਮੈ ਹੰਗਤਾ ਹੈ। ਸੋ ਯੇਹੀ ਸਰਬ ਪੁਰਸ਼ੋਂ ਕੀ ਜਾਤ ਪਾਤ ਕਾ ਰੂਪ ਹੈ। ਜੋ ਅਨਹਦ ਸ਼ਬਦ ਵਿਖੇ ਮਿਲ ਕਰਕੇ ਜੀਵਤ ਹੰਕਾਰ ਕੋ ਤਿਆਗ ਮਰੇਗਾ ਉਸਕੀ ਆਤਮਾ ਜੋਤਿ ਹੀਰੇ ਲਾਲ ਭਗਵਾਨ ਕੀ ਜੋਤਿ ਕੇ ਸਾਥ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ ਮਿਲੇਗੀ ਹੀਰੇ ਲਾਲ ਭਗਵਾਨ ਕੀ ਜੋਤਿ ਕੇ ਸਾਥ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ ਮਿਲੇਗੀ।

ਰਾਗੁ ਬਿਹਾਗੜੇ ਕੀ ਵਾਰ ਮ: ੩ ॥ *(ਅੰਗ ੫੫੦/੩)*

**ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ॥**

***ਅਰਥ***—ਗੁਰੂ ਜੀ ਕਹਿ ਹੈਂ। ਜੋ ਸੁਵਾਸ ਨਬਜ਼ ਕੋ ਬੰਦ ਕਰਕੇ ਸ਼ਬਦ ਵਿਖੇ ਲੀਣ ਹੋਏ ਜੀਵਤ ਹੰਕਾਰ ਸੇ ਮਰੇਗਾ ਔਰ ਫਿਰ ਬ੍ਰਹਮ ਜੋਤਿ ਹੋਏ ਜੀਵੇਗਾ ਤਾਂ ਵੋਹ ਜੋਤੀ ਜੋਤਿ ਮਿਲਾਣੇ ਵਾਲੀ ਮੁਕਤ ਗਤਿ ਕੋ ਪ੍ਰਾਪਤ ਹੋਵੇਗਾ॥

ਰਾਗੁ ਵਡਹੰਸੁ ਮਹਲਾ ੩ ॥ *(ਅੰਗ ੫੫੮/੧੭)*

**ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ॥**
**ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ॥ ੨ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ ਹੇ ਯੁਗਿਆਸੀ ਜਨ ਅੰਤ੍ਰ ਮੁਖੀ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟੀ ਕੀ ਨਦਰ ਦੁਆਰੇ ਸੁਵਾਸ ਨਬਜ਼ ਕੋ ਬੰਧ ਕਰਕੇ ਜੀਵਤ ਹੰਕਾਰ ਸੇ ਮਰੇ॥ ਔਰ ਫਿਰ ਬ੍ਰਹਮ ਜੋਤਿ ਰੂਪ ਹੋਏ ਕਰ ਆਤਮ ਭਾਵ ਕੇ ਦਿਭ ਨੇਤ੍ਰੋਂ ਵਿਖੇ ਜੀਵੋ ਔਰ ਫਿਰ ਉਸੀ ਜੋਤਿ ਪ੍ਰਕਾਸ਼ੀ ਨੇਤ੍ਰੋਂ ਕੀ ਦਿਭ ਦ੍ਰਿਸ਼ਟ ਨਦਰ ਦੁਆਰੇ ਅਨਹਦ ਸ਼ਬਦ ਕੀ ਧੁਣੀ ਭੀ ਤੁਮਾਰੇ ਮਨ ਵਿਖੇ ਆਇ ਵਸੇਗੀ। ਔਰ ਇਸ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨਦਰ ਦੁਆਰੇ

ਹੀ ਬ੍ਰਹਮ ਲਾਲ ਕਾ ਕੁਦਰਤ ਕਾਨੂੰਨੀ ਸ਼ਬਦ ਹੁਕਮ ਬੁਝਿਆ ਸਿਆਣਿਆ ਜਾਵੇਗਾ ਤਾਂ ਤੇ ਤੁਮ ਉਸ ਸ਼ਬਦ ਹੁਕਮ ਕੇ ਅੰਦਰ ਹੀ ਲਿਵ ਲੀਣ ਹੋਏ ਕੇ ਸਮਾਵਣਾ ਕਰੋ॥

ਰਾਗੁ ਸੋਰਠਿ ਮਹਲਾ ੩ ॥ *(ਅੰਗ ੬੦੧/੫)*

**ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ॥**
**ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥**
**ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥ ੨ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹਮ ਪ੍ਰਕਾਸ਼ ਰੂਪੀ ਅਨਹਦ ਸ਼ਬਦ ਵਿਖੇ ਲਿਵ ਲੀਣ ਹੋਏ ਕਰਕੇ ਸੁਵਾਸ ਨਬਜ਼ ਕੋ ਬੰਦ ਕਰਿ ਜੀਵਤ ਹੰਕਾਰ ਕੋ ਤਿਆਗ ਮਰੇ ਹੈਂ। ਫਿਰ ਉਸੀ ਅਨਹਦ ਸ਼ਬਦ ਕੀ ਤਾਕਤ ਦੁਆਰੇ ਸੁਵਾਸ ਨਬਜ ਕੇ ਚਲਾਇ ਕਰ ਬ੍ਰਹਮ ਜੋਤਿ ਵਿਖੇ ਜੀਵੇ ਹੈਂ। ਔਰ ਇਸੀ ਅਨਹਦ ਸ਼ਬਦ ਕੇ ਵਸੀਲੇ ਦੁਆਰੇ ਹੀ ਜੋਤੀ ਜੋਤਿ ਮਿਲਾਇ ਕੇ ਸਚਖੰਡੀ ਦਰਬਾਰ ਕੀ ਮੁਕਤਿ ਗਤਿ ਪਾਈ ਹੈ। ਫਿਰ ਇਸੀ ਅਨਹਦ ਸ਼ਬਦ ਕੀ ਧੁਨਿ ਰੂਪੀ ਤਾਰ ਬਰਕੀ ਕੇ ਦੁਆਰੇ ਹੀ ਹਮਾਰਾ ਮਨ ਤਨ ਨਿਰਮਲ ਹੂਆ ਹੈ। ਔਰ ਫਿਰ ਹਰਿ ਹੀਰਾ ਲਾਲ ਭੀ ਹਮਾਰੇ ਮਨ ਅੰਦਰ ਆਏ ਵਸਿਆ ਹੈ ਔਰ ਯੇਹੀ ਪ੍ਰਕਾਸ਼ ਰੂਪੀ ਅਨਹਦ ਸ਼ਬਦ ਹਮਾਰਾ ਸਤਿਗੁਰ ਦਾਤਾ ਰੂਪ ਹੈ। ਜਿਸ ਸ਼ਬਦ ਗੁਰੂ ਕੀ ਤਾਕਤ ਦੁਆਰੇ ਹਮ ਹਰਿ ਰੂਪ ਵਿਖੇ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ ਸਮਾਇ ਰਹਿ ਹੈਂ।

ਰਾਗੁ ਸੋਰਠਿ ਮ: ੩ ॥ *(ਅੰਗ ੬੦੨/੧੭)*

**ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ॥**
**ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥ ੧ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜਿਸ ਯੁਗਿਆਸੀ ਪੁਰਸ਼ ਕੋ ਬ੍ਰਹਮਦਰਸ਼ੀ ਸਤਿਗੁਰੋਂ ਕਾ ਉਪਦੇਸ਼ ਪ੍ਰਾਪਤ ਹੋਵੇਗਾ ਉਸ ਕੀ ਬਾਹਰਮੁਖੀ ਵਿਸ਼ਿਆਂ ਕਾਰ ਬ੍ਰਿਤ ਉਲਟ ਕਰਕੇ ਅੰਤ੍ਰਿ ਮੁਖਿ ਜੋਤਿ ਪ੍ਰਕਾਸ਼ੀ ਬ੍ਰਹਮਾਕਾਰ ਬ੍ਰਿਤ ਹੋਵੇ ਹੈ। ਅਥਵਾ ਇਸ ਬ੍ਰਹਮਾਕਾਰ ਬ੍ਰਿਤ ਖੁਲਣੇ ਕਾ ਭੇਦ ਤਬ ਪ੍ਰਾਪਤ ਹੋਵੇਗਾ ਜਬ ਸ਼ਬਦ ਵਿਖੇ ਮਿਲਣੇ ਕੀ ਜੁਗਤ ਦੁਆਰੇ ਜੀਵਤ ਹੰਕਾਰ ਕੋ ਤਿਆਗ ਮਰੇਗਾ। ਔਰ ਇਸ ਅਨੰਤ ਸੰਸਾਰ ਕੀ ਰਚਨਾ ਵਿਖੇ ਵੋਹੀ ਤੀਬਰਤਰ ਵੈਰਾਗੀ ਸਿਖ ਔਰ ਗੁਰੂ ਸ੍ਰਿਸ਼ਟ ਹੈ ਜੋ ਗੁਰੂ ਆਪਣੇ ਸਿਖ ਸੇਵਕ ਕੀ ਆਤਮਾ ਜੋਤਿ ਕੋ ਬ੍ਰਹਮ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਵੇਗਾ।

ਰਾਗੁ ਸੋਰਠਿ ਮਹਲਾ ੩ ॥ (ਅੰਗ ੬੦੪/੧)

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥**
**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥ ੩ ॥**

ਰਾਗੁ ਮਾਰੂ ਕਬੀਰ ਜੀ ॥ (ਅੰਗ ੧੧੦੩/੧੯)

**ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥**
**ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥ ੪ ॥**

***ਅਰਥ***—ਹੇ ਯੁਗਿਆਸੀ ਜਨੋ ਤੁਮ ਜੀਵਤ ਹੀ ਅਨਹਦ ਸ਼ਬਦ ਵਿਖੇ ਮਿਲ ਕਰਕੇ ਸੁਵਾਸ ਨਬਜ਼ ਕੋ ਬੰਧ ਕਰਿ ਜੀਵ ਹੰਕਾਰ ਕੋ ਤਿਆਗ ਮਰੋ। ਔਰ ਮਰੇ ਹੂਏ ਫਿਰ ਉਸੀ ਅਨਹਦ ਸ਼ਬਦ ਕੇ ਆਸਰੇ ਨਬਜ਼ ਸੁਵਾਸ ਕੋ ਚਲਾਏ ਕਰਕੇ ਜੋਤਿ ਪ੍ਰਕਾਸ਼ ਰੂਪ ਹੋਏ ਜੀਵਹੁ। ਇਸ ਜੁਗਤੀ ਸੇ ਮਰ ਜੀਵਾਣੇ ਕਰਕੇ ਫਿਰ ਕਭੀ ਜਨਮ ਮਰਨ ਵਿਖੇ ਨਹੀਂ ਆਉਗੇ। ਸ੍ਰੀ ਕਬੀਰ ਜੀ ਕਹਿ ਹੈਂ ਜੋ ਗੁਰਮੁਖ ਪੁਰਸ਼ ਬ੍ਰਹਮ ਲਾਲ ਕੇ ਹਰਿ ਨਾਮ ਵਿਖੇ ਜੋਤੀ ਜੋਤਿ ਮਿਲਾਏ ਕਰਕੇ ਜਲ ਤੁਰੰਗ ਕੀ ਨਿਆਈ ਸਮਾਇ ਰਹਿ ਹੈਂ ਫਿਰ ਉਨਕੀ ਆਠੋਂ ਪੈਹਰ ਹੀ ਸੁੰਨ ਮੰਡਲ ਕੀ ਜੋਤਿ ਵਿਖੇ ਲਿਵ ਲਗੀ ਰਹੇਗੀ।

ਰਾਗੁ ਮਲਾਰ ਮਹਲਾ ੩ ॥ (ਅੰਗ ੧੨੭੬/੫)

**ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥**
**ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪ ਗਵਾਇ ॥ ੩ ॥**
**ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥**
**ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ ॥ ੪ ॥**

***ਅਰਥ***— ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜੋ ਜੁਗਿਆਸੀ ਜਨ ਪੁਰਸ਼ ਬ੍ਰਹਮ ਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਜੀਵਤ ਹੀ ਅਨਹਦ ਸ਼ਬਦ ਵਿਖੇ ਮਿਲ ਕਰਕੇ ਸੁਵਾਸ ਨਬਜ ਕੋ ਬੰਧ ਕਰ ਜੀਵਤ ਹੰਕਾਰ ਕੋ ਛੋਡ ਮਰੇਗਾ ਔਰ ਮਰਿਆ ਹੂਆ ਫਿਰ ਉਸੀ ਅਨਹਦ ਸ਼ਬਦ ਕੀ ਤਾਕਤ ਦੁਆਰਾ ਨਬਜ ਸੁਵਾਸ ਕੋ ਚਲਾਇ ਕਰਕੇ ਆਤਮਕ ਜੋਤਿ ਰੂਪ ਹੋਏ ਕਰ ਜੀਵੇ। ਫਿਰ ਇਸੀ ਜੁਗਤਿ ਦੁਆਰੇ ਹਰਿ ਰੋਜ ਹੀ ਸ਼ਬਦ ਕੀ ਕਮਾਈ ਕਰੋ ਜੀਵਨ ਰੂਪ ਹੋਏ ਕਰਕੇ। ਅਥਵਾ ਸਚਖੰਡੀ ਦਰਬਾਰ ਕੇ ਮੁਕਤਿ ਦੁਆਰੇ ਕੀ

ਸੋਝੀ ਗਿਆਤ ਵੋਹੀ ਪਾਵੇਗਾ ਜੋ ਆਪਣੇ ਵਿਚੋਂ ਹਉਮੈ ਹੰਕਾਰ ਕੋ ਮਿਟਾਇ ਗੁਵਾਵੇਗਾ। ੩। ਫਿਰ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਓਅੰਕਾਰੀ ਪ੍ਰਕਾਸ਼ ਰੂਪੀ ਸਚਖੰਡੀ ਸ਼ਿਵ ਘਰਿ ਵਿਖੇ ਚੇਤੰਨ ਜੋਤਿ ਰੂਪ ਹੋਏ ਕਰਕੇ ਜਨਮੋਂ ਔਰ ਸਰੀਰ ਹੰਕਾਰ ਕੀ ਹਉਮੈ ਮਾਇਆ ਸ਼ਕਤਿ ਕੋ ਆਪਣੇ ਬੀਚ ਸੇ ਦੂਰ ਕਰੋ। ਬ੍ਰਹਮ ਅਨੰਦੀ ਜੋ ਅਜਰ ਵਸਤੂ ਅੰਮ੍ਰਿਤ ਨਾਮ ਹੈ। ਤਿਸ ਕੋ ਜਰਨਾ ਕਰਕੇ ਸੰਭਾਲਨਾ ਕਰੋ। ਔਰ ਦੁਵੈਤ ਰੂਪ ਸੇ ਇਕ ਰੂਪ ਹੋਣੇ ਵਾਲੀ ਬਿਬੇਕ ਬੁਧਿ ਕੋ ਪ੍ਰਗਟ ਕਰਕੇ ਆਤਮਾ ਪੁਰਖ ਕੋ ਬ੍ਰਹਮ ਲਾਲ ਪੁਰਖ ਕੇ ਸਾਥ ਜੋਤੀ ਜੋਤਿ ਮਿਲਾਵਹੁ।

(ਸਿਖੋਵਾਚ) ਹੇ ਆਤਮਕ ਸ਼ਕਤੀ ਕੀ ਫੁਲਵਾੜੀ ਦਿਖਾਣੇ ਵਾਲੇ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਗੁਰਮੁਖਿ ਪੁਰਸ਼ੋਂ ਕਾ ਜੀਵਤ ਹੀ ਮਰ ਜੀਵਨਾ ਗੁਰਬਾਣੀ ਵਿਚੋਂ ਸੁਣਿਆ ਹੈ। ਅਬ ਆਗੇ ਔਰ ਬੇਨਤੀ ਸੁਣੀਐ ਜੀ ਜੈਸੇ ਜੇਠ ਹਾੜ ਕੀ ਤੀਖਣ ਧੁਪ ਕੀ ਤਪਸ਼ ਸੇ ਵਿਆਕੁਲ ਹੂਏ ਮੁਸਾਫਰ ਪੁਰਸ਼ ਕੋ ਬ੍ਰਿਛੋਂ ਕੀ ਠੰਡੀ ਛਾਇਆ ਔਰ ਸ਼ੀਤਲ ਜਲ ਪ੍ਰਾਪਤ ਹੋਣੇ ਸੇ ਬਹੁਤ ਪ੍ਰਸੰਨ ਚਿਤ ਹੋਏ ਕਰ ਸ਼ਾਂਤ ਰੂਪ ਹੋਤਾ ਹੈ ਤੈਸੇ ਮੁਝੇ ਤੁਮਾਰੇ ਸੇਵਕ ਜਨ ਕੋ ਇਸ ਸੰਸਾਰ ਕੇ ਵਿਸ਼ੇ ਵਿਕਾਰ ਵਾਲੀ ਅਗਿਆਨ ਰੂਪੀ ਭਿਆਲਕ ਤਪਸ਼ ਕੇ ਮਾਰੇ ਹੂਏ ਕੋ ਤੁਮਰੇ ਉਪਦੇਸ਼ ਰੂਪੀ ਸੀਤਲ ਛਾਇਆ ਸੇ ਹਮਾਰੇ ਤਪਤਿ ਚਿਤ ਕੋ ਸ਼ਾਂਤੀ ਔਰ ਹਰਖ ਪ੍ਰਸਿਨਤਾ ਪ੍ਰਾਪਤ ਹੋਤੀ ਹੈ। ਐਸੇ ਤੁਮਾਰੇ ਸੀਤਲ ਜਲ ਰੂਪੀ ਬਚਨ ਹੈਂ ਜਿਸ ਕੇ ਸੁਣਨੇ ਕਰਕੇ ਹਮਾਰੀ ਮਾਇਕ ਪਦਾਰਥੋਂ ਕੀ ਤ੍ਰਿਸ਼ਨਾਂ ਰੂਪੀ ਤ੍ਰਿਖਾ ਭੀ ਨਵਿਰਤ ਹੋਤੀ ਜਾਤੀ ਹੈ। ਤਾਂਤੇ ਇਸ ਵਾਸਤੇ ਮੈ ਔਰ ਭੀ ਪ੍ਰਸ਼ਨ ਕਰਤਾ ਹੂੰ ਸੋ ਸੁਣਹੁ ਇਸ ਸੰਸਾਰ ਵਿਖੇ ਯੇਹ ਜੋ ਅਨੇਕ ਪ੍ਰਕਾਰ ਕੇ ਜਪ ਤਪ ਜਗ ਪੁਨ ਬ੍ਰਤ ਆਦੀ ਬਹੁ ਕਰਮ ਹੈਂ। ਇਨ ਸਭ ਕਰਮੋ ਸੇ ਅਧਿਕ ਵਸੇਖਤਾ ਵਾਲਾ ਕੌਣ ਕਰਮ ਧਰਮ ਹੈ ਜਿਸ ਕੋ ਗੁਰਮੁਖ ਪੁਰਸ਼ ਪ੍ਰੇਮ ਸੇ ਕਰਤੇ ਹੈਂ ਇਸ ਕਾ ਉਤਰ ਕਿਰਪਾ ਕਰਕੇ ਕਹੀਐ ਜੀ ਕੈਸੇ ਹੈ।

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਪਿਆਰੇ ਸ਼ਰਧਾਲੂ ਸਿਖ ਏਹ ਜੋ ਜਪ ਤਪ ਜਗਿ ਪੁਨ ਬ੍ਰਤ ਆਦੀ ਬਾਹਰ ਮੁਖੀ ਬੈਰੰਗ ਸਾਧਨ ਰੂਪੀ ਕਰਮ ਹੈਂ ਇਨ ਸਭ ਸੇ ਅਧਿਕ ਵਿਸੇਖ ਨਿਰੰਕਾਰੀ ਲਾਲ ਨਾਮ ਰੂਪੀ ਜੋ ਸਤਿਨਾਮ ਹੈ ਇਸ ਅਕ੍ਰਿਤਮ ਸਤਿ ਨਾਮ ਕਾ ਜੋ ਸੇਵਨ ਕਰਨਾ ਹੈ ਸੋ ਯੇਹੀ ਸਰਬ ਅੰਤਰੰਗ ਸਾਧਨੋ ਕਾ ਸਾਰ ਭੂਤ ਮੂਲ ਰੂਪ ਹੈ। ਇਸੀ ਅਨੰਤ ਪ੍ਰਕਾਸ਼ੀ ਸਤਿਨਾਮ ਕੇ ਪਾਵਣੇ ਵਾਸਤੇ ਹੀ ਅੰਤ੍ਰਰੰਗ ਸਾਧਨ ਕੀਏ ਜਾਤੇ ਹੈਂ। ਅਬ ਸਭ ਕਰਮੋਂ ਸੇ ਅਧਿਕ ਨਾਮ ਕੀ ਵਸੇਖਤਾ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਤੇਰੇ ਭਾਂਈਂ ਪ੍ਰਗਟ

ਕਰਕ ਸੁਨਾਤੇ ਹੈਂ ਤੁਮ ਮਨ ਕੀ ਬ੍ਰਿਤੀ ਲਗਾਏ ਕੇ ਸਰਵਣ ਕਰੋ।

ਸਿਰੀਰਾਗੁ ਮਹਲਾ ੧ ॥ *(ਅੰਗ ੬੨/੬)*

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨ ॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗ ਨ ਜਾਇ ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥ ੩ ॥
ਕੰਚਨ ਤੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥ ੪ ॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੇਕਰ ਇਸ ਤਨ ਕੋ ਅਗਨੀ ਵਿਖੇ ਹਮਨ ਕਰ ਦੇਵੇ। ਔਰ ਏਕ ਰਤੀ ਭਰ ਤੋਲ ਤੋਲ ਕੇ ਕਟ ਕਟ ਕਰ ਡਾਲ ਦੇਵੇ। ਔਰ ਤਨ ਮਨ ਦੀਆਂ ਜੇ ਲੜਕੀਆਂ ਬਣਾਇ ਕਰ ਰਾਤ ਦਿਨੋ ਹਰ ਰੋਜ ਅਗਨੀ ਵਿਖੇ ਜਲਾਵੇ। ਫਿਰ ਭੀ ਪ੍ਰਕਾਸ਼ ਰੂਪੀ ਹਰ ਨਾਮ ਕੇ ਤੁਲ ਬਰਾਬਰ ਨਹੀਂ ਉਤਰਤੇ। ਅਥਵਾ ਕਿਤਨੇ ਹੀ ਲਖਾਂ ਕ੍ਰੋੜਾਂ ਕਰਮਾਂ ਕੋ ਕਰੇ। ਔਰ ਅਰਧਿ ਸਰੀਰ ਕੋ ਕਟਾਵੈ ਸਿਰ ਊਪਰ ਆਰਾ ਧਰਵਾਇ। ਔਰ ਇਸ ਸਰੀਰ ਤਨ ਕੋ ਬਰਫ ਕੇ ਘਰ ਹੈਮੰਚਲ ਵਿਖੇ ਗਾਲਣਾਂ ਕਰੇ। ਤਾਂ ਭੀ ਇਸ ਮਨ ਕਾ ਹਉਮੈ ਰੋਗ ਨਹੀਂ ਜਾਵੇਗਾ। ਪ੍ਰਕਾਸ਼ ਰੂਪੀ ਹਰਿ ਨਾਮ ਕੇ ਸਦਰਸ਼ ਫਿਰ ਵੀ ਨਹੀਂ ਪੁਜ ਸਕਤੇ। ਹਮਨੇ ਸਭ ਕਰਮੋਂ ਕੀ ਕਰਨੀ ਕਾ ਭੇਦ ਠੋਕ ਬਜਾਇ ਕਰਕੇ ਦੇਖਿਆ ਹੈ।

ਰਾਗ ਸਾਰਗ ਮਹਲਾ ੫ ॥ *(ਅੰਗ ੧੨੨੯/੧੪)*

ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥
ਮਨ ਅਨਿਕ ਸੋਚ ਪਵਿਤ੍ਰ ਕਰਤ ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥ ੧ ॥ ਰਹਾਉ ॥
ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥

ਨਹੀ ਤੁਲਿ ਗੋਬਿੰਦ ਨਾਮ ਧੁਨੇ॥ ਮਨ ਚਰਨ ਕਮਲ ਲਾਗੇ॥ ੧॥
ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟਿ ਨਿਰਾਹਾਰ॥
ਅਪਰਸ ਕਰਤ ਪਾਕਸਾਰ॥ ਨਿਵਲੀ ਕਰਮ ਬਹੁ ਬਿਸਥਾਰ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥ ੨॥
ਰਾਮ ਦਇਆਰ ਸੁਨਿ ਦੀਨ ਬੇਨਤੀ॥
ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ॥ ੨॥

*ਅਰਥ*—ਹਰਿ ਨਾਮ ਕੀ ਵਸੇਖਤਾ ਕੇ ਪ੍ਰਥਾਏ ਗੁਰੂ ਜੀ ਸ਼ਬਦਿ ਉਚਾਰਨ ਕਰੇ ਹੈਂ। ਬਹੁ ਅਨੇਕ ਪ੍ਰਕਾਰ ਕਾ ਸੋਨਾਂ ਦਾਨ ਕਰੇ। ਔਰ ਅਨੇਕ ਗ੍ਰਾਂਮਹੁ ਕੀ ਪ੍ਰਿਥਵੀ ਦਾਨ ਕਰੇ। ਔਰ ਅਨੇਕ ਪ੍ਰਕਾਰ ਕੀ ਯੇਹ ਮਨ ਸੁਚ ਪਵਿਤ੍ਰਤਾ ਭੀ ਕਰੇ। ਸੋ ਯੇਹ ਸਭੀ ਕਰਮ ਪ੍ਰਕਾਸ਼ ਰੂਪੀ ਰਾਮ ਨਾਮ ਕੇ ਬਰਾਬਰ ਨਹੀਂ ਉਤਰਤੇ। ਤਾਂਤੇ ਇਸੀ ਵਾਸਤੇ ਹੀ ਹਮਾਰਾ ਮਨ ਇਨ ਕਰਮੋ ਸੇ ਉਪਰਾਮ ਚਿਤ ਹੋਏ ਕਰਕੇ ਹਰਿ ਕੇ ਪ੍ਰਕਾਸ਼ ਰੂਪੀ ਚਰਨੋ ਵਿਖੇ ਲਗ ਰਹਿਆ ਹੈ। ਔਰ ਚਹੋ ਵੇਦੋਂ ਕਾ ਵਕਤਾ ਮੁਖ ਆਗਰ ਪਾਠੀ ਭੀ ਹੋਵੈ। ਖਟ ਸ਼ਾਸਿਤ੍ਰ ਔਰ ਅਠਾਰਾਂ ਪੁਰਾਣੋ ਕੀ ਕਥਾ ਭੀ ਸੁਣੈ। ਪਰ ਗੋਬਿੰਦ ਨਾਮ ਕੀ ਅਨਹਦ ਧੁਣੀ ਕੇ ਬਰਾਬਰੀ ਨਹੀਂ ਉਤਰਤੇ। ਤਾਂਤੇ ਇਸੀ ਵਾਸਤੇ ਹਮਾਰਾ ਮਨ ਪ੍ਰਭਿ ਕੇ ਚਾਨਨ ਰੂਪੀ ਚਰਨ ਕਮਲੋ ਵਿਖੇ ਲਗ ਰਹਿਆ ਹੈ। ਬ੍ਰਤਿ ਰਖਨੇ ਔਰ ਤ੍ਰੈਕਾਲ ਸੰਧਿਆ ਕਰਨੀ ਔਰ ਸੁਚ ਪਵਿਤ੍ਰਤਾ ਵਾਲਾ ਸ੍ਰਿਸ਼ਟ ਅਚਾਰ ਰਖਣਾ। ਹਮਨ ਕੁੰਡਿ ਕੀ ਕਠਿਨ ਕ੍ਰਿਆ ਕਰਨੀ ਅਥਵਾ ਕਿਸੀ ਜੰਗਲ ਕੀ ਕੂਟਿ ਵਿਖੇ ਜਾਇ ਕਰ ਕਠਨ ਤਪਸਿਆ ਕੀ ਕ੍ਰਿਆ ਕਰਨੀ। ਔਰ ਖਾਵਣੇ ਸੇ ਰਹਿਤ ਨਿਰਾਹਾਰੀ ਰਹਿਣਾ। ਔਰ ਕਿਸੀ ਕੇ ਸਾਥ ਸੁਪ੍ਰਸ਼ ਨ ਕਰਨਾ। ਔਰ ਪਵਿਤ੍ਰ ਅੰਨਿ ਭੋਜਨ ਕੀ ਰਸੋਈ ਕਰਣੀ। ਔਰ ਅਨੇਕ ਪ੍ਰਕਾਰੀ ਠਾਠ ਬਾਠ ਕੇ ਵਿਸਥਾਰ ਵਾਲੇ ਨਿਵਲੀ ਕਰਮ ਕਰਨੇ। ਔਰ ਨਾਹਨਾ ਪ੍ਰਕਾਰ ਕੀ ਪੂਜਾ ਪਾਠ ਵਾਲੇ ਧੂਪ ਦੀਪ ਨਈਵੇਦ ਕਰਨੇ। ਪਰ ਯੇਹ ਸਭੀ ਕਰਮ ਪ੍ਰਕਾਸ਼ ਰੂਪੀ ਹਰਿ ਨਾਮ ਕੇ ਤੁਲ ਬਰਾਬਰ ਨਹੀਂ ਉਤ੍ਰਤੇ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਹੇ ਪ੍ਰਕਾਸ਼ ਰੂਪੀ ਦੀਨ ਦਿਆਲੁ ਰਾਮ ਜੀ ਮੇਰੀ ਬੇਨਤੀ ਕੋ ਸੁਣੋ ਔਰ ਆਪਣਾ ਦਰਸ਼ਨ ਦਿਖਾਵਹੁ ਜੋ ਮੈ ਆਪਣੇ ਨੇਤ੍ਰੋਂ ਸੇ ਦੇਖਣਾ ਕਰੂੰ। ਔਰ ਤੁਮਾਰਾ ਨਾਮ ਭੀ ਹਮਾਰੇ ਮਨ ਕੋ ਸਰਬ ਪਦਾਰਥੋਂ ਸੇ ਅਧਿਕ ਮੀਠਾ ਲਾਗੇ ਹੈ।

ਰਾਗੁ ਕਲਿਆਨ ਮਹਲਾ ੪ ॥ (ਅੰਗ ੧੩੨੫/੨)

**ਸਭਿ ਤੀਰਥ ਬਰਤ ਜਗ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥**
**ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪਜੈ ਨ ਤੋਲ ਤੁਲੀਜੈ॥ ੭॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਸਰਬ ਅਠਿ ਸਠ ਤੀਰਥੋਂ ਕੇ ਇਸ਼ਨਾਨ ਭੀ ਕਰੇ। ਔਰ ਚੰਦਰੈਣੀ ਆਦਕ ਬ੍ਰਤ ਧਾਰਨ ਕਰਨੇ ਔਰ ਅਨੇਕ ਪ੍ਰਕਾਰ ਕੇ ਯਗ ਪੁਨਿ ਕਰਨੇ ਔਰ ਹਿਮਾਲਾ ਕੀ ਬਰਫ ਕੋ ਆਪਣੇ ਤਨ ਊਪਰ ਲਗਾਇ ਲਗਾਇ ਕਰ ਕੇ ਗਾਲਣਾਂ ਕਰੇ। ਔਰ ਤੋਲਣੇ ਮਿਣਨੇ ਥੀਂ ਰਹਿਤ ਅਤੋਲ ਰੂਪ ਜੋ ਪ੍ਰਕਾਸ਼ ਰੂਪੀ ਰਾਮ ਨਾਮ ਹੈ। ਜੋ ਇਸਕੋ ਗੁਰਉਪਦੇਸ਼ ਦੁਆਰੇ ਜਪੇਗਾ। ਸੋ ਇਸ ਨਾਮ ਜਪਨੇ ਕੇ ਬਰਾਬਰ ਔਰ ਕੋਈ ਕਰਮ ਪੂਰਾ ਨਹੀਂ ਉਤ੍ਰਤਾ। ਹਮਨੇ ਬੀਚਾਰ ਰੂਪੀ ਤਰਾਜੂ ਸੇ ਤੋਲ ਕਰਕੇ ਦੇਖਾ ਹੈ।

(ਸਿਖੋਵਾਚ) ਹੇ ਸਤਿਗੁਰੋ ਐਸੇ ਉਤਮ ਵਿਸ਼ੇਸ਼ ਰਾਮ ਨਾਮ ਕੇ ਸਾਥ ਗੁਰਮਤਿ ਪੁਰਸ਼ ਕੈਸਾ ਪਿਆਰ ਕਰਤੇ ਹੈਂ। ਇਸ ਕਾ ਉਤ੍ਰ ਕਹੋ ਜੀ ਕੈਸੇ ਹੈ।

(ਸਤਿਗੁਰੋ ਵਾਚ) ਹੇ ਸਿਖ ਜਿਸ ਪ੍ਰਕਾਰ ਕਾ ਅੰਦਰੂਨੀ ਸਚਾ ਪ੍ਰੇਮ ਪਿਆਰ ਨਾਮ ਕੇ ਸਾਥ ਗੁਰਮੁਖ ਪੁਰਸ਼ ਰਖਤੇ ਹੈਂ ਸੋ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਸੁਣੋ॥

ਰਾਗੁ ਵਡਹੰਸ ਕੀ ਵਾਰ ਮ: ੩ ॥ (ਅੰਗ ੫੯੨/੧੩)

**ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥**
**ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ॥**
**ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ॥**
**ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥**
**ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥੧੬॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਹੀਰੇ ਲਾਲ ਰੂਪੀ ਜੋ ਹਰਿ ਪ੍ਰਭ ਕਾ ਨਾਮ ਹੈ ਸੋ ਮਨ ਬਾਣੀ ਕੀ ਗਮਤਾ ਸੇ ਰਹਿਤ ਹੈ। ਔਰ ਇੰਦ੍ਰੀਆਂ ਕੇ ਵਿਸ਼ੇ ਸੇ ਭੀ ਰਹਿਤ ਅਗੋਚਰ ਗੁਪਤ ਰੂਪ ਹੈ। ਔਰ ਬਿਨਸਨੇ ਸੇ ਰਹਿਤ ਅਬਿਨਾਸ਼ੀ ਰੂਪ ਹੈ ਔਰ ਜਗਤ ਕੇ ਘਟ ਘਟ ਕੀ ਬਿਧ ਲਿਖ ਜਾਨਣੇ ਵਾਲਾ ਬਿਧਾਤਾ ਪੁਰਖ ਰੂਪ ਹੈ। ਸੋ ਤਿਸ ਐਸੇ ਅਸਚਰਯ ਲਖਣੋ ਵਾਲੇ

ਪ੍ਰਕਾਸ਼ ਰੂਪੀ ਹਰਿ ਲਾਲ ਨਾਮ ਕੋ ਹਮ ਸੇਵਨ ਅਰਾਧਨ ਕਰਤੇ ਹੈਂ। ਔਰ ਤਿਸ ਹਰਿ ਨਾਮ ਕੋ ਹੀ ਹਮ ਪੂਜਨ ਕਰਤੇ ਹੈਂ। ਔਰ ਤਿਸ ਹਰਿ ਨਾਮ ਵਿਖੇ ਹੀ ਹਮਾਰਾ ਮਨਿ ਪ੍ਰੇਮ ਸੇ ਰਤਾ ਹੂਆ ਹੈ। ਔਰ ਇਸ ਸੰਸਾਰ ਵਿਖੇ ਹਰਿ ਨਾਮ ਕੇ ਤੁਲ ਔਰ ਕੋਈ ਬੜਾ ਹਮਕੋ ਨਦਰੀ ਨਹੀਂ ਆਤਾ। ਔਰ ਸਰੀਰ ਕੇ ਛੂਟਨੇ ਕੇ ਅੰਤ ਕਾਲ ਵਿਖੇ ਯੇਹੀਂ ਹਰਿ ਨਾਮ ਹੀ ਯਮਕਾਲ ਸੇ ਛੁਡਾਤਾ ਹੈ। ਸੋ ਯੇਹ ਜੋਤਿ ਮੰਤ੍ਰੀ ਹਰਿ ਨਾਮ ਕਾ ਉਪਦੇਸ਼ ਹਮਾਰੇ ਪਰਉਪਕਾਰੀ ਸਤਿਗੁਰੋ ਨੇ ਮੁਝੇ ਦੀਆ ਹੈ। ਐਸੇ ਦਿਆਲੂ ਸਤਿਗੁਰੋ ਕੇ ਮਾਤਾ ਪਿਤਾ ਕੋ ਧਨਿ ਧਨਿ ਕਹਿਤਾ ਹੂੰ। ਮੈ ਆਤਮਕ ਸ਼ਕਤੀ ਕੇ ਧਣੀ ਸਤਿਗੁਰੋਂ ਕੋ ਸਦਾ ਹੀ ਨਿਮਸਕਾਰ ਕਰਤਾ ਹੂੰ। ਜਿਨਾਂ ਕੋ ਮਿਲ ਕਰਕੇ ਮੈਂ ਹਰਿ ਨਾਮ ਕੋ ਦੇਖਿਆ ਜਾਨਿਆ ਹੈ।

ਵਡਹੰਸ ਕੀ ਵਾਰ ਮ: ੩ ॥ *(ਅੰਗ ੫੯੩/੨)*

ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ
ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥
ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ
ਹੋਰ ਪੈਨਣ ਕੀ ਹਮਾਰੀ ਸਰਧ ਗਈ॥
ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰ
ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥
ਹਰਿ ਨਾਮੈ ਕਾ ਹਮ ਲੇਖਾ ਲਿਖਿਆ
ਸਭ ਜਮ ਕੀ ਅਗਲੀ ਕਾਣਿ ਗਈ॥
ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ
ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ॥ ੧੭॥

(ਸਿਖੋਵਾਚ) ਹੇ ਨਿਰੰਜਨੀ ਤਾਕਤ ਕੇ ਧਣੀ ਸਤਿਗੁਰ ਦੇਵ ਜੀ ਆਪਕੇ ਨਿਜ ਸੇਵਕ ਨੇ ਲਾਲ ਨਾਮ ਕੀ ਸਭ ਸੇ ਉਤਮ ਵਸੇਖਤਾ ਔਰ ਉਸਕੇ ਸਾਥ ਪ੍ਰੇਮ ਪਿਆਰ ਗੁਰਮੁਖਿ ਪੁਰਸ਼ੋਂ ਕਾ ਹੋਣਾ ਮੈਨੇ ਗੁਰਬਾਣੀ ਸੇ ਸੁਣਿਆ ਹੈ। ਅਬ ਆਗੇ ਔਰ ਆਪ ਸੇ ਪ੍ਰਾਰਥਨਾ ਕਰਤਾ ਹੂੰ ਸੋ ਸੁਣੀਐ ਜੀ। ਵੋਹ ਬਜਰ ਕੁਪਾਟੀ ਪੜਦੇ ਖੋਹਲੇ ਵਾਲੀ ਜੁਗਤੀ ਕਉਣ ਹੈ ਜਿਸ ਸੇ ਆਤਮ ਵਿਸ਼ੈਨੀ ਬ੍ਰਿਤ ਖੁਲਤੀ ਹੈ। ਇਸ ਕਾ ਉਤ੍ਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਸਿਖ ਕੁੰਜੀ ਲਗਨੇ ਕੀ ਜੁਗਤੀ ਦੁਆਰੇ ਪੜਦੇ ਖੁਲਤੇ ਹੈਂ। ਅਬ ਕੁੰਜੀ ਕੇ ਪ੍ਰਥਾਏਂ ਗੁਰਬਾਣੀ ਕੇ ਪ੍ਰਮਾਣਕ ਸ਼ਬਦਿ ਸੁਣੋ ਕਹਿਤੇ ਹੈਂ॥

ਰਾਗੁ ਮਾਝ ਮਹਲਾ ੩ ॥ *(ਅੰਗ ੧੨੪/੧੫)*

**ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ**
**ਗੁਰੁ ਪੂਰੇ ਭਾਗਿ ਮਿਲਾਵਣਿਆ॥ ੭॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਅਨਹਦ ਸ਼ਬਦ ਕੇ ਪ੍ਰਗਟ ਹੂਏ ਬਿਨਾ ਇਸ ਪੁਰਸ਼ ਕੇ ਮਨਿ ਤਨਿ ਅੰਦਰ ਅਗਿਆਨ ਰੂਪੀ ਅੰਧੇਰਾ ਹੀ ਰਹਿਤਾ ਹੈ। ਤਿਸ ਅੰਧੇਰੇ ਕੇ ਸਬਬ ਕਰਕੇ ਯੇਹ ਪੁਰਸ਼ ਆਪਣੀ ਨਿਜਸਰੂਪੀ ਜੋਤਿ ਆਤਮਾ ਕੀ ਵਸਤੂ ਕੋ ਨਹੀਂ ਲੈ ਸਕਤਾ ਔਰ ਨਾ ਇਸ ਜੀਵ ਕਾ ਜਨਮ ਮਰਨੇ ਵਾਲਾ ਫੇਰਾ ਹੀ ਮੁਕ ਸਕਤਾ ਹੈ। ਸਰੂਪ ਅਵਰਨ ਕੇ ਪਲਟ ਪੜਦੇ ਖੋਲਣੇ ਕੀ ਜੁਗਤ ਰੂਪੀ ਕੁੰਜੀ ਬ੍ਰਹਮਦ੍ਰਸ਼ੀ ਸਤਿਗੁਰੋ ਕੇ ਹਾਥ ਵਿਖੇ ਹੈ ਔਰ ਕਿਸੀ ਕੇ ਪਾਸੋਂ ਜਿਹ ਦਰਵਾਜਾ ਨਹੀਂ ਖੁਲੇਗਾ। ਸੋ ਐਸੇ ਕੁੰਜੀ ਬਰਦਾਰ ਜੋਤਿ ਪ੍ਰਕਾਸ਼ੀ ਸਤਿਗੁਰੋ ਕਾ ਮਿਲਾਪ ਪੂਰੇ ਭਾਗਾਂ ਕਰਕੇ ਪ੍ਰਾਪਤ ਹੋਤਾ ਹੈ।

ਰਾਗੁ ਗਉੜੀ ਪੂਰਬੀ ਮਹਲਾ ੫ ॥ *(ਅੰਗ ੨੦੫/੨)*

**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥**
**ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ॥ ੨॥**
**ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥**
**ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥ ੩॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਮਾਤਮਾ ਲਾਲ ਕੀ ਜੋਤਿ ਔਰ ਜੀਵ ਆਤਮਾ ਕੀ ਜੋਤਿ ਯੇਹ ਦੋਨੋਂ ਹੀ ਇਕ ਸਰੀਰ ਰੂਪੀ ਗ੍ਰਹਿ ਵਿਖੇ ਬਸਤੇ ਹੈਂ ਔਰ ਇਨ ਦੋਨੋਂ ਕੀ ਸੰਗਤ ਕਾ ਅਸਥਾਨ ਭੀ ਏਕੋ ਹੀ ਹੈ। ਪਰ ਅਸਚਰਯ ਕੀ ਬਾਤ ਯੇਹ ਹੈ। ਫਿਰ ਵੋਹ ਆਪਸ ਵਿਖੇ ਮਿਲ ਕਰਕੇ ਬਾਤ ਚੀਤ ਨਹੀਂ ਕਰ ਸਕਤੇ। ਏਕ ਆਪਣੀ ਨਿਜ ਸਰੂਪੀ ਨਿਰੰਜਨੀ ਜੋਤਿ ਵਸਤੂ ਕੇ ਦੇਖੇ ਬਿਨਾਂ ਇਸ ਜੀਵ ਕੇ ਸੁਵਾਸਾਂ ਰੂਪੀ ਧਨਿ ਕੋ ਪੰਚ ਕਾਮ ਕ੍ਰੋਧਿ ਆਦੀ ਚੋਰ ਲੂਟ ਰਹਿ ਹੈਂ। ਔਰ ਵੋਹ ਜੋ ਨਿਰੰਜਨੀ ਜੋਤਿ ਰੂਪੀ ਬਸਤੂ ਹੈ ਸੋ ਇਸ ਜੀਵ ਕੇ ਇੰਦ੍ਰੀਓ ਸੇ ਗੁਪਤ ਅਗੋਚਰ ਅਸਥਾਨ ਵਿਖੇ ਰਖੀ ਹੋਈ ਹੈ। ਜਿਸ ਅਕਾਲ ਪੁਰਖ ਨੇ ਯੇਹ

ਸਰੀਰ ਰੂਪੀ ਗ੍ਰਿਹਿ ਰਚਿਆ ਹੈ। ਉਸੀ ਨੇ ਹੀ ਜੰਦਰਾ ਲਗਾਇਆ ਹੂਆ ਹੈ। ਔਰ ਇਸ ਨਿਜਸਰੂਪੀ ਕੋਠੜੀ ਕੇ ਜੰਦਰੇ ਖੋਲਣੇ ਕੀ ਔਰ ਬ੍ਰਹਮਦਰਸ਼ੀ ਸਤਿਗੁਰੋ ਕੇ ਮਿਲੇ ਬਿਨਾ ਆਪਣੇ ਆਪ ਭਾਵੇਂ ਕਿਤਨੇ ਹੀ ਕਰਮ ਕਾਂਡੋ ਕੇ ਜਤਨ ਅਪਾਉ ਕਰੈ ਤਉ ਭੀ ਨਹੀਂ ਪਾਏ ਸਕੇਗਾ।

ਰਾਗੁ ਗਉੜੀ ਪੂਰਬੀ ਕਬੀਰ ਜੀ॥ *(ਅੰਗ ੩੩੯/੧੦)*

**ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥**
**ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥ ੧॥**

***ਅਰਥ***—ਸ੍ਰੀ ਕਬੀਰ ਜੀ ਕਹਿ ਹੈਂ। ਪੰਚਤਤੁ ਔਰ ਛੇਵੀ ਜੀਵ ਕਲਾ ਕੀ ਤਾਕਤ ਰਖ ਕਰਕੇ ਸ਼ਰੀਰ ਰੂਪੀ ਕੋਠੜੀ ਬਾਂਧੀ ਅਥਵਾ ਖਟਿ ਚਕਰੋਂ ਵਾਲੀ ਇਕ ਸ਼ਰੀਰ ਰੂਪੀ ਕੋਠੜੀ ਅਕਾਲ ਪੁਰਖ ਨੇ ਬਾਂਧੀ ਹੈ ਔਰ ਤਿਸ ਕੇ ਬੀਚ ਏਕ ਅਨੂਪੰ ਰੂਪ ਚੇਤੰਨ ਜੋਤਿ ਬਸਤੂ ਪਾਈ ਹੈ। ਕੁੰਜੀ ਔਰ ਕੁਲਫ ਜੰਦਰੇ ਪ੍ਰਾਣ ਕਲਾਕੀ ਕੀ ਵਾਯੂ ਕੇ ਬਣਾਏ ਰਾਖੇ ਹੈਂ। ਜਿਸ ਕਰਤੇ ਪੁਰਖ ਅਕਾਲ ਲਾਲ ਨੇ ਇਸ ਕੇ ਬਣਾਵਨੇ ਵਿਖੇ ਕੋਈ ਡੇਰੀ ਨਹੀਂ ਲਗਾਈ ਹੈ।

ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ॥ *(ਅੰਗ ੩੪੧/੧੩)*

**ਦਸਵੈ ਦੁਆਰਿ ਕੁੰਚੀ ਜਬ ਦੀਜੈ॥ਤਉ ਦਇਆਲ ਕੋ ਦਰਸਨੁ ਕੀਜੈ॥੨੪॥**

***ਅਰਥ***—ਸ੍ਰੀਰ ਕਬੀਰ ਜੀ ਕਹਿ ਹੈਂ। ਨਉ ਇੰਦ੍ਰਿਓ ਸੇ ਗੁਪਤਿ ਜੋ ਪ੍ਰਕਾਸ਼ ਰੂਪੀ ਦਸਵਾਂ ਦੁਆਰ ਹੈ ਤਿਸ ਵਿਖੇ ਜਬ ਗੁਰਉਪਦੇਸ਼ ਕੀ ਜੋਗ ਜੁਗਤੀ ਵਾਲੀ ਕੁੰਜੀ ਕੋ ਲਗਾਉਗੇ ਤਬ ਫਿਰ ਦਿਆਲ ਲਾਲ ਕਾ ਦਰਸ਼ਨ ਪਾਵੋਗੇ।

ਰਾਮਕਲੀ ਮਹਲਾ ੫॥ *(ਅੰਗ ੮੯੩/੧੯)*

**ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥ ੨॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਜੋ ਤ੍ਰੈਗੁਣ ਅਤੀਤ ਪਰਾ ਅਨਹਦ ਬਾਣੀ ਕੇ ਸ਼ਬਦ ਕੀ ਜੋ ਰਕਮ ਰਾਸ ਹੈ ਸੋ ਤਿਸ ਰਕਮ ਕੇ ਖਜਾਨੇ ਕੀ ਕੁੰਜੀ ਬ੍ਰਹਮਦਰਸ਼ੀ ਸੰਤ ਜਨਹੁ ਕੇ ਹਾਥ ਵਿਖੇ ਰਖੀ ਹੂਈ ਹੈ।

ਰਾਗੁ ਸਾਰੰਗ ਕੀ ਵਾਰ ਮਹਲਾ ੨॥ *(ਅੰਗ ੧੨੩੭/੧੧)*

**ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥੧॥**

***ਅਰਥ***—ਬ੍ਰਹਮਦਰਸ਼ੀ ਜੋਤੀ-ਜੋਤਿ ਮਿਲਾਣੇ ਵਾਲੇ ਸਤਿਗੁਰ ਕੁੰਜੀ ਕਾ ਰੂਪ ਹੈ ਔਰ ਸੁਵਾਸੋਂ ਕੀ ਵਲਉ ਵਾਲੀ ਪਵਨ ਕਾ ਜੰਦਰਾ ਲਗਿਆ ਹੂਆ ਹੈ। ਔਰ ਮਨਿ ਰੂਪੀ ਯੇਹ ਕੋਠਾ ਹੈ ਔਰ ਤਨ ਸਰੀਰ ਰੂਪੀ ਇਸ ਕੇ ਊਪਰ ਛਤ ਪੜੀ ਹੂਈ ਹੈ। ਸ੍ਰੀ ਦੂਸਰੇ ਨਾਨਕ ਦੇਵ ਜੀ ਕਹਿ ਹੈਂ। ਜੋਤਿ ਪ੍ਰਕਾਸ਼ੀ ਗੁਰੂ ਕੇ ਮਿਲਾਪ ਕੇ ਬਿਨਾ ਇਸ ਪੁਰਸ਼ ਕੇ ਮਨ ਕਾ ਦਰਵਾਜ਼ਾ ਨਹੀਂ ਖੁਲੇਗਾ। ਗੁਰਾਂ ਕੇ ਬਿਨਾਂ ਔਰ ਕਿਸੀ ਕੇ ਹਾਥ ਵਿਖੇ ਕੁੰਜੀ ਨਹੀਂ ਹੈ।

ਰਾਗੁ ਸਾਰੰਗ ਕੀ ਵਾਰ ਮਹਲਾ ੨ ॥ *(ਅੰਗ ੧੨੩੯/੧੦)*

**ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥**
**ਕੁੰਜੀ ਜਿਨ ਕਉ ਦਿਤੀਆ ਤਿਨ੍ਾ ਮਿਲੇ ਭੰਡਾਰ॥**
**ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥**
**ਨਦਰਿ ਤਿਨ੍ਾ ਕਉ ਨਾਨਕਾ ਨਾਮੁ ਜਿਨ੍ਾ ਨੀਸਾਣੁ॥ ੨ ॥**

(ਸਿਖੋਵਾਚ) ਹੇ ਭਿਅੰਕਰਿ ਸੰਸਾਰੁ ਕੇ ਜਨਮ ਮਰਨ ਸੇ ਬਚਾਣੇ ਵਾਲੇ ਸਤਿਗੁਰ ਦੇਵ ਜੀ ਆਪਕੇ ਦਾਸ ਨੇ ਕੁੰਜੀ ਜੁਗਤੀ ਕੇ ਪ੍ਰਮਾਣਕ ਸ਼ਬਦਿ ਸੁਣੇ ਹੈਂ। ਅਬ ਇਸ ਕੁੰਜੀ ਲਗਾਣ ਕੀ ਜੁਗਤੀ ਕਾ ਨਾਮ ਭੇਦ ਭੀ ਖੋਹਲ ਕਰਕੇ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਇਸ ਬ੍ਰਹਮ ਦਰਸ਼ਨੀ ਕੁੰਜੀ ਕਾ ਯਥਾਰਥੀ ਅਥਰ ਭੇਦ ਕਿਸੀ ਬ੍ਰਹਮਦਰਸ਼ੀ ਸੰਤ ਜਨ ਸਤਿਗੁਰੋਂ ਨੇ ਖੋਹਲ ਕਰਕੇ ਪ੍ਰਗਟ ਨਹੀਂ ਲਿਖਾ ਦ੍ਰਿਸ਼ਟ ਕੂਟ ਕੇ ਅਛਾਰੇ ਅੰਦਰ ਲਿਖਾ ਹੈ। ਯੇਹ ਸੀਨਾਂ ਬਸੀਨੀ ਉਪਦੇਸ਼ ਕਾ ਭੇਦ ਯੁਗਿਆਸੀ ਕੋ ਖੋਲਾ ਜਾਤਾ ਹੈ। ਜੇਕਰ ਹਮ ਇਸ ਵਿਖੇ ਲਿਖ ਭੀ ਦੇਵੈ ਤਉ ਫਿਰ ਗੁਰਿਆਈ ਕਾ ਹਿਧਕਾਰ ਨ੍ਹੀਂ ਰਹਿਤਾ। ਹੇ ਸਿਖ ਤੁਮ ਕੋ ਯੇਹ ਸੀਨੇ ਬਸੀਨੇ ਵਾਲੀ ਕੁੰਜੀ ਜੁਗਤੀ ਕਾ ਭੇਦ ਉਪਦੇਸ਼ ਕਾਲ ਵਿਖੇ ਖੋਲਾ ਜਾਵੇਗਾ। ਅਬ ਜੈਸੇ ਗੁਰਬਾਣੀ ਵਿਖੇ ਇਛਾਰੇ ਦੁਆਰੇ ਸਤਿਗੁਰੋ ਨੇ ਕੁੰਜੀ ਕਾ ਨਾਮ ਕਹਾ ਹੈ ਸੋ ਤੁਮ ਸੁਣੋ ਹਮ ਕਹਿਤੇ ਹੈਂ।

ਸਿਰੀਰਾਗੁ ਮ: ੧ ॥ *(ਅੰਗ ੭੨/੧੫)*

**ਆਪੇ ਖਸਮਿ ਨਿਵਾਜਿਆ॥ ਜੀਉ ਪਿੰਡੁ ਦੇ ਸਾਜਿਆ॥**
**ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ॥੧੬॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਮਕੋ ਆਪੇ ਹੀ ਬ੍ਰਹਮ ਲਾਲ ਨੇ

ਨਉਨਿਧ ਨਾਮ ਦੇ ਕਰਕੇ ਤਿਆਰ ਕਰ ਸਜਾਇਆ ਹੈ। ਅਥਵਾ ਜੀਉ ਕੇ ਸਹਿਤ ਪ੍ਰਾਣ ਕਲਾ ਕਾ ਸਰੀਰ ਦੇ ਕਰਕੇ ਸਾਜਨਾ ਕੀਆ ਹੈ। ਔਰ ਆਪਣੇ ਸੇਵਕ ਜਨ ਕੀ ਪੈਜ ਇਜ਼ਤ ਆਪੇ ਹੀ ਰਖਣੀ ਕਰੀ ਹੈ। ਜੋ ਇਨ ਪੰਚ ਕਾਂਮ ਕ੍ਰੋਧਿ ਆਦੀਓਂ ਸੇ ਬਚਾਇਆ ਹੈ। ਔਰ ਜੋਤੀ ਜੋਤਿ ਮਿਲਾਣੇ ਵਾਲੇ ਦੋਨੋਂ ਆਪਣੇ ਹਾਥ ਮੇਰੇ ਮਸਤਕ ਊਪਰ ਰਖ ਕਰਕੇ ਰੋਸ਼ਨ ਜ਼ਮੀਰ ਕੀਆ ਹੈ।

ਸਿਰੀਰਾਗੁ ਮਃ ੫ ॥ *(ਅੰਗ ੭੩/੧੭)*

ਮੈ ਸੁਖੀ ਹੂੰ ਸੁਖੁ ਪਾਇਆ॥ ਗੁਰਿ ਅੰਤਰਿ ਸਬਦੁ ਵਸਾਇਆ॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ॥ ੯॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਮੈਨੇ ਸਭਨਾ ਸੁਖਾਂ ਕੇ ਊਪਰ ਸ਼ਿਰੋਮਣੀ ਸਾਰ ਸੁਖ ਬ੍ਰਹਮ ਅਨੰਦੀ ਰਸ ਕੋ ਪਾਇਆ ਹੈ। ਭਾਵ ਯੇਹ ਕਬ ਪਾਇਆ ਜਬ ਆਪਣੇ ਸਤਿਗੁਰੋ ਕਾ ਉਪਦੇਸ਼ ਰੂਪੀ ਸ਼ਬਦ ਮੈਨੇ ਮਨ ਕੇ ਅੰਦਰ ਧਾਰਨਾ ਕੀਆ ਹੈ। ਔਰ ਫਿਰ ਹਮਾਰੇ ਸਤਿਗੁਰੋ ਨੇ ਮੇਰੇ ਮਸਤਕ ਕੇ ਊਪਰ ਦੋਨੋਂ ਹਾਥ ਧਰ ਕਰਕੇ ਪ੍ਰਕਾਸ਼ ਰੂਪੀ ਅਕਾਲ ਪੁਰਖ ਕਾ ਦਰਸ਼ਨ ਕਰਵਾਇਆ ਹੈ।

ਰਾਗੁ ਗਉੜੀ ਮਃ ੫ ॥ *(ਅੰਗ ੨੧੪/੧੫)*

ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ॥ ੨॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ॥ ੩॥
ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥ ੪॥

***ਅਰਥ***—ਸ੍ਰੀ ਗੁਰੂ ਜੀ ਆਪਣੇ ਨਿਜ ਸਰੂਪ ਕੇ ਪ੍ਰਾਪਤ ਕਰਨੇ ਵਾਲੇ ਲਖਣ ਬਰਨਨ ਕਰੇ ਹੈਂ। ਜਿਤਨੀ ਹਮ ਚਾਤ੍ਰੀ ਸਿਆਣਪ ਕੇ ਸਹਿਤ ਸ਼ੁਭ ਅਸ਼ੁਭ ਕਰਮੋਂ ਕੀ ਕਿਰਤ ਪਿਛਲੇ ਜਨਮੋਂ ਵਿਖੇ ਕਰਤੇ ਰਹੇ ਥੇ ਉਤਨੇ ਹੀ ਬੰਧਨ ਪੜੇ ਥੇ। ਅਬ ਹੁਣ ਵਰਤ ਮਾਨ ਕਾਲ ਕੇ ਜਨਮ ਵਿਖੇ ਜਿਸ ਵਕਤ ਹਮਾਰੇ ਜੋਤੀ ਜੋਤਿ ਮਿਲਾਣੇ ਵਾਲੇ ਸਾਧੂ ਜਨ ਸਤਿਗੁਰੋ ਨੇ

ਆਪਣੇ ਆਤਮਕ ਤਾਕਤ ਕੇ ਦਰਸਾਨੇ ਵਾਲੇ ਹਾਥ ਮੇਰੇ ਮਸਤਕ ਕੇ ਊਪਰ ਧਾਰਨ ਕੀਏ ਫਿਰ ਤੁਰੰਤ ਹੀ ਮੁਕਤ ਗਤਿ ਕੋ ਪ੍ਰਾਪਤ ਹੂਏ। ਔਰ ਪਿਛਲੇ ਜਨਮੋ ਵਿਖੇ ਜਬ ਤਕ ਮੇਰੋ ਤਨ ਮੇਰੋ ਧਨਿ ਕਰਤੇ ਰਹਿਤੇ ਥੇ ਤਬ ਤਕ ਮਾਇਆ ਕੀ ਆਸ਼ਾ ਤ੍ਰਿਸ਼ਨਾ ਵਾਲੀ ਬਿਖ ਅੰਦਰ ਘੇਰੇ ਰਹਿਤੇ ਥੇ। ਅਬ ਹੁਣ ਜਿਸ ਵਕਤ ਆਪਣੇ ਮਨ ਤਨ ਧਨ ਔਰ ਬੁੱਧੀ ਕੋ ਬ੍ਰਹਮ ਲਾਲ ਠਾਕਰ ਕੇ ਅਰਪਨ ਕੀਆ ਤਬੀ ਹਮ ਅਫੁਰ ਰੂਪ ਹੋਏ ਕਰਕੇ ਪ੍ਰਕਾਸ਼ ਮਈ ਸਹਿਜ ਸਰੂਪ ਕੀ ਸੇਜਾ ਊਪਰ ਸੈਂਨ ਕੀਆ। ਪਿਛਲੇ ਜਨਮੋ ਵਿਖੇ ਜਬ ਤਕ ਤ੍ਰੈਗੁਣੋ ਕੇ ਭਲੇ ਬੁਰੇ ਕਰਮੋ ਵਾਲੀ ਹਉਮੈ ਹੰਕਾਰ ਕੀ ਪੰਡ ਹਮ ਉਠਾਈ ਚਲਤੇ ਥੇ ਤਬ ਤਕ ਯਮ ਰਾਜ ਕਾ ਡਨ ਮਾਸੂਲ ਭਰਤੇ ਥੇ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਅਬ ਹੁਣ ਵਰਤ ਮਾਨ ਕੇ ਜਨਮ ਵਿਖੇ ਜਬ ਤ੍ਰੈਗੁਣੀ ਕਰਮੋ ਕੀ ਪੰਡ ਉਤਾਰਨੇ ਵਾਲਾ ਬ੍ਰਹਮਦਰਸ਼ੀ ਪੂਰਾ ਸਤਿਗੁਰੂ ਮਿਲਿਆ ਤਬ ਹਮ ਨਿਰਭੈ ਪਦਿ ਕੋ ਪ੍ਰਾਪਤ ਹੂਏ।

ਰਾਗ ਜੈਤਸਰੀ ਮਹਲਾ ੪ ॥ *(ਅੰਗ ੬੯੬/੩)*

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥**
**ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥੧॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ।ਮੇਰੇ ਹਿਰਦੇ ਵਿਖੇ ਪ੍ਰਕਾਸ਼ ਰੂਪੀ ਰਾਮ ਨਾਮ ਰਤਨ ਤਬ ਹੀ ਪ੍ਰਗਟ ਹੋਏ ਕਰਕੇ ਨਿਵਾਸ ਹੂਆ ਜਬ ਹਮਾਰੇ ਜੋਤਿ ਪ੍ਰਕਾਸ਼ੀ ਸਤਿਗੁਰੋ ਨੇ ਮੇਰੇ ਮਸਤਕ ਊਪਰ ਆਪਣੇ ਹਾਥ ਧਾਰਨ ਕੀਏ। ਫਿਰ ਹਮਾਰੇ ਅਨੇਕ ਜਨਮ ਜਨਮਾਤ੍ਰੋਂ ਕੇ ਕਿਲਵਿਖ ਪਾਪੋ ਕੇ ਦੁਖ ਦਰਦ ਸਭੀ ਉਤਰ ਗਏ ਔਰ ਐਸਾ ਦੁਖ ਬਿਦਾਰਨ ਅਨੰਤ ਪ੍ਰਕਾਸ਼ੀ ਸਚਾ ਲਾਲ ਨਾਮ ਹਮਾਰੇ ਸਤਿਗੁਰੋ ਨੇ ਦੀਆ ਹੈ। ਜਿਸ ਕੇ ਪ੍ਰਤਾਪ ਸੇ ਤ੍ਰੈ ਪਰਕਾਰੀ ਕਰਜਾ ਹਮਾਰੇ ਸਿਰ ਸੇ ਉਤਰਿਆ ਹੈ। ਅਥਵਾ ਦੇਵ ਰਿਣ। ਪਿਤ੍ਰ ਰਿਣ। ਯਮ ਰਿਣ। ਯੇਹ ਕਰਜਾ ਸਭੀ ਉਤਰਿਆ ਹੈ।

ਰਾਗ ਸਾਰੰਗ ਮ: ੫ ॥ *(ਅੰਗ ੧੨੧੨/੧੯)*

**ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ॥**
**ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਣ ਭੈ ਲਾਥੇ॥੨॥**

*ਅਰਥ*—ਬ੍ਰਹਮਲਾਲ ਕਾ ਦਰਸ਼ਨ ਦੇਖ ਕਰਕੇ ਮੇਰੇ ਨੇਤ੍ਰਾਂ ਕੋ ਤ੍ਰਿਪਤ ਸ਼ਾਂਤੀ ਪ੍ਰਾਪਤ ਹੂਈ ਜਬ ਬ੍ਰਹਮਦਰਸ਼ੀ ਸਤਿਗੁਰੋਂ ਨੇ ਆਤਮਕ ਤਾਕਤ ਕੇ ਦਿਖਾਣੇ ਵਾਲੇ ਹਾਥ ਮੇਰੇ

ਮਸਤਕ ਊਪਰ ਧਾਰਨ ਕੀਏ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਮੈਨੇ ਤੋਲਣੇ ਮਿਣਨੇ ਥੀ ਰਹਿਤ ਬ੍ਰਹਮ ਅਨੰਦੀ ਅਤੁਲ ਸੁਖ ਪਾਇਆ ਹੈ। ਜਿਸ ਸੁਖ ਕਰਕੇ ਜਨਮ ਮਰਨ ਕੇ ਡਰ ਭੈ ਸਭੀ ਦੂਰ ਹੂਏ ਹੈਂ।

(ਸਿਖੋਵਾਚ) ਹੇ ਅਸਚਰਯ ਅਮੋਗ ਦਰਸ਼ਨ ਕੇ ਦਿਖਾਣੇ ਵਾਲੇ ਸਤਿਗੁਰ ਦੇਵ ਜੀ ਤੁਮਾਰੇ ਦਾਸ ਨੇ ਮਸਤਕ ਊਪਰ ਹਾਥ ਧਰਨੇ ਕੇ ਦ੍ਰਿਸ਼ਟਾਂਤ ਪ੍ਰਮਾਣ ਗੁਰਬਾਣੀ ਸੇ ਸੁਣੇ ਹੈਂ। ਅਬ ਆਗੇ ਯੇਹ ਕਹੋ ਜੀ ਇਸ ਮਸਤਕ ਹਾਥ ਧਰਨੇ ਕੀ ਕੁੰਜੀ ਜੁਗਤੀ ਸੇ ਕੋਈ ਪਰਦਾ ਉਠ ਜਾਤਾ ਹੈ ਜਿਸ ਕਰਕੇ ਸਰੂਪ ਕਾ ਸਾਖਿਆਤਕਾਰ ਹੋਏ ਜਾਤਾ ਹੈ।

(ਸਤਿਗੁਰ ਆਤਮ ਦਰਸ਼ੀਓ ਵਾਚ) ਹੇ ਪਿਆਰੇ ਸਿਖੋ! ਮਸਤਕ ਹਾਥ ਧਰਨੇ ਕੀ ਜੁਗਤੀ ਸੇ ਅਵਰਥਦਾ ਪਰਦਾ ਉਠ ਜਾਤਾ ਹੈ ਯੇਹ ਤੈਨੇ ਖੂਬ ਸਮਝੀ ਹੈ। ਅਬ ਪਰਦਾ ਚੁਕਣੇ ਕੇ ਪ੍ਰਥਾਏਂ ਭੀ ਤੇਰੇ ਪ੍ਰਤੀ ਕਿਛ ਦ੍ਰਿਸ਼ਟਾਂਤ ਬਰਨਨ ਕਰਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਗਉੜੀ ਮਹਲਾ ੫ ॥ *(ਅੰਗ ੨੦੫/੧੦)*

**ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥**
**ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥ ੩ ॥**
**ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥**
**ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥ ੪ ॥**

***ਅਰਥ***—ਇਸ ਸਰੀਰ ਰੂਪੀ ਕਾਇਆ ਖੰਡ ਕਾ ਔਰ ਕੁਲ ਜਗਤ ਰੂਪੀ ਬ੍ਰੈਹਮੰਡ ਕਾ ਏਕੋ ਹੀ ਸਚਖੰਡ ਵਿਖੇ ਠਾਣਾਂ ਟਿਕਾਣਾ ਹੈ। ਔਰ ਬ੍ਰਹਮਦਰਸ਼ੀ ਸਤਿਗੁਰੋਂ ਨੇ ਅਵਰਣ ਕਾ ਪਰਦਾ ਉਠਾਏ ਕਰਕੇ ਪ੍ਰਦਖ ਸਚਖੰਡ ਰੂਪ ਦਿਖਾਇਆ ਹੈ। ਔਰ ਪ੍ਰਕਾਸ਼ ਰੂਪੀ ਨਉਨਿਧ ਨਾਮ ਕਾ ਖਜਾਨਾ ਭੀ ਇਕ ਹੀ ਸਚਖੰਡੀ ਅਸਥਾਨ ਵਿਖੇ ਇਸਥਿਤ ਹੈ ਅਥਵਾ ਇਸ ਕੇ ਅੰਦਰ ਹੀ ਹੈ। ਤਉ ਫਿਰ ਸਰੀਰੋ ਬਾਹਰ ਕਿਉਂ ਖੋਜਨੇ ਜਾਤੇ ਹੋ। (ਦ੍ਰਿਸ਼ਟਾਂਤ) ਜੈਸੇ ਕੰਚਨ ਏਕ ਹੀ ਹੋਤਾ ਹੈ ਔਰ ਉਸਕੇ ਭੂਖਣ ਗਹਿਣੇ ਬਹੁ ਪ੍ਰਕਾਰ ਕੇ ਬਣੇ ਹੂਏ ਹੋਤੇ ਹੈਂ। ਤੈਸੇ ਬ੍ਰਹਮਲਾਲ ਰੂਪੀ ਕੰਚਨ ਤੋ ਏਕ ਹੈ ਔਰ ਜਗਤ ਅਕਾਰ ਕੇ ਸਰੀਰ ਰੂਪੀ ਗਹਿਣੇ ਅਨੇਕੋਂ ਹੀ ਹੈਂ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਸ ਵਕਤ ਹਮਾਰੇ ਸਤਿਗੁਰੋ ਨੇ ਅਵਿਦਕ ਭਰਮ ਹਮਾਰਾ ਦੂਰ ਕੀਆ ਤਬ ਫਿਰ ਹਮਾਰੀ ਤਤ ਸਰੂਪੀ ਆਤਮਾ ਜੋਤਿ ਬ੍ਰਹਮ ਤਤ ਕੀ ਜੋਤਿ ਸਰੂਪ ਵਿਖੇ ਜੋਤੀ ਜੋਤਿ ਮਿਲਾਈ ਔਰ ਅਭੇਦ ਰੂਪ ਹੂਏ।

ਰਾਗੁ ਗਉੜੀ ਮਹਲਾ ੫ ॥ (ਅੰਗ ੨੧੫/੯)

ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥੩ ॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪ ॥

ਰਾਗੁ ਬਿਲਾਵਲੁ ਮਹਲਾ ੫ ॥ (ਅੰਗ ੮੦੧/੧੧)

ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ ॥
ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥
ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪ ॥

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜਿਸ ਵਕਤ ਮੈਂ ਵਿਰਾਗ ਦਿਸ਼ਾ ਵਿਖੇ ਉਦਾਸੀਨ ਹੋਏ ਫਿਰਤਾ ਥਾ ਏਕ ਨਾਮ ਰਤਨ ਕੀ ਦਸ ਪੜੀ ਜੋ ਐਸਾ ਪ੍ਰਕਾਸ਼ ਰੂਪੀ ਨਿਰਮੋਲਕ ਹੀਰਾ ਕਿਸੀ ਕਰਮ ਕਾਂਡੋਂ ਕੇ ਜਤਨ ਉਪਾਓ ਕਰਕੇ ਨਹੀਂ ਮਿਲਤਾ। ਇਸ ਸਰੀਰ ਕੇ ਅੰਦਰ ਜੋ ਸਚਖੰਡੀ ਦਰਬਾਰ ਕਾ ਜਲਵਾ ਪੜਤਾ ਹੈ ਸੋ ਤਿਸ ਸਚਖੰਡੀ ਦਰਬਾਰ ਕੇ ਅੰਦਰ ਕੁਲ ਮਾਲਕ ਬ੍ਰਹਮ ਲਾਲ ਇਸਥਿਤ ਹੈ। ਔਰ ਜਿਸ ਵਕਤ ਹਮਾਰੇ ਸਤਿਗੁਰੋ ਨੇ ਮਸਤਕ ਪਰ ਹਾਥ ਧਰ ਕੇ ਪਰਦਾ ਖੋਹਲਿਆ ਤਾਂ ਫਿਰ ਹਰਿ ਹੀਰੇ ਲਾਲ ਕਾ ਦਰਸ਼ਨ ਦੇਖ ਕਰਕੇ ਨਿਹਾਲ ਹੁਏ।

ਰਾਗੁ ਰਾਮਕਲੀ ਮਃ ੫ ॥ (ਅੰਗ ੮੮੭/੩)

ਖੋਲਿ ਕਿਵਾਰਾ ਮਹਲਿ ਬੁਲਾਇਆ ॥ ਜੈਸਾ ਥਾ ਤੈਸਾ ਦਿਖਲਾਇਆ ॥
ਕਹੁ ਨਾਨਕ ਸਭੁ ਪੜਦਾ ਤੂਟਾ ॥ ਹਉ ਤੇਰਾ ਤੂ ਮੈ ਮਨਿ ਵੂਠਾ ॥੪ ॥

*ਅਰਥ*—ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਉਸ ਬ੍ਰਹਮਲਾਲ ਨੇ ਆਪਣੇ ਸਚਖੰਡੀ ਮਹਿਲ ਕਾ ਪ੍ਰਕਾਸ਼ ਰੂਪੀ ਦਰਵਾਜ਼ਾ ਖੋਹਲ ਕਰਕੇ ਅਕਾਸ਼ ਬਾਣੀ ਦੁਆਰੇ ਮੁਝੇ ਅੰਦਰ ਬੁਲਾਇਆ। ਫਿਰ ਹਮਾਰੀ ਜੋਤਿ ਆਤਮਾ ਨੇ ਵਹਾਂ ਜਾਇ ਕਰ ਜੈਸਾ ਅਨੰਤ ਪ੍ਰਕਾਸ਼ੀ ਰੂਪ ਥਾ ਵੱਸਾ ਹੀ ਬ੍ਰਹਮਲਾਲ ਦੇਖਿਆ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜਿਸ ਵਕਤ ਹਮਾਰੇ ਔਰ ਪ੍ਰਭੂ ਕੇ ਦਰਮਿਆਨ ਸੇ ਹਉਮੈ ਕਾ ਅਵਰਣ ਪਰਦਾ ਤੂਟ ਗਿਆ। ਤਬ ਹਉ

ਬ੍ਰਹਮਲਾਲ ਜੀ ਤੇਰਾ ਹੀ ਹੂਆ ਹੂੰ। ਔਰ ਤੂੰ ਭੀ ਹਮਾਰੇ ਮਨ ਅੰਦਰ ਅੰਮ੍ਰਿਤ ਵਰਸਾਏ ਵਸਿਆ ਹੈਂ।

ਰਾਗੁ ਭੈਰਉ ਮਹਲਾ ੫ ॥ *(ਅੰਗ ੧੧੪੧/੧੮)*

**ਚੂਕਾ ਪੜਦਾ ਤਾਂ ਨਦਰੀ ਆਇਆ ॥ ਖਸਮੁ ਤੂਹੈ ਸਭਨਾ ਕੇ ਰਾਇਆ ॥ ੨ ॥**

ਰਾਗੁ ਸਾਰਗ ਮਹਲਾ ੫ ॥ *(ਅੰਗ ੧੨੦੯/੪)*

**ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ॥**
**ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ॥ ੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਕਈ ਬਧਿ ਗਿਆਨੀ ਪੁਰਸ਼ ਸ਼ਾਸਿਤ੍ਰ ਬੇਦੋ ਕੇ ਦ੍ਰਿਸ਼ਟਾਂਤ ਪ੍ਰਮਾਣੋ ਦੁਆਰੇ ਹਰਿ ਹੀਰੇ ਲਾਲ ਕੋ ਨੇੜੇ ਨੇੜੇ ਹੀ ਕਹਿਤੇ ਸੁਣਤੇ ਹੈਂ ਪਰ ਅੰਤਰ ਮੁਖਿ ਦ੍ਰਿਸ਼ਟ ਕਰਕੇ ਦੇਖਤੇ ਨਹੀਂ। ਔਰ ਅਨੇਕੋਂ ਹੀ ਜਨਮ ਜਨਮਾਤ੍ਰੋਂ ਵਿਖੇ ਭਰਮ-ਭਰਮ ਕਰਕੇ ਦੁਖ ਉਠਾਵਤੇ ਫਿਰਤੇ ਹੈਂ। ਔਰ ਹਮਾਰੇ ਸਤਿਗੁਰੋ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਜਬ ਮਾਇਆ ਕਾ ਅਵਰਣ ਪਰਦਾ ਉਠਾਏ ਦੀਆ ਤਬ ਮਨ ਕੇ ਫੁਰਨੇ ਕੇ ਦੂਰ ਕਰਨੇ ਵਾਲਾ ਹਰਿ ਹੀਰਾ ਲਾਲ ਆਏ ਮਿਲਿਆ।

(ਸਿਖੋਵਾਚ) ਹੇ ਮੇਰੇ ਸੰਸੇ ਰੂਪੀ ਕੁੜੀੜ ਕੇ ਨਾਸ ਕਰਤਾ ਗਿਆਨ ਵਾਯੂ ਸਤਿਗੁਰ ਦੇਵ ਜੀ! ਆਪਕੇ ਸੇਵਕ ਜਨ ਨੇ ਮਸਤਕ ਹਾਥ ਕੀ ਕੁੰਜੀ ਜੁਗਤੀ ਦੁਆਰੇ ਅਗਿਆਨ ਕੇ ਅਵਰਣ ਪੜਦੇ ਉਠਾਨੇ ਕੇ ਪ੍ਰਥਾਏਂ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਸੁਣੇ ਹੈਂ। ਅਬ ਆਗੇ ਯੇਹ ਕਹੋ ਜੀ ਬ੍ਰਹਮ ਜੋਤਿ ਕੋ ਕੌਣ ਵਸਤੂ ਦੇਖਤੀ ਹੈ ਉਸ ਦੇਖਣੇ ਵਾਲੀ ਵਸਤੂ ਕਾ ਕਿਆ ਨਾਮ ਹੈ ਇਸ ਕਾ ਉਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਪ੍ਰੇਮੀ ਸਿਖੋ! ਬ੍ਰਹਮ ਲਾਲ ਕੇ ਰੂਪ ਕੋ ਬ੍ਰਹਮਾਕਾਰ ਬ੍ਰਿਤ ਦੇਖੀ ਹੈ ਇਸ ਬ੍ਰਹਮਾਕਾਰ ਬ੍ਰਿਤ ਕੋ ਦਿਭ ਦ੍ਰਿਸ਼ਟੀ ਭੀ ਬ੍ਰਹਮਦਰਸ਼ੀ ਪੁਰਸ਼ ਕਹਿਤੇ ਹੈ। ਸੋ ਅਬ ਦਿਭ ਦ੍ਰਿਸ਼ਟੀ ਕੇ ਪ੍ਰਥਾਏ ਭੀ ਕਹਿਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਆਸਾ ਮਹਲਾ ੩ ॥ *(ਅੰਗ ੪੨੫/੧੩)*

**ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ॥**
**ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ॥ ੨ ॥**

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜੋ ਤਨ ਮਨ ਧਨਿ ਕੀ ਪ੍ਰੇਮ ਭੇਟਾ ਦੇਣੇ ਵਾਲਾ ਯੁਗਿਆਸੀ ਜਨ ਪੁਰਸ਼ ਹਰਿ ਕਾ ਗਾਹਿਕ ਹੋਵੇਗਾ। ਸੋ ਵੁਹੀ ਇਸ ਨਾਮ ਰਤਨ ਕੇ ਦੇਖਣੇ ਵਾਲਾ ਬੀਚਾਰ ਪਾਵੇਗਾ। ਅਥਵਾ ਜੋ ਗੁਰ ਉਪਦੇਸ਼ ਦੁਆਰੇ ਆਪਣੇ ਅੰਦਰੋਂ ਦਿਭ ਦ੍ਰਿਸ਼ਟੀ ਕੀ ਨਦਰ ਬ੍ਰਹਮ ਬ੍ਰਿਤ ਕੋ ਖੋਹਲੇਗਾ ਸੋ ਵੁਹੀ ਜੋਤੀ ਜੋਤਿ ਮਿਲਾਣੇ ਵਾਲੇ ਸਚਖੰਡ ਰੂਪੀ ਮੁਕਤ ਭੰਡਾਰੇ ਕੋ ਦੇਖੇਗਾ।

ਰਾਗੁ ਰਾਮਕਲੀ ਮ: ੩ ॥ਅਨੰਦ॥ *(ਅੰਗ ੯੨੨/੭)*

**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥**
**ਕਹੈ ਨਾਨਕੁ ਏਹੁ ਨੇਤ੍ਰ ਅਧਿ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥**

*ਅਰਥ*—ਹਮਨੇ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੋ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਵਿਚਾਰ ਸੇ ਜਬ ਦੇਖਿਆ ਤਾਂ ਜਗਤ ਕਾਵਾਲੀ ਹਰਿ ਇਕ ਰੂਪ ਹੀ ਹੈ ਉਸ ਹਰਿ ਸੇ ਬਿਨਾ ਅਵਰ ਕੋਈ ਦੂਸਰਾ ਦ੍ਰਿਸ਼ਟੀ ਨਹੀਂ ਆਇਆ॥ ਸ੍ਰੀ ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਪਹਿਲੇ ਖਾਕੀ ਨੇਤ੍ਰ ਤੋ ਪਰ ਪ੍ਰਕਾਸ਼ੀ ਅੰਧੇ ਥੇ ਕਿਉਂਕਿ ਪਰਾਏ ਪ੍ਰਕਾਸ਼ ਕੇ ਆਸਰੇ ਦੇਖਤੇ ਥੇ। ਔਰ ਅਬ ਬ੍ਰਹਮਦਰਸ਼ੀ ਸਤਿਗੁਰੋ ਕੀ ਉਪਦੇਸ਼ ਰੂਪੀ ਮਤਿ ਮਿਲਣੇ ਕਰਕੇ ਬ੍ਰਹਮ ਜੋਤਿ ਕੇ ਦੇਖਣੇ ਵਾਲੀ ਦਿਭ ਦ੍ਰਿਸ਼ਟੀ ਪ੍ਰਾਪਤ ਹੂਈ ਹੈ।

ਰਾਗੁ ਮਾਰੂ ਮਹਲਾ ੩ ॥ *(ਅੰਗ ੧੦੧੬/੭)*

**ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥**
**ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ॥ ੨॥**

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜਿਸ ਯੁਗਿਆਸੂ ਪੁਰਸ਼ ਕੀ ਬ੍ਰਹਮ ਲਾਲ ਕੇ ਦੇਖਣੇ ਵਾਲੀ ਬ੍ਰਹਮਾਕਾਰ ਬ੍ਰਿਤਰੂਪੀ ਦਿਭ ਦ੍ਰਿਸ਼ਟੀ ਜਾਗੇ ਹੈ ਸੋ ਤਿਸ ਕਾ ਅਵਦਿਕ ਭਰਮ ਸਭੀ ਚੁਕ ਜਾਵੇ ਹੈ। ਔਰ ਜੋਤਿ ਪ੍ਰਕਾਸ਼ੀ ਸਤਿਗੁਰੋਂ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਫਿਰ ਵੋਹ ਸਚਖੰਡੀ ਪਰਮ ਪਦ ਕੋ ਪ੍ਰਾਪਤ ਹੋਵੇਗਾ। ਔਰ ਜੋ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦ ਸੁਣਨੇ ਕਾ ਵੀਚਾਰ ਕਰੇਗਾ। ਸੋ ਵੋਹੀ ਜੋਗੀ ਜਨ ਪੁਰਸ਼ ਇਸ ਬ੍ਰਹਮ ਵਸ਼ੈਨੀ ਜੁਗਤੀ ਕੋ ਪਾਵੇਗਾ।

(ਸਿਖੋਵਾਚ) ਹੇ ਬ੍ਰਹਮ ਵਿਦਿਆ ਕੇ ਫਲ ਦੇਣੇ ਵਾਲੇ ਕਲਪਤਰੂ ਸਤਿਗੁਰ ਦੇਵ ਜੀ। ਦਿਭ ਦ੍ਰਿਸ਼ਟੀ ਕੇ ਖੁਲਣੇ ਕਾ ਨਿਰਣਾ ਭੀ ਆਪਕੇ ਦਾਸ ਨੇ ਗੁਰਬਾਣੀ ਸੇ ਸੁਣਿਆ ਹੈ। ਅਬ

ਆਗੇ ਔਰ ਬੇਨਤੀ ਸੁਣੀਐ ਜੀ। ਇਸ ਪ੍ਰਕਾਸ਼ ਰੂਪੀ ਦਿਭ ਦ੍ਰਿਸ਼ਟ ਕੇ ਖੁਲਣੇ ਕਰਕੇ ਸੋਈ ਹੂਈ ਆਤਮਾ ਬ੍ਰਿਤ ਗਿਆਨ ਜਾਗਰਤ ਵਿਖੇ ਜਾਗ ਪੜਤੀ ਹੋਵੇਗੀ। ਕਿਉਂਕਿ ਅਵਿਦਕ ਪੁਰਸ਼ੋਂ ਕੀ ਤੋ ਆਤਮਾਕਾਰ ਬ੍ਰਿਤ ਅਗਿਆਨ ਨਿਦ੍ਰਾ ਵਿਖੇ ਸੋਈ ਹੂਈ ਹੋਤੀ ਹੈ। ਇਸ ਵਾਸਤੇ ਗੁਰਮੁਖਿ ਪੁਰਸ਼ੋਂ ਕੀ ਗਿਆਨ ਜਾਗ੍ਰਿਤ ਕੇ ਪ੍ਰਥਾਏ ਭੀ ਕਿਛ ਉਤਰ ਰੂਪੀ ਅੰਮ੍ਰਿਤ ਬਰਖਾ ਕਰੀਐ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖੋ! ਤੀਨ ਪ੍ਰਕਾਰ ਕੀ ਨਿਦ੍ਰਾ ਸੇ ਰਹਿਤ ਗੁਰਮੁਖਿ ਪੁਰਸ਼ੋਂ ਕੀ ਗਿਆਨ ਜਾਗ੍ਰਿਤੀ ਹੋਤੀ ਹੈ ਸੋ ਤੀਨ ਪ੍ਰਕਾਰੀ ਨਿਦ੍ਰਾ ਸੁਣੋ। ਲਗੁ ਥੋੜੀ ਨਿੰਦ੍ਰਾ ਮਾਨਸ਼ ਪੁਰਸ਼ ਕੋ ਹੋਤੀ ਹੈ। ਦੀਰਘ ਵਡੀ ਨਿੰਦਾ ਪਸ਼ੂ ਪੰਖੀਓਂ ਕੋ ਹੋਤੀ ਹੈ। ਘਣਿ ਜੜਤਾ ਕੀ ਅਤੀ ਘੋਰ ਨਿੰਦ੍ਰਾ ਬ੍ਰਿਛ ਖੇਤੀ ਵੇਲਤਾ ਕੋ ਹੋਈ ਹੈ। ਅਬ ਇਨ ਅਗਿਆਨ ਕੀ ਤ੍ਰੈ ਪ੍ਰਕਾਰੀ ਨਿੰਦ੍ਰਾ ਸੈ ਰਹਿਤ ਗੁਰਮੁਖਿ ਪੁਰਸ਼ੋਂ ਕੀ ਜੋਤਿ ਪ੍ਰਕਾਸ਼ੀ ਗਿਆਨ ਜਾਗ੍ਰਤ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣ ਕਹਿਤੇ ਹੈਂ ਤੁਮ ਸ੍ਰਵਨ ਕਰੋ।

ਰਾਗੁ ਧਨਾਸਰੀ ਮਹਲਾ ੫ ॥ *(ਪੰਨਾ ੬੮੨/੫)*

**ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥**
**ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥੧॥**

ਰਾਗ ਸੂਹੀ ਮਹਲਾ ੧ ॥ *(ਅੰਗ ੭੫੨/੧੨)*

**ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥**
**ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥ ੬ ॥**

***ਅਰਥ***—ਸ੍ਰੀ ਗੁਰੁ ਜੀ ਕਹਿ ਹੈਂ। ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ੋਂ ਕੇ ਸਰੀਰ ਰੂਪੀ ਘਰ ਅੰਦਰ ਕਾਮ ਕ੍ਰੋਧਿ ਆਦੀ ਪੰਚ ਚੋਰ ਨਹੀਂ ਲਗ ਸਕਤੇ ਕਿਉਂਕਿ ਵੋਹ ਹਰਿ ਨਾਮ ਜਪਨੇ ਕੀ ਜਾਗ੍ਰਿਤੀ ਵਿਖੇ ਜਾਗਤੇ ਹੈਂ ਇਸ ਵਾਸਤੇ ਨਹੀਂ ਲੂਟੇ ਜਾਤੇ। ਔਰ ਸ਼ਾਂਤ ਰੂਪੀ ਅਨਹਦ ਸ਼ਬਦ ਦੁਆਰੇ ਉਨਕੀ ਮਾਇਆ ਅਗਨੀ ਭੀ ਬੁਝ ਜਾਵੇ ਹੈ। ਫਿਰ ਅੰਮ੍ਰਿਤੁ ਕੇ ਦ੍ਰਵਣੇ ਵਾਲੀ ਜੋਤਿ ਦੀਪਕ ਪ੍ਰਕਾਸ਼ ਹੋਵੇ ਹੈ।

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੧੭/੧੯)*

**ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥ ੧ ॥ ਰਹਾਉ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋ ਗੁਰਮੁਖਿ ਪੁਰਸ਼ ਪ੍ਰਕਾਸ਼ ਰੂਪੀ ਰਾਮ ਨਾਮ ਕੋ ਜਪਨਾ ਕਰੇਗਾ ਸੋ ਹਰਿ ਰੋਜ ਹੀ ਰਾਤ੍ਰ ਦਿਨੈ ਗਿਆਨ ਜਾਗ੍ਰਿਤੀ ਵਿਖੇ ਜਾਗੇਗਾ ਫਿਰ ਤਿਸ ਕੋ ਕਿਸੀ ਪ੍ਰਕਾਰ ਕਾ ਤੰਤ੍ਰ ਮੰਤ੍ਰੀ ਜਾਦੂ ਟੂਣਾ ਔਰ ਮੁਠਿ ਚਲਾਣੇ ਕੀ ਆਂਚ ਨਹੀਂ ਲਗ ਸਕੇਗੀ।

ਰਾਗੁ ਰਾਮਕਲੀ ਮਹਲਾ ੫ ॥ *(ਅੰਗ ੮੯੧/੪)*

**ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥**
**ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਪਿਆਰੇ ਜੁਗਿਆਸੀ! ਜਨਹੁ ਤੁਮ ਜੋਤਿ ਰੂਪੀ ਬੀਜ ਮੰਤ੍ਰੀ ਕੇ ਦੁਆਰੇ ਹਰਿ ਹੀਰੇ ਲਾਲ ਕਾ ਯਸੁ ਕੀਰਤਨੀ ਗੁਣਾਂ ਵਾਦਿ ਗਾਇਣ ਕਰੋ ਜਿਸ ਕਰਕੇ ਤੁਝੈ ਨਿਥਾਵੈਂ ਕਉ ਸਚਖੰਡੀ ਦਰਬਾਰ ਵਿਖੇ ਥਾਉਂ ਟਿਕਾਣਾ ਮਿਲੇ। ਔਰ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਪੂਰੇ ਸਤਿਗੁਰੋ ਕੀ ਚਰਨੀ ਲਾਗ ਕਰਕੇ ਉਨ ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਜਨਮ ਜਨਮ ਕੇ ਅਗਿਆਨ ਨਿੰਦ੍ਰਾ ਵਿਖੇ ਸੋਏ ਹੂਏ ਗਿਆਨ ਜਾਗ੍ਰਤਿ ਮੇ ਜਾਗਣਾ ਕਰੋ।

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੨੪/੧੫)*

**ਗੁਰਮੁਖਿ ਜਾਗਿ ਰਹੇ ਦਿਨ ਰਾਤੀ॥ ਸਾਚੇ ਕੀ ਲਿਵ ਗੁਰਮਤਿ ਜਾਤੀ॥**
**ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ॥ ੪॥**

ਰਾਗ ਭੈਰਉ ਮਹਲਾ ੩ ॥ *(ਅੰਗ ੧੧੨੮/੫)*

**ਸੋ ਜਾਗੈ ਜਿਸੁ ਸਤਿਗੁਰੁ ਮਿਲੈ॥ ਪੰਚ ਦੂਤ ਓਹੁ ਵਸਗਤਿ ਕਰੈ॥ ੨॥**
**ਸੋ ਜਾਗੈ ਜੋ ਤਤੁ ਬੀਚਾਰੈ॥ ਆਪਿ ਮਰੈ ਅਵਰਾ ਨਹ ਮਾਰੈ॥ ੩॥**
**ਸੋ ਜਾਗੈ ਜੋ ਏਕੋ ਜਾਣੈ॥ ਪਰਕਿਰਤਿ ਛੋਡੈ ਤਤੁ ਪਛਾਣੈ॥ ੪॥**
**ਚਹੁ ਵਰਨਾ ਵਿਚਿ ਜਾਗੈ ਕੋਇ॥ ਜਮੈ ਕਾਲੈ ਤੇ ਛੂਟੈ ਸੋਇ॥ ੫॥**
**ਕਹਤ ਨਾਨਕ ਜਨੁ ਜਾਗੈ ਸੋਇ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥੬॥**

***ਅਰਥ***—ਗਿਆਨ ਜਾਗ੍ਰਤਿ ਕੇ ਪ੍ਰਾਪਤ ਕਰਨੇ ਵਾਲੇ ਲਖਣ ਗੁਰੂ ਜੀ ਬਰਨਨ ਕਰੇ ਹੈਂ। ਇਸ ਸੰਸਾਰ ਮੇਂ ਵੋਹੀ ਯੁਗਿਆਸੀ ਜਨ ਪੁਰਸ਼ ਗਿਆਨ ਜਾਗ੍ਰਤਿ ਵਿਖੇ ਜਾਗੇਗਾ ਜਿਸ

ਕੋ ਬ੍ਰਹਮਦਰਸ਼ੀ ਸਤਿਗੁਰ ਮਿਲ ਕਰ ਆਪਣੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਜਗਾਵੇਗਾ। ਫਿਰ ਵੋਹ ਪੰਚ ਕਾਮ ਕ੍ਰੋਧ ਆਦੀ ਦੂਤੋਂ ਕੋ ਭੀ ਆਪਣੇ ਵਸ ਕਰ ਲੇਵੇਗਾ। ਅਥਵਾ ਔਰੋਂ ਕੋ ਭੀ ਯੇਹ ਪੰਚ ਭੂਤ ਵਸ ਗਤਿ ਕਰਨੇ ਚਾਹੀਏ। ਔਰ ਇਸ ਅਗਿਆਨ ਨਿੰਦ੍ਰਾ ਸੇ ਵੋਹ ਜਾਗੇਗਾ ਜੋ ਜੋਤੀ ਜੋਤਿ ਮਿਲਾਣੇ ਵਾਲੇ ਤਤ ਸਿਧਾਂਤ ਕਾ ਬੀਚਾਰ ਕਰੇਗਾ। ਔਰ ਆਪਾ ਭਾਵ ਕੇ ਦੁਵੈਤ ਹੰਕਾਰ ਕੋ ਮਾਰਨਾ ਕਰੇ ਅਵਰ ਦੂਸਰੇ ਇੰਦ੍ਰੈ ਗੋਲਕਾਂ ਕੋ ਨ ਮਾਰੇ ਐਸੀ ਆਤਮਕ ਚੈਤੰਨਤਾ ਕੀ ਗਿਆ ਪਤਿ ਜਾਗ੍ਰਤਿ ਵਿਖੇ ਸੋਈ ਪੁਰਸ਼ ਜਾਗੇਗਾ ਜੋ ਏਕੋ ਬ੍ਰਹਮਲਾਲ ਕੇ ਰੂਪ ਕੋ ਦੇਖਣਾ ਜਾਣੇਗਾ। ਔਰ ਜੋ ਆਪਣੇ ਮਨ ਸੇ ਮਾਇਆ ਪ੍ਰਕ੍ਰਿਤੀ ਕਾ ਤਿਆਗ ਕਰੇਗਾ ਸੋ ਵੋਹੀ ਬ੍ਰਹਮ ਤਤ ਕੋ ਬਿਭ ਦ੍ਰਿਸ਼ਟੀ ਦੁਆਰੇ ਪਛਾਣੇਗਾ। ਔਰ ਬ੍ਰਾਹਮਣ ਸ਼ਤ੍ਰੀ ਵੈਸ਼ ਸ਼ੂਦ੍ਰ ਇਨ ਚਹੋਂ ਵਰਨੋਂ ਮੇ ਜੋ ਕੋਹੀ ਪੁਰਸ਼ ਗਿਆਨ ਜਾਗ੍ਰਤਿ ਵਿਖੇ ਜਾਗੇਗਾ। ਸੋ ਵੋਹੀ ਯਮਕਾਲ ਕੀ ਤ੍ਰਾਸ ਪੀੜਾ ਸੇ ਛੂਟੇਗਾ। ਤੀਸਰੇ ਗੁਰ ਨਾਨਕ ਦੇਵ ਜੀ ਕਹਿ ਹੈਂ। ਏਸ ਅਨੰਤ ਸੰਸਾਰ ਵਿਚੋਂ ਸੋਈ ਪੁਰਸ਼ ਜੋਤਿ ਪ੍ਰਕਾਸ਼ੀ ਗਿਆਨ ਜਾਗਰਤ ਵਿਖੇ ਜਾਗੇਗਾ। ਜਿਸ ਕੇ ਨੇਤ੍ਰੋਂ ਮੇਂ ਪਰਕਾਸ਼ ਰੂਪੀ ਗਿਆਨ ਸੁਰਮਾ ਪੜੇਗਾ।

ਸਲੋਕ ਕਬੀਰ ਜੀ॥ *(ਅੰਗ ੧੩੭੧/੭)*

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ॥**
**ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ॥ ੧੨੯॥**

(ਸਿਖੋਵਾਚ) ਹੇ ਅਵਿਦਕ ਨਿੰਦ੍ਰਾ ਕੇ ਨਾਸ਼ ਕਰਤਾ ਸਤਿਗੁਰ ਦੇਵ ਜੀ। ਗੁਰਮੁਖਿ ਪੁਰਸ਼ੋਂ ਕੀ ਆਤਮਕ ਗਿਆਨ ਜਾਗ੍ਰਤਿ ਕੇ ਲਖਣ ਮੈਨੇ ਸ੍ਰਵਣ ਕੀਏ ਹੈਂ ਅਬ ਆਗੇ ਯੇਹ ਕਹੋ ਜੀ ਗਿਆਨ ਜਾਗ੍ਰਤਿ ਹੋਣੇ ਕਰਕੇ ਗੁਰਮੁਖਿ ਪੁਰਸ਼ ਧਿਆਨ ਕਿਸ ਪ੍ਰਕਾਰ ਕਰਤੇ ਹੈਂ। ਸੋ ਧਿਆਨ ਕੇ ਬਖਣ ਭੀ ਕਹੋ ਜੀ ਕੈਸੇ ਹੈਂ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖੋ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਗੁਰਮੁਖਿ ਪੁਰਸ਼ ਇਤ੍ਰ ਜੀਵੋਂ ਕੀ ਨਿਆਈ ਸਰਗੁਣੀ ਮੂਰਤੀ ਕਾ ਯਾ ਮਾਨਸੀ ਕਲਪਣਾਂ ਰੂਪ ਕਾ ਧਿਆਨ ਨਹੀਂ ਕਰਤੇ। ਵੋਹ ਸੁਤੇ ਪ੍ਰਕਾਸ਼ੀ ਬ੍ਰਹਮ ਲਾਲ ਕਾ ਜਿਸ ਪ੍ਰਕਾਰ ਸੇ ਧਿਆਨ ਕਰਤੇ ਹੈਂ ਸੋ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਸ੍ਰਵਣ ਕਰੋ।

ਰਾਗੁ ਕੇਦਾਰਾ ਮਹਲਾ ੫॥ *(ਅੰਗ ੧੧੨੧/੮)*

**ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥**

## ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥ ੨॥

***ਅਰਥ***—ਪ੍ਰਕਾਸ਼ ਮਈ ਜੋ ਸਤਿ ਸਰੂਪੀ ਕਾਲ ਕਲਪਣਾ ਥੀ ਰਹਿਤ ਸਤਿ ਪੁਰਖ ਅਕਾਲ ਮੂਰਤ ਜੋ ਹੈ ਤਿਸ ਕਾ ਜੋਤਿ ਪ੍ਰਕਾਸ਼ੀ ਦਿਭ ਦ੍ਰਿਸ਼ਟ ਨੇਤ੍ਰੋਂ ਦੁਆਰੇ ਹਿਰਦੇ ਵਿਖੇ ਧਿਆਨ ਰੂਪੀ ਦੇਖਣਾ ਕਰੋ। ਲਾਲ ਨਾਮ ਕਾ ਖਜ਼ਾਨਾ ਜੋ ਸਰਬ ਕੋ ਲਾਭਿਦਾਇਕ ਰੂਪ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਏਹੀ ਨਾਮ ਵਸਤੂ ਕੀ ਪਾਵਣੀ ਇਸ ਪੁਰਸ਼ ਕੋ ਪ੍ਰਮਾਣੀਕ ਰੂਪ ਹੈ।

ਰਾਗੁ ਭੈਰਉ ਮਹਲਾ ੫ ॥ *(ਅੰਗ ੧੧੪੮/੧੧)*

## ਪਾਰਬ੍ਰਹਮ ਸਿਉ ਲਾਗੋ ਧਿਆਨ॥ ਪੂਰਨ ਪੂਰਿ ਰਹਿਓ ਨਿਰਬਾਨ॥
## ਭ੍ਰਮ ਭਉ ਮੇਟਿ ਮਿਲੇ ਗੋਪਾਲ॥ ਨਾਨਕ ਕਉ ਗੁਰ ਭਏ ਦਇਆਲ॥ ੪॥

ਰਾਗ ਭੈਰੋਂ ਕਬੀਰ ਜੀ॥ *(ਅੰਗ ੧੧੫੯/੧੫)*

## ਨਿਜ ਪਦ ਊਪਰਿ ਲਾਗੋ ਧਿਆਨੁ॥ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ॥੧॥ਰਹਾਉ॥

***ਅਰਥ***—ਸ੍ਰੀ ਕਬੀਰ ਜੀ ਕਹਿ ਹੈਂ। ਹਮਾਰਾ ਨਿਜ ਸਰੂਪੀ ਜੋ ਤੁਰੀ ਜਾਂ ਪਦਿ ਹੈ ਤਿਸ ਨਿਜਪਦਿ ਕੀ ਜੋਤਿ ਵਿਖੇ ਮੇਰਾ ਧਿਆਨ ਲਗਿਆ ਹੈ। ਔਰ ਕੁਲ ਖੰਡ ਬ੍ਰੈਹਮੰਡੋਂ ਕਾ ਮਾਲਕ ਜੋ ਪ੍ਰਕਾਸ਼ ਰੂਪੀ ਰਾਜਾ ਰਾਮ ਨਾਮ ਹੈ ਸੋ ਯੇਹੀ ਮੇਰਾ ਪੂਰਨਿ ਬ੍ਰਹਮ ਕਾ ਗਿਆਨ ਰੂਪ ਹੈ।

ਰਾਗੁ ਬਸੰਤੁ ਮਹਲਾ ੧॥ *(ਅੰਗ ੧੧੬੮/੭)*

## ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥
## ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥ ੩॥

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਨ ਨੇਤ੍ਰਾਂ ਕਰਕੇ ਕੁਦਰਤਿ ਰੂਪੀ ਬ੍ਰਹਮ ਜੋਤਿ ਕਾ ਧਿਆਨ ਕਰੋ। ਔਰ ਕਾਨੋਂ ਕੇ ਦੁਆਰੇ ਅਨਾਹਦ ਬਾਣੀ ਕਾ ਸ਼ਬਦਿ ਸੁਣੋ। ਔਰ ਮੁਖਿ ਕੀ ਰਸਨਾ ਦੁਆਰੇ ਸੱਚੇ ਲਾਲ ਨਾਮ ਕਾ ਜਸ ਉਚਾਰਨ ਕਰੋ। ਇਸ ਪ੍ਰਕਾਰ ਕੇ ਲਖਣੋਂ ਕੀ ਪਤਿ ਇਜ਼ਤ ਕਾ ਧਨਿ ਜਿਸ ਕੇ ਪਾਸ ਪੂਰਾ ਹੂਆ ਹੈ। ਉਸ ਕਾ ਸਹਿਜੇ ਹੀ ਧਿਆਨ ਲਾਲ ਨਾਮ ਕੇ ਦੇਖਣੇ ਵਿਖੇ ਲਗ ਜਾਵੇ ਹੈ।

(ਸਿਖੋਵਾਚ) ਹੇ ਸਤਿਗੁਰੋ ! ਧਿਆਨ ਕੇ ਆਗੇ ਤਾੜੀ ਲਗਾਣੇ ਕੇ ਲਖਣ ਭੀ ਮੇਰੇ ਪ੍ਰਤੀ ਕਹੋ ਜੀ ਕੈਸੇ ਤਾੜੀ ਹੋਤੀ ਹੈ॥

(ਸਤਿਗੁਰੋ ਵਾਚ) ਹੇ ਸਿਖ ਤਾੜੀ ਭੀ ਦੋ ਇਕ ਕਿਸਮ ਕੀ ਹੋਤੀ ਹੈ ਏਕ ਨਿਜ ਤਾੜੀ ਕਾ ਰੂਪ ਹੈ। ਨਿਜ ਤਾੜੀ ਕੇ ਰਸਤੇ ਸਰੀਰ ਕੇ ਅੰਦਰ ਬ੍ਰਹਮ ਜੋਤਿ ਕਾ ਪ੍ਰਕਾਸ਼ ਦੇਖੀਤਾ ਹੈ। ਔਰ ਨਿਰਭੈ ਤਾੜੀ ਕੇ ਰਸਤੇ ਸਰੀਰੋਂ ਬਾਹਰ ਪ੍ਰਦਖ ਬ੍ਰਹਮ ਜੋਤਿ ਕਾ ਦਰਸ਼ਨ ਬਾਣੀ ਕੇ ਪ੍ਰਮਾਣੋਂ ਦੁਆਰੇ ਪਹਿਲੇ ਨਿਜ ਤਾੜੀ ਕਾ ਬਰਨਨ ਕਰਤੇ ਹੈਂ। ਫਿਰ ਨਿਰਭੈ ਤਾੜੀ ਕਹਿਗੇਂ॥

ਰਾਗੁ ਸੋਰਠਿ ਮਹਲਾ ੧ ॥ *(ਅੰਗ ੬੩੪/੧੪)*

**ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ॥**
**ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥ ੩ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਮ ਇਸ ਸੰਸਾਰ ਕੇ ਮਿਥਿਆ ਪਦਾਰਥੋਂ ਕੀ ਆਸ਼ਾ ਤ੍ਰਿਸ਼ਨਾ ਸੇ ਨਿਰਾਸ਼ ਚਿਤ ਉਦਾਸੀਨ ਹੋਏ ਕਰਕੇ ਤੀਬਰਤ੍ਰ ਵੈਰਾਗੀ ਹੁਏ ਹੈਂ ਔਰ ਆਪਣੇ ਸਚਖੰਡੀ ਦਰਬਾਰ ਕੇ ਨਿਜ ਘਰ ਵਿਖੇ ਤਾੜੀ ਲਗਾਈ ਹੈ। ਔਰ ਭਿਖਿਆ ਨਾਮ ਕੀ ਗ੍ਰਹਿਣ ਕਰਕੇ ਸੰਤੋਖੀ ਹੂਏ ਹੈਂ। ਫਿਰ ਪ੍ਰਕਾਸ਼ ਰੂਪੀ ਅੰਮ੍ਰਿਤ ਰਸ ਸਹਿਜੇ ਹੀ ਪੀਵਨਾ ਕੀਆ ਹੈ।

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੧੩/੧੧)*

**ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥**
**ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥**
**ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ॥**
**ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ॥ ੮ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਮਾਇਕ ਪਦਾਰਥੋਂ ਕੀ ਆਸ਼ਾ ਸੇ ਜੋ ਨਿਰਾਸ਼ ਚਿਤ ਰਹੇਗਾ ਸੋਈ ਸੰਨਿਆਸੀ ਹੋਵੇ ਹੈ। ਔਰ ਇਕ ਬ੍ਰਹਮਲਾਲ ਕੇ ਸਾਥ ਹੀ ਪ੍ਰੇਮ ਡੋਰੀ ਕੀ ਲਿਵ ਸੁਰਤ ਲਗਾਈ ਰਖੈ। ਜੋ ਯੁਗਿਆਸੂ ਪੁਰਸ਼ ਪ੍ਰਕਾਸ਼ ਰੂਪੀ ਹਰਿ ਨਾਮ ਰਸ ਕੋ ਪੀਵਣਾ ਕਰੇਗਾ ਤਾਂ ਤਿਸ ਕੇ ਮਨ ਕੋ ਸ਼ਾਂਤੀ ਪ੍ਰਾਪਤ ਹੋਵੇਗੀ। ਔਰ ਆਪਣੇ ਨਿਜ ਸਰੂਪੀ ਸਚਖੰਡੀ ਪ੍ਰਕਾਸ਼ ਘਰ ਵਿਖੇ ਬ੍ਰਹਮਲਾਲ ਕੇ ਦੇਖਣੇ ਵਾਲੀ ਤਾੜੀ ਲਗਾਵੈ। ਔਰ ਆਪਣੇ ਮਨ ਕੋ ਵਾਸ਼ਨੋ ਕੀ ਤਰਫ ਨ ਡੋਲਣੇ ਦੇਵੇ। ਅਥਵਾ ਮਨ ਫੁਰਨੇ ਕੋ ਧਾਵਣੇ ਸੇ ਵਰਜਿਤ ਕਰ ਰਾਖੈ ਪਰ ਇਸ ਮਨ ਫੁਰਨੇ ਕੇ ਰੋਕਨੇ ਵਾਲੀ ਜੁਗਤੀ ਕਾ ਭੇਦ ਕੋਈ ਗੁਰਮੁਖਿ ਪੁਰਸ਼ ਹੀ ਜਾਣਤਾ ਹੈ। ਜੋ ਇਸ ਸਰੀਰ ਰੂਪੀ ਕਾਇਆਂ ਘਰ ਕੋ ਬ੍ਰਹਮ ਦਰਸ਼ੀ ਸਤਿਗੁਰੋਂ ਕੀ

ਉਪਦੇਸ਼ ਰੂਪੀ ਮਤ ਦੁਆਰੇ ਖੋਜੇ ਭਾਲੇਗਾ ਸੋ ਵੋਹੀ ਪ੍ਰਕਾਸ਼ ਰੂਪੀ ਨਾਮ ਪਦਾਰਥ ਕੋ ਪਾਵਨਾ ਕਰੇਗਾ।

## (ਅਬ ਆਗੇ ਨਿਰਭੈ ਤਾੜੀ ਕਾ ਹਾਲ ਬਰਨਨ ਕਰਤੇ ਹੈਂ)

ਰਾਗੁ ਗਉੜੀ ਮਹਲਾ ੧ ॥ *(ਅੰਗ ੨੨੬/੧੮)*

**ਸਚੁ ਕਰਣੀ ਗੁਰੁ ਭਰਮੁ ਚੁਕਾਵੈ॥ ਨਿਰਭਉ ਕੈ ਘਰਿ ਤਾੜੀ ਲਾਵੈ॥ ੫॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਦੁਗਿਆਸੀ ਜਨ ਪੁਰਸ਼ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਸਚੀ ਕਰਨੀ ਕੀ ਕੁਮਾਈ ਕਰਕੇ ਜਨਮ ਮਰਨੇ ਕਾ ਅਵਿਦਕ ਭਰਮ ਦੂਰ ਕਰੇ। ਔਰ ਭੈਸੇ ਰਹਿਤ ਜੋ ਨਿਰਭੈ ਸਚਖੰਡੀ ਦਰਬਾਰ ਕਾ ਘਰ ਹੈ। ਤਿਸ ਨਿਰਭੈ ਘਰ ਵਿਖੇ ਜੋਤਿ ਪ੍ਰਕਾਸ਼ੀ ਨੇਤ੍ਰਾਂ ਦੁਆਰੇ ਦੇਖਣੇ ਵਾਲੀ ਤਾੜੀ ਲਗਾਵੈ।

ਰਾਗ ਸੋਰਠਿ ਮ: ੧ ॥ *(ਅੰਗ ੫੯੭/੭)*

**ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥**
**ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥ ੩॥**

ਰਾਗੁ ਪ੍ਰਭਾਤੀ ਮਹਲਾ ੧ ॥ *(ਅੰਗ ੧੩੩੨/੧੩)*

**ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ॥**
**ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ॥ ੩॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਜੁਗਿਆਸੀ ਜਨ ਪੁਰਸ਼ ਗੁਰ ਉਪਦੇਸ਼ ਦੁਆਰੇ ਜੋਤੀ ਜੋਤਿ ਮਿਲਾਣੇ ਵਾਲੇ ਸੱਚੇ ਗਿਆਨ ਧਿਆਨ ਰੂਪੀ ਨਾਮ ਧਨਿ ਕੋ ਖੋਜਨਾ ਕਰੇ ਔਰ ਏਕਤਾ ਕੇ ਰੂਪ ਵਾਲੇ ਅਨਾਹਦ ਸ਼ਬਦਿ ਵਿਖੇ ਲਿਵ ਡੋਰੀ ਕੀ ਸੁਰਤਿ ਲਗਾਵੈ। ਔਰ ਜੋ ਸਰਬ ਪ੍ਰਪੰਚ ਸੇ ਨਿਆਰਾ ਨਿਰ ਅਧਾਰੀ ਨਿਰਗੁਣਿ ਰੂਪ ਹੈ। ਔਰ ਖਾਣ ਪਾਣ ਥੀ ਰਹਿਤ ਜੋ ਨਿਰਾਹਾਰੀ ਰੂਪ ਹੈ। ਔਰ ਮਨ ਬਾਣੀ ਕੇ ਕਲਪਣਾ ਵਾਲੇ ਫੁਰਨੇ ਥੀ ਰਹਿਤ ਨਿਹਕੇਵਲ ਜੋ ਇਕ ਰੂਪ ਹੈ ਔਰ ਡਰਿ ਭੈ ਥੀ ਰਹਿਤ ਜੋ ਨਿਰਭਉ ਰੂਪ ਹੈ ਇਤਨੇ ਵਿਸ਼ੇਸ਼ ਨੋ ਵਾਲਾ ਜੋ ਨਿਰੰਕਾਰੀ ਲਾਲ ਨਾਮ ਹੈ ਤਿਸ ਕੇ ਦੇਖਣੇ ਵਾਲੀ ਨਿਰਭੈ ਤਾੜੀ ਲਗਾਵਹੁ। ਅਥਵਾ ਸਰੀਰੋਂ ਬਾਹਰ ਪ੍ਰਕਾਸ਼ ਦੇਖਣੇ ਵਾਲੀ ਨਿਰਭੈ ਤਾੜੀ ਲਗਾਵਹੁ।

(ਸਿਖੋਵਾਚ) ਹੇ ਅਨੰਤੁ ਪ੍ਰਕਾਸ਼ ਕੇ ਪੁੰਜ ਸਤਿਗੁਰ ਦੇਵ ਜੀ! ਆਪਕੇ ਦਾਸ ਨੇ

ਨਿਸਤਾੜੀ ਔਰ ਨਿਰਭੈ ਤਾੜੀ ਲਗਾਣੇ ਵਾਲੇ ਗੁਰਬਾਣੀ ਕੇ ਪ੍ਰਮਾਣ ਸੁਣੇ ਸਮਝੇ ਹੈ। ਅਥ ਏਕ ਔਰ ਬੇਨਤੀ ਸੁਣੀਐ ਜੀ। ਪਿਛਲੇ ਵਕਤ ਕੇ ਰਿਖੀ ਮੁਣੀ ਸਿਧ ਸਾਧਕ ਜੋ ਪਹਾੜੋਂ ਕੀ ਗੁਫਾ ਵਿਖੇ ਮਨ ਸਾਧਨੇ ਕੇ ਲੀਏ ਸਮਾਧੀ ਲਗਾਵਤੇ ਥੇ ਤਉ ਭੀ ਉਨ ਕਾ ਮਨਿ ਇਸਥਿਤ ਨਹੀਂ ਹੂੰਆ ਥਾ। ਔਰ ਜੋ ਆਤਮਦਰਸ਼ੀ ਗੁਰਮੁਖਿ ਪੁਰਸ਼ ਹੋਤੇ ਹੈ ਸੋ ਕੌਣਿ ਸੀ ਗੁਫਾ ਵਿਖੇ ਬੈਠ ਕਰਕੇ ਕੇ ਅਭਿਆਸ ਕੀ ਸਮਾਧ ਵਰਤ ਤੇ ਹੈ। ਇਸਕਾ ਉਤ੍ਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖਿ! ਆਤਮਦਰਸ਼ੀ ਗੁਰਮੁਖਿ ਪੁਰਸ਼ ਇਨ ਕ੍ਰਿਤੁਮ ਪਹਾੜੋਂ ਕੀ ਗੁਫਾ ਵਿਖੇ ਬੈਠ ਕਰਿ ਕੇ ਨਹੀਂ ਸਮਾਧੀ ਵਰਤੇ ਵੋਹ ਪ੍ਰਕਾਸ਼ ਮਈ ਸਹਿਜ ਗੁਫਾ ਵਿਖੇ ਆਪਣੀ ਆਤਮਾ ਕੋ ਇਸਥਿਤ ਕਰਤੇ ਹੈਂ। ਨਿਜ ਸਰੂਪੀ ਅਕ੍ਰਿਤੁਮ ਸੱਚੀ ਗੁਫਾ ਵਿਖੇ ਮਨਿ ਭੀ ਫੌਰਨ ਇਸਥਿਤ ਹੋਏ ਜਾਤਾ ਹੈ। ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਸਹਿਜ ਸਰੂਪੀ ਪ੍ਰਕਾਸ਼ ਮਈ ਸਚੀ ਗੁਫਾ ਕਾ ਨਿਰਣਾ ਪ੍ਰਗਟ ਕਰਤੇ ਹੈਂ। ਤੁਮ ਸ੍ਰਵਣ ਕਰੋ॥

ਰਾਗੁ ਮਾਝ ਮਹਲਾ ੫ ॥ *(ਅੰਗ ੯੭/੧੦)*

**ਅਨਹਦੁ ਵਾਜੈ ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥**
**ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ॥ ੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਅਨਹਦ ਸ਼ਬਦਿ ਕਾ ਵਾਜਾ ਸਹਿਜ ਸੁਭਾਏ ਅਚਿੰਤ ਹੀ ਅਤਿ ਸੁੰਦਰ ਰੂਪ ਵਜ ਰਹਿਆ ਹੈ। ਅਥਵਾ ਹਰਿ ਰੂਪੀ ਅਨਾਹਦ ਸ਼ਬਦ ਕਾ ਮੰਗਲਾਚਾਰੀ ਬ੍ਰਹਮਾ ਰੰਗ ਸਦਾ ਹੀ ਖੁਸ਼ੀਆਂ ਕੇ ਅਨੰਦ ਕੇਲ ਉਤਸ਼ਾਹ ਕਰ ਰਿਹਾ ਹੈ। ਔਰ ਹਮਨੇ ਤਿਸ ਪ੍ਰਕਾਸ਼ ਰੂਪੀ ਸਹਿਜ ਗੁਫਾ ਕੇ ਅੰਦਰ ਬ੍ਰਹਮ ਲਾਲ ਕੇ ਦੇਖਣੇ ਵਾਲੀ ਤਾੜੀ ਲਗਾਈ ਹੈ। ਔਰ ਕੁਲ ਬ੍ਰੈਹਮੰਡੋਂ ਸੇ ਊਚਾ ਆਸਣ ਸੁਵਾਰਨਾ ਕੀਆ ਹੈ।

ਰਾਗੁ ਮਾਝ ਮਹਲਾ ੩ ॥ *(ਅੰਗ ੧੨੬/੧੮)*

**ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥**
**ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ॥ ੩ ॥**
**ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ॥**
**ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥ ੪ ॥**

ਰਾਗੁ ਆਸਾ ਮਹਲਾ ੫ ॥ *(ਅੰਗ ੩੭੦/੧੬)*

**ਸਹਜ ਗੁਫਾ ਮਹਿ ਆਸਣੁ ਬਾਧਿਆ॥ ਜੋਤਿ ਸਰੂਪ ਅਨਾਹਦੁ ਵਾਜਿਆ॥**
**ਮਹਾ ਅਨੰਦੁ ਗੁਰ ਸਬਦੁ ਵੀਚਾਰਿ॥ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਸੈਹਿਜ ਗੁਫਾ ਕੇ ਅੰਦਰ ਹਮਾਰੀ ਆਤਮਾ ਨੇ ਜੋਤੀ ਜੋਤਿ ਮਿਲਾਣੇ ਵਾਲਾ ਆਸਨ ਬਾਂਧਿਆ ਹੈ ਜਿਸ ਗੁਫਾ ਕੇ ਅੰਦਰ ਜੋਤਿ ਸਰੂਪੀ ਅਨਾਹਦ ਸ਼ਬਦਿ ਕਾ ਵਾਜਾ ਵਜ ਰਿਹਾ ਹੈ। ਸਤਿਗੁਰੋਂ ਕੇ ਉਪਦੇਸ਼ ਰੂਪੀ ਸ਼ਬਦ ਵੀਚਾਰਨੇ ਕਰਕੇ ਮਹਾਂ ਸ੍ਰਿਸ਼ਟ ਅਨੰਦ ਪ੍ਰਾਪਤ ਹੋਤਾ ਹੈ। ਜੋ ਜੁਗਿਆਸੀ ਰੂਪੀ ਇਸਤ੍ਰੀ ਹਰਿ ਪਤੀ ਕੇ ਸਾਥ ਪ੍ਰੇਮ ਰੰਗ ਵਿਖੇ ਰਤੀ ਹੈ ਸੋ ਧਨਿ ਸੁਹਾਗਣੀ ਨਾਰੀ ਹੈ ਉਸਤਤ ਕਰਨੇ ਕੇ ਜੋਗ।

ਰਾਗੁ ਰਾਮਕਲੀ ਮਹਲਾ ੫ ॥ *(ਅੰਗ ੮੯੪/੧)*

**ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨਿ ਤਹ ਬਾਸਨੁ॥**
**ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਸੁੰਨਿ ਸਮਾਧੀ ਕੀ ਪ੍ਰਕਾਸ਼ ਰੂਪੀ ਜੋ ਸਹਿਜ ਗੁਫਾ ਹੈ ਤਿਸ ਕੈ ਅੰਦਰ ਹਮਨੇ ਆਪਣੀ ਜੋਤਿ ਆਤਮਾ ਕਾ ਅਸਥਿਰ ਰਹਿਣੇ ਵਾਲਾ ਆਸਨ ਬਾਂਧਿਆ ਹੈ। ਜਿਸ ਪ੍ਰਕਾਸ਼ ਰੂਪੀ ਸੁੰਨਿ ਗੁਫਾ ਕੇ ਅੰਦ੍ਰਿ ਕੇਵਲ ਏਕ ਪੂਰਨ ਬ੍ਰਹਮ ਕੀ ਜੋਤਿ ਕਾ ਬਾਸਾ ਹੈ। ਵੋਹ ਜੋਤਿ ਸਰੂਪੀ ਪ੍ਰਭੂ ਆਪਣੇ ਭਗਤੋਂ ਕੀ ਆਤਮਾ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲੀ ਗਿਆਨ ਗੋਸ਼ਟ ਕੀ ਚਰਚਾ ਕਰਤਾ ਹੈ। ਤਿਸ ਅਨੰਤੁ ਪ੍ਰਕਾਸ਼ੀ ਸੁੰਨਿ ਗੁਫਾ ਕੇ ਅੰਦਰ ਨ ਖੁਸ਼ੀ ਹੈ ਔਰ ਨ ਗਮੀ ਹੈ ਨ ਜਨਮ ਹੈ ਨ ਮ੍ਰਿਤੁ ਹੈ।

(ਸਿਖੋਵਾਚ) ਹੇ ਬ੍ਰਹਮ ਵਿਦਿਆ ਕੇ ਸਾਗਰ ਸਤਿਗੁਰ ਦੇਵ ਜੀ! ਆਪਕੇ ਦਾਸ ਨੇ ਗੁਰਮੁਖਿ ਪੁਰਸ਼ੋਂ ਕੀ ਸਹਜ ਗੁਫਾ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦਿ ਸੁਣੇ ਹੈਂ। ਅਬ ਆਗੇ ਏਕ ਔਰ ਆਪਕੇ ਚਰਨੋਂ ਵਿਖੇ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ। ਯੇਹ ਸਭੀ ਸੰਸਾਰੀ ਲੋਗ ਤੋ ਤ੍ਰੈ ਗੁਣੀ ਪ੍ਰਵਿਰਤੀ ਵਿਖੇ ਆਠੋ ਯਾਮ ਹੀ ਲਗੇ ਰਹਿਤੇ ਹੈਂ ਜਿਨ ਕੋ ਕਿਛੂ ਸੂਝ ਬੂਝ ਸਰੂਪ ਕੀ ਨਹੀਂ ਹੈ। ਔਰ ਜੋ ਆਤਮਦਰਸ਼ੀ ਗੁਰਮੁਖਿ ਪੁਰਸ਼ ਹੋਤੇ ਹੈਂ ਸੋ ਕਿਸ ਅਵਸਥਾ ਵਿਖੇ ਇਸਥਿਤ ਰਹਿਤੇ ਹੈਂ। ਇਸਕਾ ਉਤਰ ਭੀ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਪ੍ਰੇਮੀ ਸਿਖਿ! ਆਤਮਦਰਸ਼ੀ ਗੁਰਮੁਖਿ ਪੁਰਸ਼ੋਂ ਕੀ ਬ੍ਰਿਤੀ ਸਦਾ ਹੀ ਤ੍ਰੈ ਗੁਣਿ ਅਤੀਤ ਪ੍ਰਕਾਸ਼ ਰੂਪੀ ਚੌਥੇ ਪਦਿ ਵਿਖੇ ਇਸ ਥਿਤ

ਰਹਿਤੀ ਹੈ ਜੋ ਕਭੀ ਚਲਾਏ ਮਾਨ ਨਹੀਂ ਹੋਤੀ। ਕਿਉਂਕਿ ਤੀਨ ਗੁਣਿ ਅੰਧੇਰੀ ਰਾਤ੍ਰਿ ਕੇ ਮਾਨਿੰਦ ਹੈ। ਔਰ ਚੌਥਾ ਪਦਿ ਪ੍ਰਕਾਸ਼ ਰੂਪੀ ਦਿਨ ਕੀ ਮਾਨਿੰਦੁ ਹੈ। ਇਸ ਕੇ ਪ੍ਰਥਾਏ ਪ੍ਰਕਾਣ ਸੁਣੋ॥

ਰਾਗੁ ਮਲਾਰ ਮਹਲਾ ੧ ॥ *(ਅੰਗ ੧੨੫੭/੩)*

**ਓਥੈ ਦਿਹੁ ਐਥੈ ਸਭ ਰਾਤਿ॥੨॥**

***ਅਰਥ***— ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਓਥੇ ਚੌਥੇ ਪਦਿ ਕੀ ਤੁਰੀਯਾ ਭੂਮਿਕਾ ਵਿਖੇ ਸਦਾ ਹੀ ਜੋਤਿ ਰੂਪੀ ਸੂਰਜ ਕਾ ਦਿਨ ਇਕ ਰਸ ਚੜ੍ਹਿਆ ਰਹਿਤਾ ਹੈ ਔਰ ਇਸ ਤ੍ਰੈ ਗੁਣੀ ਜਗਤ ਕੇ ਅੰਦਰ ਸਦਾ ਹੀ ਅਗਿਆਨ ਕੀ ਅੰਧੇਰੀ ਰਾਤ੍ਰਿ ਰਤਿਹ ਹੈ।

**(ਅਬ ਚੌਥੇ ਪਦਿ ਕੇ ਪ੍ਰਮਾਣੋ ਕਾ ਨਿਰਨਾ ਔਰ ਸੁਣੋ)**

ਰਾਗ ਸੋਰਠਿ ਮ: ੩ ॥ *(ਅੰਗ ੬੦੩/੫)*

**ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ॥**
**ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ॥੧॥ਰਹਾਉ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹੇ ਪਿਆਰੇ ਜੁਗਿਆਸੂ ਕੇ ਮਨ ਇਨ ਤ੍ਰੈ ਗੁਣੋਂ ਕੀ ਮਿਥਿਆ ਪ੍ਰਵਿਰਤੀ ਕੋ ਛੋਡ ਕਰਕੇ ਪ੍ਰਕਾਸ਼ ਮਈ ਮੁਕਤ ਸਰੂਪੀ ਚੌਥੇ ਪਦਿ ਵਿਖੇ ਚਿਤ ਕੋ ਲਗਾਵੋ। ਔਰ ਸਦਾ ਹੀ ਹਰਿ ਕੇ ਜਸ ਕੀਰਤੀ ਗੁਣਾ ਵਾਦਿ ਗਾਵੋ ਜਿਸ ਕਰਕੇ ਹਰਿ ਹੀਰਾ ਲਾਲ ਤੁਮਾਰੇ ਮਨ ਕੇ ਅੰਦਰ ਆਏ ਵਸੈ।

ਰਾਗੁ ਬਿਲਾਵਲੁ ਮਹਲਾ ੧ ॥ *(ਅੰਗ ੮੩੯/੯)*

**ਤੀਨਿ ਸਮਾਵੈ ਚਉਥੈ ਵਾਸਾ॥ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੪॥**

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੯੦੮/੩)*

**ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ॥ ੧੬॥**
**ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ॥੧੭॥**
**ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ॥ ੧੮॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਜੁਗਿਆਸੀ ਜਨ ਪੁਰਸ਼ ਤ੍ਰੈ ਗੁਣੋਂ ਕੀ ਫੁਰਨਾ ਬ੍ਰਿਤੁ ਕੋ ਮਿਟਾਇ ਕਰਕੇ ਨਿਜ ਸਰੂਪੀ ਪ੍ਰਕਾਸ਼ ਮਈ ਚੌਥੇ ਪਦਿ ਵਿਖੇ ਆਪਣਾ

ਵਰਤਾਰਾ ਵਰਤੇ ਇਸ ਪ੍ਰਕਾਰ ਕੀ ਚੌਥੇ ਪਦਿ ਵਾਲੀ ਦਰਸ਼ਨੀ ਭਗਤੀ ਤੀਨ ਗੁਣੋ ਸੇ ਨਿਆਰੀ ਹੈ। ਔਰ ਸਤਿਗੁਰੋਂ ਕੇ ਜੋਤਿ ਮੰਤ੍ਰੀ ਜੋਗ ਸ਼ਬਦਿ ਕੇ ਉਪਦੇਸ਼ ਦੁਆਰੇ ਆਪਣੀ ਆਤਮਾ ਜੋਤਿ ਕੋ ਜੋ ਖੋਜਣਾ ਭਾਲਣਾ ਕਰੇਗਾ ਉਸ ਕੇ ਹਿਰਦੇ ਅੰਦਰ ਏਕੋ ਮੁਰਾਰੀ ਬ੍ਰਹਮ ਲਾਲ ਪ੍ਰਗਟ ਹੋਵੇਗਾ। ਔਰ ਜਿਨਹੁ ਕਾ ਮਨਿ ਅਨਹਦ ਸ਼ਬਦਿ ਕੀ ਧੁਨਿ ਵਿਖੇ ਲਗ ਕਰਕੇ ਇਸਥਿਤੁ ਅਡੋਲ ਹੂੰਆ ਹੈ ਸੋ ਯੇਹੀ ਅਭਿਆਸ ਕੀ ਕੁਮਾਈ ਕਰਨੀ ਸਭਿ ਸੇ ਉਤਮ ਸਾਰ ਵਸਤੂ ਹੈ।

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੩੮/੧੭)*

**ਤ੍ਰੈ ਵਰਤਾਇ ਚਉਥੈ ਘਰਿ ਵਾਸਾ॥ ਕਾਲ ਬਿਕਾਲ ਕੀਏ ਇਕ ਗ੍ਰਾਸਾ॥**
**ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ॥੪॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸਭੀ ਸੰਸਾਰੀ ਜੀਵ ਤ੍ਰੈ ਗੁਣੀ ਕੀ ਪ੍ਰਵਿਰਤੀ ਕਾ ਵਰਤਾਰਾ ਵਰਤ ਰਹੇ ਹੈਂ। ਔਰ ਹਮਨੇ ਤ੍ਰੈ ਗੁਣੋਂ ਸੇ ਅਤੀਤ ਪ੍ਰਕਾਸ਼ਰੂਪੀ ਦਸਮ ਦੁਆਰੀ ਚੌਥੇ ਘਰਿ ਵਿਖੇ ਵਾਸਾ ਪਾਇਆ ਹੈ। ਔਰ ਕਾਲ ਬਿਕਾਲ ਕੀ ਕਲਪਣਾ ਕੋ ਭੀ ਗ੍ਰਾਸ ਕਰ ਲੀਆ ਹੈ। ਔਰ ਮਾਇਆ ਮਲਿ ਸੇ ਰਹਿਤ ਨਿਰਮਲ ਰੂਪ ਜੋ ਜੋਤਿ ਸਰੂਪੀ ਅਨਹਦ ਸ਼ਬਦਿ ਹੈ ਸੋ ਪੂਰੇ ਸਤਿਗੁਰੋ ਨੇ ਦਿਖਾਇਆ ਹੈ।

ਰਾਗੁ ਕੇਦਾਰਾ ਕਬੀਰ ਜੀ॥ *(ਅੰਗ ੧੧੨੩/੪)*

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥**
**ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ॥੨॥**

ਰਾਗੁ ਭੈਰਉ ਮਹਲਾ ੩॥ *(ਅੰਗ ੧੧੩੦/੮)*

**ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ॥**
**ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ॥ ੪॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਤ੍ਰੈਗੁਣੋ ਸੇ ਬ੍ਰਿਤੀ ਕੋ ਰੋਕ ਕਰਕੇ ਜਿਨਹੁ ਗੁਰਮੁਖਿ ਪੁਰਸ਼ੇ ਨੇ ਪ੍ਰਕਾਸ਼ ਰੂਪੀ ਚੌਥੀ ਦਸਵੇਂ ਦੁਆਰੀ ਪਦਵੀ ਵਿਖੇ ਆਪਣਾ ਵਰਤਾਰਾ ਵਰਤਿਆ ਹੈ। ਉਨਹੁ ਕਾ ਸਚਖੰਡੀ ਦਰਬਾਰ ਕੇ ਨਿਜ ਘਰਿ ਵਿਖੇ ਵਾਸਾ ਹੋਵੇਗਾ ਕਿਉਂਕਿ ਉਨਕੇ ਊਪਰ ਪੂਰੇ ਸਤਿਗੁਰੋਂ ਨੇ ਕ੍ਰਿਪਾ ਕਰੀ ਹੈ ਤਾਂ ਉਨਹੁ ਨੇ ਆਪਣਾ ਹਉਮੈ ਹੰਕਾਰ ਵਿਚੋਂ

ਗੁਵਾਇਆ ਹੈ। ਤਬ ਚੌਥੀ ਪਦਵੀ ਕੇ ਅਧਿਕਾਰੀ ਹੂਏ ਹੈ।

(ਸਿਖੋਵਾਚ) ਹੇ ਬ੍ਰਹਮ ਵਿਦਿਆ ਕੀ ਚਿੰਤਾਮਣਿ ਸਤਿਗੁਰ ਦੇਵ ਜੀ! ਆਪਣੇ ਦਾਸ ਨੇ ਗੁਰਮੁਖਿ ਪੁਰਸ਼ੋਂ ਕੀ ਚੌਥੀ ਪਦਵੀ ਕਾ ਵਰਤਾਰਾ ਗੁਰਬਾਣੀ ਸੇ ਸੁਣਿਆ ਹੈ ਅਬ ਯੇਹ ਕਹੋ ਜੀ ਨਿਹਸਾਸਿਨ ਸਮਾਧੀ ਕਿਸ ਕੋ ਕਹਿਤੇ ਹੈਂ॥

(ਸਤਿਗੁਰੋ ਵਾਚ) ਹੇ ਸਿਖੋ! ਨਿਹ ਸਾਸਿਨ ਸਮਾਧੀ ਮੁਰਦਾ ਸਮਾਧੀ ਕਾਹੈ ਨਾਮ ਜੋ ਸਰੀਰ ਸੇ ਬਾਹਰ ਸੁਵਾਸ ਰਖਨੇ ਸੇ ਮੁਰਦਾ ਸਮਾਧੀ ਖੁਲਤੀ ਹੈ ਯੇਹ ਸਰੀਰ ਭਾਵਨਾ ਭੂਲਤੀ ਜਾਵੇ ਹੈ ਔਰ ਆਤਮਕ ਚੈਤੰਨਤਾ ਵਧਤੀ ਜਾਵੇ ਹੈ॥ ਸੋ ਅਬ ਤੁਝਕੋ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਨਿਹਸਾਸਨ ਸਮਾਧੀ ਕਾ ਨਿਰਣਾ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ॥

ਰਾਗੁ ਕਾਨੜਾ ਮਹਲਾ ੪ ॥ *(ਅੰਗ ੧੩੦੯/੧੮)*

**ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ॥**
**ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ॥ ੬ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ॥ ਜੋ ਯੁਗਿਆਸੀ ਜਨ ਪੁਰਸ਼ ਹਰਿ ਏਕ ਸੁਵਾਸ ਸੁਵਾਸ ਕੇ ਊਪਰ ਬਾਹਰ ਰਖਣੇ ਕਾ ਬਲ ਪਾਏ ਪਾਏ ਕਰਕੇ ਸੁਵਾਸਾਂ ਕੇ ਬਗੈਰ ਹੋਏ ਕਰ ਲਾਲ ਨਾਮ ਕਾ ਧਿਆਨ ਰੂਪੀ ਅਰਾਧਨਾ ਕਰੇਗਾ। ਫਿਰ ਗੁਰ ਉਪਦੇਸ਼ ਕੀ ਕ੍ਰਿਪਾ ਦੁਆਰੇ ਉਨਕੀ ਹਉਮੈ ਅਗਨੀ ਬੁਝ ਕਰਕੇ ਲਾਲ ਨਾਮ ਕੇ ਪ੍ਰਕਾਸ਼ ਵਿਖੇ ਜਲ ਤੁਰੰਗ ਕੀ ਨਿਆਨੀ ਸਮਾਵੇਗਾ।

ਸਾਰੰਗ ਕੀ ਵਾਰ ਸਲੋਕ ਮ: ੧ ॥ *(ਅੰਗ ੧੨੪੧/੯)*

**ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ॥**
**ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਜੁਗਿਆਸੀ ਜਨ ਪੁਰਸ਼ ਇਸ ਪ੍ਰਕਾਰ ਕੀ ਨਿਹਸਾਸਨ ਸਮਾਧੀ ਕਾ ਵਰਤਾਰਾ ਵਰਤੇ। ਇਸ ਕੁਲ ਵੈਰਾਗਿ ਜਗਤ ਕੀ ਸਪਤਿ ਪੁਰੀਓਂ ਕਾ ਔਰ ਨਉਖੰਡੀ ਪ੍ਰਿਥਵੀ ਕਾ ਇਕ ਸੰਮ ਦ੍ਰਿਸ਼ਟੀ ਦੁਆਰੇ ਬ੍ਰਹਮ ਪਦਿ ਕਾ ਸੀਸ ਸਮਝੈ ਤਿਸ ਕੋ ਬਿਬੇਕ ਰੂਪੀ ਏਕਤਾ ਕੇ ਪੈਰ ਦੁਆਰੇ ਖੜਾ ਹੋਏ ਕਰਕੇ ਧਿਆਨ ਰੂਪੀ ਧਿਆਵਣਾ ਕਰੈ। ਔਰ ਸੁਵਾਸੋਂ ਕੀ ਪਵਨ ਕੋ ਮਾਰ ਕਰਕੇ ਔਰ ਨਿਹਸਾਸਨ ਰੂਪ ਹੋਏ ਕੇ ਜੋਤਿ ਮੰਤਰੀ ਜਪਿ ਕਰੇ। ਔਰ ਸਿਰ ਕੀ ਮੁੰਡੀ ਕੋ ਆਤਮਦਰਸ਼ੀ ਤਲੀ ਕੇ ਊਪਰ ਰਖਣਾ ਕਰੈ।

(ਸਿਖੋਵਾਚ) ਹੇ ਬ੍ਰਹਮਰਸੀ ਅੰਮ੍ਰਿਤ ਕੇ ਦ੍ਰਵਣੇ ਵਾਲੇ ਚੰਦ੍ਰਮਾ ਰੂਪੀ ਸਤਿਗੁਰ ਦੇਵ ਜੀ! ਨਿਹਸਾਸਨ ਸਮਾਧੀ ਕਾ ਭੇਦ ਮੈਨੇ ਜਾਨਿਓ ਹੈ॥ ਅਬ ਆਗੇ ਏਕ ਔਰ ਬੇਨਤੀ ਸੁਣੀਐ ਜੀ ਅਗਿਆਨ ਪੁਰਸ਼ੋਂ ਕੀ ਸੁਰਤ ਤੋ ਮਾਇਕ ਪਦਾਰਥੋਂ ਕੇ ਧੰਧਿਓਂ ਵਿਖੇ ਖੁਭੀ ਰਹਿਤੀ ਹੈ ਔਰ ਗਿਆਨ ਵਾਨੋਂ ਕੀ ਚੈਤੰਨ ਸੁਰਤ ਕਹਾਂ ਜੁੜੀ ਰਹਿਤੀ ਹੈ ਇਸ ਕਾ ਉਤਰ ਕਹੋ ਜੀ ਕੈਸੇ ਹੈ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖੋ! ਗਿਆਨਵਾਨ ਗੁਰਮੁਖਿ ਪੁਰਸ਼ੋਂ ਕੀ ਸੁਰਤ ਪ੍ਰਕਾਸ਼ ਰੂਪੀ ਅਨਾਹਦ ਸ਼ਬਦ ਕੇ ਰੂਪ ਵਿਖੇ ਮਿਲੀ ਰਹਿਤੀ ਹੈ। ਤਦਾਕਾਰ ਰੂਪ ਹੋਏ ਕਰਕੇ ਔਰ ਸੰਸਾਰ ਕੀ ਪ੍ਰਵਿਰਤੀ ਸੇ ਨਿਰਾਲਮ ਉਪਰਾਮ ਚਿਤ ਰਹਿਤ ਹੈਂ॥ ਅਬ ਸ਼ਬਦ ਸੁਰਤ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਸੁਣੋ ਹਮ ਕਹਿਤੇ ਹੈਂ॥

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੮੭੭/੯)*

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥**
**ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ॥ ੧॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹਮ ਤੋ ਆਤਮਦਰਸ਼ੀ ਜੋਗੀ ਹੈ। ਔਰ ਹਮਾਰੀ ਚੇਤੰਨ ਸੁਰਤੀ ਨੇ ਪ੍ਰਕਾਸ਼ ਰੂਪੀ ਅਨਹਦ ਸ਼ਬਦਿ ਕੋ ਸਾਖਿਆਤਕਾਰ ਸੇ ਮਿਲਣਾ ਕਰਕੇ ਸਿੰਙੀ ਨਾਦ ਕਾ ਵਾਜਾ ਬਜਾਇਆ। ਔਰ ਸਭਿ ਲੋਗ ਅਭਿਆਸ ਦੁਆਰੇ ਤਿਸ ਸਿੰਙੀ ਸ਼ਬਦਿ ਕੋ ਸੁਣਨਾ ਕਰੈ। ਇਨ ਪੰਚ ਕਾਮ ਕ੍ਰੋਧਿ ਆਦੀਓ ਸੇ ਜੋ ਹਮਾਰੀ ਇਜ਼ਤ ਪਤਿ ਇਸ ਸੰਸਾਰੁ ਵਿਖੇ ਰਹੀ ਹੈ। ਸੋ ਇਸ ਪਤਿ ਰੂਪੀ ਝੋਲੀ ਵਿਖੇ ਪ੍ਰਕਾਸ਼ ਰੂਪੀ ਰਾਮ ਨਾਮ ਕੀ ਭਿਖਿਆ ਮੁਝੈ ਪੜੇ।

ਰਾਗੁ ਰਾਮਕਲੀ ਮਹਲਾ ੧ ॥ *(ਅੰਗ ੯੦੩/੧੮)*

**ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥**
**ਵਾਜੈ ਅਨਹਦੁ ਮੇਰਾ ਮਨੁ ਲੀਣਾ॥ ਗੁਰ ਬਚਨੀ ਸਚਿ ਨਾਮਿ ਪਤੀਣਾ॥੧॥**

ਰਾਗੁ ਰਾਮਕਲੀ ਮਹਲਾ ੧ ਸਿਧ ਗੋਸਟਿ॥ *(ਅੰਗ ੯੩੮/੧੫)*

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

***ਅਰਥ***—ਸ੍ਰੀ ਗੁਰੂ ਜੀ ਦ੍ਰਿਸ਼ਟਾਂਤ ਦੁਆਰਾ ਕਹਿ ਹੈਂ। ਜੈਸੇ ਜਲ ਸੇ ਕਮਲ ਫੂਲ ਨਿਆਰਾ ਰਹਿਤਾ ਹੈ ਔਰ ਜੈਸੇ ਮੁਰਗਾਈ ਕੇ ਪੰਖ ਜਲ ਵਿਖੇ ਨਹੀਂ ਭੀਜਤੇ। ਤੈਸੇ ਹੀ ਯੇਹ ਮਨਿ ਚੈਤੰਨ ਸ਼ਬਦ ਸੁਰਤਿ ਕੇ ਵਸੀਲੇ ਦੁਆਰੇ ਇਸ ਭਵ ਜਲ ਸੰਸਾਰ ਕੇ ਜਨਮ ਮਰਨ ਸੇ ਤਰਨਾ ਕਰੇ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਫਿਰ ਜੋਤਿ ਮੰਤਰੀ ਨਾਮ ਭੀ ਉਚਾਰਨ ਕਰੈਂ।

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੪੨/੭)*

**ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥**
**ਸਬਦ ਸੁਰਤਿ ਬਿਨੁ ਆਈਐ ਜਾਈਐ ॥**
**ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥**

***ਅਰਥ***—ਸਾਕਤਿ ਪਾਪੀ ਪੁਰਸ਼ ਸਤਿਗੁਰਾਂ ਕੇ ਉਪਦੇਸ਼ ਬਿਨਾਂ ਸੁਰਤਿ ਸ਼ਬਦਿ ਕਾ ਗਿਆਨ ਨਹੀਂ ਪ੍ਰਾਪਤਿ ਕਰ ਸਕਤੇ। ਅਨਾਹਦ ਸ਼ਬਦਿ ਕੀ ਧੁਨਿ ਵਿਖੇ ਸੁਰਤਿ ਕੋ ਮਿਲਾਏ ਬਿਨਾਂ ਯੇਹ ਸਾਕਤਿ ਪੁਰਸ਼ ਜਨਮ ਮਰਨ ਕੇ ਗੇੜੇ ਅੰਦਰ ਆਤੇ ਜਾਤੇ ਰਹਿਤੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਗੁਰਮੁਖਿ ਪੁਰਸ਼ੋਂ ਨੇ ਆਪਣੀ ਚੈਤੰਨ ਸੁਰਤਿ ਕੋ ਅਨਾਹਦ ਸ਼ਬਦਿ ਵਿਖੇ ਲੀਣ ਕਰਕੇ ਮੁਕਤਿ ਪ੍ਰਾਪਤੀ ਕੇ ਦਰਜ਼ੇ ਕੋ ਪਹੁੰਚੇ ਹੈਂ ਔਰ ਪੂਰਨਿ ਸ਼ੁਭ ਭਾਗੋਂ ਕੇ ਅਨੁਸਾਰ ਹਰਿ ਹੀਰੇ ਲਾਲ ਕੋ ਮਿਲੇ ਹੈਂ।

ਰਾਗੁ ਮਾਰੂ ਮਹਲਾ ੫ ॥ *(ਅੰਗ ੧੦੭੪/੧੧)*

**ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥**
**ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹਮਾਰੇ ਅੰਤਸ਼ ਕਰਣ ਕੀ ਮਾਇਕ ਪਦਾਰਥੋਂ ਵਾਲੀ ਤ੍ਰਿਸ਼ਨਾਂ ਅਗਨੀ ਬੁਝਿ ਕਰਕੇ ਅੰਦਰੋਂ ਹਿਰਦਾ ਸ਼ਾਂਤ ਰੂਪ ਠੰਡਾ ਹੂਆ ਹੈ। ਪ੍ਰਮਾਤਮਾ ਸੇ ਤੂਟੇ ਹੂਏ ਜੀਵ ਆਤਮਾ ਕੋ ਹਮਾਰੇ ਪੂਰੈ ਬ੍ਰਹਮਦਰਸ਼ੀ ਸਤਿਗੁਰੋ ਨੇ ਜੋਤਿ ਮੰਤਰੀ ਉਪਦੇਸ਼ ਕਰਕੇ ਗੰਢਨਾ ਮੇਲਣਾ ਕੀਓ ਹੈ। ਫਿਰ ਗੁਰ ਉਪਦੇਸ਼ ਕੀ ਕ੍ਰਿਪਾ ਦੁਆਰੇ ਹਮਾਰੇ ਹਿਰਦੈ ਕੈ ਅੰਦਰ ਪ੍ਰਕਾਸ਼ ਰੂਪੀ ਅਨਹਦ ਸ਼ਬਦਿ ਕੀ ਧੁਨਿ ਔਰ ਚੈਤੰਨ ਸੁਰਤਿ ਜਾਗ ਆਈ। ਤਿਸ ਚੈਤੰਨ ਸੁਰਤ ਕੋ ਅਨਹਦ ਸ਼ਬਦਿ ਵਿਖੇ ਲੀਣ ਕਰਨੇ ਕਰਕੇ ਅੰਮ੍ਰਿਤੁ ਰਸ ਗਿਰਨਾ ਸ਼ੁਰੂ ਹੂਆ ਫਿਰ ਤਿਸ ਅੰਮ੍ਰਿਤਸਰ ਕੋ ਰਿੜਕ ਝੋਲ ਕਰਕੇ ਪ੍ਰੇਮ ਸੇ ਪੀਵਣਾ ਕੀਆ।

ਰਾਗੁ ਕਲਿਆਨ ਮਹਲਾ ੫ ॥ (੧੩੨੨/੯)

**ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ॥**
**ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ॥ ੨॥**

*ਅਰਥ*—ਆਤਮਦਰਸ਼ੀ ਗੁਰਮੁਖਿ ਰੂਪੀ ਜੋਗੀ ਜਾਣੋ ਕੇ ਲਖਣ ਗੁਰੂ ਜੀ ਕਹਿ ਹੈਂ। ਆਪਣੇ ਆਤਮ ਸਰੂਪ ਵਿਖੇ ਜੁੜਨੇ ਵਾਲੀ ਜੋਗਿ ਜੁਗਿਤ ਗੁਰਮੁਖਿ ਪੁਰਸ਼ ਵਰਤਤੇ ਹੈ। ਔਰ ਜੋਤਿ ਸਰੂਪੀ ਗਿਆਨ ਭੋਜਨ ਖਾਤੇ ਹੈ। ਔਰ ਅਨਾਹਦ ਸ਼ਬਦਿ ਕੀ ਧੁਣਿ ਵਿਖੇ ਸੁਰਤਿ ਮਿਲਾਣੇ ਵਾਲੇ ਤਤ ਬੇਤਾ ਪੁਰਸ਼ ਹੋਤਾ ਹੈ। ਔਰ ਸਰਬ ਜਪਹੁ ਤਪਹੁ ਕੇ ਸਿਰੋਮਣੀ ਸ਼ਬਦਿ ਸੁਰਤਿ ਕੀ ਅਖੰਡ ਸਮਾਧਿ ਵਰਤਤੇ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜਨੋ ਗੁਰਮੁਖਿ ਪੁਰਸ਼ੋਂ ਨੇ ਤਾਣੇ ਪੇਟੇ ਕੇ ਸੁਤ੍ਰ ਕੀ ਨਿਆਈ ਬ੍ਰਹਮਜੋਤਿ੍ ਕੇ ਸਾਥ ਜੋਤੀ ਜੋਤਿ ਮਿਲਾਈ ਹੈ। ਫਿਰ ਤਿਨਹਾਂ ਕੋ ਜਨਮ ਮਰਨੇ ਕਾ ਦੁਖ ਔਰ ਯਮ ਡੰਡ ਨਹੀਂ ਲਗੇਗਾ।

ਰਾਗ ਸਾਰੰਗ ਕੀ ਵਾਰ ਮ: ੩ ॥ (ਅੰਗ ੧੨੫੦/੪)

**ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥**
**ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ॥**
**ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ॥**
**ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ॥**
**ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ॥ ੨॥**

*ਅਰਥ*— ਕਲ ਜਗਤ ਮੇ ਜੀਆਂ ਜੰਤਾਂ ਕੇ ਸਰੀਰ ਅੰਦਰ ਸਤਾ ਸਫੁਰਤੀ ਦੇ ਕਰਕੇ ਪ੍ਰੇਰਨੇ ਜਿਵਾਲਨੇ ਵਾਲਾ ਜੀਊ ਰੂਪ ਅਨਾਹਦ ਸ਼ਬਦ ਹੀ ਹੈ। ਜਿਸ ਅਨਾਹਦ ਸ਼ਬਦ ਕੇ ਵਸੀਲੇ ਦੁਆਰੇ ਆਪਣੇ ਸ਼ਹੁ ਅਕਾਲ ਲਾਲ ਕੇ ਸਾਥ ਮੇਲ ਮਿਲਾਪ ਹੋਤਾ ਹੈ। ਐਸੇ ਅਨੰਤ ਪ੍ਰਕਾਸ਼ੀ ਅਨਾਹਦ ਸ਼ਬਦ ਕੇ ਦੇਖੇ ਸੁਣੇ ਔਰ ਮਿਲੇ ਬਿਨਾਂ ਇਸ ਜਗਤ ਵਿਖੇ ਮਹਾਂ ਅੰਧ ਗੁਬਾਰੀ ਅਗਿਆਨ ਕਾ ਅੰਧੇਰਾ ਹੀ ਛਾਏ ਰਿਹਾ ਹੈ। ਇਸ ਅਨਹਦ ਸ਼ਬਦ ਸੇ ਹੀ ਕੁਲ ਮਾਲਕ ਬ੍ਰਹਮ ਲਾਲ ਪ੍ਰਗਟ ਹੋਤਾ ਹੈ। ਔਰ ਇਸ ਅਨਹਦ ਸ਼ਬਦ ਕੀ ਪਛਾਨ ਬਿਨਾਂ ਪੰਡਿਤ ਔਰ ਰਿਖੀ ਮੁਨੀ ਬੇਦ ਸ਼ਾਸਤ੍ਰੋਂ ਕੋ ਪੜਿ ਪੜਿ ਕਰਕੇ ਅਨੇਕੋ ਹੀ ਥਕਤ ਹੂਏ ਹੈਂ। ਔਰ ਭੇਖ ਧਾਰੀ ਭੇਖੀ ਪੁਰਸ਼ ਅਨੇਕ ਤੀਰਥੋਂ ਵਿਖੇ ਇਸ ਤਨ ਕੋ ਧੋਏ ਧੋਏ ਕਰਕੇ ਖਪਤ ਹੂਏ ਹੈਂ। ਪਰ ਇਸ ਅਨਾਹਦ ਸ਼ਬਦ ਸੇ ਬਿਨਾ ਕਿਸੀ ਨੇ ਨਹੀਂ ਹਰਿ ਦਰਸ਼ਨ ਕੋ ਪਾਇਆ। ਸਭੀ

ਦੁਖੀਏ ਨਿਰਾਸ ਹੋਏ ਕਰਕੇ ਹੀ ਰੋਤੇ ਹੂਏ ਇਸ ਸੰਸਾਰ ਸੇ ਉਸ ਕਰ ਚਲੇ ਗਏ। ਤੀਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪੂਰਬਲੇ ਕਰਮੋ ਕੇ ਉਦੇਹੋਣੇ ਸੇ ਜੋਤਿ ਪ੍ਰਕਾਸ਼ੀ ਦਿਭ ਨੇਤ੍ਰੋਂ ਕੀ ਨਦਰ ਦੁਆਰੇ ਹਰਿ ਅਨਾਹਦ ਸ਼ਬਦ ਪ੍ਰਾਪਤ ਹੋਤਾ ਹੈ।

(ਸਿਖੋਵਾਚ) ਹੇ ਬ੍ਰਹਮ ਬੋਧਨੀ ਗਿਆਨ ਕੇ ਦਾਤਾ ਸਤਿਗੁਰ ਦੇਵ ਜੀ! ਪ੍ਰਕਾਸ਼ ਰੂਪੀ ਅਨਹਦ ਸ਼ਬਦ ਵਿਖੇ ਸੁਰਤ ਮਿਲਾਣੇ ਵਾਲੇ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਮੈਨੇ ਸੁਣੇ ਹੈਂ। ਅਬ ਆਗੇ ਸਹਿਜ ਸਮਾਧੀ ਕੇ ਲਖਨ ਭੀ ਮੇਰੇ ਪ੍ਰਤੀ ਪ੍ਰਗਟ ਕਰਕੇ ਕਹੋ ਜੀ ਕੈਸੇ ਹੈਂ॥

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖੋ! ਤੇਰੇ ਪ੍ਰੇਮ ਕੇ ਲੀਏ ਸਹਜ ਸਮਾਧੀ ਕੇ ਲਖਣ ਭੀ ਗੁਰਬਾਣੀ ਦੁਆਰਾ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਗਉੜੀ ਕਬੀਰ ਜੀ॥ *(ਅੰਗ ੩੨੭/੧)*

**ਤਨ ਮਹਿ ਹੋਤੀ ਕੋਟਿ ਉਪਾਧਿ॥ ਉਲਟਿ ਭਈ ਸੁਖ ਸਹਜਿ ਸਮਾਧਿ॥**
**ਆਪੁ ਪਛਾਨੈ ਆਪੈ ਆਪ॥ ਰੋਗੁ ਨ ਬਿਆਪੈ ਤੀਨੌ ਤਾਪ॥ ੨॥**
**ਅਬ ਮਨੁ ਉਲਟਿ ਸਨਾਤਨੁ ਹੂਆ॥ ਤਬ ਜਾਨਿਆ ਜਬ ਜੀਵਤ ਮੂਆ॥**
**ਕਹੁ ਕਬੀਰ ਸੁਖਿ ਸਹਜਿ ਸਮਾਵਉ॥ਆਪਿ ਨ ਡਰਉ ਨ ਅਵਰ ਡਰਾਵਉ॥੩॥**

*ਅਰਥ*—ਪਹਿਲੇ ਅਗਿਆਤ ਕਾਲ ਵਿਖੇ ਹਮਾਰੇ ਮਨ ਔਰ ਤਨ ਕੇ ਅੰਦਰ ਜੋ ਕ੍ਰੋੜਾਂ ਹੀ ਉਪਾਧੀਆਂ ਹੋਤੀ ਥੀਂ। ਸੋ ਅਬ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਸਰੀਰ ਅਭਮਾਨ ਕੀ ਤਰਫੋਂ ਬ੍ਰਿਤੀ ਉਲਟ ਕਰਕੇ ਅੰਤ੍ਰਿਮੁਖੀ ਜੋਤਿ ਪ੍ਰਕਾਸ਼ੀ ਸਹਿਜ ਸਮਾਧ ਪ੍ਰਾਪਤਿ ਹੂਈ ਹੈ। ਫਿਰ ਆਪਣੇ ਨਿਜ ਸਰੂਪੀ ਜੋਤਿ ਆਤਮਾ ਕੇ ਰੂਪ ਕੋ ਦਿਭ ਨੇਤ੍ਰੋਂ ਦੁਆਰੇ ਆਪੇ ਹੀ ਪਛਾਨਣਾ ਕੀਆ। ਔਰ ਆਧਿ ਬਿਆਧ ਉਪਾਧ ਰੂਪੀ ਜੋ ਤੀਨੋ ਤਾਪ ਥੇ ਸੋ ਤਿਨਹੁ ਕੀ ਭੀ ਨਵਿਰਤੀ ਹੂਈ ਹੈ। ਔਰ ਯੇਹ ਮਨ ਭੀ ਆਪਣੇ ਮਨਨ ਭਾਵ ਕੇ ਫੁਰਨੇ ਕੀ ਤਰਫੋਂ ਉਲਟ ਕਰਕੇ ਆਦਿ ਸਨਾਤਨੀ ਬ੍ਰਹਮ ਲਾਲ ਕਾ ਰੂਪ ਹੂਆ। ਅਥਵਾ ਕਬ ਸਨਾਤਨ ਰੂਪ ਹੂਆ। ਜਬ ਯੇਹ ਮਨ ਜੀਵਤ ਹੰਕਾਰ ਕੋ ਤਿਆਗ ਮੂਆ। ਸ੍ਰੀ ਕਬੀਰ ਜੀ ਕਹਿ ਹੈਂ। ਅਬ ਹਮ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਾ ਨੰਦੀ ਸੈਹਜ ਸੁਖ ਕੀ ਸਮਾਧੀ ਵਿਖੇ ਸਮਾਏ ਹੈਂ। ਨ ਹਮ ਆਪ ਹੀ ਅਵਿਦਕ ਭਰਮੋ ਸੇ ਡਰਤੇ ਹੈਂ। ਔਰ ਨ ਕਿਸੀ ਕੋ ਅਵਿਦਕ ਭਰਮ ਸਾਜੀ ਕਾ ਉਪਦੇਸ਼ ਕਰਕੇ ਡਰਾਵਤੇ ਹੈਂ।

ਰਾਗੁ ਮਾਰੂ ਰਵਿਦਾਸ ਜੀ॥ (ਅੰਗ ੧੧੦੬/੧੮)

**ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ॥**
**ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ॥ ੩॥**

*ਅਰਥ*—ਜੋਤੀ ਜੋਤਿ ਮਿਲਾਣੇ ਵਾਲੀ ਅਨੰਤ ਸੁਖੋਂ ਕੀ ਭੰਢਾਰ ਜੋ ਦੁਖ ਉਪਾਦੀਓ ਸੇ ਰਹਿਤ ਸਹਿਜ ਸਮਾਧ ਹੈ ਤਿਸ ਸਹਿਜ ਸਮਾਧ ਵਿਖੇ ਬੜੇ ਊਚੇ ਭਾਗਾਂ ਕਰਕੇ ਹਮਾਰੀ ਲਿਵ ਲਾਗੀ ਹੈ। ਰਵਿਦਾਸ ਭਗਤ ਜੀ ਕਹਿ ਹੈਂ। ਬ੍ਰਹਮ ਜੋਤਿ ਕਾ ਪ੍ਰਗਾਸ ਹਿਰਦੇ ਵਿਖੇ ਧਾਰਨ ਕਰਨੇ ਕਰਕੇ ਹਮਾਰਾ ਜਨਮ ਮਰਨੇ ਕਾ ਡਰ ਭੈ ਸਭੀ ਦੂਰ ਹੂਆ ਹੈ।

ਰਾਗ ਬਿਲਾਵਲ ਮਹਲਾ ੫॥ (ਅੰਗ ੮੦੭/੧੯)

**ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ॥**
**ਸਦਾ ਸਹਾਈ ਸੰਗਿ ਪ੍ਰਭੁ ਅੰਮ੍ਰਿਤ ਗੁਣ ਚੀਨ॥ ਰਹਾਉ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੀ ਅਨੰਤ ਪ੍ਰਕਾਸ਼ੀ ਸਹਜ ਸਮਾਧੀ ਜੋ ਅਨੰਦ ਸੁਖ ਕੇ ਦੇਣੇ ਵਾਲੀ ਹੈ ਤਿਸ ਸਹਿਜ ਸਮਾਧੀ ਕੇ ਪ੍ਰਗਟ ਕਰਨੇ ਵਾਲਾ ਜੋਤਿ ਮੰਤਰੀ ਉਪਦੇਸ਼ ਹਮਾਰੇ ਪੂਰੇ ਬ੍ਰਹਮਦਰਸ਼ੀ ਸਤਿਗੁਰੋ ਨੇ ਦੀਓ ਹੈ। ਔਰ ਆਦਿ ਸਨਾਤਨ ਸਦਾ ਸੰਗ ਸਹਾਈ ਰੂਪ ਜੋ ਪ੍ਰਭੂ ਹੈ ਤਿਸ ਕੇ ਅੰਮ੍ਰਿਤ ਭਰੇ ਗੁਣਾਂ ਕੋ ਹਮਨੇ ਚੀਨਿਆ ਹੈ।

ਰਾਗੁ ਸਾਰੰਗ ਮਹਲਾ ੪॥ (ਅੰਗ ੧੧੯੯/੧੨)

**ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ॥**
**ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ॥ ੩॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਸ ਵਕਤ ਗੁਰਉਪਦੇਸ਼ ਦੁਆਰੇ ਹਮਾਰੀ ਉਜਲ ਮਤ ਕਾ ਪ੍ਰਕਾਸ਼ ਪ੍ਰਗਟ ਹੂਆ ਫਿਰ ਹਰਿ ਕੇ ਲਾਲ ਨਾਮ ਕਾ ਧਿਆਨ ਰੂਪੀ ਅਰਾਧਨਾ ਕੀਆ। ਔਰ ਜੋਤਿ ਮੰਤਰੀ ਗਿਆਨ ਤਤ ਵਿਖੇ ਲਿਵ ਲਗਾਈ। ਅਥਵਾ ਜਿਸ ਵਕਤ ਹਮਾਰੇ ਹਿਰਦੇ ਕੇ ਅੰਦਰ ਬ੍ਰਹਮ ਜੋਤਿ ਕਾ ਪ੍ਰਗਾਸ ਪ੍ਰਗਟ ਹੂਆ ਤਬ ਹਮਾਰਾ ਮਨ ਨਿਸ਼ਚੇ ਕਰਕੇ ਮਨ ਗਿਆ ਔਰ ਜੋਤੀ ਜੋਤਿ ਮਿਲਾਣੇ ਵਾਲੀ ਸਹਿਜ ਸਮਾਧ ਕੋ ਲਗਾਵਤਾ ਭਇਆ।

ਰਾਗੁ ਕਾਨੜਾ ਮਹਲਾ ੫ ॥ (ਅੰਗ ੧੩੦੩/੩)

**ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ॥**
**ਭਇਓ ਪ੍ਰਗਾਸੁ ਅਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ॥੧॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਅਨੇਕ ਜਨਮ ਜਨਮਾਤ੍ਰੋਂ ਕੇ ਮਹਾਂ ਪ੍ਰਾਛਿਤ ਉਗਰ ਪਾਪ ਜੋ ਥੇ ਸੋ ਹਰਿ ਕਾ ਦਰਸ਼ਨ ਕਰਨ ਕਰਕੇ ਸਭੀ ਹਮਾਰੇ ਦੂਰ ਹੂਏ ਹੈਂ। ਔਰ ਬ੍ਰਹਮਲਾਲ ਕੇ ਅਨੰਦ ਮਈ ਮਹਾਂ ਪ੍ਰਕਾਸ਼ ਕਾ ਉਜਿਆਰਾ ਜਬ ਹਮਾਰੇ ਹਿਰਦੇ ਵਿਖੇ ਪ੍ਰਗਟ ਹੂਆ ਫਿਰ ਹਮ ਬ੍ਰਹਮ ਅਨੰਦੀ ਸਹਿਜ ਸਮਾਧੀ ਵਿਖੇ ਲੀਣ ਹੂਏ।

(ਸਿਖੋਵਾਚ) ਹੇ ਮਹਾਂ ਉਤਕ੍ਰਿਸ਼ਟ ਗਿਆਨ ਕੇ ਸੂਰਜ ਸਤਿਗੁਰ ਦੇਵ ਜੀ। ਅਨੰਤ ਪ੍ਰਕਾਸ਼ੀ ਸਹਿਜ ਸਮਾਧੀ ਕੇ ਲਖਣ ਮੈਨੇ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਜਾਨਣੇ ਕੀਏ ਹੈਂ। ਅਬ ਆਗੇ ਏਕ ਔਰ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਯੇਹ ਜੋ ਪੰਚ ਤੱਤੋਂ ਕਾ ਸਰੀਰ ਹੈ ਸੋ ਅਨੇਕ ਪ੍ਰਕਾਰ ਕੇ ਫਲਾਰਸੀ ਅੰਨ ਭੋਜਨ ਖਾਏ ਕਰਕੇ ਪੁਸ਼ਟ ਹੋਤਾ ਹੈ ਔਰ ਵੋਹ ਜੋ ਸਰੀਰ ਕੀ ਪ੍ਰੇਰਕ ਜੋਤਿ ਆਤਮਾ ਹੈ ਸੋ ਕੌਣ ਸਾ ਭੋਜਨ ਖਾਏ ਕਰਕੇ ਪ੍ਰਸੰਨ ਹੋਤੀ ਹੈ। ਅਥਵਾ ਆਤਮਦਰਸ਼ੀ ਗੁਰਮੁਖਿ ਪੁਰਸ਼ ਅੰਦਰੂਨੀ ਭੋਜਨ ਕੈਸਾ ਖਾਤੇ ਹੈਂ ਇਸ ਕਾ ਉਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਉਜਲ ਬੁਧੀ ਸਪੁਤ੍ਰ ਸਿਖੋ! ਜੋਤਿ ਆਤਮਾ ਆਪਣੇ ਨਿਜ ਸਰੂਪੀ ਨਾਮ ਅਧਾਰੀ ਭੋਜਨ ਖਾਣੇ ਸੇ ਤ੍ਰਿਪਤ ਹੋਤੀ ਹੈ ਅਥਵਾ ਗੁਰਮੁਖਿ ਪੁਰਸ਼ ਨਾਮ ਅਧਾਰੀ ਭੋਜਨ ਖਾਏ ਕਰਕੇ ਤ੍ਰਿਪਤ ਹੋਤੇ ਹੈਂ। ਸੋ ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਨਾਮ ਭੋਜਨ ਕਾ ਨਿਰਨਾ ਪ੍ਰਗਟ ਕਰਤੇ ਹੈਂ ਤੁਮ ਸਰਵਣ ਕਰੋ।

ਰਾਗੁ ਗਉੜੀ ਮਹਲਾ ੧ ॥ (ਅੰਗ ੨੨੭/੧੭)

**ਭੋਜਨੁ ਨਾਮੁ ਨਿਰੰਜਨ ਸਾਰੁ॥ ਪਰਮ ਹੰਸੁ ਸਚੁ ਜੋਤਿ ਅਪਾਰ॥**
**ਜਹ ਦੇਖਹੁ ਤਹ ਏਕੰਕਾਰੁ॥੫॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਨ ਮਾਇਕ ਭੋਜਨ ਸੇ ਆਧਕ ਭੋਜਨ ਜੋ ਹੈ ਸੋ ਪ੍ਰਕਾਸ਼ ਰੂਪੀ ਨਿਰੰਜਨੀ ਨਾਮ ਭੋਜਨ ਹੀ ਸਾਰ ਸ੍ਰਿਸ਼ਟ ਵਸਤੂ ਹੈ। ਸੋ ਪਰਮਹੰਸ ਰੂਪੀ ਜੋ ਸਚੀ ਅਪਾਰ ਜੋਤਿ ਹੈ। ਸੋ ਤਿਸ ਨਿਰੰਜਨੀ ਨਾਮ ਭੋਜਨ ਕੋ ਅੰਗੀਕਾਰ ਕਰਤੀ ਹੈ। ਫਿਰ ਬ੍ਰਹਮਾਕਾਰ ਕੀ ਬ੍ਰਿਤ ਦੁਆਰੇ ਜਹਾਂ ਜਹਾਂ ਦੇਖਿਆ ਵਹਾਂ ਹੀ ਏਕੰਕਾਰੀ ਲਾਲ ਨਾਮ

ਨਦਰੀ ਆਇਆ।

ਬਿਹਾਗੜੇ ਕੀ ਵਾਰ ਸਲੋਕ ਮਃ ੧ ॥ *(ਅੰਗ ੫੫੬/੧੨)*

ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥
ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥

***ਅਰਥ***—ਸ੍ਰੀ ਗੁਰੂ ਜੀ ਕਹਿ ਹੈਂ ਹੇ ਜੁਗਿਆਸੀ ਜਨਹੁ ਪ੍ਰਕਾਸ਼ ਰੂਪੀ ਅੰਮ੍ਰਿਤੁ ਭੋਜਨ ਜੋ ਹਰਿ ਨਾਮ ਰੂਪ ਹੈ। ਤਿਸ ਕੋ ਅੰਦਰੂਨੀ ਅਭਿਆਸ ਦੁਆਰੇ ਰਜ-ਰਜ ਕਰਕੇ ਖਾਉ। ਸਚਾ ਹਰਿ ਸਿਮਰਨ ਕਰਨੇ ਕਰਕੇ ਸਭੀ ਪਦਾਰਥੋਂ ਕਾ ਲਾਭਿ ਪ੍ਰਾਪਤ ਹੋਤਾ ਹੈ।

ਰਾਗੁ ਸੋਰਠਿ ਮ: ੫ ॥ *(ਅੰਗ ੬੧੧/੧੫)*

ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥ ੩ ॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹੇ ਜੁਗਿਆਸੀ ਜਨੋ ਪ੍ਰਕਾਸ਼ ਰੂਪੀ ਜੋ ਹਰਿ ਨਾਮ ਅੰਮ੍ਰਿਤ ਭੋਜਨ ਹੈ ਤਿਸਕੋ ਤੁਮ ਖਾਵਹੁ ਭੋਗਹੁ ਔਰ ਹਰਿ ਵਕਤ ਹੀ ਮੁਖ ਅੰਦਰ ਪਾਵਹੁ। ਫਿਰ ਬ੍ਰਿਧ ਅਵਸਥਾ ਔਰ ਮ੍ਰਿਤੂ ਕਾਲ ਕਾ ਦੁਖ ਔਰ ਤੀਨੋ ਤਾਪ ਨਹੀਂ ਬਿਆਪਹਿਗੇ ਜੋ ਨਿਤਾਪ੍ਰਤੀ ਗੋਬਿੰਦ ਨਾਮ ਕੇ ਜਸ ਕੀਰਤੀ ਗੁਣਾਵਾਦ ਗਾਇਣ ਕਰੇਂਗੇ।

ਰਾਗੁ ਰਾਮਕਲੀ ਮ: ੫ ॥ ਛੰਤ ॥

ਅੰਮ੍ਰਿਤੁ ਭੋਜਨ ਇਕਤ੍ਰ ਕਰੇ ਪ੍ਰਵਾਰ ਬੁਲਾਇਆ ॥
ਵੰਡਹੁ ਅੰਮ੍ਰਿਤੁ ਨਾਮ ਹਰੇ ਜਿਤੁ ਸਭਿ ਤ੍ਰਿਪੁਤਾਇ ॥
ਸਤਿਗੁਰ ਬਹਿ ਕੇ ਵੰਡ ਕੀਨੀ ਸਗਲ ਭਾਉ ਦਿਵਾਇਆ ॥
ਕਰਮਾ ਊਪਰ ਵੰਡ ਹੋਈ ਖਾਲੀ ਕੋਏ ਨ ਜਾਇਆ ॥
ਸਭਿ ਸਿਖ ਸੰਗਤ ਭਈ ਇਕਤ੍ਰਾ ਮਹਾਂ ਅਨੰਦੁ ਸੁਮਾਇਆ ॥
ਬਿਨਵੰਤ ਨਾਨਕ ਸਾਮ ਹਰਿ ਕੀ ਸਰਬ ਸੂਖ ਮਹਿ ਪਾਇਆ ॥੨ ॥

***ਅਰਥ***—ਉਸ ਸਰਬ ਸ਼ਕਤੀ ਮਾਨ ਅਕਾਲ ਪੁਰਖ ਨੇ ਆਪਣੇ ਪ੍ਰਕਾਸ਼ ਰੂਪੀ ਜੋਤਿ ਮੰਤਰੀ ਅੰਮ੍ਰਿਤੁ ਨਾਮ ਭੋਜਨ ਕੋ ਸਤਿਗੁਰੋਂ ਕੇ ਹਿਰਦੇ ਰੂਪੀ ਭੰਡਾਰੇ ਅੰਦਰਿ ਇਕਤਰ ਜਮਾ ਕਰਕੇ ਫਿਰ ਸੱਚੇ ਉਪਦੇਸ਼ ਕੀ ਪੁਕਾਰ ਦੁਆਰੇ ਸਭੀ ਜੁਗਿਆਸਾ ਰੂਪੀ ਪ੍ਰਵਾਰ ਟੱਬਰ ਕੋ

ਬੁਲਾਇਆ। ਔਰ ਅਕਾਸ਼ ਬਾਣੀ ਕੇ ਜ਼ਰੀਏ ਸਤਿਗੁਰ ਨਾਨਕ ਜੀ ਕੋ ਹੁਕਮ ਦੀਆ ਤੁਮ ਪ੍ਰਕਾਸ਼ ਰੂਪੀ ਅੰਮ੍ਰਿਤੁ ਹਰਿ ਨਾਮ ਭੋਜਨ ਕੋ ਵੰਡਣਾ ਕਰੋ ਜਿਸ ਕੇ ਲੀਏ ਤੁਝੇ ਭੇਜਾ ਗਿਆ ਹੈ।

ਔਰ ਸਭੀ ਤ੍ਰਿਪਤਿ ਹੋਵਹਿ ਜਿਸ ਅੰਮ੍ਰਿਤ ਨਾਮ ਭੋਜਨ ਕੋ ਖਾਏ ਕਰਕੇ। ਔਰ ਤੁਮ ਪ੍ਰਕਾਸ਼ ਰੂਪੀ ਹਰਿ ਨਾਮ ਅੰਮ੍ਰਿਤ ਭੋਜਨ ਕੋ ਵੰਡਨਾ ਕਰੋ। ਫਿਰ ਸਤਿਗੁਰਾਂ ਨੇ ਗੁਰਗੱਦੀ ਊਪਰ ਬੈਠ ਕਰਕੇ ਨਾਮ ਰੂਪੀ ਅੰਮ੍ਰਿਤੁ ਭੋਜਨ ਕੀ ਵੰਡ ਕਰਨੀ ਸ਼ੁਰੂ ਕਰੀ। ਔਰ ਸਭਨੋ ਕੀ ਪ੍ਰੇਮ ਭਾਵਨਾ ਕੇ ਅਨੁਸਾਰ ਹਰਿ ਨਾਮ ਭੋਜਨ ਵੰਡ ਦੀਆ। ਅਥਵਾ ਜੋ ਪ੍ਰੇਮ ਕੀ ਭੁੱਖ ਵਾਲਾ ਹਿਤਕਾਰੀ ਉਤਮ ਜੁਗਿਆਸੂ ਦੇਖਿਆ ਤਿਸ ਕੋ ਪ੍ਰਕਾਸ਼ ਰੂਪੀ ਹਰਿ ਨਾਮ ਭੋਜਨ ਵਰਤਾਇਆ। ਔਰ ਸਭਨੋ ਕੋ ਆਪਹੁ ਆਪਣੇ ਕਰਮੋਂ ਕੇ ਅਨੁਸਾਰ ਹੀ ਨਾਮ ਵੰਡ ਹਥਿ ਆਈ ਜੋ ਗੁਰ ਸ਼ਰਨੀ ਆਇਆ ਸੋ ਖਾਲੀ ਕਬਹੂ ਨਹੀਂ ਗਿਆ। ਫਿਰ ਪਿਆਰੇ ਸਿਖ ਸੇਵਕੋ ਕੀ ਸਭਿ ਸੰਗਤਿ ਇਕਤ੍ਰ ਜਮਾਂ ਹੋਈ। ਔਰ ਤਿਸ ਗੁਰ ਸੰਗਤਿ ਵਿਖੇ ਨਾਮ ਕਾ ਪ੍ਰਚਾਰ ਹੋਣੇ ਕਰਕੇ ਮਹਾਂ ਅਨੰਦੁ ਮਈ ਅੰਮ੍ਰਿਤੁ ਰਸ ਸਭਨੋ ਕੇ ਹਿਰਦੇ ਵਿਖੇ ਸਮਾਵਨਾ ਕੀਆ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ ਹੇ ਅਨੰਤੁ ਪ੍ਰਕਾਸ਼ੀ ਹਰਿ ਹੀਰਾ ਲਾਲ ਪ੍ਰਭੂ ਜੀ! ਮੈਂ ਤੇਰੀ ਸ਼ਰਨਾਗਤਿ ਵਿਖੇ ਆਏ ਕਰਕੇ ਸਰਬ ਸੁਖਾ ਕੋ ਪ੍ਰਾਪਤਿ ਕੀਆ ਹੈ।

(ਸਿਖੋਵਾਚ) ਹੇ ਦਿਭੁਨੇਤ੍ਰੂੰ ਕੇ ਪ੍ਰਕਾਸ਼ਕ ਸਤਿਗਰ ਦੇਵ ਜੀ ! ਗੁਰਮੁਖਿ ਪੁਰਸ਼ੋਂ ਕਾ ਹਰਿ ਅੰਮ੍ਰਿਤੁ ਨਾਮ ਭੋਜਨ ਖਾਣਾ ਮੈਨੇ ਗੁਰਬਾਣੀ ਸੇ ਸੁਣਿਆ ਹੈ। ਅਬ ਆਗੈ ਯੇਹ ਕਹੋ ਜੀ ਬ੍ਰਹਮਾ ਕਾਰੀ ਬ੍ਰਿਤੀ ਕਾ ਰੂਪ ਔਰ ਪ੍ਰਕਾਸ਼ ਕੈਸਾ ਹੈ ਜਿਸ ਕੇ ਪ੍ਰਗਟ ਹੋਣੇ ਕਰਕੇ ਆਠੋ ਯਾਮ ਹੀ ਚਿਤ ਪ੍ਰਫੁਲਤਾ ਪ੍ਰਾਪਤ ਹੋਤੀ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖ ਯੇਹ ਪ੍ਰਸ਼ਨ ਤੈਨੇ ਬਹੁਤ ਵਿਸ਼ੇਸ਼ ਕੀਆਂ ਹੈ। ਬ੍ਰਹਮ ਕੇ ਦੇਖਣੇ ਵਾਲੀ ਬ੍ਰਹਮਾਕਾਰ ਬ੍ਰਿਤੀ ਦੀਪਕ ਵਤ ਪ੍ਰਕਾਸ਼ ਰੂਪ ਹੈ ਅਬ ਦੀਪਕ ਕੇ ਪ੍ਰਥਾਏ ਗੁਰ ਬਾਣੀ ਕੇ ਪ੍ਰਮਾਣ ਸੁਣੋਂ ਕਹਿਤੇ ਹੈ।

ਰਾਗੁ ਗਉੜੀ ਮਹਲਾ ੪ ॥ *(ਅੰਗ ੧੭੨/੨)*

**ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ॥**
**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨਿ ਜਾਗੇ॥੩॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਹਮਾਰੇ ਸਰੀਰ ਰੂਪੀ ਅੰਧੇਰੇ ਘਰ ਕੇ ਅੰਦਰ ਬ੍ਰਹਮਦਰਸ਼ੀ ਸਤਿਗੁਰੋਂ ਨੇ ਆਏ ਕਰਕੇ ਬ੍ਰਹਮਾਕਾਰ ਬ੍ਰਿਤ ਰੂਪੀ ਦੀਪਕ ਜਗਾਏ ਦੀਆ।

ਫਿਰ ਸਤਿਗੁਰੋ ਕੇ ਦੀਪਕ ਗਿਆਨ ਦੁਆਰੇ ਹਰਿ ਦਰਸ਼ਨ ਵਿਖੇ ਲਿਵ ਲਗਾਈ। ਜਿਸ ਵਕਤ ਅਗਿਆਨ ਰੂਪੀ ਅੰਧੇਰਾ ਹਮਾਰੇ ਹਿਰਦੇ ਸੇ ਦੂਰ ਹੂਆ ਤਬ ਹਮਾਰੇ ਮਨ ਨੇ ਜਾਗ ਕਰਕੇ ਇਸ ਸਰੀਰ ਰੂਪੀ ਘਰ ਕੇ ਅੰਦਰੋਂ ਹੀ ਲਾਲ ਨਾਮ ਰੂਪੀ ਨਿਜ ਵਸਤੂ ਪ੍ਰਾਪਤ ਕਰੀ।

ਰਾਗੁ ਸੋਰਠਿ ਕਬੀਰ ਜੀ ॥ *(ਅੰਗ ੬੫੫/੧੯)*

**ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥**
**ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥ ੨ ॥**

***ਅਰਥ***—ਸ੍ਰੀ ਕਬੀਰ ਜੀ ਕਹਿ ਹੈਂ। ਹੇ ਯੁਗਿਆਸੀ ਜਨੋ ਇਸ ਸਰੀਰ ਰੂਪੀ ਅੰਧੇਰੇ ਘਰ ਕੇ ਅੰਦਰ ਬ੍ਰਹਮਾਕਾਰ ਬ੍ਰਿਤੀ ਕਾ ਦੀਪਕ ਜਗਾਣਾ ਚਾਹੀਏ। ਇਸ ਜੋਤਿ ਰੂਪੀ ਦੀਪਕ ਕੇ ਜਗਾਵਣੇ ਸੇ ਭੂਲੀ ਹੂਈ ਆਤਮ ਬਸਤੂ ਕੋ ਲੇਵਣਾਂ ਕਰੋ। ਜਿਸ ਵਕਤ ਇਸ ਛੁਪੀ ਹੂਈ ਆਤਮ ਬਸਤੂ ਕੋ ਪ੍ਰਾਪਤ ਕੀਆ। ਫਿਰ ਬ੍ਰਹਮਾਕਾਰ ਬ੍ਰਿਤੀ ਕਾ ਦੀਪਕ ਹਰਿ ਦਮ ਹੀ ਪ੍ਰਗਟ ਹੋਏ ਕਰਕੇ ਘਟਿ ਸਰੀਰ ਕੇ ਅੰਦਰ ਸਮਾਇਆ।

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੨੧/੧੧)*

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਹਿ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧ ॥ਰਹਾਉ ॥**
**ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥**
**ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥ ੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹਮਾਰੇ ਹਿਰਦੇ ਕੇ ਅੰਦਰ ਬ੍ਰਹਮਦਰਸੀ ਸਤਿਗੁਰੋਂ ਕਾ ਉਪਦੇਸ਼ ਰੂਪੀ ਜੋਤਿ ਮੰਤ੍ਰੀ ਸ਼ਬਦ ਦੀਪਕ ਜਬੀ ਪ੍ਰਕਾਸ਼ ਹੂਆ ਤਬ ਅਗਿਆਨ ਰੂਪੀ ਅੰਧੇਰਾ ਸਰੀਰ ਰੂਪੀ ਮੰਦਰ ਕੇ ਵਿਚੋਂ ਬਿਨਾਸ ਹੂਆ। ਔਰ ਓਅੰਕਾਰੀ ਜੋਤਿ ਰੂਪੀ ਚੈਤੰਨ ਰਤਨੋ ਕੀ ਅਨੂਪੰ ਕੋਠੜੀ ਕਾ ਅਨੁਭਵੀ ਦਰਵਾਜ਼ਾ ਖੁਲ ਗਿਆ। ਫਿਰ ਜਿਸ ਵਕਤ ਉਸ ਕੋ ਦੇਖਣਾ ਕੀਆ ਤਬ ਅਸਚਰਜਤਾ ਸੇ ਬਿਸਮੈ ਕੋ ਪ੍ਰਾਪਤ ਹੂਏ। ਜਿਸ ਕੀ ਉਪਮਾ ਵਡਿਆਈ ਕਿਛੁ ਕਹੀ ਨਹੀਂ ਜਾਤੀ। ਫਿਰ ਤਿਸ ਕੇ ਬ੍ਰਹਮ ਅਨੰਦੀ ਰਸ ਵਿਖੇ ਮਗਨ ਹੋਏ ਕਰਕੇ ਤਾਣੇ ਪੇਟੇ ਕੀ ਨਿਆਈ ਇਕ ਰੂਪ ਹੂਏ।

ਰਾਗੁ ਬਿਲਾਵਲੁ ਮਹਲਾ ੧ ॥ *(ਅੰਗ ੮੪੩/੧੩)*

**ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥**

ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ॥ ੩॥

ਰਾਗੁ ਰਾਮਕਲੀ ਮਹਲਾ ੧॥ *(ਅੰਗ ੯੦੭/੧੦)*

ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥ ੭॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ॥ ੮॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈ। ਬ੍ਰਹਮਦਰਸ਼ੀ ਦੀਪਕ ਗੁਰੂ ਕੇ ਉਪਦੇਸ਼ ਦੁਆਰੇ ਗੁਰਮੁਖਿ ਰੂਪੀ ਦੀਪਕਾ ਕਾ ਪ੍ਰਾਸ਼ ਹੂਆ। ਫਿਰ ਤਿਸ ਗੁਰਮੁਖਿ ਪੁਰਸ਼ ਕੋ ਤ੍ਰੈ ਭਵਨੋ ਵਿਖੇ ਏਕੋ ਹੀ ਬ੍ਰਹਮ ਜੋਤਿ ਪਸਰੀ ਹੂਈ ਦ੍ਰਿਸ਼ਟੀ ਆਈ। ਔਰ ਸਚਾ ਨਿਰੰਕਾਰੀ ਜੋ ਤਖਤ ਹੈ ਔਰ ਸਚਾ ਹੀ ਜਿਸ ਕਾ ਸਚਖੰਡੀ ਮਹਿਲ ਹੈ। ਤਿਸ ਨਿਰੰਕਾਰੀ ਮਹਿਲ ਕੇ ਅੰਦਰ ਬੈਠ ਕਰਕੇ ਨਿਰਭੈ ਰੂਪ ਵਿਖੇ ਜੋਤੀ ਜੋਤਿ ਮਿਲਾਣੇ ਵਾਲੀ ਤਾੜੀ ਲਗਾਈ ਹੈ।

ਮਾਰੂ ਕੀ ਵਾਰ ਮਃ ੫॥ *(ਅੰਗ ੧੨੮੪/੯)*

ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ॥
ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ॥
ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ॥

(ਸਿਖੋਵਾਚ) ਹੇ ਉਦਾਰ ਚਿਤ ਆਤਮਾ ਸਤਿਗੁਰ ਦੇਵ ਜੀ! ਆਪਕੇ ਦਾਸ ਨੇ ਬ੍ਰਹਮਾਕਾਰ ਬ੍ਰਿਤੁ ਕਾ ਦੀਪਕ ਪ੍ਰਕਾਸ਼ ਹੋਣਾ ਗੁਰਬਾਣੀ ਕੇ ਪ੍ਰਮਾਣੋ ਸੇ ਸੁਣਿਆ ਹੈ। ਤੁਮਾਰੇ ਉਪਦੇਸ਼ ਰੂਪੀ ਸੂਰਜ ਕੇ ਉਦੈ ਹੋਣੇ ਕਰਕੇ ਹਮਾਰਾ ਮੂਦਿਆ ਹੂੰਆ ਹਿਰਦਾ ਕਮਲ ਪ੍ਰਫੁਲਤ ਹੋਤਾ ਹੈ। ਅਬ ਆਗੇ ਔਰ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਏਹ ਜੋ ਤ੍ਰੈ ਗੁਣੀ ਜਗਤ ਕੇ ਸੂਰਜ ਚਾਂਦ ਤਾਰੇ ਔਰ ਬਿਜਲੀ ਕੇ ਕ੍ਰਿਤਮ ਪ੍ਰਕਾਸ਼ ਹੈ ਸੋ ਮਹਾਂ ਪ੍ਰਲੌ ਕਾਲ ਵਿਖੇ ਤਮ ਰੂਪ ਹੌਹੇ ਕਰਕੇ ਨਾਸ਼ ਹੋ ਜਾਤੇ ਹੈਂ। ਔਰ ਇਨ ਪ੍ਰਕਾਸ਼ ਕੇ ਵਿਰੋਧੀ ਭੀ ਹੈਂ ਸੂਰਜ ਚਾਂਦ ਤਾਰੇ ਇਨਕਾ ਵਿਰੋਧੀ ਗ੍ਰਹਿਣ ਔਰ ਬਾਦਲ ਹੈ ਦੀਪਕ ਕਾ ਵਿਰੋਧੀ ਪਵਨ ਹੈ। ਵਿਰੋਧਤਾ ਔਰ ਬਿਨਾਸਤਾ ਸੇ ਰਹਿਤ ਅੰਤਰ ਮੁਖੀ ਨਿਰਗੁਣਿ ਸਰੂਪੀ ਤਾਰੇ ਚਾਂਦ ਔਰ ਬਿਜਲੀ ਸੂਰਜ ਭੀ ਹੋਤੇ ਹੈਂ ਯਾਂ ਨਹੀਂ ਇਸ ਕਾ ਉਤ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖੋ! ਹਾਂ ਠੀਕ ਹੀ ਅੰਤਰਮੁਖੀ

ਨਿਰਗੁਣਿ ਸਰੂਪੀ ਚੈਤੰਨ ਸੂਰਜ ਚਾਂਦ ਤਾਰੇ ਬਿਜਲੀ ਪ੍ਰਕਾਸ਼ਤੇ ਹੈਂ। ਸੋ ਨਾਸਤਾ ਔਰ ਵਿਰੋਧਤਾ ਸੇ ਰਹਿਤ ਅਬਿਨਾਸੀ ਰੂਪ ਹੈਂ। ਅਬ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਭੀ ਇਨ ਕਾ ਨਿਰਨਾ ਪ੍ਰਗਟ ਕਰਤੇ ਹੈਂ ਤੁਮ ਸੁਣੋ॥

ਰਾਗੁ ਮਾਰੂ ਮਹਲਾ ੧ ॥ *(ਅੰਗ ੧੦੩੩/੧੭)*

**ਝਿਲਮਿਲਿ ਝਿਲਕੈ ਚੰਦੁ ਨ ਤਾਰਾ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ॥**
**ਅਕਥੀ ਕਥਉ ਚਿਹਨੁ ਨਹੀਂ ਕੋਈ ਪੂਰਿ ਰਹਿਆ ਮਨਿ ਭਾਇਦਾ॥ ੮॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਅੰਤਰ ਮੁਖੀ ਦਸਵੇਂ ਦੁਆਰ ਕੇ ਚੌਥੇ ਪਦੀ ਅਕਾਸ਼ ਅੰਦਰ ਨਿਰੰਜਨੀ ਜੋਤੋਂ ਕੇ ਝਿਲ ਮਿਲ ਕਾਰ ਰੂਪੀ ਚਾਂਦ ਤਾਰੇ ਬਿਜਲੀ ਔਰ ਸੂਰਜ ਆਦੀ ਲਸਾਂ ਮਾਰ ਮਾਰ ਕਰਕੇ ਚਮਕਤੇ ਦਮਕਤੇ ਹੈਂ। ਜਿਨਹੁ ਕਾ ਚਾਨਣਾ ਬਹੁ ਚਮਕੀਲਾ ਅਸਚਰਯ ਰੂਪ ਹੈ। ਐਸੇ ਤ੍ਰੈ ਗੁਣ ਅਤੀਤ ਅਕਥ ਰੂਪ ਕੀ ਉਪਮਾਂ ਵਡਿਆਈ ਕਿਆ ਕਥਨ ਕਰਕੇ ਕਹੂੰ। ਜਿਨਕਾ ਮਾਇਕ ਰੂਪਹੁ ਕੇ ਸਾਥ ਕੋਈ ਚੇਹਨ ਬਰਨ ਨਹੀਂ ਮਿਲਤਾ ਸੋ ਜੋਤਿ ਸਰੂਪੀ ਅਕ੍ਰਿਤਮ ਰੂਪ ਸਰਬ ਵਿਖੇ ਪਰੀ ਪੂਰਨ ਹੋਏ ਰਹਿਆ ਹੈ।

ਰਾਗੁ ਤੁਖਾਰੀ ਮਹਲਾ ੧ ॥ *(ਅੰਗ ੧੧੧੦/੧੭)*

**ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ॥**
**ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ॥**
**ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ॥**
**ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ॥**
**ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ॥**
**ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ॥ ੧॥**

***ਅਰਥ***—ਅੰਤਰਮੁਖੀ ਦਸਮ ਦੁਆਰ ਰੂਪੀ ਗਗਨ ਅਕਾਸ਼ ਕੇ ਅੰਦਰ ਆਤਮਕ ਜੋਤਿ ਸਰੂਪੀ ਚਮਕ ਦਮਕ ਕੇ ਬਿਅੰਤੁ ਚਾਨਨੇ ਵਾਲਾ ਬਹੁ ਲੰਮਾ ਤਾਰਾ ਚੜਿਆ ਹੂਆ ਮੁਝੇ ਨਦਰੀ ਆਇਆ ਹੈ। ਸੋ ਜਿਸ ਪ੍ਰਕਾਰ ਕੀ ਜੁਗਤੀ ਦੁਆਰੇ ਦੇਖਿਆ ਹੈ ਵੋਹ ਕਹਿਤੇ ਹੈਂ ਤੁਮ। ਸੁਣੋ ਪੂਰਨ ਸੇਵਾ ਕਾ ਕਰਮ ਜਬ ਹਮ ਨੇ ਗੁਰੂ ਕੀ ਸ਼ਰਨ ਵਿਖੇ ਜਾਇ ਕਰਕੇ ਕੀਆ ਫਿਰ ਸਤਿਗੁਰੋਂ ਕੇ ਉਪਦੇਸ਼ ਰੂਪੀ ਅਨਹਦ ਸ਼ਬਦਿ ਕੇ ਵਸੀਲੇ ਦੁਆਰੇ ਹਮਨੇ ਦੇਖਿਆ

ਦਿਖਾਲਿਆ ਹੈ। ਅਥਵਾ ਬ੍ਰਹਮਦਰਸ਼ੀ ਸਤਿਗੁਰੋਂ ਕੇ ਸ਼ਬਦਿ ਦੁਆਰੇ ਦੇਖਣੇ ਕਰਕੇ ਹਮਨੇ ਸਚਾ ਰੂਪ ਸੰਭਾਲਣਾ ਕੀਆ ਹੈ।

ਅਥਵਾ॥ ਰਾਤ੍ਰ ਦਿਨੇ ਸਚ ਦੇਣੇ ਕਾ ਬਿਚਾਰੁ ਪ੍ਰਗਟਿ ਕੀਆ ਹੈ। ਜਿਸ ਵਕਤੁ ਹਮਨੇ ਨਿਜ ਸਰੂਪੀ ਆਪਣਾ ਸਚਖੰਡੀ ਘਰਿ ਜਾਨਣਾ ਕੀਆ ਤਬ ਪਾਂਚੋਂ ਗਿਆਨ ਇੰਦ੍ਰੇ ਵਿਸ਼ਿਓਂ ਕੀ ਤਰਫੋਂ ਧਾਵਨੇ ਸੇ ਰਹਿਤ ਹੂੰਏ ਔਰ ਕਾਮ ਕ੍ਰੋਧਿ ਆਦੀ ਬਿਖ ਰੂਪੀ ਜ਼ਹਿਰ ਕੋ ਮਾਰਨਾ ਕੀਆ। ਫਿਰ ਗੁਰ ਉਪਦੇਸ਼ ਕੀ ਸਿਖਿਆ ਦੁਆਰੇ ਬ੍ਰਹਮ ਜੋਤਿ ਕਾ ਪ੍ਰਕਾਸ਼ ਜਬ ਹਿਰਦੇ ਕੇ ਅੰਦਰ ਪ੍ਰਗਟਿ ਹੂਆ ਤਬ ਪ੍ਰਕਾਸ਼ ਰੂਪੀ ਰਾਮ ਨਾਮ ਕੇ ਮਿਲਣੇ ਵਾਲੇ ਅੰਤ੍ਰੰਗ ਸਾਧਨੋ ਕੇ ਸ਼ੁਭ ਕਰਮ ਖੋਜਨੇ ਕੀਏ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਫਿਰ ਦੁਵੈਤ ਰੂਪੀ ਹਉਮੈ ਹੰਕਾਰ ਕੋ ਮਾਰ ਕਰਿਕੇ ਨਿਸ਼ਚਿੰਤੁ ਅਚਲ ਰੂਪ ਹੂੰਏ ਤਬ ਅਨੰਤੁ ਪ੍ਰਕਾਸ਼ੀ ਜੋਤਿ ਰੂਪੀ ਲਮਾ ਤਾਰਾ ਚੜਿਆ॥

ਰਾਗੁ ਮਾਝ ਮ: ੧॥ *(ਅੰਗ ੧੪੨/੨)*

**ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਆਤਮਕ ਜੋਤਿ ਸਰੂਪੀ ਚੰਦ੍ਰਮਾ ਔਰ ਸੂਰਜ ਯੇਹ ਦੋਨੋਂ ਹੀ ਦਿਭ ਨੇਤ੍ਰੋਂ ਕੇ ਵਸੀਲੇ ਦੁਆਰੇ ਹਿਰਦੇ ਅਸਥਾਨ ਕੇ ਵਿਖੇ ਦੇਖੋ। ਤਾਂ ਫਿਰ ਨਿਹਚਲ ਅਬਨਾਸ਼ੀ ਸਚਖੰਡੀ ਦਰਬਾਰ ਕੇ ਅਸਥਾਨ ਵਿਖੇ ਵਾਸਾ ਪਾਉਗੇ।

ਰਾਗ ਆਸਾ ਮਹਲਾ ੫॥ *(ਅੰਗ ੩੯੩/੧੮)*

**ਕਰਨ ਕਰਾਵਨ ਸਰਨਿ ਪਰਿਆ॥**
**ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ॥੧॥ਰਹਾਉ॥**

***ਅਰਥ***—ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਮੈਂ ਉਸ ਕਰਨ ਕਾਰਣ ਸਮਰਥ ਅਕਾਲ ਪੁਰਖ ਕੀ ਸ਼ਰਨਾਗਤਿ ਵਿਖੇ ਪੜਿਆ ਹਾਂ। ਔਰ ਬ੍ਰਹਮਦਰਸ਼ੀ ਸਤਿਗੁਰੋਂ ਕੀ ਉਪਦੇਸ਼ ਰੂਪੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਸਹਿਜ ਸਰੂਪੀ ਦਸਮ ਦੁਆਰੀ ਨਿਹ ਚਲ ਘਰਿ ਪ੍ਰਾਪਤਿ ਕੀਆ। ਫਿਰ ਅਗਿਆਨ ਰੂਪੀ ਅੰਧੇਰਾ ਮਿਟ ਕਰਕੇ ਜੋਤਿ ਰੂਪੀ ਸੱਚਾ ਚੰਦ੍ਰਮਾ ਚੜਿਆ ਹੂੰਆ ਦਿਖਾਈ ਦੀਆ॥

ਰਾਗੁ ਸੂਹੀ ਮਹਲਾ ੫॥ *(ਅੰਗ ੭੩੭/੧੪)*

**ਪ੍ਰਗਟਿਆ ਸੂਰੁ ਜੋਤਿ ਉਜੀਆਰਾ॥**

ਸੇਜ ਵਿਛਾਈ ਸਰਧ ਅਪਾਰਾ ॥
ਨਵ ਰੰਗ ਲਾਲੁ ਸੇਜ ਰਾਵਣ ਆਇਆ ॥
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥ ੧੫ ॥

*ਅਰਥ*—ਹਮਾਰੇ ਅੰਤਰ ਮੁਖੀ ਚੈਤੰਨ ਅਕਾਸ਼ ਕੇ ਅੰਦਰ ਜੋਤਿ ਆਤਮਾ ਰੂਪੀ ਸੂਰਜ ਦਾ ਪ੍ਰਕਾਸ਼ ਜਬ ਪ੍ਰਗਟ ਹੂਆ ਤਬ ਹਿਰਦੇ ਅਸਥਾਨ ਕੇ ਅੰਦਰ ਅਪਾਰ ਸਰਦਾ ਕੀ ਪ੍ਰੇਮ ਰੂਪੀ ਸੇਜ ਵਛਾਵਣੀ ਕਰੀ। ਫਿਰ ਅਨੰਤ ਪ੍ਰਕਾਸ਼ੀ ਨਵਾਂ ਰੰਗਾਂ ਵਾਲਾ ਹੀਰਾ ਲਾਲ ਮੇਰੀ ਸੇਜ ਰਾਵਣੇ ਭੋਗਣੇ ਕੇ ਲੀਏ ਆਇਆ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਬ੍ਰਹਮ ਲਾਲ ਕੰਤ ਕੋ ਮਿਲ ਕਰਕੇ ਮੈ ਧਨਿ ਇਸਤ੍ਰੀ ਨੇ ਅਬਿਨਾਸੀ ਸੁਖ ਕੋ ਪ੍ਰਾਪਤ ਕੀਆ ਹੈ।

ਰਾਗੁ ਬਸੰਤੁ ਮਹਲਾ ੧ ॥ *(ਅੰਗ ੧੧੭੧/੧੨)*

ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨ ॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਹੇ ਪੰਡਤ ਜਨ! ਪੁਰਸ਼ ਬ੍ਰਹਮ ਜੋਤਿ ਰੂਪੀ ਜੋ ਇਸ ਸਰੀਰ ਕੇ ਅੰਦਰ ਚੰਦ੍ਰਮਾ ਔਰ ਸੂਰਜ ਦੋਨੋਂ ਹੀ ਗੁਪਤ ਪ੍ਰਕਾਸ਼ਤੇ ਹੈਂ। ਤਿਨਹੁ ਕੇ ਦੇਖਣੇ ਕਾ ਗਿਆਨ ਕਿਉਂ ਨਹੀਂ ਪ੍ਰਾਪਤ ਕੀਆ।

(ਸਿਖੋਵਾਚ) ਹੇ ਅਬਨਾਸ਼ੀ ਬ੍ਰਹਮ ਗਿਆਨ ਕੇ ਦਾਤਾ ਸਤਿਗੁਰ ਦੇਵ ਜੀ! ਆਪਕੇ ਸੇਵਕ ਨੇ ਅੰਤਰ ਮੁਖੀ ਚੈਤੰਨ ਜੋਤਿ ਰੂਪੀ ਚਾਂਦ ਤਾਰੇ ਬਿਜਲੀ ਸੂਰਜ ਆਦੀ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਸੁਣੇ ਦੇਖੇ ਹੈਂ॥ ਜੈਸੇ ਰੋਗੀ ਪੁਰਸ਼ ਕੋ ਰੋਗ ਕਟਣੇ ਕੇ ਲੀਏ ਅਉਸ਼ਧੀ ਵਿਖੇ ਅਧਕ ਪ੍ਰੇਮ ਹੋਤਾ ਹੈ। ਤੈਸੇ ਅਗਿਆਨ ਰੂਪੀ ਰੋਗ ਕਟਣੇ ਕੇ ਲੀਏ ਤੁਮਾਰੀ ਉਪਦੇਸ਼ ਰੂਪੀ ਅਉਸ਼ਧੀ ਵਿਖੇ ਹਮਾਰਾ ਅਧਿਕ ਪ੍ਰੇਮ ਬੜ੍ਹਤਾ ਜਾਤਾ ਹੈ ਇਸ ਵਾਸਤੇ ਕਿਛੁ ਔਰ ਭੀ ਪ੍ਰਸ਼ਨ ਕਰਤਾ ਹੂੰ ਸੋ ਸੁਣੀਐ ਜੀ। ਹੇ ਸਤਿਗੁਰੋ! ਇਸ ਸੰਸਾਰੁ ਕੇ ਜਨਮ ਮਰਨੇ ਵਾਲੇ ਘੋਰ ਦੁਖਹੁ ਤੇ ਛੂਟਨੇ ਕੇ ਲੀਏ ਮੇਰੀ ਅੰਮ੍ਰਿਤੁ ਪੀਣੇ ਕੀ ਬਹੁਤ ਇਛਿਆ ਹੈ ਸੋ ਵੋਹ ਕੌਣ ਸਾ ਅੰਮ੍ਰਿਤੁ ਹੈ ਜਿਸ ਕੇ ਪੀਵਣੇ ਸੇ ਮੇਰੀ ਜੀਵ ਕਲਾ ਸਰਜੀ ਵਨਤਾ ਬਣ ਕੇ ਅਜਰ ਅਬਨਾਸ਼ੀ ਰੂਪ ਹੋਏ ਕਰਕੇ ਅਜਨਮਾ ਗਤੀ ਕੋ ਪ੍ਰਾਪਤਿ ਹੋਵੈ ਜੀ ਤਿਸੁ ਅੰਮ੍ਰਿਤੁ ਕੇ ਲਖਣ ਮੇਰੇ ਪ੍ਰਤੀ ਪ੍ਰਗਟਿ ਕਰਕੇ ਕਹੋ ਜੀ ਕੈਸੇ ਹੈਂ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖੋ! ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ੋਂ ਕਾ ਤ੍ਰੈ ਗੁਣਿ ਅਤੀਤ ਜੋ ਅਸਲੀ ਅਕ੍ਰਿਤਮ ਅੰਮ੍ਰਿਤੁ ਹੈ ਤਿਸ ਕਾ ਨਿਰਣਾ ਗੁਰਬਾਣੀ ਕੇ ਪ੍ਰਮਾਣੋ ਦੁਆਰੇ ਕਹਿਤੇ ਹੈਂ ਤੁਮ ਸ੍ਰਵਣ ਕਰੋਂ।

ਸਿਰੀਰਾਗੁ ਮਹਲਾ ੫ ॥ *(ਅੰਗ ੭੪/੫)*

**ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥**
**ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥੧੪ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਬਿਜਲੀ ਕੀ ਤਰ੍ਹਾਂ ਚਮਕਤਾ ਹੂੰਆ ਝਿਲ ਮਿਲ ਕਾਰੀ ਅੰਮ੍ਰਿਤੁ ਰਸ ਕੋ ਜਾਹਿਰ ਕਰਨੇ ਕੇ ਲੀਏ ਮੈਂ ਆਪਣੇ ਅਕਾਲ ਪੁਰਖ ਖਸਮ ਕਾ ਬੁਲਾਇਆ ਹੂੰਆ ਸਚਾ ਉਪਦੇਸ਼ ਬੋਲਤਾ ਹੂੰ। ਮੈਨੇ ਤਨ ਮਨ ਪ੍ਰੇਮ ਭਾਵਨਾ ਕਰਕੇ ਬਹੁ ਮਾਨ ਤਾਨ ਤੁਮਾਰੇ ਊਪਰ ਰਖਿਆ ਹੂੰਆਂ ਹੈ। ਤੂੰ ਆਪੇ ਹੀ ਮੇਰੀ ਪ੍ਰੇਮ ਭਰੀ ਬੇਨਤੀ ਕੋ ਕਬੂਲ ਕਰਕੇ ਥਾਏ ਪਾਏ ਲੇਵੇਗਾ।

ਰਾਗੁ ਮਾਝ ਮਹਲਾ ੫ ॥ *(ਅੰਗ ੧੦੨/੫)*

**ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥**
**ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਹਮਾਰੇ ਹਿਰਦੇ ਕੇ ਊਪਰ ਬਿਜਲੀ ਕੀ ਤਰ੍ਹਾਂ ਚਮਕਤੀ ਹੂਈ ਝਿਲਮਿਲ ਕਾਰੀ ਅੰਮ੍ਰਿਤ ਕੀ ਧਾਰਾ ਬਰਸਤੀ ਹੈ। ਇਸ ਅੰਮ੍ਰਿਤ ਧਾਰਾ ਕੋ ਹਮਾਰਾ ਮਨ ਅਨਹਦ ਸ਼ਬਦ ਕੇ ਸੁਣਨੇ ਵਾਲੀ ਵੀਚਾਰ ਦੁਆਰਾ ਪੀਵਨਾ ਕਰੇ ਹੈ। ਤਿਸ ਅੰਮ੍ਰਿਤ ਕੋ ਪੀ ਕਰਕੇ ਫਿਰ ਹਮਾਰਾ ਜੀਵ ਆਤਮਾ ਹਰਿ ਕੇ ਸਾਥ ਸਦਾ ਸਦਾ ਹੀ ਰਾਤ੍ਰਿ ਦਿਨੇ ਅਨੰਦ ਬਿਨੋਦੀ ਖੁਸ਼ੀਆਂ ਕਲੋਲ ਕਰੇ ਹੈਂ।

ਰਾਗੁ ਮਾਝ ਮਹਲਾ ੩ ॥ *(ਅੰਗ ੧੧੯/੫)*

**ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥**
**ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹਮਾਰੇ ਹਿਰਦੇ ਵਿਖੇ ਪ੍ਰਕਾਸ਼ ਰੂਪੀ ਅੰਮ੍ਰਿਤੁ ਕੀ ਧਾਰਾ ਸਹਿਜ ਸੁਭਾਇ ਸੁੱਤੇ ਸਿਧ ਹੀ ਬਰਸਤੀ ਹੈ ਤਿਸ ਪ੍ਰਕਾਸ਼ ਮਈ ਅੰਮ੍ਰਿਤੁ ਧਾਰਾ ਕੋ ਕੋਈ ਵਿਰਲਾ ਹੀ ਗੁਰਮੁਖਿ ਪੁਰਸ਼ ਪੀਵਣਾ ਕਰੇ ਹੈ। ਜੋ ਇਸ ਅਸਲੀ ਅੰਮ੍ਰਿਤੁ ਕੋ ਪੀ ਕਰਕੇ ਤ੍ਰਿਪਤ ਹੂਏ ਹੈਂ। ਤਿਨਹੁ ਕੀ ਹਰਿ ਕ੍ਰਿਪਾ ਦੁਆਰੇ ਮਾਇਕ ਪਦਾਰਥੋਂ ਕੀ ਤ੍ਰਿਸ਼ਨਾ ਸਭੀ ਬੁਝਿ ਜਾਵੇ ਹੈ।

ਰਾਗੁ ਗਉੜੀ ਮਹਲਾ ੧ ॥ *(ਅੰਗ ੧੫੩/੯)*

**ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**
**ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥ਤ੍ਰਿਭਵਣ ਬੇਧਿਆ ਆਪਿ ਮੁਰਾਰਿ ॥੧ ॥**
**ਰੇ ਮਨ ਮੇਰੇ ਭਰਮੁ ਨ ਕੀਜੈ ॥ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧ ॥ਰਹਾਉ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ॥ ਜੋਤੀ ਜੋਤਿ ਮਿਲਾਣੇ ਵਾਲੀ ਬ੍ਰਹਮ ਬੀਚਾਰ ਕੀ ਜੁਗਤੀ ਦੁਆਰੇ ਜਬ ਹਮਾਰਾ ਹਿਰਦਾ ਕਮਲ ਇਸ ਸੰਸਾਰੁ ਕੀ ਤਰਫੋਂ ਉਲਟ ਕਰਕੇ ਸੀਧਾ ਹੂਆ। ਤਬ ਦਸਮ ਦੁਆਰ ਕੇ ਅਕਾਸ਼ ਵਿਚੋਂ ਪ੍ਰਕਾਸ਼ ਰੂਪੀ ਅੰਮ੍ਰਿਤ ਕੀ ਧਾਰਾ ਬਰਸਨੀ ਸ਼ੁਰੂ ਹੂਈ। ਤ੍ਰੈ ਗੁਣੀ ਤ੍ਰੈ ਭਵਨੋ ਕੇ ਭਰਮ ਬੁਰਜ ਕੋ ਮੁਰਾਰੀ ਲਾਲ ਕੇ ਜੋਤਿ ਮੰਤ੍ਰੀ ਉਪਦੇਸ਼ ਨੇ ਖੰਡਨ ਕੀਆ। ਤਾਂ ਤੇ ਹੇ ਮੇਰੇ ਮਨ ਤੁਮ ਕਿਸੀ ਪ੍ਰਕਾਰ ਕਾ ਸ਼ੰਕਾ ਮਤਿ ਕਰੋ ਔਰ ਇਸ ਨਿਜਸਰੂਪੀ ਜੋਤਿ ਮੰਤ੍ਰਿ ਕੋ ਜਪਨੇ ਦੁਆਰੇ ਨਿਸ਼ਚੇ ਕਰਕੇ ਪ੍ਰਕਾਸ਼ ਰੂਪੀ ਅੰਮ੍ਰਿਤ ਕੋ ਪੀਵਨਾ ਕਰੋ॥

ਰਾਗੁ ਆਸਾ ਮਹਲਾ ੪ ॥ *(ਅੰਗ ੪੪੨/੧੯)*

**ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ॥**
**ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ ਹਮਾਰੇ ਹਿਰਦੇ ਕੇ ਅੰਤਰ ਗਤਿ ਵਿਖੇ ਬਿਜਲੀ ਕੀ ਤਰ੍ਹਾਂ ਝਿੰਮ ਝਿੰਮ ਕਰਕੇ ਚਮਕਾਰੇ ਮਾਰਤੀ ਹੂਈ ਅੰਮ੍ਰਿਤ ਕੀ ਧਾਰਾ ਬਰਸਤੀ ਹੈ। ਔਰ ਗੁਰਮੁਖਿ ਰੂਪੀ ਜੁਗਿਆਸੀ ਪੁਰਸ਼ਾਂ ਕੋ ਸਤਿਗੁਰੋਂ ਰੂਪੀ ਗੁਰਮੁਖਿ ਪੁਰਸ਼ੋਂ ਕੇ ਉਪਦੇਸ਼ ਦੁਆਰੇ ਪ੍ਰਕਾਸ਼ ਰੂਪੀ ਰਾਮ ਨਦਰੀ ਆਇਆ ਹੈ।

ਰਾਗ ਧਨਾਸਰੀ ਮਹਲਾ ੧ ॥ *(ਅੰਗ ੬੮੬/੯)*

**ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ॥**
**ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ॥ ੪॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਸ ਬ੍ਰਹਮ ਲਾਲ ਨੇ ਇਹ ਸ੍ਰੀ ਰੂਪੀ ਭਾਂਡੇ ਰਚ ਕਰਕੇ ਤਿਸ ਵਿਖੇ ਜੋਤਿ ਪ੍ਰਕਾਸ਼ ਰੂਪੀ ਨਾਮ ਅੰਮ੍ਰਿਤ ਪਾਇਆ ਹੈ। ਹਮਾਰਾ ਮਨ ਤਿਸ ਹਰਿ ਕੀ ਜੋਤੀ ਜੋਤਿ ਮਿਲਾਣੇ ਵਾਲੀ ਪ੍ਰੇਮਾ ਭਗਤੀ ਵਿਖੇ ਪਤੀਜਿਆ ਹੈ।

ਰਾਗੁ ਵਡਹੰਸੁ ਮਹਲਾ ੫ ॥ *(ਅੰਗ ੫੬੩/੧੧)*

**ਸਾਧਸੰਗਿ ਹਰਿ ਅੰਮ੍ਰਿਤੁ ਪੀਜੈ ॥ ਨਾ ਜੀਉ ਮਰੈ ਨ ਕਬਹੂ ਛੀਜੈ ॥੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜੋ ਜੁਗਿਆਸੂ ਪੁਰਸ਼ ਬ੍ਰਹਮਦਰਸ਼ੀ ਸਾਧਿ ਸੰਗਤ ਕੇ ਉਪਦੇਸ਼ ਦੁਆਰੇ ਨਾਮ ਰੂਪੀ ਪ੍ਰਕਾਸ਼ਮਈ ਅੰਮ੍ਰਿਤ ਕੋ ਪੀਵਣਾ ਕਰੇਗਾ। ਫਿਰ ਤਿਸ ਕਾ ਜੀਵ ਆਤਮਾ ਕਾਲ ਕੀ ਚੋਟ ਸੇ ਨਹੀਂ ਮਰੇਗਾ। ਔਰ ਨ ਉਸਕਾ ਜ਼ਰਾ ਅਵਸਥਾ ਕਰਕੇ ਸਰੀਰ ਗਿਰੇਗਾ।

ਰਾਗੁ ਵਡਹੰਸੁ ਮਹਲਾ ੩ ॥ *(ਅੰਗ ੫੭੦/੧੭)*

**ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥**
**ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਹੇ ਜੁਗਿਆਸੀ ਜਨ ਕੀ ਪਿਆਰੀ ਰਸਨਾ ਜੇਕਰ ਤੂੰ ਮਾਇਕ ਪਦਾਰਥੋਂ ਕੇ ਰਸਾਂ ਕਸਾਂ ਕੇ ਸੁਵਾਦੋਂ ਕੋ ਛੋਡ ਕਰਕੇ ਪ੍ਰਕਾਸ਼ ਰੂਪੀ ਹਰਿ ਨਾਮ ਰਸ ਕੋ ਪੀਵਨਾ ਕਰੇ ਤਾਂ ਤੇਰਾ ਪ੍ਰੇਰਕ ਸੁਆਮੀ ਜੋ ਮਨ ਹੈ ਸੋ ਫਿਰ ਅੰਤ੍ਰਿ ਗਤੀ ਹਰਿ ਨਾਮ ਰਸ ਵਿਖੇ ਭਿਜੇਗਾ। ਔਰ ਸੱਚੇ ਅਨਾਹਦ ਸ਼ਬਦ ਕੇ ਸੁਣਨੇ ਵਾਲਾ ਵੀਚਾਰਵਾਨ ਗਿਆਤ ਗਹਿ ਹੋਵੇਗਾ। ਇਸ ਸਰੀਰ ਕੇ ਅੰਤਰਗਤਿ ਵਿਖੇ ਦਸਮ ਦੁਆਰ ਮੇ ਪ੍ਰਕਾਸ਼ ਰੂਪੀ ਅੰਮ੍ਰਿਤ ਕਾ ਜੋ ਕੂਪ ਭਰਿਆ ਹੂਆ ਹੈ। ਤਿਸ ਪ੍ਰਕਾਸ਼ ਰੂਪੀ ਅੰਮ੍ਰਿਤ ਰਸ ਕੋ ਅਨਾਹਦ ਸ਼ਬਦ ਰੂਪੀ ਡੋਲ ਦੁਆਰੇ ਨਿਕਾਲ ਕਰਕੇ ਚਿਤੰਨ ਸੁਰਤ ਰੂਪੀ ਪਨਿਹਾਰੀ ਪੀਵਨਾ ਕਰੇ।

ਰਾਗੁ ਰਾਮਕਲੀ ਮਹਲਾ ੫ ॥ *(ਅੰਗ ੮੮੬/੧੯)*

**ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥ ਪੀਵਤ ਅਮਰ ਭਏ ਨਿਹਕਾਮ ॥**
**ਤਨੁ ਮਨੁ ਸੀਤਲੁ ਅਗਨਿ ਨਿਵਾਰੀ ॥ ਅਨਦ ਰੂਪ ਪ੍ਰਗਟੇ ਸੰਸਾਰੀ ॥੨ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਮਾਇਆ ਮਲ ਸੇ ਰਹਿਤ ਨਿਰਮਲ ਜੋਤਿ ਰੂਪੀ ਜੋ ਹਰਿ ਨਾਮ ਅੰਮ੍ਰਿਤ ਹੈ ਤਿਸ ਅੰਮ੍ਰਿਤ ਕੋ ਪੀ ਕਰਕੇ ਮਠਿ ਕਾਮਨਾ ਥੀ ਰਹਿਤ ਅੰਮ੍ਰਿਤ ਰੂਪ ਹੂਏ ਹੈਂ। ਜਬ ਮਾਇਆ ਕੀ ਤ੍ਰਿਸ਼ਨਾ ਅਗਨੀ ਹਮਾਰੇ ਹਿਰਦੇ ਸੇ ਨਵਿਰਤ ਹੂਈ ਤਬ ਮਨ ਤਨ ਸਭ ਸ਼ਾਂਤ ਹੂਆ। ਫਿਰ ਇਸ ਸੰਸਾਰ ਕੇ ਉਪਜਾਣੇ ਵਾਲੇ ਬ੍ਰਹਮ ਲਾਲ ਭੀ ਪ੍ਰਗਟ ਹੂਆ।

ਰਾਮਕਲੀ ਮਹਲਾ ੩ ॥ਅਨੰਦ॥

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥
ਪਾਇਆ ਤਾ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥੧੩॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਜਿਸ ਪ੍ਰਕਾਸ਼ ਰੂਪੀ ਅਸਲੀ ਅਕ੍ਰਿਤਮ ਅੰਮ੍ਰਿਤ ਕੋ ਤੇਤੀਸ ਕੋਟੀ ਦੇਵਤਾ ਔਰ ਰਿਖੀ ਮੁਣੀ ਸਿਧ ਸਾਧਿਕ ਪੁਰਸ਼ ਖੋਜਨਾ ਕਰਕੇ ਹਾਰ ਥਕੇ ਹੈਂ। ਸੋ ਐਸਾ ਪ੍ਰਕਾਸ਼ ਰੂਪੀ ਅਕ੍ਰਿਤਮ ਅੰਮ੍ਰਿਤ ਹਮਨੇ ਬ੍ਰਹਮਦਰਸ਼ੀ ਸਤਿਗੁਰਾਂ ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਪਾਇਆ ਹੈ। ਜਬ ਸਤਿਗੁਰੋਂ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੀ ਤਬ ਸੱਚੇ ਬ੍ਰਹਮਲਾਲ ਕੋ ਮਨ ਵਿਖੇ ਵਸਾਵਣਾ ਕੀਆ।

ਰਾਮਕਲੀ ਕੀ ਵਾਰ ਮਃ ੩ ॥ *(ਅੰਗ ੯੫੧/੪)*

ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ॥
ਘਟ ਅੰਤਰਿ ਅੰਮ੍ਰਿਤੁ ਰਖਿਓਨ ਗੁਰਮੁਖਿ ਕਿਸੈ ਪਿਆਈ॥੯॥

ਰਾਗ ਮਾਰੂ ਮਹਲਾ ੪ ॥ *(ਅੰਗ ੧੦੬੯/੧੧)*

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥੬॥

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਅੰਮ੍ਰਿਤ ਰਸ ਹਮਾਰੇ ਬ੍ਰਹਮਦਰਸ਼ੀ ਸਤਿਗੁਰੋਂ ਨੇ ਦਸਵੇਂ ਦੁਆਰ ਕੇ ਅਕਾਸ਼ ਵਿਚ ਪ੍ਰਗਟ ਕਰਕੇ ਚੁਵਾਇਆ ਹੈ। ਤਿਸ ਦਸਮ ਦੁਆਰ ਕੇ ਅਸਥਾਨ ਵਿਖੇ ਅਨਾਹਦ ਸ਼ਬਦ ਕੀ ਧੁਣੀਓ ਕੇ ਰਸ ਦਾਇਕ ਵਾਜੇ ਵਜਤੇ ਹੈਂ। ਤਿਨ੍ਹੋਂ ਅਨਹਦ ਸ਼ਬਦੋਂ ਕੀ ਧੁਣੀ ਵਿਖੇ ਇਸ ਮਨ ਕੀ ਸੁਰਤੀ ਕੋ ਸਹਿਜੇ ਸਹਿਜੇ ਲੀਨ ਕਰਕੇ ਸਮਾਵਨਾ ਕੀਆ ਹੈ।

ਸਾਰੰਗ ਕੀ ਵਾਰ ਸਲੋਕ ਮਹਲਾ ੨ ॥ *(ਅੰਗ ੧੨੩੮/੧੮)*

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ਹ ਕਉ ਲਿਖਿਆ ਆਦਿ॥੧॥

***ਅਰਥ***—ਸ੍ਰੀ ਗੁਰੂ ਜੀ ਅਸਲੀ ਔਰ ਨਕਲੀ ਅੰਮ੍ਰਿਤ ਕਾ ਨਿਰਣਾ ਕਰੇ ਹੈਂ। ਜਿਨ੍ਹੋਂ ਗੁਰਮੁਖ ਪੁਰਸ਼ੋਂ ਕੋ ਹੇ ਅਕਾਲ ਪੁਰਖ ਜੀ ਤੇਰੇ ਲਾਲ ਨਾਮ ਕੀ ਉਪਮਾ ਵਡਿਆਈ ਮਿਲੀ ਹੈ। ਸੋ ਵੋਹੀ ਆਪਣੇ ਮਨ ਕੇ ਅੰਦਰੋਂ ਤੇਰੇ ਨਾਮ ਕੇ ਸਾਥ ਜੋਤੀ ਜੋਤਿ ਮਿਲਾਏ ਕਰਕੇ ਰਤੇ ਹੈਂ। ਦੂਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਅਸਲੀ ਪ੍ਰਕਾਸ਼ ਰੂਪੀ ਅਕ੍ਰਿਤਮ ਅੰਮ੍ਰਿਤ ਏਕੋ ਹੀ ਹੈ ਇਸ ਕੇ ਬਿਨਾ ਔਰ ਦੂਸਰਾ ਅੰਮ੍ਰਿਤ ਕੋਈ ਨਹੀਂ ਹੈ। ਦੂਸਰੇ ਕਲਪੇ ਹੁਏ ਅੰਮ੍ਰਿਤ ਸਭ ਮਿਥਿਆ ਰੂਪ ਹੈਂ। ਸੋ ਦੂਸਰੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਵੋਹ ਅਸਲੀ ਪ੍ਰਕਾਸ਼ ਰੂਪੀ ਅੰਮ੍ਰਿਤ ਮਨ ਕੇ ਅੰਦਰ ਨਜ਼ਦੀਕ ਹੀ ਧਰਿਆ ਹੂਆ ਹੈ। ਸੋ ਅੰਮ੍ਰਿਤ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਕ੍ਰਿਪਾ ਦੁਆਰੇ ਪ੍ਰਾਪਤ ਹੋਤਾ ਹੈ। ਤਿਨ ਗੁਰਮੁਖਿ ਪੁਰਸ਼ੋਂ ਨੇ ਹੀ ਬ੍ਰਹਮ ਅਨੰਦੀ ਰੰਗ ਵਿਖੇ ਰਚ ਕਰਕੇ ਯੇਹ ਅੰਦਰੂਨੀ ਸਚਾ ਅੰਮ੍ਰਿਤ ਪੀਆ ਹੈ। ਜਿਨ੍ਹਾਂ ਕੋ ਪਿਛੋ ਹੀ ਧੁਰ ਦਰਗਾਹੋ ਲਿਖਿਆ ਗਿਆ ਹੈ।

ਰਾਗੁ ਪ੍ਰਭਾਤੀ ਮਹਲਾ ੧ ॥ *(ਅੰਗ ੧੩੩੧/੧੯)*

**ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥**
**ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥ ੨ ॥**

***ਅਰਥ***—ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਸ ਸਰੀਰ ਕੇ ਨਵਾਂ ਗੋਲਕਾਂ ਕੇ ਦਰਵਾਜ਼ਿਆਂ ਊਪਰ ਦਸਮ ਦੁਆਰ ਕੇ ਅਕਾਸ਼ ਅੰਦਰ ਸਫੈਦ ਜੋਤਿ ਰੂਪੀ ਪ੍ਰਕਾਸ਼ ਮਈ ਅੰਮ੍ਰਿਤੁ ਰਸ ਕਾ ਕੂਪ ਭਰਿਆ ਹੂਆ ਹੈ। ਔਰ ਬ੍ਰਹਮ ਵੈਸ਼ਨੀ ਚੈਤੰਨ ਸੁਰਤਿ ਰੂਪੀ ਪਨਿਹਾਰੀ ਤਿਸ ਪ੍ਰਕਾਸ਼ ਰੂਪੀ ਅਕ੍ਰਿਤੁਮ ਅੰਮ੍ਰਿਤੁ ਕੋ ਪੀਵਣੇ ਹਾਰੀ ਹੈ। ਜਿਸ ਅਨੰਤੁ ਪ੍ਰਕਾਸ਼ੀ ਬ੍ਰਹਮ ਲਾਲ ਨੇ ਇਸ ਜਗਤ ਰਚਨਾ ਕੋ ਰਚਿਆ ਹੈ। ਸੋ ਵੋਹੀ ਇਸ ਅੰਮ੍ਰਿਤੁ ਕੀ ਬਿਧ ਮਰਯਾਦਾ ਕਾ ਭੇਦ ਜਾਣਤਾ ਹੈ। ਔਰ ਦੂਸਰੇ ਉਸਕੇ ਸੇਵਕ ਜਨ ਗੁਰਮੁਖਿ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੇ ਗਿਆਨ ਵੀਚਾਰ ਦੁਆਰੇ ਇਸ ਅਸਲੀ ਅੰਮ੍ਰਿਤੁ ਕਾ ਭੇਦ ਜਾਨਤੇ ਹੈਂ।

(ਸਿਖੋਵਾਚ) ਹੇ ਅੰਮ੍ਰਿਤੁ ਗਿਆਨ ਕੇ ਦਰਵਣੋ ਵਾਲੇ ਚੰਦ ਮਣੀ ਸਤਿਗੁਰ ਦੇਵ ਜੀ! ਆਪਕੇ ਦਾਸਨੇ ਆਤਮ ਦਰਸ਼ੀ ਗੁਰਮੁਖਿ ਪੁਰਸ਼ੋਂ ਕਾ ਬ੍ਰਹਮ ਰਸੀ ਪ੍ਰਕਾਸ਼ ਮਈ ਅੰਮ੍ਰਿਤੁ ਕਾ ਨਿਰਣਾ ਗੁਰਬਾਣੀ ਕੇ ਪਰਮਾਣੋਂ ਦੁਆਰੇ ਸੁਣਿਆ ਹੈ। ਅਬ ਆਗੇ ਏਕ ਔਰ ਪ੍ਰਸ਼ਨ ਰੂਪੀ ਫੂਲ ਆਪਕੇ ਚਰਨੋ ਵਿਖੇ ਨਵੇਦਨ ਕਰਤਾ ਹੂ ਸੋ ਸੁਣੀਐ ਜੀ। ਜਿਸ ਕੋ ਹਸਤਾ ਮਲ ਕੀ ਨਿਆਈ ਪਰਦਖ ਹਾਥ ਕੀ ਤਲੀ ਊਪਰ ਰਖ ਕਰਿ ਕੇ ਅਉਲੇ ਵਤਿ ਬ੍ਰਹਮ ਲਾਲ ਕਾ ਰੂਪ ਦੇਖਣਾ ਕਹਿਤੇ ਹੈਂ ਤਿਸ ਕਾ ਨਿਰਣਾ ਭੀ ਮੇਰੇ ਪ੍ਰਤੀ ਪਰਗਟਿ ਕਰਕੇ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦਰੀਸ਼ੀਓ ਵਾਚ) ਹੇ ਸਿਖੋ! ਯੇਹ ਤੈਂਨੇ ਭਲਾ ਗੋਹਜ ਪ੍ਰਸ਼ਨ ਕੀਆ ਹੈ ਜੋ ਸਭਿ ਕੋ ਦੁਰਲਭ ਵਸਤੂ ਹੈ। ਅਛਾ ਤੇਰੇ ਪ੍ਰੇਮ ਕੇ ਲੀਏ ਤਥਾ ਪੀ ਕਿਛ ਕਹਿਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਆਸਾ ਮਹਲਾ ੫ ॥ *(ਅੰਗ ੩੯੩/੧੧)*

**ਹਾਥ ਚੜਿਓ ਹਰਿ ਸਾਲਗਿਰਾਮੁ ॥ਕਹੁ ਨਾਨਕ ਗੁਰਿ ਕੀਨੋ ਦਾਨੁ ॥੪ ॥**

***ਅਰਥ***—ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜਿਸ ਵਕਤ ਹਮਾਰੇ ਬ੍ਰਹਮ ਦਰਸ਼ੀ ਸਤਿਗੁਰੋ ਨੇ ਜੋਤਿ ਮੂੰਤੀ ਨਾਮ ਕਾ ਦਾਨ ਦੀਆ ਫਿਰ ਹਮਾਰੇ ਹਾਥ ਕੀ ਤਲੀ ਕੇ ਊਪਰ ਪਰਦਖ ਚੈਤੰਨ ਰੂਪੀ ਹਰਿ ਹੀਰਾ ਲਾਲ ਸਾਲਗ ਰਾਮ ਪਰਗਟ ਹੋਏ ਚੜਿਆ।

ਰਾਗੁ ਆਸਾ ਛੰਤ ਮਹਲਾ ੪ ॥ *(ਅੰਗ ੪੪੨/੧੬)*

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**
**ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥**
**ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥**
**ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥**
**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥**
**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ੪ ॥**

***ਅਰਥ***—ਇਸ ਜਗਤ ਕੇ ਮਾਇਕ ਰਤਨੋ ਸੇ ਉਤਮ ਵਸੇਖ ਰਤਨ ਜੋ ਹੈ ਸੋ ਅੰਤਰਮੁਖੀ ਪ੍ਰਕਾਸ਼ ਮਈ ਆਤਮਕ ਚੈਤੰਨ ਰਤਨ ਹੈ। ਜਿਨ ਆਤਮ ਰਤਨ ਪਦਾਰਥੋਂ ਕਰਕੇ ਬਹੁ ਬਿਅੰਤ ਸਚਖੰਡੀ ਸਾਗਰ ਭਰਿਆ ਹੂਆ ਹੈ। ਸਰਬ ਬਾਣੀਓ ਸੇ ਉਤਮ ਬਾਣੀ ਜੋ ਹੈ ਸੋ ਗੁਰਬਾਣੀ ਅਨਾਹਦ ਸ਼ਬਦ ਰੂਪ ਹੈ। ਜੋ ਤਿਸ ਅਨਾਹਦ ਸ਼ਬਦ ਰੂਪੀ ਗੁਰਬਾਣੀ ਕੇ ਸੁਣਨੇ ਵਿਖੇ ਲਗੇ ਹੈਂ। ਤਿਨ੍ਹੋਂ ਗੁਰਮੁਖਿ ਪੁਰਸ਼ੋਂ ਕੇ ਹਾਥ ਊਪਰ ਪ੍ਰਕਾਸ਼ ਰੂਪੀ ਰਤਨ ਰਾਮ ਚੜਿਓ ਹੈ। ਅਥਵਾ ਐਸਾ ਨਿਰਮੋਲਕ ਚੈਤੰਨ ਰਤਨ ਹਮਾਰੇ ਹਾਥ ਕੀ ਤਲੀ ਊਪਰ ਚੜਿਓ ਹੈ ਜਿਸ ਕੀ ਕੀਮਤਿ ਕਾ ਕਿਛੂ ਪਾਰਾ ਵਾਰ ਕਹਾ ਨਹੀਂ ਜਾਤਾ। ਔਰ ਐਸਾ ਹਰਿ ਹੀਰਾ ਲਾਲ ਅਮੋਲਕ ਨਾਮ ਪਾਇਓ ਹੈ ਜਿਸ ਕੀ ਦਰਸ਼ਨੀ ਭਗਤੀ ਕੇ ਅਤੁੱਟ ਭੰਡਾਰੇ ਭਏ ਹੂੰਏ ਹੈ। ਇਸ ਸਰੀਰ ਰੂਪੀ ਸਮੁੰਦਰ ਕੋ ਗੁਰਮਤਿ ਦੁਆਰੇ ਹਮਨੇ ਰਿੜਕ ਕਰਕੇ ਦੇਖਿਓ ਹੈ ਜਿਸ

ਕੇ ਅੰਦਰੋਂ ਲਾਲ ਨਾਮ ਕੀ ਏਕਤਾ ਰੂਪੀ ਜੋਤੀ ਜੋਤਿ ਮਿਲਾਣੇ ਵਾਲੀ ਅਨੂਪ ਵਸਤੂੰ ਪਾਈ ਹੈ। ਸ੍ਰੀ ਚੌਥੇ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸੋ ਕੈਸੀ ਵਿਚਾਰ ਰੂਪੀ ਏਕਤਾ ਵਸਤੂ ਹਮਨੇ ਪਾਈ ਹੈ ਜੋ ਗੁਰੂ ਔਰ ਗੋਬਿੰਦ ਕੋ ਭੇਦ ਭਾਵ ਥੀ ਰਹਿਤ ਇਕ ਰੂਪ ਹੀ ਦੇਖਿਆ ਹੈ।

ਰਾਗੁ ਰਾਮਕਲੀ ਮਹਲਾ ੪ ॥ *(ਅੰਗ ੮੮੦/੧੫)*

**ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥**
**ਜਿਸੁ ਵਡ ਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ ॥੨ ॥**
**ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥**
**ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥ ੩ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਅਨੰਤ ਪ੍ਰਕਾਸ਼ੀ ਚੈਤੰਨ ਨਿਰਗੁਣ ਸਰੂਪੀ ਜੋ ਹੀਰੇ ਰਤਨ ਜਵਾਹਿਰ ਮਾਣਕ ਹੈਂ ਸੋ ਇਸ ਸਰੀਰ ਰੂਪੀ ਸਾਗਰ ਕੇ ਅੰਦਰ ਭਰਪੂਰ ਕੀਏ ਹੈਂ। ਜਿਸ ਵਡਭਾਗੀ ਜੁਗਿਆਸੀ ਪੁਰਸ਼ ਕੇ ਉਚੇ ਭਾਗ ਮਸਤਕ ਕੇ ਊਪਰ ਲਿਖੇ ਹੂਏ ਹੋਵੇਂਗੇ। ਸੋ ਵੋਹੀ ਵਡਭਾਗੀ ਜੁਗਿਆਸੀ ਪੁਰਸ਼ ਸਤਿਗੁਰੋਂ ਕੀ ਉਪਦੇਸ਼ ਰੂਪੀ ਮਤਿ ਦੁਆਰੇ ਇਸ ਸਰੀਰ ਸਾਗਰ ਵਿਚੋਂ ਅਭਿਆਸ ਕਰਕੇ ਨਾਮ ਰਤਨ ਕੋ ਕੱਢ ਕਢਾਇ ਲੇਤੇ ਹੈਂ। ਫਿਰ ਚੌਥੇ ਗੁਰੂ ਜੀ ਕਹਿ ਹੈਂ। ਹਰਿ ਨਾਮ ਕੇ ਚਿਤੰਨ ਪ੍ਰਕਾਸ਼ੀ ਜੋ ਰਤਨ ਜਵਾਹਿਰਾਤ ਲਾਲ ਨਾਮ ਹੈ। ਤਿਸ ਕੋ ਜੋਤਿ ਮੰਤ੍ਰੀ ਜੁਗਤ ਦੁਆਰੇ ਨਿਕਾਲ ਕਰਕੇ ਹਮਾਰੇ ਸਤਿਗੁਰੋ ਨੇ ਹਾਥ ਕੀ ਤਲੀ ਊਪਰ ਧਰ ਦਿਖਾਇਓ ਹੈ। ਸ਼ੁਭ ਭਾਗਾਂ ਥੀਂ ਰਹਿਤ ਖਾਲੀ ਜੋ ਮਨਮੁਖਿ ਪੁਰਸ਼ ਹੈਂ ਤਿਨ੍ਹੋਂ ਨੇ ਨਾਮ ਰਤਨ ਕੋ ਨਹੀਂ ਪ੍ਰਾਪਤ ਕੀਆ। ਕਿਉਂਕੇ ਯੇਹ ਨਾਮ ਰੂਪੀ ਮਾਣਕ ਰਤਨ ਤੋ ਇਸ ਸਰੀਰ ਰੂਪੀ ਕਖ ਕੇ ਓਲੇ ਲਖ ਕੀ ਨਿਆਈ ਹੋਏ ਛਪਿਆ ਹੂਆ ਥਾ।

ਬਿਲਾਵਲੁ ਕੀ ਵਾਰ ਮਹਲਾ ੪ ॥ *(ਅੰਗ ੮੫੨/੮)*

**ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਤਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥**

ਰਾਗੁ ਸਾਰਗ ਮਹਲਾ ੫ ॥ *(ਅੰਗ ੧੨੧੧/੭)*

**ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥**
**ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥ ੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਉਸ ਪ੍ਰੀਤਮ ਪਿਆਰੇ ਬ੍ਰਹਮ ਲਾਲ ਕੋ ਅਨੇਕ

ਪ੍ਰਕਾਰ ਕੇ ਕਰਮ ਕਾਂਡ ਰੂਪੀ ਦੇਸ਼ ਦਿਸ਼ਾਂਤ੍ਰੋਂ ਵਿਖੇ ਖੋਜ ਖੋਜ ਕਰਕੇ ਬਹੁ ਵੈਰਾਗੀ ਹੋਏ ਰਹੇ ਥੇ॥ ਫਿਰ ਗੁਰ ਉਪਦੇਸ਼ ਕੇ ਵਸੀਲੇ ਦੁਆਰੇ ਇਸ ਸਰੀਰ ਰੂਪੀ ਨਗਰੀ ਗ੍ਰਾਮ ਕੇ ਅੰਦਰ ਆਏ। ਤਬ ਹਮਾਰੇ ਕ੍ਰਿਪਾਲੂ ਬ੍ਰਹਮਦਰਸ਼ੀ ਸਤਿਗੁਰੋਂ ਨੇ ਐਸਾ ਜੋਤਿ ਮੰਤ੍ਰੀ ਉਪਦੇਸ਼ ਕਾ ਸੱਚਾ ਸੌਦਾ ਜੋੜਨਾ ਕੀਆ ਜਿਸ ਕਰਕੇ ਹਮਾਰੀ ਹਾਥ ਕੀ ਤਲੀ ਕੇ ਊਪਰ ਅਗਮੀ ਲਾਲ ਪ੍ਰਗਟ ਹੋਏ ਚੜ੍ਹਿਆ।

(ਸਤਿਗੁਰੋ ਵਾਚ) ਹੇ ਪਿਆਰੇ ਸਿਖੋ! ਅਬ ਤੁਮ ਕੋ ਅਦ੍ਰਿਸ਼ਟ ਅਗੋਚਰ ਬ੍ਰਹਮ ਲਾਲ ਕੇ ਦੇਖਣੇ ਦਿਖਾਣੇ ਵਾਲੇ ਦ੍ਰਿਸ਼ਟਾਂਤ ਪ੍ਰਮਾਣ ਗੁਰਬਾਣੀ ਸੇ ਪ੍ਰਗਟ ਕਰ ਸੁਣਾਤੇ ਤੁਮ ਸ੍ਰਵਣ ਕਰੋ॥

ਰਾਗ ਰਾਮਕਲੀ ਮਹਲਾ ੧ ਸਿਧ ਗੋਸਟਿ॥ *(ਅੰਗ ੯੩੮/੧੬)*

**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥**

***ਅਰਥ***—ਜੋ ਗੁਰਮੁਖਿ ਜੋਗੀ ਜਨ ਪੁਰਸ਼ ਇਸ ਜਗਤ ਕੀ ਤ੍ਰੈ ਗੁਣੀ ਪ੍ਰਵਿਰਤੀ ਸੇ ਨਿਆਰਾ ਇਕਾਂਤ ਰਹੇ ਹੈ। ਔਰ ਅਨੇਕ ਪ੍ਰਕਾਰ ਕੀ ਮਨ ਵਾਂਛਿਤ ਆਸਾ ਸੇ ਨਿਰਾਸ ਚਿਤ ਹੋਏ ਕਰਕੇ ਏਕੋ ਬ੍ਰਹਮਲਾਲ ਕੋ ਮਨ ਵਿਖੇ ਵਸਾਵਣਾ ਕੀਆ ਹੈ। ਔਰ ਮਨ ਬਾਣੀ ਕੇ ਲਖਣੇ ਸੇ ਰਹਿਤ ਅਗਮ ਅਗੋਚਰ ਗੁਪਤਿ ਰੂਪ ਜੋ ਬ੍ਰਹਮ ਲਾਲ ਹੈ ਤਿਸ ਕੋ ਜੋ ਆਪ ਪਹਿਲੇ ਦੇਖੇ ਹੈ। ਔਰ ਫਿਰ ਦੂਸਰੇ ਯਗਿਆਸੀਆਂ ਕੋ ਭੀ ਦਿਖਾਵੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ ਮੈਂ ਐਸੇ ਦੇਖਣੇ ਔਰ ਦਿਖਾਣੇ ਵਾਲੇ ਗੁਰਮੁਖਿ ਪੁਰਸ਼ੋਂ ਕਾ ਦਾਸ ਜਨ ਸੇਵਕ ਬਣੂੰਗਾ।

ਸਿਰੀਰਾਗੁ ਮਹਲਾ ੧॥ *(ਅੰਗ ੧੮/੧੭)*

**ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ॥**
**ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ॥੪॥**

***ਅਰਥ***—ਯੇਹ ਜੁਗਿਆਸੀ ਜਨ ਪੁਰਸ਼ ਮਨ ਕਲਪਤ ਫੁਰਨੇ ਕੇ ਸ਼ਬਦੋਂ ਕਾ ਤਿਆਗ ਕਰਕੇ ਏਕੋ ਨਿਹ ਅਖਰ ਰੂਪ ਅਨਾਹਦ ਸ਼ਬਦ ਕੇ ਸੁਣਨੇ ਕਾ ਬੀਚਾਰ ਕਰੈ। ਅਵਰ ਦੂਸਰੀ ਮਿਥਿਆ ਵਾਸ਼ਨੋ ਕੀ ਆਸ਼ਾ ਕੋ ਛੋਡ ਦੇਵੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜੋ ਪੁਰਸ਼ ਪਹਿਲੇ ਆਪ ਹਰਿ ਬ੍ਰਹਮ ਲਾਲ ਕੋ ਦੇਖੇਗਾ ਫਿਰ ਅਵਰ ਦੂਸਰੇ ਜੁਗਿਆਸੀਆਂ ਕੋ ਭੀ

ਦਿਖਾਲੇਗਾ ਮੈਂ ਤਿਸ ਗੁਰਮੁਖਿ ਪੁਰਸ਼ ਕੇ ਊਪਰੋਂ ਤਨ ਮਨ ਕਰਿ ਕੇ ਸਦਾ ਹੀ ਬਲਿਹਾਰਨੇ ਵਾਰਨੇ ਜਾਊਂਗਾ।

ਸਿਰੀਰਾਗੁ ਮ: ੩ ॥ *(ਅੰਗ ੬੮/੧੭)*

**ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ॥**
**ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ॥**
**ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ॥ ੯॥**

***ਅਰਥ***—ਸ੍ਰੀ ਤੀਸਰੇ ਗੁਰ ਜੀ ਕਹਿ ਹੈਂ। ਹੇ ਜੁਗਿਆਸੀ ਜਨੋ ਤੁਮ ਗੁਰ ਉਪਦੇਸ਼ ਕੀ ਸੁਧੈਨ ਜੁਗਤੀ ਦੁਆਰੇ ਅਦ੍ਰਿਸ਼ਟ ਰੂਪੀ ਨਿਰਭੈ ਨਿਰੰਕਾਰੀ ਜੋਤਿ ਕੋ ਦੇਖ਼ ਕਰਕੇ ਪਛਾਨਣਾ ਕਰੋ। ਸੋ ਨਿਰੰਕਾਰ ਕੈਸਾ ਹੈ। ਜੋ ਸਭਨਾ ਜੀਆਂ ਜੰਤਾਂ ਕਾ ਦਾਤਾ ਹੈ ਔਰ ਆਪਣੀ ਨਿਜ ਸਰੂਪੀ ਜੋਤਿ ਕੇ ਸਾਥ ਭਗਤ ਜਨਹੁ ਕੀ ਜੋਤਿ ਆਤਮਾ ਕੋ ਜੋਤੀ ਜੋਤਿ ਮਿਲਾਏ ਲੇਤਾ ਹੈ। ਐਸੇ ਬਿਅੰਤ ਪ੍ਰਮਾਤਮਾ ਰੂਪ ਕੋ ਪੂਰੇ ਜੋਤਿ ਮੰਤ੍ਰੀ ਸ਼ਬਦ ਦੁਆਰੇ ਅਰਾਧਨਾ ਸਲਾਹਿਣਾ ਕਰੋ ਜਿਸ ਕਾ ਅੰਤ ਪਾਰਾ ਕਿਛੂ ਨਹੀਂ ਕੀਆ ਜਾਤਾ।

ਸਿਰੀਰਾਗੁ ਕੀ ਵਾਰ॥ ਮਃ ੩ ॥ *(ਅੰਗ ੮੭/੧੮)*

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥ ੧੨॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਨ੍ਹੋਂ ਜੁਗਿਆਸੀ ਪੁਰਸ਼ੋਂ ਨੇ ਗੁਰਮਤਿ ਦੁਆਰੇ ਜੋਤਿ ਮੰਤ੍ਰੀ ਉਪਦੇਸ਼ ਕੀ ਕਮਾਈ ਕਰੀ ਹੈ। ਤਿਨ੍ਹੋਂ ਕੇ ਹਿਰਦੇ ਵਿਖੇ ਇਸ ਪ੍ਰਕਾਰ ਸੇ ਬ੍ਰਹਮ ਜੋਤਿ ਕਾ ਪ੍ਰਕਾਸ਼ ਪ੍ਰਗਟ ਹੋਏ ਕਰਕੇ ਅਗਿਆਨ ਕਾ ਅੰਧੇਰਾ ਦੂਰ ਹੂਆ ਜੈਸੇ ਸੂਰਜ ਕੇ ਉਦੇਹ ਹੋਣੇ ਸੇ ਰਾਤ੍ਰੀ ਕਾ ਅੰਧੇਰਾ ਨਾਸ ਹੋਵੇ ਹੈ। ਅਥਵਾ ਨੇਤ੍ਰੋਂ ਕੇ ਦੇਖਣੇ ਸੇ ਰਹਿਤ ਔਰ ਇੰਦ੍ਰੀਓਂ ਕੇ ਵਿਸ਼ੇ ਸੇ ਗੁਪਤਿ ਔਰ ਮਨ ਬਾਣੀ ਕੇ ਲਖਣੇ ਤੇ ਨਿਆਰਾ ਜੋ ਬ੍ਰਹਮ ਲਾਲ ਅਦ੍ਰਿਸ਼ਟ ਅਗੋਚਰ ਰੂਪ ਹੈ। ਤਿਸ ਕੋ ਗੁਰਮੁਖਿ ਪੁਰਸ਼ੋਂ ਨੇ ਜੋਤਿ ਪ੍ਰਕਾਸ਼ੀ ਨੇਤ੍ਰਾਂ ਦੁਆਰੇ ਪ੍ਰਦਖ ਦੇਖਿਆ ਹੈ।

ਰਾਗ ਗਉੜੀ ਮਹਲਾ ੧ ॥ *(ਅੰਗ ੨੨੨/੧੨)*

**ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥**

**ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਾਇ॥ ੨॥**

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਇਨ ਜਗਤ ਉਪਦੇਸ਼ਟਾ ਗਿਆਨੀ ਧਿਆਨੀ ਪੰਡਤਿ ਪੁਰਸ਼ਾਂ ਕੋ ਪਹਿਲੇ ਆਪਣੇ ਆਪਿ ਕੇ ਦੇਖਣੇ ਵਿਖੇ ਅਦ੍ਰਿਸ਼ਟ ਰੂਪ ਬ੍ਰਹਮ ਲਾਲ ਜਬ ਨਦਰੀ ਆਵੈ ਤਾਂ ਔਰ ਦੂਸਰੇ ਪੁਰਸ਼ੋਂ ਕੋ ਗਿਆਨ ਧਿਆਨ ਕਾ ਉਪਦੇਸ਼ ਕਹਿਣਾ ਚਾਹੀਏ। ਬਿਨਾ ਹਰਿ ਕੇ ਦੇਖਣੇ ਸੇ ਗਿਆਨ ਧਿਆਨ ਕਾ ਉਪਦੇਸ਼ ਕਹਿਣਾ ਬਿਰਥਾ ਹੀ ਜਾਤਾ ਹੈ ਫਲ਼ੀ ਭੂਤ ਨਹੀਂ ਹੋਤਾ। ਔਰ ਜੋ ਗੁਰਮੁਖਿ ਪੁਰਸ਼ ਹੋਤੇ ਹੈਂ। ਸੋ ਜੋਤਿ ਪ੍ਰਕਾਸ਼ੀ ਨੇਤ੍ਰੋਂ ਦੁਆਰੇ ਸਹਿਜ ਸੁਭਾਇ ਹੀ ਬ੍ਰਹਮ ਲਾਲ ਕੋ ਪ੍ਰਦਖ ਦੇਖਤੇ ਹੈਂ। ਔਰ ਚੈਤੰਨ ਸੁਰਤਿ ਕੀ ਸੇਵਾ ਦੁਆਰੇ ਜੋਤੀ ਜੋਤਿ ਮਿਲਾਣੇ ਵਾਲੀ ਇਕ ਲਿਵਤਾਰ ਰੂਪੀ ਅਖੰਡੁ ਸਮਾਧੀ ਲਗਾਤੇ ਹੈਂ।

ਰਾਗੁ ਧਨਾਸਰੀ ਮਹਲਾ ੪ ॥ *(ਅੰਗ ੬੬੮/੧੬)*

**ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ॥**
**ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ॥ ੧॥**
**ਰਾਮ ਪਾਰਸ ਚੰਦਨ ਹਮ ਕਾਸਟ ਲੋਸਟ॥**
**ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ॥ ੧॥ ਰਹਾਉ॥**

ਰਾਗ ਤੁਖਾਰੀ ਛੰਤੁ ਮਹਲਾ ੪ ॥ *(ਅੰਗ ੧੧੧੪/੯)*

**ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ॥**

*ਅਰਥ*—ਚੌਥੇ ਗੁਰੂ ਜੀ ਕਹਿ ਹੈਂ। ਹਮਨੋ ਸਤਿਗੁਰੋਂ ਕੇ ਜੋਤਿ ਮੰਤ੍ਰੀ ਉਪਦੇਸ਼ ਰੂਪੀ ਅਨਹਦ ਸ਼ਬਦਿ ਕੀ ਧੁਨਿ ਦੁਆਰੇ ਅਦ੍ਰਿਸ਼ਟ ਅਗੋਚਰ ਬ੍ਰਹਮ ਲਾਲ ਕੇ ਰੂਪ ਕੋ ਪਕੜਿਆ ਹੈ। ਐਸੇ ਬ੍ਰਹਮ ਲਾਲ ਕੇ ਦਿਖਾਣੇ ਵਾਲੇ ਸਤਿਗੁਰੋਂ ਕੇ ਊਪਰੋਂ ਮੈ ਬਲਿਹਾਰਨੇ ਕੁਰਬਾਨ ਜਾਤਾ ਹੂੰ।

ਰਾਗ ਮਾਰੂ ਸੋ: ਮ: ੫ ॥ *(ਅੰਗ ੧੦੭੫/੫)*

**ਅਗਮੁ ਅਗੋਚਰੁ ਗੁਰੂ ਦਿਖਾਇਆ॥ ਭੂਲਾ ਮਾਰਗਿ ਸਤਿਗੁਰਿ ਪਾਇਆ॥**
**ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ॥੫॥**

(ਸਿਖੋਵਾਚ) ਹੇ ਸਤਿਗੁਰੋਂ ਬ੍ਰਹਮਦਰਸ਼ਨੀ ਅੰਮ੍ਰਿਤੁ ਭਰੇ ਗੁਰ ਵਾਕ ਕਿਛੂ ਔਰ ਭੀ ਮੇਰੇ

ਪ੍ਰਤੀ ਪ੍ਰਗਟ ਕਰਿਕੇ ਸੁਣਾਵਹੁ ਜੀ॥

(ਸਤਿਗੁਰੋ ਵਾਚ) ਹੇ ਸਿਖੋ! ਤੇਰੇ ਪ੍ਰੇਮ ਕੇ ਲੀਏ ਕਿਛੂ ਔਰ ਪ੍ਰਮਾਣ ਭੀ ਕਹਿਤੇ ਹੈਂ।

ਸਿਰੀਰਾਗੁ ਮਹਲਾ ੩ ॥ *(ਅੰਗ ੨੭/੧੬)*

ਹਰੀ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ॥
ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ॥ ੨ ॥

ਗਉੜੀ ਸੁਖਮਨੀ ਮः ੫ ॥ *(ਅੰਗ ੨੯੩/੧੫)*

ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥ ੧ ॥

ਗਉੜੀ ਬਾਵਨ ਅਖਰੀ ਮः ੫ ॥ ਸਲੋਕ॥ *(ਅੰਗ ੨੬੦/੯)*

ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥ ੧ ॥

***ਅਰਥ***—ਜਿਸ ਵਕਤ ਇਸ ਮਨ ਕੀ ਸਰੀਰਕ ਹੰਕਾਰ ਵਾਲੀ ਖੁਦੀ ਮਿਟ ਗਈ ਤਬ ਤਨ ਵਿਖੇ ਸੁਖ ਪ੍ਰਾਪਤਿ ਹੂੰਆ। ਅਥਵਾ ਮਨਿ ਤਨ ਸੇ ਹਉਮੈ ਰੋਗ ਮਿਟ ਕਰਕੇ ਬ੍ਰਹਮ ਅਨੰਦੀ ਅਰੋਗਤਾ ਪ੍ਰਾਪਤਿ ਹੂਈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ ਫਿਰ ਹਮਕੋ ਉਸਤਤ ਕਰਨੇ ਕੇ ਲਾਇਕ ਬ੍ਰਹਮ ਲਾਲ ਨਦਰੀ ਆਇਆ।

ਰਾਗੁ ਆਸਾ ਮਹਲਾ ੩ ॥ *(ਅੰਗ ੪੨੯/੧)*

ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥
ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥੧॥ਰਹਾਉ॥

ਰਾਗ ਆਸਾ ਮः ੧ ॥ਅਸ਼ਟਪਦੀ॥ *(ਅੰਗ ੪੧੪/੪)*

ਹੀਰਾ ਨਾਮੁ ਜਵੇਹਰ ਲਾਲੁ॥ ਮਨੁ ਮੋਤੀ ਹੈ ਤਿਸ ਕਾ ਮਾਲੁ॥
ਨਾਨਕ ਪਰਖੈ ਨਦਰਿ ਨਿਹਾਲੁ॥੮॥

ਰਾਗੁ ਗੂਜਰੀ ਕੀ ਵਾਰ ਮः ੫ ॥ *(ਅੰਗ ੫੨੧/੬)*

ਖੋਜੀ ਲਧਮੁ ਖੋਜੁ ਛਡੀਆ ਉਜਾੜਿ॥
ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ॥ ੨ ॥

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਮੈਂ ਹਰਿ ਕੇ ਪ੍ਰੀਤਮ ਵੈਰਾਗ ਵਾਨ ਖੋਜੀ ਨੇ ਸਤਿਗੁਰਾਂ ਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਬ੍ਰਹਮ ਲਾਲ ਕੇ ਮਿਲਣੇ ਕਾ ਪ੍ਰਕਾਸ਼ ਰੂਪ ਖੋਜ ਪਾਇਆ ਹੈ। ਔਰ ਤ੍ਰੈ ਗੁਣੋਂ ਕੀ ਜਨਮ ਨੇ ਮਰਨੇ ਵਾਲੀ ਉਜਾੜ ਕਾ ਰਸਤਾ ਤਿਆਗਣ ਕੀਆ ਹੈ। ਅਥਵਾ ਐ ਮੇਰੇ ਸ਼ਹੁ ਅਕਾਲ ਪੁਰਖ ਜੀ ਤੈਨੇ ਮੇਰੀ ਰਖਿਆ ਕਰਨੇ ਕੇ ਲੀਏ ਆਪਣੇ ਜੋਤੀ ਜੋਤਿ ਮਿਲਾਣੇ ਵਾਲੇ ਨਾਮ ਕੀ ਵਾੜ ਦੇਵਨੀ ਕਰੀ ਹੈ। ਜਿਸ ਕਰਕੇ ਫਿਰ ਹਮਾਰਾ ਮਾਨਿਸ਼ ਜਨਮ ਰੂਪੀ ਖੇਤ੍ਰ ਪੰਚ ਕਾਮ ਕ੍ਰੋਧਿ ਆਦੀ ਮ੍ਰਿਗਹੁ ਸੈ ਨਹੀਂ ਉਝੜੇ ਛਿਜੇਗਾ।

ਰਾਗੁ ਜੈਤਸਰੀ ਮਹਲਾ ੪ ॥ *(ਅੰਗ ੬੯੬/੧੧)*

**ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ॥**
**ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ॥ ੧॥**
**ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ॥**
**ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ॥ਰਹਾਉ॥**

*ਅਰਥ*—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਅਨੰਤ ਪ੍ਰਕਾਸ਼ੀ ਚੈਤੰਨ ਨਿਰੰਕਾਰੀ ਜੋ ਹੀਰਾ ਲਾਲ ਨਾਮ ਹੈ ਸੋ ਮਾਇਕ ਪਦਾਰਥੋਂ ਕੀ ਕੀਮਤ ਪਾਵਨੇ ਸੇ ਰਹਿਤ ਅਮੋਲਕ ਰੂਪ ਬਹੁ ਭਾਰੀ ਗੁਣੋਂ ਵਾਲਾ ਹੈ। ਸੋ ਪ੍ਰਖਣੇ ਪਛਾਨਣੇ ਵਾਲੇ ਗੁਰਮੁਖਿ ਰੂਪੀ ਗਾਹਿਕ ਸੇ ਬਿਨਾ ਬੇ ਪਛਾਂਣ ਮਨਿ ਮੁਖਿ ਪੁਰਸ਼ੋਂ ਕੇ ਹਿਰਦੇ ਵਿਖੇ ਕੱਖ ਕੀ ਨਿਆਈ ਬਿਕਦਰਾ ਹੋਏ ਵਿਕਿਆ। ਫਿਰ ਇਸ ਨਾਮ ਰੂਪੀ ਰਤਨ ਕੇ ਗਾਹਕ ਸਤਿਗੁਰ ਰੂਪੀ ਸਾਧੂ ਨੇ ਜਬ ਜੋਤਿ ਮੰਤ੍ਰੀ ਪਛਾਨ ਕਰਕੇ ਦੇਖਿਆ ਤਬ ਯੇਹ ਨਾਮ ਰਤਨ ਪ੍ਰੇਮਾ ਭਗਤੀ ਕੀ ਲਾਖੋ ਕੀਮਤ ਦੁਆਰੇ ਬਿਕਿਆ ਹੈ। ਤਾਂ ਤੇ ਹੇ ਮੇਰੇ ਜੁਗਿਆਸੂ ਕੇ ਪਿਆਰੇ ਮਨ ਤੁਮਾਰੇ ਹਿਰਦੇ ਕੇ ਅੰਦਰ ਪ੍ਰਕਾਸ਼ ਰੂਪੀ ਗੁਪਤ ਹਰਿ ਨਾਮ ਹੀਰਾ ਪ੍ਰਭੂ ਨੇ ਰਖਿਆ ਹੂਆ ਹੈ। ਦੀਨਾ ਕੇ ਊਪਰ ਦਇਆ ਕਰਨੇ ਵਾਲਾ ਸਤਿਗੁਰ ਰੂਪੀ ਸਾਧੂ ਜਨ ਜਬ ਮਿਲਿਆ ਤਿਸ ਸਤਿਗੁਰ ਕੇ ਮਿਲਣੇ ਕਰਕੇ ਨਾਮ ਰੂਪੀ ਗੁਪਤਿ ਹੀਰੇ ਕੋ ਪ੍ਰਗਟ ਕਰ ਦੇਖਿਆ ਔਰ ਪ੍ਰਖਿਆ।

ਰਾਗੁ ਸੂਹੀ ਮਹਲਾ ੫ ॥ *(ਅੰਗ ੭੩੭/੮)*

**ਪ੍ਰਭੁ ਅਬਿਨਾਸੀ ਰਹਿਆ ਭਰਪੂਰਿ॥ ਜਨੁ ਨਾਨਕੁ ਗਾਂਵੈ ਦੇਖਿ ਹਦੂਰਿ॥ ੪॥**

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੪੫/੧੭)*

**ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ ॥**
**ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ ਰਾਮ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਇਸ ਮਨੁਖਾ ਜਨਮ ਰੂਪੀ ਸਮੇਂ ਕਾ ਵਕਤ ਜਬ ਮੁਝੇ ਪ੍ਰਾਪਤਿ ਹੂੰਆ ਤਬ ਹਮਨੇ ਪ੍ਰਕਾਸ਼ ਰੂਪੀ ਹਰਿ ਹੀਰਾ ਰਤਨ ਖਰੀਦਨਾ ਕੀਆ। ਅਥਵਾ ਕਿਸ ਜੁਗਤੀ ਦੁਆਰਾ ਹਰਿ ਰਤਨ ਪ੍ਰਾਪਤਿ ਕੀਆ ਸੋ ਸੁਣੋ। ਹਮ ਹਰਿ ਕੇ ਪ੍ਰੇਮੀ ਖੋਜੀ ਨੇ ਬ੍ਰਹਮ ਲਾਲ ਕੇ ਮਿਲਣੇ ਕਾ ਖੋਜ ਹਰਿ ਦਸੀ ਸੰਤ ਜਨੋਂ ਕੇ ਪਾਸੋਂ ਪਾਇਆ ਹੈ।

ਰਾਗੁ ਸਾਰੰਗ ਮਹਲਾ ੪ ॥ *(ਅੰਗ ੧੧੯੮/੯)*

**ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ ॥**
**ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥ ੧ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਜਿਸ ਵਕਤ ਹਮ ਕੋ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀ ਸਤਿਗੁਰੂ ਰੂਪੀ ਸੰਤ ਜਨ ਮਿਲੇ ਤਬ ਉਨ ਕੇ ਉਪਦੇਸ਼ ਦੁਆਰੇ ਸ਼ਾਂਤੀ ਕੋ ਪ੍ਰਾਪਤ ਹੂਆ। ਫਿਰ ਉਨ੍ਹੋਂ ਨੇ ਹਉਮੈ ਮਾਇਆ ਕੀ ਬਿਖ ਰੂਪੀ ਕਲਪਣਾ ਵਾਲੇ ਬਹੁ ਕਠਨੀ ਦੁਖ ਦਰਦ ਭੀ ਕਟ ਕਰਕੇ ਦੂਰ ਕੀਏ। ਤਬ ਹਮਾਰੀ ਆਤਮਾ ਜੋਤਿ ਨੇ ਪ੍ਰਫੁਬਲਤ ਹੋਏ ਕਰਕੇ ਆਪਣੇ ਨਿਜ ਸਰੂਪੀ ਪੁਰਖ ਨਿਰੰਜਨ ਕੋ ਆਪਣੇ ਹਜੂਰ ਹੀ ਪ੍ਰਦਖ ਪ੍ਰਗੰਟ ਦੇਖਿਆ।

ਰਾਗ ਸੋਰਠਿ ਮਹਲਾ ੫ ॥ *(ਅੰਗ ੬੧੫/੧੫)*

**ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥**
**ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥ ੪ ॥**

ਰਾਗੁ ਧਨਾਸਰੀ ਮਹਲਾ ੫ ॥ *(ਅੰਗ ੬੭੨/੧੨)*

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥**
**ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥ ੩ ॥**



## ਅਬ ਹਰਿ ਕਾ ਰੂਪ ਰੰਗ ਬਰਨਨ ਕਰਤੇ ਹੈਂ॥

ਰਾਗੁ ਗਉੜੀ ਮਹਲਾ ੫ ॥ (ਅੰਗ ੧੯੪/੫)

**ਰਾਮ ਰੰਗੁ ਕਦੇ ਉਤਰਿ ਨ ਜਾਇ॥ ਗੁਰੁ ਪੂਰਾ ਜਿਸੁ ਦੇਇ ਬੁਝਾਇ॥ ੧॥**
**ਹਰਿ ਰੰਗਿ ਰਾਤਾ ਸੋ ਮਨੁ ਸਾਚਾ॥ਲਾਲ ਰੰਗ ਪੂਰਨ ਪੁਰਖੁ ਬਿਧਾਤਾ॥੧॥ਰਹਾਉ॥**

*ਅਰਥ*—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਰਾਮ ਨਾਮ ਕਾ ਅਕ੍ਰਿਤਮ ਸੁੱਤੇ ਪ੍ਰਕਾਸ਼ੀ ਰੰਗ ਕਭੀ ਨਹੀਂ ਉੱਤਰ ਕਰਕੇ ਕਹੀ ਜਾਤਾ। ਔਰ ਨ ਆਪਣੇ ਨਿਜ ਸਰੂਪ ਸੇ ਕਭੀ ਬਦਲਤਾ ਹੈ। ਸੋ ਇਸ ਪ੍ਰਕਾਸ਼ ਰੂਪੀ ਰਾਮ ਨਾਮ ਕੇ ਰੂਪ ਰੰਗ ਕੋ ਵੋਹੀ ਜੁਗਿਆਸੀ ਪੁਰਸ਼ ਦੇਖ ਸਕੇਗਾ। ਜਿਸ ਕੋ ਪੂਰਨ ਗੁਰੂ ਮਿਲ ਕਰਕੇ ਦਿਖਾਵੇਗਾ। ਅਥਵਾ ਜਿਸ ਗੁਰਮੁਖਿ ਪੁਰਸ਼ ਕਾ ਮਨਿ ਹਰਿ ਕੇ ਨਿਜਸਰੂਪੀ ਰੰਗ ਵਿਖੇ ਰਤਾ ਹੈ ਉਸੀ ਕਾ ਮਨਿ ਹਰਿ ਦਰਗਾਹ ਮੇ ਸਚਾ ਹੂੰਆ ਹੈ। ਸੋ ਹਰਿ ਕਾ ਰੂਪ ਰੰਗ ਕੈਸਾ ਹੈ ਲਾਲ ਰੰਗ ਕੇ ਨਿਸ਼ਾਨ ਵਾਲਾ ਪੂਰਨ ਪੁਰਖ ਬਿਧਾਤਾ ਹੈ।

ਰਾਗ ਮਾਝ ਮਹਲਾ ੫ ॥ (ਅੰਗ ੯੭/੧੪)

**ਜੇਹਾ ਡਿਠਾ ਮੈ ਤੇਹੋ ਕਹਿਆ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ॥**
**ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ॥੪॥**

*ਅਰਥ*—ਸ੍ਰੀ ਗੁਰੂ ਜੀ ਹਰਿ ਕੇ ਰੂਪ ਰੰਗ ਦੇਖਣੇ ਕੀ ਤਸਲੀ ਕਰਕੇ ਉਗਾਹੀ ਦੇਤੇ ਹੂਏ ਕਹਿ ਹੈ। ਜਿਸ ਪ੍ਰਕਾਰ ਕਾ ਹਮਨੇ ਹਰਿ ਕਾ ਲਾਲ ਰੰਗ ਅਨੰਤੁ ਪ੍ਰਕਾਸ਼ੀ ਨਿਸ਼ਾਨ ਦੇਖਿਆ ਹੈ ਉਸੀ ਤਰ੍ਹਾਂ ਕਾ ਹੀ ਰਸਨਾ ਦੁਆਰੇ ਕਹਿ ਦੀਆ ਹੈ। ਇਸ ਹਰਿ ਕੇ ਲਾਲ ਰੰਗ ਦੇਖਣੇ ਕਾ ਰਸ ਉਸੀ ਗੁਰਮੁਖ ਪੁਰਸ਼ ਕੋ ਹੀ ਆਇਆ ਹੈ ਜਿਸ ਨੇ ਗੁਰ ਉਪਦੇਸ਼ ਦੁਆਰੇ ਦੇਖਣੇ ਕਾ ਭੇਦ ਲਿਆ ਹੈ। ਔਰ ਹਮਾਰੀ ਜੋਤਿ ਆਤਮਾ ਨੇ ਬ੍ਰਹਮ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਇ ਕਰਕੇ ਅਖੰਡ ਸੁਖ ਕੋ ਪ੍ਰਾਪਤਿ ਕੀਆ ਹੈ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ ਫਿਰ ਹਮਨੇ ਜੋਤਿ ਪ੍ਰਕਾਸ਼ੀ ਸਮ ਦ੍ਰਿਸ਼ਟੀ ਦੁਆਰੇ ਸਾਰੇ ਹੀ ਇਕ ਬ੍ਰਹਮ ਲਾਲ ਕੋ ਪਸਰਿਆ ਹੂਆ ਦੇਖਿਆ।

ਰਾਗ ਸੂਹੀ ਮਹਲਾ ੧ ॥ (ਅੰਗ ੭੬੭/੧੩)

**ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ॥**

## ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ॥ ੯॥

*ਅਰਥ*—ਸ੍ਰੀ ਗੁਰੂ ਜੀ ਨਿਬਰਤਾ ਭਾਵ ਦੁਅਰੇ ਹਰਿ ਰੂਪ ਦੇਖਣੇ ਕਾ ਪਖ ਬਰਨਣ ਕਰੇ ਹੈਂ। ਹਉ ਹੀਣੇ ਪੁਰਸ਼ੋਂ ਸੇ ਭੀ ਨੀਚੇ ਹੋਏ ਕਰਕੇ ਬੇਨਤੀ ਦੁਆਰੇ ਉਚਾਰਨ ਕਰਤੇ ਹੈਂ। ਹਮ ਤੋਂ ਸਚੇ ਅਕਾਲ ਪੁਰਖ ਕੇ ਦਰਸ਼ਨੀ ਪਖ ਕੋ ਨਹੀਂ ਛੋਡ ਸਕਤੇ ਆਪਣੇ ਪ੍ਰਾਣੋਂ ਸੇ ਭੀ ਅਧਿਕ ਮਾਨਤੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਜਿਸ ਗੁਰਮੁਖਿ ਪੁਰਸ਼ ਨੇ ਆਪ ਸੱਚੇ ਬ੍ਰਹਮ ਲਾਲ ਕੇ ਰੂਪ ਕੋ ਪ੍ਰਗਟ ਕਰਕੇ ਦੇਖਿਆ ਹੈ। ਵੋਹੀ ਆਗੇ ਸੰਸਾਰ ਮੇ ਭੀ ਹਰਿ ਕੇ ਪ੍ਰਗਟ ਕਰਨੇ ਵਾਲੀ ਮਤਿ ਉਚਾਰਨ ਕਰੇਗਾ।

(ਸਿਖੋਵਾਚ) ਐ ਮੇਰੇ ਦਿਭ ਦ੍ਰਿਸ਼ਟੀ ਕੇ ਪ੍ਰਕਾਸ਼ਕ ਨੇਤ੍ਰੋਂ ਵਾਲੇ ਸਤਿਗੁਰ ਦੇਵ ਜੀ! ਬ੍ਰਹਮਲਾਲ ਕੇ ਦੇਖਣੇ ਦਿਖਾਣੇ ਵਾਲੇ ਗੁਰਬਾਣੀ ਕੇ ਪ੍ਰਮਾਣਕ ਸ਼ਬਦ ਮੈਨੇ ਸ੍ਰਵਣ ਕੀਏ ਹੈਂ। ਅਬ ਆਗੇ ਔਰ ਬੇਨਤੀ ਕਰਤਾ ਹੂੰ ਸੋ ਸੁਣੀਐ ਜੀ। ਏਹ ਜੋ ਹਰਿ ਦਰਸ਼ੀ ਜੋਤੀ ਜੋਤਿ ਮਿਲਾਣੇ ਵਾਲੇ ਗੁਰਮੁਖਿ ਪੁਰਸ਼ ਹੋਤੇ ਹੈਂ। ਸੋ ਕਰਮੋਂ ਸੇ ਨਿਹਕਰਮ ਹੋਏ ਕਰਕੇ ਗਿਆਨ ਪਦਿ ਵਿਖੇ ਮਗਨ ਰਹਿਤੇ ਹੈਂ ਜਾਂ ਕਿਛੁ ਕਰਮੋਂ ਕਾ ਕਰਤਵ ਭੀ ਕਰਤੇ ਹੈਂ। ਇਸ ਕਾ ਉੱਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖੋ! ਜਬ ਤਕ ਇਸ ਪੁਰਸ਼ ਕੀ ਹਉਮੈ ਹੰਕਾਰ ਵਾਲੀ ਚਿਦ ਜੜ ਗ੍ਰੰਥੀ ਚਿਤ ਕੀ ਬ੍ਰਿਤ ਸੇ ਨਹੀਂ ਟੂਟਤੀ ਤਬ ਤਕ ਯੇਹ ਜੀਵ ਭਲੇ ਬੁਰੇ ਕਰਮੋਂ ਕੀ ਫਾਂਸੀ ਸੇ ਨਹੀਂ ਛੂਟਤਾ। ਔਰ ਆਪਣੇ ਨਿਜਸਰੂਪੀ ਜੋਤਿ ਆਤਮਾ ਕੇ ਪ੍ਰਾਪਤ ਹੂਏ ਬਿਨਾ ਜੋ ਪੁਰਸ਼ ਬਾਹਰਮੁਖੀ ਕਰਮੋਂ ਸੇ ਤਿਆਗੀ ਹੋਏ ਕਰਕੇ ਨਿਰਕਰਮ ਪਦਿ ਕਾ ਗਿਆਨ ਧਿਆਨ ਕਰਤੇ ਹੈਂ ਸੋ ਕਾਚੀ ਸਰਸੋ ਪੀੜਨੇ ਕੀ ਨਿਆਈ ਬਿਅਰਥ ਨਿਸਫਲ ਰੂਪ ਹੈ। ਔਰ ਜਿਨਹੁ ਜੁਗਿਆਸੂ ਪੁਰਸ਼ੋਂ ਨੇ ਗੁਰਉਪਦੇਸ਼ ਦੁਆਰੇ ਹਉਮੈ ਹੰਕਾਰ ਕੀ ਚਿਦ ਜੜ ਗ੍ਰੰਥੀ ਕੋ ਤੋੜ ਕਰਕੇ ਆਪਣੀ ਨਿਜ ਸਰੂਪੀ ਜੋਤਿ ਆਤਮਾ ਦੇਖੀ ਹੈ। ਔਰ ਬ੍ਰਹਮ ਜੋਤਿ ਕੇ ਸਾਥ ਆਪਣੀ ਆਤਮਾ ਜੋਤਿ ਮੇਲੀ ਹੈ ਸੋ ਵੋਹੀ ਅਸਲੀ ਨਿਹਕਰਮੀ ਗਿਆਨਵਾਨ ਪੁਰਸ਼ ਹੋਤੇ ਹੈਂ। ਹੇ ਸਿਖੋ! ਅਬ ਤੁਝਕੋ ਨਿਹਕਰਮੀ ਗੁਰਮੁਖਿ ਪੁਰਸ਼ੋਂ ਕੇ ਪ੍ਰਥਾਏ ਗੁਰਬਾਣੀ ਕੇ ਸ਼ਬਦ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਮਾਝ ਮਹਲਾ ੩ ॥ *(ਅੰਗ ੧੨੮/੧੫)*

## ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥

## ਨਾਮੁ ਪਦਾਰਥੁ ਨਉ ਨਿਧਿ ਪਾਇ ਤ੍ਰੈ ਗੁਣਿ ਮੇਟਿ ਸਮਾਵਣਿਆਂ ॥੨॥

*ਅਰਥ*—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਇਸ ਸੰਸਾਰ ਵਿਖੇ ਵੋਹੀ ਪੁਰਸ਼ ਨਿਹ ਕਰਮੀ ਹੋਏ ਕਰਕੇ ਨਿਰਬੰਧ ਪਦਿ ਕੋ ਪ੍ਰਾਪਤ ਹੋਏ ਸਕਤਾ ਹੇ ਜੋ ਅਨਾਹਦ ਸ਼ਬਦ ਕੇ ਸੁਣਨੇ ਕਾ ਬੀਚਾਰ ਕਰੇਗਾ। ਔਰ ਅੰਤਰ ਮੁਖਿ ਹੋਏ ਕਰਕੇ ਜੋਤਿ ਪ੍ਰਕਾਸ਼ੀ ਤਤ ਗਿਆਨ ਦੁਆਰੇ ਦੁਵੈਤ ਰੂਪੀ ਹਉਮੈ ਹੰਕਾਰ ਕੋ ਮਾਰਨਾ ਕਰੇਗਾ। ਫਿਰ ਪ੍ਰਕਾਸ਼ ਰੂਪੀ ਨਉ ਨਿਧਿ ਨਾਮ ਪਦਾਰਥ ਕੋ ਪਾਇ ਕਰਕੇ ਤ੍ਰੈ ਗੁਣੀ ਪ੍ਰਵਿਤੀ ਕੇ ਕਰਮੋਂ ਕੋ ਮਿਟਾਵਣਾ ਕਰੇ। ਔਰ ਆਪਣੀ ਆਤਮਾ ਜੋਤਿ ਕੋ ਬ੍ਰਹਮ ਜੋਤਿ ਵਿਖੇ ਜਲ ਤੁਰੰਗ ਕੀ ਨਿਆਈ ਸਮਾਵੈ। ਇਨ ਬ੍ਰਹਮ ਵੈਸ਼ਨੀ ਲਖਣੋਂ ਦੁਆਰੇ ਨਿਹਕਰਮੀ ਪੁਰਸ਼ ਹੋਵੈ ਹੈ।

ਰਾਗੁ ਮਾਝ ਮਹਲਾ ੩ ॥ *(ਅੰਗ ੧੨੮/੧੬)*

## ਹਉਮੈ ਕਰੈ ਨਿਹਕਰਮੀ ਨ ਹੋਵੈ॥ ਗੁਰ ਪਰਸਾਦੀ ਹਉਮੈ ਖੋਵੈ॥
## ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ॥ ੩॥

*ਅਰਥ*—ਸ੍ਰੀ ਗੁਰੂ ਜੀ ਕਹਿ ਹੈਂ। ਮਾਨ ਅਭਮਾਨ ਰੂਪੀ ਜੋ ਹਉਮੈ ਹੰਕਾਰ ਕਾ ਗ੍ਰਸਿਆ ਹੂੰਆ ਪੁਰਸ਼ ਹੈ ਸੋ ਕ੍ਰਮੋ ਕੇ ਬੰਧਨੋਂ ਸੇ ਰਹਿਤ ਨਿਹਕਰਮੀ ਨਹੀਂ ਹੋਏ ਸਕਤਾ। ਜੋ ਪੁਰਸ਼ ਨਿਹਕਰਮੀ ਹੋਣਾ ਚਾਹੇ ਸੋ ਬ੍ਰਹਮਦਰਸ਼ੀ ਸਤਿਗੁਰੋਂ ਕੇ ਉਪਦੇਸ਼ ਰੂਪੀ ਕ੍ਰਿਪਾ ਦੁਆਰੇ ਹਉਮੈ ਹੰਕਾਰ ਕੋ ਦੂਰ ਕਰੇ। ਔਰ ਅੰਤਰ ਮੁਖਿ ਹੋਏ ਕਰਕੇ ਜੋਤੀ ਜੋਤਿ ਮਿਲਾਣੇ ਵਾਲੇ ਬਿਬੇਕ ਦੁਆਰੇ ਇਕ ਰੂਪ ਹੋਣੇ ਕਾ ਆਪਣਾ ਨਿਜਸਰੂਪੀ ਬੀਚਾਰ ਕਰੇ। ਫਿਰ ਗੁਰ ਉਪਦੇਸ਼ੀ ਅਨਹਦ ਸ਼ਬਦਿ ਦੁਆਰੇ ਬ੍ਰਹਮ ਲਾਲ ਕੇ ਜਸ ਕੀਰਤੀ ਗੁਣਾਂਵਾਦ ਕਾ ਉਚਾਰਨ ਕਰੈ।

ਰਾਗੁ ਭੈਰਉ ਰਵਿਦਾਸ ਜੀ॥ *(ਅੰਗ ੧੧੬੭/੧੧)*

## ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
## ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥੩॥
## ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥
## ਕਹਿ ਰਵਿਦਾਸ ਪਰਮ ਬੈਰਾਗ॥ ਰਿਦੈ ਰਾਮੁ ਕੀ ਨ ਜਪਸਿ ਅਭਾਗ॥ ੪॥

*ਅਰਥ*—ਦ੍ਰਿਸ਼ਟਾਂਤ॥ ਜੈਸੇ ਹਰਿ ਏਕ ਬ੍ਰਿਛ ਵੇਲ ਬੂਟੀ ਕੀ ਕੁਲ ਬਨਾਸਪਤੀ ਕੋ ਫਲ ਲੱਗਣੇ ਕੇ ਵਾਸਤੇ ਪਹਿਲੇ ਫੂਲ ਉਪਜਤੇ ਹੈਂ। ਫਿਰ ਫਲ ਲਗਣੇ ਕੇ ਪਿਛਹੁ ਫੂਲ ਭੀ ਗਿਰ

ਪੜਤੇ ਹੈਂ। ਤੈਸੇ ਆਪਣੇ ਨਿਜਸਰੂਪੀ ਆਤਮ ਗਿਆਨ ਕੋ ਪ੍ਰਗਟ ਕਰਨੇ ਕੇ ਲੀਏ ਪਹਿਲੇ ਜਪ ਤਪ ਆਦੀ ਕਰਮ ਅਭਿਆਸ ਰੂਪੀ ਫੂਲ ਉਤਪਤਿ ਹੋਣਾ ਚਾਹੀਏ। ਫਿਰ ਜਬ ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮ ਲਾਲ ਕੇ ਦੇਖਣੇ ਕਾ ਗਿਆਨ ਪ੍ਰਗਟ ਹੋਤਾ ਹੈ। ਤਬ ਜਪ ਤਪ ਆਦੀ ਕਰਮ ਅਭਿਆਸ ਰੂਪੀ ਫੂਲ ਨਿਵਿਰਤ ਹੋਏ ਜਾਵੇ ਹੈ। ਅਥਵਾ ਬਾਹਰ ਮੁਖੀ ਕਰਮੋਂ ਸੇ ਛੂਟ ਕਰਕੇ ਨਿਹਕਰਮ ਨਿਰਬੰਧ ਪਦਿ ਕੋ ਪ੍ਰਾਪਤਿ ਹੋਤਾ ਹੈ। ਦ੍ਰਿਸ਼ਟਾਂਤ॥ ਜੈਸੇ ਘਿਉ ਨਿਕਾਲਣੇ ਕੇ ਲੀਏ ਦੂਧ ਕੋ ਰਿੜਕੀ ਦਾ ਹੈ ਤੈਸੇ ਨਿਜਸਰੂਪੀ ਆਤਮਕ ਗਿਆਨ ਪ੍ਰਗਟਿ ਕਰਨੇ ਕੇ ਵਾਸਤੇ ਜਪ ਤਪਿ ਆਦੀ ਕਰਮੋਂ ਕਾ ਸਾਧਨ ਕਰੀਦਾ ਹੈ। ਫਿਰ ਜਬ ਜੀਵਨ ਮੁਕਤਿ ਹੋਏ ਕਰਿ ਕੇ ਨਿਰਬਾਣ ਪਦਿ ਕੋ ਪ੍ਰਾਪਤਿ ਹੋਤਾ ਹੈ ਤਬ ਕਰਮੋਂ ਕੀ ਕਰਤਬਤਾ ਨਸ਼ਟ ਹੋਏ ਜਾਵੇ ਹੈ। ਰਵਿਦਾਸ ਭਗਤ ਜੀ ਕਹਿ ਹੈਂ। ਹੇ ਜੁਗਿਆਸੀ ਜਨ ਪੁਰਸ਼ ਤ੍ਰਤੀਬਰੀ ਪਰਮ ਵੈਰਾਗ ਕੇ ਸਾਧਿਨ ਕੋ ਧਾਰਨ ਕਰਕੇ ਹਿਰਦੈ ਵਿਖੇ ਪ੍ਰਕਾਸ਼ ਰੂਪੀ ਰਾਮ ਨਾਮ ਕੋ ਕਿਉ ਨਹੀਂ ਜਪਨਾ ਕਰਤੇ ਐ ਅਭਾਗੇ ਅਗਿਆਤੁ ਪੁਰਸ਼।

(ਸਿਖੋਵਾਚ) ਐ ਮੇਰੇ ਲੋਕ ਪ੍ਰੋਲੋਕ ਕੇ ਸਹਾਇਕ ਗਿਆਨ ਕੀ ਮੂਰਤਿ ਸਤਿਗੁਰ ਦੇਵ ਜੀ! ਤੁਮਾਰੇ ਨਿਜਸੇਵਕ ਜਨ ਨੇ ਗੁਰਮੁਖਿ ਪੁਰਸ਼ੋਂ ਕਾ ਨਿਹਕਰਮ ਪਦਿ ਕੋ ਪ੍ਰਾਪਤਿ ਹੋਣਾ ਗੁਰਬਾਣੀ ਕੇ ਪ੍ਰਮਾਣੋਂ ਸੇ ਸ੍ਰਵਣ ਕੀਆ ਹੈ। ਅਬ ਯੇਹ ਕਹੋ ਜੀ ਜਿੰਦਾ ਰੂਹ ਜੋ ਜੀਵਨ ਮੁਕਤਿ ਪੁਰਸ਼ ਹੋਤੇ ਹੈਂ। ਸੋ ਤਿਨਹੁ ਕੀ ਵਸ਼ੇਤਾ ਕਲੇਖਣ ਭੀ ਮੇਰੇ ਬੋਧ ਗਿਆਨ ਕੇ ਵਾਸਤੇ ਪ੍ਰਗਟ ਕਰਕੇ ਸੁਣਾਵਉ ਜੀ ਜੋ ਕੈਸੇ ਜੀਵਨ ਮੁਕਤਿ ਪੁਰਸ਼ ਹੋਤੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਸਿਖੋ ! ਜਿੰਦਾ ਰੂਹ ਜੀਵਨ ਮੁਕਤ ਪੁਰਸ਼ ਤਿਸ ਕੋ ਕਹਿਤੇ ਹੈਂ। ਜਿਨ੍ਹੋਂ ਨੇ ਸਰੀਰ ਕੇ ਹੁੰਦਿਆਂ ਹੀ ਨਿਹਸਾਸਨ ਸਮਾਧੀ ਕੇ ਰਸਤੇ ਜੋਤੀ ਜੋਤਿ ਮਿਲਾਣੇ ਵਾਲੀ ਜੀਵਨਤਾ ਮੁਕਤ ਪ੍ਰਾਪਤ ਕਰੀ ਹੈ। ਔਰ ਸਰੀਰ ਅਭਿਮਾਨ ਵਾਲੇ ਹਉਮੈ ਹੰਕਾਰ ਕੋ ਮਾਰ ਕਰਕੇ ਆਪਣੀ ਨਿਜ ਸਰੂਪੀ ਚੈਤੰਨ ਜੋਤਿ ਆਤਮਾ ਵਿਖੇ ਸਾਵਧਾਨ ਰਹਿਤੇ ਹੈਂ। ਅਬ ਜੀਵਨ ਮੁਕਤ ਪੁਰਸ਼ੋਂ ਕੇ ਲਖਣ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰ ਤੁਝੇ ਸੁਣਾਤੇ ਹੈਂ ਤੁਮ ਸ੍ਰਵਣ ਕਰੋ॥

ਰਾਗੁ ਗਉੜੀ ਮਹਲਾ ੩ ॥ *(ਅੰਗ ੨੩੨/੧੧)*

**ਜੀਵਨ ਮੁਕਤੁ ਗੁਰਮੁਖਿ ਕੋ ਹੋਈ॥ ਪਰਮ ਪਦਾਰਥੁ ਪਾਵੈ ਸੋਈ॥**

**ਤ੍ਰੈ ਗੁਣ ਮੇਟੇ ਨਿਰਮਲੁ ਹੋਈ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ॥ ੩ ॥**

***ਅਰਥ***—ਸ੍ਰੀ ਤੀਸਰੇ ਗੁਰੂ ਜੀ ਕਹਿ ਹੈਂ। ਇਸ ਸੰਸਾਰ ਕੀ ਕੁਲ ਰਚਨਾ ਵਿਖੇ ਕੋਈ ਵਿਰਲਾ ਹੀ ਗੁਰਮੁਖਿ ਪੁਰਸ਼ ਜੀਵਨ ਮੁਕਤ ਹੋਵੇ ਹੈ। ਜੋ ਹੀਰੇ ਲਾਲ ਰੂਪੀ ਪਰਮ ਪਵਿੱਤ੍ਰ ਚੈਤੰਨ ਨਾਮ ਪਦਾਰਥ ਕੋ ਪਾਵਨਾ ਕਰੇ ਹੈ। ਔਰ ਰਜੋ ਸਤੋ ਤਮੋ ਇਨ ਤ੍ਰੈ ਗੁਣੋਂ ਕੀ ਪ੍ਰਵਿਰਤੀ ਕੋ ਮਿਟਾਇ ਕਰਕੇ ਨਿਰਮਲ ਆਤਮਾ ਕੋ ਪ੍ਰਾਪਤ ਹੋਵੇ ਹੈ। ਫਿਰ ਹਰਿ ਜਸ ਰੂਪੀ ਸੱਚੇ ਬ੍ਰਹਮਲਾਲ ਕੇ ਨਿਜ ਸਰੂਪ ਵਿਖੇ ਮਿਲਾਣਾ ਕਰੇ ਹੈ।

ਗਉੜੀ ਸੁਖਮਨੀ ਮ: ੫ ॥ *(ਅੰਗ ੨੭੫/੪)*

**ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥**
**ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥**
**ਤੈਸਾ ਮਾਨ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥**
**ਜੋ ਵਰਤਾਏ ਸਾਈ ਜੁਗਤਿ॥ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੭॥**

***ਅਰਥ***—ਜੋ ਗੁਰਮੁਖ ਪੁਰਸ਼ ਪ੍ਰਭ ਕੀ ਜੋਤੀ ਜੋਤਿ ਮਿਲਾਣੇ ਵਾਲੀ ਕੁਦਰਤ ਕਾਨੂੰਨੀ ਸ਼ਬਦ ਹੁਕਮ ਕੇ ਅਨੁਸਾਰ ਆਪਣੀ ਆਤਮ ਕੋ ਚਲਾਵੇ ਵਰਤਾਵੇ ਹੈ। ਸੋ ਵੋਹੀ ਜੀਵਨ ਮੁਕਤ ਕਹਾਵੇ ਹੈ। ਗਮੀ ਖੁਸ਼ੀ ਸੇ ਰਹਿਤ ਏਕ ਸਮਾਨ ਰਹੇ ਹੈ। ਔਰ ਸਦਾ ਹੀ ਆਪਣੇ ਆਤਮ ਸਰੂਪ ਕੇ ਅਨੰਦ ਵਿਖੇ ਪ੍ਰਫੁਲਤ ਚਿਤ ਰਹੇ ਹੈ। ਫਿਰ ਜਿਸ ਕੋ ਬ੍ਰਹਮ ਸਰੂਪ ਕਾ ਵਿਛੋੜਾ ਵਿਜੋਗ ਕਭੀ ਨਹੀਂ ਹੋਵੇ ਹੈ। ਔਰ ਸੁਵਰਣ ਮਾਟੀ ਕੋ ਭੀ ਏਕ ਸਮਾਨ ਜਾਣੇ ਹੈ। ਔਰ ਬਿਖ ਅੰਮ੍ਰਿਤ ਵਿਖੇ ਭੀ ਇਕ ਸਮਾਨ ਸੰਮ ਦ੍ਰਿਸ਼ਟ ਰਹੇ ਹੈ। ਔਰ ਆਦਰਮਾਨ ਪ੍ਰਤਿਸ਼ਟਾ ਹੋਣੇ ਵਿਖੇ ਭੀ ਔਰ ਨਿਆਦਰ ਅਪਮਾਨ ਹੋਣੇ ਵਿਖੇ ਭੀ ਇਕ ਤੁਲ ਸਮ ਦ੍ਰਿਸ਼ਟ ਰਹਿ ਹੈ। ਔਰ ਨਿਰਧਨਿ ਕੰਗਾਲ ਪੁਰਸ਼ ਔਰ ਰਾਜਧਾਨੀ ਕਾ ਮਾਲਕ ਧਨਾਢ ਰਾਜਾ ਪੁਰਸ਼ ਇਨ ਦੋਨੋਂ ਕੋ ਭੀ ਏਕ ਸਮਾਨ ਸਮਦ੍ਰਿਸ਼ਟ ਦੇਖੇ ਹੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੋ ਪੁਰਸ਼ ਊਪਰ ਕੇ ਲਖਣੋ ਕੀ ਜੁਗਤ ਦੁਆਰੇ ਆਪਣੇ ਬਿਵਹਾਰਕ ਵਰਤਾਰੇ ਕੋ ਵਰਤੇਗਾ ਸੋ ਵੋਹੀ ਜੀਵਨ ਮੁਕਤ ਪੁਰਸ਼ ਹੋਵੇ ਹੈ।

ਰਾਗੁ ਗਉੜੀ ਮ: ੩ ॥ *(ਅੰਗ ੧੬੧/੧੦)*

**ਆਪੁ ਪਛਾਣੈ ਮਨੁ ਨਿਰਮਲੁ ਹੋਇ॥ ਜੀਵਨ ਮੁਕਤਿ ਹਰਿ ਪਾਵੈ ਸੋਇ॥**

ਰਾਗੁ ਗਉੜੀ ਮ: ੫ ॥

**ਜੀਵਨ ਮੁਕਤਿ ਹਰੀ ਕੇ ਦਾਸੁ ॥ ਜਿਤੁ ਮਿਲਿਆ ਹੋਇ ਆਤਮੁ ਪ੍ਰਗਾਸੁ ॥੧॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਇਸ ਸਰਬ ਸੰਸਾਰ ਕੀ ਰਚਨਾ ਵਿਖੇ ਵੋਹੀ ਸ੍ਰਿਸ਼ਟ ਪੁਰਸ਼ ਹੈ, ਜੋ ਜੀਵਨ ਮੁਕਤ ਹਰੀ ਕੇ ਦਾਸ ਹੀ ਹੋਵੇ ਹੈਂ ਜਿਨ੍ਹੋਂ ਕੇ ਉਪਦੇਸ਼ ਮਿਲਣੇ ਕਰਕੇ ਜੁਗਿਆਸੀ ਪੁਰਸ਼ ਕੋ ਆਤਮਾ ਜੋਤਿ ਕਾ ਪ੍ਰਕਾਸ਼ ਪ੍ਰਗਟਿ ਹੋਵੇ ਹੈ।

ਰਾਗ ਬਿਹਾਗੜੇ ਕੀ ਵਾਰ ਮ: ੩ ॥ *(ਅੰਗ ੫੫੬/੪)*

**ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ॥**
**ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ॥੨॥**

ਰਾਗ ਬਿਲਾਵਲ ਮ: ੯ ॥ *(ਅੰਗ ੮੩੧/੧)*

**ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥ ੨॥**

***ਅਰਥ***—ਇਸ ਜਗਤ ਕੀ ਮਾਨ ਵਡਿਆਈ ਵਾਲੀ ਐਸੁਵਰਜਤਾ ਕੋ ਔਰ ਆਪਣੇ ਗ੍ਰਿਸਤ ਆਸ਼੍ਰਮੀ ਕੁਟੰਭ ਕੀ ਮੋਹ ਮਮਤਾ ਕੋ ਇਨ ਦੋਨੋਂ ਕੇ ਬੰਧਨੋਂ ਕਾ ਤਿਆਗ ਕਰਕੇ ਜੋ ਹਰਿ ਗੋਬਿੰਦ ਲਾਲ ਕੇ ਜਸ ਕੀਰਤੀ ਗੁਣਾਵਾਦ ਗਾਇਣ ਕਰੇ ਹੈ। ਸ੍ਰੀ ਨਉਵੇ ਨਾਨਕ ਦੇਵ ਜੀ ਕਹਿ ਹੈਂ ਇਸ ਬਿਧੀ ਕੇ ਲਖਣੇ ਵਾਲਾ ਪੁਰਸ਼ ਜੀਵਨ ਮੁਕਤ ਕਹਾਵੇ ਹੈ।

ਰਾਗ ਭੈਰਉ ਮਹਲਾ ੫ ॥

**ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥ ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥**
**ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ ॥ ਨਾਮ ਬਿਨਾ ਭ੍ਰਮਿ ਆਵੈ ਜਾਈ ॥੩॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ। ਜਿਸ ਗੁਰਮੁਖਿ ਪੁਰਸ਼ ਕੇ ਹਿਰਦੇ ਵਿਖੇ ਲਾਲ ਨਾਮ ਕਾ ਪ੍ਰਕਾਸ਼ ਪ੍ਰਗਟ ਹੂਆ ਹੈ। ਸੋ ਵੋਹੀ ਜੀਵਨ ਮੁਕਤਿ ਪੁਰਸ਼ ਹੋਵੇ ਹੈ। ਜਿਸ ਪੁਰਸ਼ ਕੇ ਹਿਰਦੇ ਵਿਖੇ ਬ੍ਰਹਮ ਜੋਤਿ ਕਾ ਨਾਮ ਵਸਿਆ ਹੈ। ਉਸੀ ਨੇ ਹੀ ਸਰਬ ਜੁਗਤੀਓ ਕਾ ਭੰਡਾਰ ਜੋਤਿ ਮੰਤ੍ਰੀ ਨਾਮ ਪਾਇਆ ਹੈ। ਜਿਸ ਗੁਰਮੁਖਿ ਪੁਰਸ਼ ਕੇ ਹਿਰਦੇ ਵਿਖੇ ਲਾਲ ਨਾਮ ਬਸਿਓ ਹੈ। ਤਿਸੀ ਨੇ ਹੀ ਪ੍ਰਕਾਸ਼ ਰੂਪੀ ਨਉ ਨਿਧਿ ਨਾਮ ਅੰਮ੍ਰਿਤ ਰਸ ਪਾਇਆ ਹੈ। ਇਸ ਨਉਨਿਧਿ ਨਾਮ ਕੇ ਪ੍ਰਾਪਤ ਕੀਏ ਬਿਨਾਂ ਯੇਹ ਜੀਵ ਜਨਮ ਨੇ ਮਰਨੇ ਵਾਲੇ ਭਰਮੋਂ ਅੰਦਰ

ਆਵੇ ਜਾਵੇ ਹੈ।

(ਸਿਖੋਵਾਚ) ਹੇ ਅਨੰਤ ਪ੍ਰਕਾਸ਼ੀ ਗੁਪਤ ਖਜ਼ਾਨੇ ਕੇ ਮਾਲਕ ਸਤਿਗੁਰ ਦੇਵ ਜੀ! ਆਪਕੇ ਦਾਸ ਨੇ ਜਿੰਦਾ ਰੂਹ ਰੋਸ਼ਨ ਜ਼ਮੀਰੀ ਜੀਵਨ ਮੁਕਤ ਪੁਰਸ਼ੋਂ ਕੇ ਲਖਣ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਸ੍ਰਵਣ ਕੀਏ ਹੈਂ। ਅਬ ਆਗੇ ਕਿਛ ਔਰ ਭੀ ਪ੍ਰਾਰਥਨਾ ਕਰਤਾ ਹੂੰ ਸੋ ਸੁਣੀਐ ਜੀ। ਇਹ ਜੋ ਜੀਵਨ ਮੁਕਤਿ ਬ੍ਰਹਮਦਰਸ਼ੀ ਤਤ ਵੇਤਾ ਪੁਰਸ਼ ਹੋਤੇ ਹੈਂ। ਤਿਨ੍ਹੋਂ ਕੇ ਸਰੀਰ ਜਿੰਦਾ ਰਹਣੇ ਤਕ ਕਿਸ ਪ੍ਰਕਾਰ ਕੇ ਲਖਣ ਵਰਤਤੇ ਹੈਂ ਇਸ ਕਾ ਉੱਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖੋ! ਬ੍ਰਹਮ ਗਿਆਨੀ ਭੀ ਦੋ ਕਿਸਮ ਕੇ ਹੋਤੇ ਹੈਂ। ਏਕ ਸ੍ਰੋਦੀ ਚਮਦ੍ਰਿਸ਼ਟ ਬ੍ਰਹਮ ਗਿਆਨੀ ਪੁਰਸ਼ ਹੋਤੇ ਹੈਂ। ਉਨਕੋ ਪ੍ਰਦਖ ਹਸੋਤਾ ਮਲ ਕੀ ਨਿਆਈ ਬ੍ਰਹਮ ਜੋਤਿ ਕਾ ਦਰਸ਼ਨ ਨਹੀਂ ਹੂਆ ਹੋਤਾ। ਉਨ੍ਹੋਂ ਨੇ ਬੇਦ ਸ਼ਾਸਤ੍ਰੋਂ ਕੇ ਦੁਆਰਾ ਸੁਣ ਕਰਕੇ ਨਿਸ਼ਚੇ ਕੀਆ ਹੋਤਾ ਹੈ। ਉਨਕੋ ਕਭੀ ਕਭੀ ਮਾਇਆ ਭੀ ਭਰਮਾਏ ਦੇਤੀ ਹੈ। ਔਰ ਦੂਸਰੇ ਬ੍ਰਹਮ ਜੋਤਿ ਕੇ ਦੇਖਣੇ ਵਾਲੇ ਸੰਮਦ੍ਰਿਸ਼ਟ ਪੂਰਨ ਬ੍ਰਹਮਗਿਆਨੀ ਪੁਰਸ਼ ਹੋਤੇ ਹੈਂ। ਔਰ ਆਪਣੇ ਅਨੁਭਵ ਕੇ ਭੇਤੀ ਬ੍ਰਹਮ ਵਕਤਾ ਭੀ ਹੋਤੇ ਹੈਂ। ਉਨਕੋ ਮਾਇਆ ਭੀ ਨਹੀਂ ਭਰਮਾਏ ਸਕਤੀ। ਅਬ ਸਰੂਪਕ ਦ੍ਰਸ਼ੀ ਬ੍ਰਹਮ ਗਿਆਨੀਓ ਕੇ ਲਖਣ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰ ਸੁਣਾਤੇ ਹੈਂ ਤੁਮ ਸਰਵਣ ਕਰੋ।

ਗਉੜੀ ਸੁਖਮਨੀ ਮਃ ੫ ॥ *(ਅੰਗ ੨੭੨/੧੦)*

**ਮਨਿ ਸਾਚਾ ਮੁਖਿ ਸਾਚਾ ਸੋਇ॥**
**ਅਵਰੁ ਨ ਪੇਖੈ ਏਕਸੁ ਬਿਨੁ ਕੋਇ॥**
**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ ੧॥**

*ਅਰਥ*—ਜਿਸ ਗੁਰਮੁਖਿ ਪੁਰਸ਼ ਕੇ ਮਨ ਅੰਦਰ ਭੀ ਬ੍ਰਹਮ ਜੋਤਿ ਕਾ ਸਚਾ ਪ੍ਰਕਾਸ਼ ਪ੍ਰਗਟ ਹੈ। ਔਰ ਮੁਖਿ ਦੁਆਰੇ ਭੀ ਸੱਚੇ ਬ੍ਰਹਮ ਲਾਲ ਕਾ ਜੋਤਿ ਮੰਤ੍ਰੀ ਉਦੇਸ਼ ਜਾਹਿਰ ਕਰਤੇ ਹੈਂ। ਔਰ ਨੇਤ੍ਰੋਂ ਕੇ ਦੁਆਰੇ ਭੀ ਇਕ ਬ੍ਰਹਮ ਲਾਲ ਕੇ ਨਿਸ਼ਾਨ ਬਣਾ ਅਵਰ ਦੁਵੈਤ ਭਰਮ ਨਹੀਂ ਦੇਖਤੇ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਨ ਲਖਣੋਂ ਵਾਲੇ ਬ੍ਰਹਮ ਗਿਆਨੀ ਪੁਰਸ਼ ਹੋਤੇ ਹੈਂ।

ਸੁਖਮਨੀ ਮਃ ੫ ॥ *(ਅੰਗ ੨੭੨/੧੧)*

**ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥**

**ਬ੍ਰਹਮ ਗਿਆਨੀ ਸਦਾ ਨਿਰਦੋਖ॥ ਜੈਸੇ ਸੂਰੁ ਸਰਬ ਕਉ ਸੋਖ॥**
**ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥**
**ਬ੍ਰਹਮ ਗਿਆਨੀ ਕੈ ਧੀਰਜੁ ਏਕ॥ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥**
**ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥੧॥**

*ਅਰਥ*—ਨਿਰੰਕਾਰੀ ਹੀਰੇ ਲਾਲ ਕੋ ਦੇਖਣੇ ਵਾਲਾ ਬ੍ਰਹਮ ਗਿਆਨੀ ਪੁਰਸ਼ ਇਸ ਮਾਇਕ ਸੰਸਾਰ ਵਿਚੋਂ ਜਲ ਕਮਲ ਕੀ ਨਿਆਈ ਨਿਰਲੇਪ ਚਿਤ ਰਹੇ ਹੈ। ਹਰਿ ਕੇ ਸਾਥ ਜੋਤੀ ਜੋਤਿ ਮਿਲਾਣੇ ਵਾਲਾ ਬ੍ਰਹਮ ਗਿਆਨੀ ਪੁਰਸ਼ ਸਰਬ ਮਨ ਕਲਪਤ ਦੁਖੋਂ ਸੇ ਰਹਿਤ ਨਿਰਦੋਖ ਰੂਪ ਹੋਤਾ ਹੈ। ਅਥਵਾ ਸਰਬ ਕੇ ਦੁਖੋਂ ਕੋ ਦੂਰ ਕਰੇ ਹੈ। ਜੈਸੇ ਸੂਰਜ ਕੀ ਤਪਸ਼ ਚੰਗੇ ਮੰਦੇ ਸਰਬ ਜਲ ਕੇ ਰਸਾਂ ਕੋ ਸੁਕਾਏ ਦੇਵੇ ਹੈ। ਹਰਿ ਦਰਸ਼ੀ ਜੋ ਬ੍ਰਹਮ ਗਿਆਨੀ ਪੁਰਸ਼ ਹੋਤਾ ਹੈ ਸੋ ਸਰਬ ਜਗਤ ਕੋ ਸੰਮ ਦ੍ਰਿਸ਼ਟੀ ਦੁਆਰੇ ਏਕ ਜੈਸਾ ਹੀ ਦੇਖਤਾ ਹੈ। ਦ੍ਰਿਸ਼ਟਾਂਤ॥ ਜੈਸੇ ਧਣੀ ਪੁਰਸ਼ ਕੋ ਅਥਵਾ ਕੰਗਾਲ ਪੁਰਸ਼ ਕੋ ਪਵਨ ਏਕੋ ਜੈਸੀ ਹੀ ਲਾਗੇ ਹੈ। ਆਤਮਦਰਸ਼ੀ ਬ੍ਰਹਮ ਗਿਆਨੀ ਪੁਰਸ਼ੋਂ ਕੇ ਹਿਰਦੇ ਵਿਖੇ ਇਕ ਰਸ ਅਖੰਡ ਧੀਰਜਤਾ ਔਰ ਸ਼ਾਂਤੀ ਇਸਥਿਤ ਰਹੇ ਹੈ। ਦ੍ਰਿਸ਼ਟਾਂਤ॥ ਜੈਸੇ ਪ੍ਰਿਥਵੀ ਖੋਦਨੇ ਵਾਲੇ ਕੋ ਔਰ ਚੰਦਨ ਸੁਗੰਧੀ ਸੇ ਲੀਪਣੇ ਵਾਲੇ ਕੋ ਏਕੋ ਕੈਸਾ ਹੀ ਜਾਣ ਕਰਕੇ ਧੀਰਜ ਰਖਤੀ ਹੈ। ਵੈਸੇ ਬ੍ਰਹਮ ਗਿਆਨੀ ਪੁਰਸ਼ ਆਦਰ ਅਨਾਦਰ ਵਿਖੇ ਇਕ ਰਸ ਅਡੋਲ ਚਿਤ ਰਹਿਤੇ ਹੈਂ। ਬ੍ਰਹਮਲਾਲ ਕੇ ਦੇਖਣੇ ਵਾਲੇ ਬ੍ਰਹਮ ਗਿਆਨੀ ਪੁਰਸ਼ੋਂ ਵਿਖੇ ਐਸੇ ਦੀਰਘ ਵਿਸੇਸ਼ਤਾ ਵਾਲੇ ਗੁਣ ਹੋਤੇ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੈਸੇ ਅਗਨੀ ਸਰਬ ਪਦਾਰਥੋਂ ਕੋ ਭਖਸ਼ਨ ਕਰਤੀ ਹੂਈ ਭੀ ਸਹਿਜ ਸੁਭਾਇ ਨਿਰਲੇਪ ਔਰ ਨਿਰਮਲ ਰਹਿਤੀ ਹੈ। ਵੈਸੇ ਬ੍ਰਹਮ ਗਿਆਨੀ ਪੁਰਸ਼ ਭੀ ਅਨੇਕ ਪ੍ਰਕਾਰ ਕੇ ਪਦਾਰਥੋਂ ਕੋ ਅੰਗੀਕਾਰ ਕਰਤੇ ਹੂਏ ਭੀ ਨਿਰਲੇਪ ਔਰ ਨਿਰਮਲ ਰਹਿਤੇ ਹੈਂ। ਹੇ ਸਿਖੋ। ਸਾਰੀ ਅਸ਼ਟਪਦੀ ਬ੍ਰਹਮਗਿਆਨੀਓ ਕੇ ਲਖਣੋ ਕੀ ਦੇਖਣੀ ਹੋਵੇ ਤੋ ਸੁਖਮਣੀ ਸਾਹਿਬ ਵਿਚੋਂ ਪੜ ਕੇ ਦੇਖੋ ਗ੍ਰੰਥ ਵਧਨੇ ਕਰਕੇ ਸਾਰੀ ਨਹੀਂ ਕਹੀ ਹੈ।

(ਸਿਖੋਵਾਚ) ਹੇ ਸਤਿਗੁਰੋ ਬ੍ਰਹਮ ਗਿਆਨੀਓ ਕੀ ਜੋਤਿ ਪ੍ਰਕਾਸ਼ੀ ਸੰਮ ਦ੍ਰਿਸ਼ਟੀ ਵਾਲਾ ਵੈਦਾਂਤ ਪਖ ਭੀ ਕਿਛੁ ਬਰਨਨ ਕਰਕੇ ਕਹੋ ਜੀ ਕੈਸੇ ਹੈ।

(ਸਤਿਗੁਰੋ ਵਾਚ) ਹੇ ਸਿਖੋ! ਬ੍ਰਹਮਦ੍ਰਸ਼ੀ ਗੁਰਮੁਖਿ ਪੁਰਸ਼ੋਂ ਕਾ ਦਰਸ਼ਨੀ ਵੈਦਾਂਤ ਭੀ ਤੇਰੇ ਕੋ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ॥

ਰਾਗੁ ਸੋਰਠਿ ਮਹਲਾ ੫ ॥ *(ਅੰਗ ੬੧੭/੨)*

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ ੧ ॥**

***ਅਰਥ***—ਸ੍ਰੀ ਪੰਚਮ ਗੁਰੂ ਜੀ ਦ੍ਰਿਸ਼ਟਾਂਤ ਪ੍ਰਮਾਣੋ ਦੁਆਰੇ ਬ੍ਰਹਮ ਜੋਤਿ ਕੀ ਵਿਆਪਕਤਾ ਬਰਨਣ ਕਰੇ ਹੈਂ। ਜੈਸੇ ਸਰਬ ਬਨਾਸਪਤੀ ਕੇ ਬ੍ਰਿਛ ਬੂਟੀਓ ਵਿਖੇ ਅਗਨੀ ਗੁਪਤ ਨਿਵਾਸ ਕਰਤੀ ਹੈ। ਜੈਸੇ ਸਰਬ ਦੂਧ ਵਿਐ ਘਿਉ ਕਾ ਨਿਵਾਸ ਹੈ। ਤੈਸੇ ਸਰਬ ਊਚ ਨੀਚ ਸੂਖਮ ਅਸਥੂਲ ਜੀਵ ਜੰਤੋਂ ਵਿਖੇ ਬ੍ਰਹਮ ਜੋਤਿ ਸਮਾਇ ਰਹੀ ਹੈ। ਅਥਵਾ ਸਰਬ ਜਗਤ ਕੇ ਸਰੀਰ ਰੂਪੀ ਘਟਿ ਘਟਿ ਕੇ ਅੰਦਰ ਅਨੰਤ ਪ੍ਰਕਾਸ਼ੀ ਮਾਧੋ ਲਾਲ ਸਤਾ ਸਾਫੁਰਤੀ ਦੇ ਰਹਿਆ ਹੈ।

ਰਾਗੁ ਸੂਹੀ ਮਹਲਾ ੫ ॥ *(ਅੰਗ ੭੩੬/੧੧)*

**ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥**
**ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥ ਤਬ ਏਕੋ ਏਕੰਕਾਰਾ॥ ੧ ॥**
**ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ਕਤਹਿ ਗਇਓ ਉਹੁ ਕਤ ਤੇ ਆਇਓ॥੧॥ ਰਹਾਉ ॥**
**ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥**
**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥ ੨ ॥**
**ਸਹਸ ਘਟਾ ਮਹਿ ਏਕੁ ਅਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥**
**ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ ਏਕੰਕਾਰ॥ ੩ ॥**
**ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥**
**ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥ ੪ ॥**

ਰਾਗ ਬਿਲਾਵਲ ਮਹਲਾ ੫ ॥ *(ਅੰਗ ੮੪੬/੧੭)*

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**
**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥**

ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ॥੪॥

*ਅਰਥ*—ਜੈਸੇ ਸੂਰਜ ਸੇ ਕਿਰਣਾਂ ਉਪਜ ਕਰਕੇ ਫਿਰ ਸੂਰਜ ਵਿਖੇ ਹੀ ਲੀਣ ਹੋਏ ਜਾਤੀ ਹੈਂ। ਜੈਸੇ ਜਲ ਸੇ ਤੁਰੰਗ ਉਠ ਕਰਕੇ ਫਿਰ ਜਲ ਕਾ ਰੂਪ ਹੀ ਹੋਏ ਜਾਵੇ ਹੈਂ। ਤੈਸੇ ਹਮਾਰੀ ਜੋਤਿ ਆਤਮਾ ਬ੍ਰਹਮ ਜੋਤਿ ਸੇ ਉਪਜੀ ਥੀ ਫਿਰ ਬ੍ਰਹਮ ਜੋਤਿ ਕੇ ਸਾਥ ਹੀ ਜੋਤੀ ਜੋਤਿ ਮਿਲ ਗਈ ਫਿਰ ਸੰਪੂਰਨ ਬ੍ਰਹਮ ਕਾ ਰੂਪ ਹੀ ਹੂਏ ਫਿਰ ਜਬ ਏਕਤਾ ਕੀ ਅਭੇਦ ਦ੍ਰਿਸ਼ਟੀ ਦੁਆਰੇ ਦੇਖਿਆ ਤਾਂ ਸਭਨੋ ਵਿਖੇ ਏਕੋ ਹੀ ਬ੍ਰਹਮ ਲਾਲ ਨਦਰੀ ਆਇਆ ਔਰ ਏਕੋ ਹੀ ਬ੍ਰਹਮ ਲਾਲ ਕਾ ਅਨਾਹਦ ਸ਼ਬਦੀ ਕੀਰਤੀ ਜਸ ਕਾਨੋ ਦੁਆਰੇ ਸੁਣਨਾ ਕੀਆ ਹੈ। ਔਰ ਏਕੋ ਏਕ ਹੀ ਬ੍ਰਹਮ ਲਾਲ ਕਾ ਜਪ ਉਪਦੇਸ਼ ਉਚਾਰਨ ਕੀਆ ਹੈ। ਔਰ ਸਰਬਜਗਤ ਵਿਖੇ ਭੀ ਆਤਮਾ ਜੋਤਿ ਕਾ ਹੀ ਪਸਾਰਾ ਪਸਰਿਆ ਹੂਆ ਹੈ ਉਸ ਪ੍ਰਭੂ ਕੇ ਬਿਨਾ ਅਵਰ ਦੂਸਰਾ ਹਮ ਕਿਛੂ ਨਹੀਂ ਜਾਣਤੇ। ਕਿਉਂਕਿ ਵੋਹ ਬ੍ਰਹਮ ਲਾਲ ਖ਼ੁਦ ਆਪ ਹੀ ਇਸ ਜਗਤ ਕਾ ਕਰਤਾ ਰੂਪ ਹੈ ਔਰ ਆਪ ਹੀ ਸਰਬ ਰਸੋ ਕਸੋ ਕਾ ਭੋਗਤਾ ਰੂਪ ਹੈ। ਔਰ ਆਪ ਹੀ ਘਟਿ ਮ੍ਰਿਤਕਾ ਕੀ ਨਿਆਈ ਬ੍ਰਹਮ ਲਾਲ ਜਗਤ ਕਾ ਕਾਰਣ ਰੂਪ ਹੂਆ ਹੈ। ਅਥਵਾ ਜਗਤ ਕੇ ਕਾਰਣ ਰੂਪ ਪੰਜ ਤਤ ਭੀ ਉਤਪਤਿ ਕੀਏ ਹੈਂ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਇਸ ਬ੍ਰਹਮ ਲਾਲ ਕੇ ਵਿਆਪਕਤਾ ਕੋ ਸੋਈ ਗੁਰਮੁਖਿ ਪੁਰਸ਼ ਜਾਣਹਿ ਗੇਂ ਜਿਨ੍ਹੋਂ ਨੇ ਜੋਤੀ ਜੋਤਿ ਮਿਲਾਏ ਕਰਕੇ ਹਰਿ ਨਾਮ ਰਸ ਕੋ ਪੀਵਨਾ ਕੀਆ ਹੈ।

ਰਾਗੁ ਰਾਮਕਲੀ ਮਹਲਾ ੧॥ *(ਅੰਗ ੮੭੬/੧੧)*

ਸਰਬ ਜੋਤਿ ਤੇਰੀ ਪਸਰਿ ਰਹੀ॥ ਜਹ ਜਹ ਦੇਖਾ ਤਹ ਨਰਹਰੀ॥੧॥

*ਅਰਥ*—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਸਰਬ ਖੰਡ ਬ੍ਰੈਹਮੰਡੋਂ ਵਿਖੇ ਤਾਣੇ ਪੇਟੇ ਕੀ ਨਿਆਈ ਹੇ ਬ੍ਰਹਮ ਲਾਲ ਜੀ ਤੇਰੀ ਜੋਤਿ ਵਿਆਪਕ ਹੋਏ ਰਹੀ ਹੈ। ਜਹਾਂ ਜਹਾਂ ਦੇਖਤਾ ਹੂੰ ਵਹਾਂ ਨਰ ਹਰੀ ਬ੍ਰਹਮ ਲਾਲ ਕਾ ਰੂਪ ਹੀ ਨਦਰੀ ਆਵਤਾ ਹੈ।

ਸਲੋਕ ਕਬੀਰ ਜੀ॥ *(ਅੰਗ ੧੩੭੫/੧੦)*

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥੨੦੪॥

***ਅਰਥ***—ਸ੍ਰੀ ਕਬੀਰ ਜੀ ਕਹਿ ਹੈਂ। ਆਪਣੇ ਮਨ ਕਾ ਮਮਤਿ ਹੰਕਾਰ ਤਿਆਗ ਕਰਕੇ ਉਸ ਬ੍ਰਹਮ ਲਾਲ ਕਾ ਤੂੰ ਹੀ ਤੂੰ ਹੀ ਨਾਮ ਉਚਾਰਨ ਕਰਕੇ ਫਿਰ ਹੀਰੇ ਲਾਲ ਕੇ ਤੂੰ ਹੀ ਤੂੰ ਹੀ ਨਾਮ ਕਾ ਖੁਦ ਰੂਪ ਹੀ ਹੂਏ। ਫਿਰ ਹਮਾਰੇ ਜੋਤਿ ਆਤਮਾ ਕੇ ਸਰੂਪ ਅੰਦਰ ਭੇਦ ਭਾਵ ਕੇ ਲਖਣੋ ਵਾਲਾ ਮੈਂ ਹੂੰ ਕਾ ਦੁਵੈਤ ਪਦ ਦੂਰ ਹੂਆ। ਫਿਰ ਜਿਸ ਵਕਤ ਹਮਾਰੀ ਏਕਤਾ ਰੂਪੀ ਜੋਤਿ ਆਤਮਾ ਕੇ ਸਰੂਪ ਵਿਚੋਂ ਆਪਣੇ ਪਰਾਇਕਾ ਭੇਦ ਭਾਵ ਦੂਰ ਹੂਆ ਤਬ ਫਿਰ ਜਿਸ ਤਰਫ ਦੇਖਾ ਤਹਾਂ ਤਹਾਂ ਹੀ ਤੂੰ ਹੀ ਤੂੰ ਹੀ ਰੂਪ ਬ੍ਰਹਮ ਲਾਲ ਨਦਰੀ ਆਇਆ।

(ਸਿਖੋਵਾਚ) ਹੇ ਸਰਬ ਵਿਸ਼ਵ ਕੇ ਆਤਮਿਓ ਕੀ ਗਿਆਤ ਗੇਹ ਚਾਨਣੀ ਆਤਮਾ ਸਤਿਗੁਰ ਦੇਵ ਜੀ। ਆਪਕੇ ਦਾਸ ਨੇ ਬ੍ਰਹਮ ਗਿਆਨੀਓਂ ਕੇ ਬ੍ਰਹਮ ਦਰਸ਼ੀ ਵੈਦਾਂਤ ਪਦ ਕਾ ਨਿਰਣਾ ਗੁਰਬਾਣੀ ਸੇ ਸੁਣਿਓ ਹੈ। ਅਬ ਆਗੇ ਏਕ ਔਰ ਪ੍ਰਸ਼ਨ ਕੀ ਭੇਟਾ ਆਪਕੇ ਚਰਨੋਂ ਵਿਖੇ ਪ੍ਰਗਟ ਕਰਤਾ ਹੂੰ ਸੋ ਸੁਣੀਐ ਜੀ। ਜਿਸ ਵਕਤ ਬ੍ਰਹਮ ਦਰਸ਼ੀ ਗੁਰਮੁਖ ਪੁਰਸ਼ੋਂ ਕੀ ਰੁਹਾਨੀ ਆਤਮਾ ਸ੍ਰੀ ਕੇ ਇਸਥਿਤ ਹੁੰਦਿਆਂ ਹੀ ਆਪਣੇ ਕਰਤੇ ਰੂਪ ਬ੍ਰਹਮ ਲਾਲ ਕੇ ਪਾਸ ਸਚਖੰਡ ਵਿਚੇ ਹਰਿ ਰੋਜ ਜਾਤੀ ਹੈ। ਸੋ ਕਿਸ ਤਾਕਤ ਕੇ ਆਸਰੇ ਸੇ ਸਚਖੰਡ ਮੇ ਜਾਤੀ ਹੈ ਔਰ ਰਸਤੇ ਵਿਖੇ ਤਿਸੈ ਕੋਈ ਵਿਗਣ ਕਾਰੀ ਰੁਕਾਵਟ ਤੋ ਨਹੀਂ ਹੋਤਾ ਇਸਕਾ ਉੱਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਮੇਰੇ ਪਰਮ ਪਿਆਰੇ ਸਿਖੋ! ਗੁਰਮੁਖਿ ਪੁਰਸ਼ੋਂ ਕੀ ਰੂਹਾਨੀ ਆਤਮਾ ਜੋਤਿ ਸ਼ਬਦ ਕੇ ਨਿਸ਼ਾਨ ਆਸਰੇ ਉਸ ਬ੍ਰਹਮ ਲਾਲ ਕੇ ਸਚਖੰਡੀ ਦਰਬਾਰ ਕੇ ਅੰਦਰ ਜਾਤੀ ਹੈ। ਔਰ ਰਸਤੇ ਵਿਖੇ ਉਨਕੋ ਵਿਗਣਕਾਰੀ ਰੁਕਾਵਟ ਭੀ ਕੋਈ ਨਹੀਂ ਹੋਤੀ। ਅਬ ਜੋਤਿ ਸ਼ਬਦ ਕੇ ਨਿਸ਼ਾਨ ਆਸਰੇ ਸਚਖੰਡ ਵਿਖੇ ਜਾਣੇ ਕੇ ਪ੍ਰਥਾਏ ਗੁਰਬਾਣੀ ਕੇ ਪ੍ਰਮਾਣ ਸ੍ਰਵਣ ਕਰੋ ਹਮ ਕਹਿਤੇ ਹੈਂ॥

ਸਿਰੀਰਾਗੁ ਮਹਲਾ ੪ ॥ *(ਅੰਗ ੪੨/੨)*

**ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥**
**ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ॥**
**ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥ ੩॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਹਰਿ ਦਰਸ਼ੀ ਜੋਤਿ ਪ੍ਰਕਾਸ਼ੀ ਗੁਰਮੁਖ ਪੁਰਸ਼ਾਂ ਨੂੰ ਸਚਖੰਡ ਵਿਖੇ ਜਾਣੇ ਵਾਲਾ ਪ੍ਰਕਾਸ਼ ਰੂਪੀ ਰਸਤਾ ਦਿਭ ਦ੍ਰਿਸ਼ਟੀ ਕੇ ਨੇਤ੍ਰੋਂ ਦੁਆਰੇ ਪ੍ਰਗਟ

ਹੋਤਾ ਹੈ। ਫਿਰ ਸਚਖੰਡੀ ਦਰਬਾਰ ਵਿਖੇ ਜਾਣੇ ਕੇ ਲੀਏ ਗੁਰਮੁਖ ਪੁਰਸ਼ੋ ਕੀ ਆਤਮਾ ਕੋ ਨੁਰਾਨੀ ਦਰਵਾਜ਼ੇ ਕੇ ਰਸਤੇ ਮੇਂ ਕੋਈ ਰੋਕਣੇ ਟੋਕਣੇ ਵਾਲਾ ਨਹੀਂ ਹੈ। ਕਿਸ ਵਾਸਤੇ ਰੁਕਾਵਟ ਨਹੀਂ ਪਾਵਤੇ। ਵੋਹ ਗੁਰਮੁਖ ਪੁਰਸ਼ ਪ੍ਰੇਮ ਕੇ ਪੁਤਲੇ ਆਠੋਂ ਯਾਮ ਹੀ ਮੁਖ ਕਰਕੇ ਭੀ ਹਰਿ ਨਾਮ ਕੋ ਸਲਾਹਿਤੇ ਹੈਂ। ਔਰ ਉਨਕੇ ਮਨ ਵਿਖੇ ਭੀ ਨਾਮ ਕਾ ਨਿਵਾਸ ਹੈ ਔਰ ਆਪਣੀ ਸੁਰਤੀ ਦੁਆਰੇ ਭੀ ਹਰਿ ਨਾਮ ਵਿਖੇ ਲਿਵ ਲਗਾਈ ਰਖਤੇ ਹੈਂ। ਜਿਸ ਸਚਖੰਡੀ ਦਰਬਾਰ ਕੇ ਦਰਵਾਜ਼ੇ ਅਗੇ ਅਨਾਹਦ ਸ਼ਬਦੋਂ ਕੀ ਧੁਨਿਓਂ ਕੇ ਵਾਜੇ ਵਜਤੇ ਹੈਂ। ਉਸ ਨੁਰਾਨੀ ਸਚਖੰਡੀ ਦਰਬਾਰ ਕੇ ਦਰਵਾਜੇ ਵਿਖੇ ਫਿਰ ਵੋਹ ਗੁਰਮੁਖਿ ਪੁਰਸ਼ ਸੋਭਾ ਵਡਿਆਈ ਪਾਤੇ ਹੈਂ।

ਰਾਗੁ ਆਸਾ ਮਹਲਾ ੧ ॥ *(ਅੰਗ ੩੫੫/੧੨)*

**ਤੇਰਾ ਤਾਣੁ ਤੂਹੈ ਦੀਬਾਣੁ॥ ਗੁਰ ਕਾ ਸਬਦੁ ਸਚੁ ਨੀਸਾਣੁ॥**
**ਮੰਨੇ ਹੁਕਮੁ ਸੁ ਪਰਗਟੁ ਜਾਇ॥ ਸਚੁ ਨੀਸਾਣੈ ਠਾਕ ਨ ਪਾਇ॥ ੩ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਹੇ ਅਨੰਤ ਪ੍ਰਕਾਸ਼ੀ ਮੇਰੇ ਸਚੇ ਪਿਤਾ ਬ੍ਰਹਮਲਾਲ ਜੀ ਮੁਝੇ ਤੇਰਾ ਹੀ ਤਾਣ ਆਸਰਾ ਹੈ। ਤੇਰੇ ਹੀ ਸੱਚੇ ਪਖ ਉਪਰ ਚਲਣੇ ਦੀ ਬਾਣਿ ਵਾਦੀ ਪੜੀ ਹੁਈ ਹੈ। ਔਰ ਬ੍ਰਹਮਦਰਸ਼ੀ ਸਤਿਗੁਰੋ ਕੇ ਉਪਦੇਸ਼ ਰੂਪੀ ਅਨਾਹਦ ਸ਼ਬਦ ਕਾ ਸਚਾ ਨਿਸ਼ਾਨ ਮੁਝੇ ਹਰਦਮ ਹੀ ਪ੍ਰਗਟ ਰਹਿਤਾ ਹੈ। ਜੋ ਜੁਗਿਆਸੀ ਪੁਰਸ਼ ਸਤਿਗੁਰੋਂ ਕੇ ਉਪਦੇਸ਼ ਰੂਪੀ ਹੁਕਮ ਕੋ ਮੰਨਣ ਕਰਕੇ ਵਰਤੇ ਕੁਮਾਵੇਗਾ। ਉਸ ਕੋ ਜੋਤਿ ਸਰੂਪੀ ਅਨਹਦ ਸ਼ਬਦ ਕਾ ਸਚਾ ਨੀਸਾਨ ਪ੍ਰਗਟ ਹੋਏ ਜਾਵੇਗਾ। ਫਿਰ ਅਯਸੇ ਜੋਤਿ ਪ੍ਰਕਾਸ਼ੀ ਅਨਾਹਦ ਸ਼ਬਦ ਕੇ ਸੱਚੇ ਨਿਸ਼ਾਨ ਦੁਆਰੇ ਜਿਸ ਗੁਰਮੁਖ ਪੁਰਸ਼ ਕੀ ਰੁਹਾਨੀ ਆਤਮਾ ਸਚਖੰਡੀ ਦਰਬਾਰ ਮੇ ਜਾਵੇਗੀ ਉਸ ਕੋ ਬੰਧਨ ਰੁਕਾਵਟ ਕਿਸੀ ਕਿਸਮ ਕੀ ਨਹੀਂ ਹੋਵੇਗੀ।

ਰਾਗੁ ਸੂਹੀ ਮਹਲਾ ੧ ॥ *(ਅੰਗ ੭੩੦/੭)*

**ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ॥**
**ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ॥ ੨ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਯੇਹ ਜੀਵ ਜੈਸੇ ਭਲੇ ਬੁਰੇ ਕਰਮੋਂ ਕਾ ਬੀਜ ਇਸ ਮਾਨਸ ਜਨਮ ਵਿਖੇ ਬੀਜਤਾ ਹੈ। ਫਿਰ ਵੈਸੇ ਉਨ ਕਰਮੋਂ ਕੇ ਅਨਸਾਰ ਹੀ ਕਾਟਤਾ ਭੋਗਤਾ ਹੈ। ਅਥਵਾ ਜੈਸੇ ਕਰਮ ਕਰਤਾ ਹੈ। ਫਿਰ ਵੈਸੇ ਹੀ ਖਾਤਾ ਭੋਗਤਾਹੈ। ਇਨ ਭਲੇ ਬੁਰੇ ਕਰਮੋਂ ਕੀ ਪੁਛ ਗਿਛ ਇਸ ਜੀਵ ਕੋ ਹਰਿ ਦਰਗਾਹਿ ਵਿਖੇ ਤਬ ਹੀ ਨਹੀਂ ਹੋਵੇਗੀ

ਜਬ ਯੇਹ ਜੀਵ ਗੁਰ ਉਪਦੇਸ਼ ਕੇ ਜੋਤਿ ਮੰਤ੍ਰੀ ਨਿਸਾਨ ਆਸਰੇ ਸਚਖੰਡੀ ਦਰਬਾਰ ਮੇਂ ਜਾਵੇਗਾ। ਤਾਂ ਫਿਰ ਯੇਹ ਜੀਵ ਕਰਮੋਂ ਕੀ ਕੈਦ ਸੇ ਛੂਟੇਗਾ।

ਰਾਗੁ ਬਿਲਾਵਲੁ ਮਹਲਾ ੪ ॥ *(ਅੰਗ ੮੩੩/੧੪)*

**ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ ॥੫ ॥**

***ਅਰਥ***—ਸ੍ਰੀ ਚੌਥੇ ਗੁਰੂ ਜੀ ਕਹਿ ਹੈਂ। ਹਰ ਦਰਸ਼ੀ ਗੁਰਮੁਖ ਪੁਰਸ਼ੋਂ ਕਾ ਮਨ ਤ੍ਰੈ ਗੁਣੀ ਨਵਾਂ ਇੰਦ੍ਰੀਓਂ ਸੇ ਉਪਰਾਮ ਚਿਤ ਹੋਏ ਕਰਕੇ ਜਬ ਪ੍ਰਕਾਸ਼ ਰੂਪੀ ਸਚਖੰਡੀ ਏਕਤਾ ਕੇ ਘਰ ਅੰਦਰ ਆਵੇ ਹੈ। ਤਬ ਚਾਨਣ ਰੂਪੀ ਅਨਾਹਦ ਸ਼ਬਦੋਂ ਕੇ ਨਿਸ਼ਾਨ ਮਈ ਬਾਜਿਓ ਕੋ ਬਜਾਵਤਾ ਹੂਆ ਗੋਪਾਲ ਲਾਲ ਕੋ ਮਿਲੇ ਹੈ।

(ਸਿਖੋਵਾਚ) ਹੇ ਅਗਿਆਨ ਅੰਧੇਰੇ ਕੀ ਜਨਮ ਨੇ ਮਰਨੇ ਵਾਲੀ ਠੋਕਰੋਂ ਸੇ ਬਚਾਨੇ ਵਾਲੇ ਚਾਨਣੀ ਮੂਰਤ ਸਤਿਗੁਰ ਦੇਵ ਜੀ ! ਆਪਕੇ ਦਾਸ ਨੇ ਗੁਰਮੁਖ ਪੁਰਸ਼ੋਂ ਕੀ ਜੀਵ ਆਤਮਾ ਕੋ ਜੋਤਿ ਸ਼ਬਦ ਕੇ ਨਿਸ਼ਾਨ ਆਸਰੇ ਸਚਖੰਡੀ ਦਰਬਾਰ ਮੇਂ ਆਉਣਾ ਜਾਣਾ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਸੁਣਿਓ ਹੈ ਅਬ ਆਗੇ ਯੇਹ ਕਹੋ ਜੀ ਇਹ ਜੋ ਗੁਰਮੁਖ ਪੁਰਸ਼ੋਂ ਕੀ ਰੁਹਾਨੀ ਜੀਵ ਆਤਮਾ ਸਰੀਰ ਕੋ ਛੋਡ ਕਰਕੇ ਸ਼ਬਦ ਜੋਤਿ ਕੇ ਨਿਸ਼ਾਨ ਆਸਰੇ ਸਚਖੰਡੀ ਨਿਰੰਕਾਰੀ ਦਰਬਾਰ ਕੇ ਅੰਦਰ ਜਾਤੀ ਹੈ। ਸੋ ਬ੍ਰਹਮਲਾਲ ਕੇ ਰੂਪ ਕੇ ਸਾਥ ਮਿਲਤੀ ਹੈ ਜਾਂ ਕਿਛੁ ਭੇਦ ਸੰਗਿਆ ਰਹਿਤੀ ਹੈ। ਇਸ ਕਾ ਉਤਰ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਉਦਾਰ ਚਿਤ ਵਾਲੇ ਪ੍ਰੇਮੀ ਸਿਖੋ ! ਬ੍ਰਹਮ ਲਾਲ ਕੀ ਪ੍ਰਕਾਸ਼ ਮਈ ਜੋਤਿ ਆਤਮਾ ਕੇ ਸਾਥ ਗੁਰਮੁਖ ਪੁਰਸ਼ੋਂ ਕੀ ਜੋਤਿ ਆਤਮਾ ਜਲ ਤੁਰੰਗ ਕੀ ਨਿਆਈ ਜੋਤੀ ਜੋਮਿ ਮਿਲੇ ਹੈ। ਅਥਵਾ ਕੰਚਨ ਭੂਖਨ ਕੀ ਨਿਆਈ ਅਭੇਦ ਮੁਕਤ ਕੋ ਪ੍ਰਾਪਤ ਹੋਵੇ ਹੈ। ਅਬ ਬਦੇਹ ਮੁਕਤਿ ਹੋਣੇ ਕੇ ਲੀਏ ਗੁਰਮੁਖ ਪੁਰਸ਼ੋਂ ਕਾ ਜੋਤੀ ਜੋਤਿ ਮਿਲਣਾ ਗੁਰਬਾਣੀ ਕੇ ਪ੍ਰਮਾਣੋਂ ਦੁਆਰੇ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਮਾਝ ਮਹਲਾ ੫ ॥ *(ਅੰਗ ੧੦੨/੫)*

**ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥**
**ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥ ੩ ॥**
**ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥**
**ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥ ੪ ॥**

***ਅਰਥ***—ਸ੍ਰੀ ਗੁਰੂ ਜੀ ਆਪਣੀ ਆਤਮਾ ਜੋਤਿ ਕਾ ਬ੍ਰਹਮ ਜੋਤਿ ਕੇ ਸਾਥ ਜੋਤੀ ਜੋਤਿ ਮਿਲਾਣਾ ਬਰਨਣ ਕਰੇ ਹੈਂ। ਕਈ ਜਨਮ ਜਨਮਾਂਤ੍ਰੋਂ ਕਾ ਹਰਿ ਸੇ ਬਿਛੜਿਆ ਹੂਆ ਅਬ ਇਸ ਜਨਮ ਵਿਖੇ ਮਿਲਿਆ ਹੂੰ। ਔਰ ਸਤਿਗੁਰ ਰੂਪੀ ਸਾਧੂ ਜਨ ਕੀ ਉਪਦੇਸ਼ ਮਈ ਕ੍ਰਿਪਾ ਦੁਆਰੇ ਯੇਹ ਹਮਾਰਾ ਸੂਕਾ ਹੂਆ ਮਨ ਕਾ ਕਮਲ ਨਾਮ ਰਸ ਕੇ ਪੀਣੇ ਕਰਕੇ ਫਿਰ ਹਰਿਆ ਹੂਆ ਹੈ। ਗੁਰ ਉਪਦੇਸ਼ ਕੀ ਸ੍ਰਿਸ਼ਟ ਮਤਿ ਕੋ ਪਾਇ ਕਰਕੇ ਪ੍ਰਕਾਸ਼ ਰੂਪੀ ਰਾਮ ਨਾਮ ਕਾ ਧਿਆਨ ਲਗਾਵਨਾ ਕੀਆ ਹੈ। ਤਬ ਗੁਰਮੁਖਤਾ ਕੋ ਪ੍ਰਾਪਤ ਹੋਣੇ ਕਰਕੇ ਹਰਿ ਕੇ ਸੰਗ ਮਿਲਣੇ ਕਾ ਮੇਲਾ ਹੂਆ। ਸੋ ਕੈਸੇ ਮੇਲਾ ਹੂਆ ਤੁਮ ਸੁਣੋ ਜੈਸੇ ਜਲ ਸੇ ਤੁਰੰਗ ਉਪਜ ਕਰਕੇ ਫਿਰ ਜਲ ਵਿਖੇ ਹੀ ਸਮਾਇ ਜਾਵੇ ਹੈਂ। ਵੈਸੇ ਹਮਾਰੀ ਆਤਮਾ ਜੋਤਿ ਬ੍ਰਹਮ ਜੋਤਿ ਕੇ ਪ੍ਰਕਾਸ਼ ਸਾਥ ਜੋਤੀ ਜੋਤਿ ਮਿਲੀ ਹੈ। ਸ੍ਰੀ ਪੰਚਮ ਗੁਰ ਨਾਨਕ ਦੇਵ ਜੀ ਕਹਿ ਹੈਂ। ਜਿਸ ਵਕਤ ਹਮਾਰੇ ਭਰਮ ਅਵਿਦਿਆ ਕੇ ਪਟਲ ਪਟਦੇ ਕਾਟੇ ਗਏ ਫਿਰ ਹਰਿ ਸਰੂਪ ਸੇ ਵਿਛੜਨੇ ਕਾ ਵਿਜੋਗ ਵਿਛੋੜਾ ਕਭੀ ਨਹੀਂ ਹੂਆ।

ਰਾਗੁ ਗਉੜੀ ਸੁਖਮਨੀ ਮ: ੫ ॥ *(ਅੰਗ ੨੭੮/੪)*

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥ ੮॥**

***ਅਰਥ***—ਜੈਸੇ ਨਦੀਓ ਕਾ ਜਲ ਸਮੁੰਦ੍ਰ ਕੇ ਜਲ ਵਿਖੇ ਮਿਲ ਕਰਕੇ ਇਕ ਰੂਪ ਹੋਏ ਅਭੇਦਤਾ ਕੋ ਪ੍ਰਾਪਤ ਹੋਤਾ ਹੈ। ਤੈਸੇ ਹਮਾਰੀ ਰੁਹਾਨੀ ਆਤਮਾ ਜੋਤਿ ਬ੍ਰਹਮ ਜੋਤਿ ਕੇ ਪ੍ਰਕਾਸ਼ ਵਿਖੇ ਜੋਤੀ ਜੋਤਿ ਸਮਾਈ ਹੈ। ਅਬ ਜਨਮ ਮਰਨ ਵਿਖੇ ਆਣੇ ਜਾਣੇ ਵਾਲਾ ਫੇਰਾ ਮਟਾਇ ਕਰਕੇ ਅਬਿਨਾਸ਼ੀ ਬਿਸਰਾਮ ਤਾਕੋ ਪ੍ਰਾਪਤ ਹੂਏ ਹੈਂ। ਸ੍ਰੀ ਪੰਚਮ ਗੁਰੂ ਨਾਨਕ ਦੇਵ ਜੀ ਕਹਿ ਹੈਂ। ਐਸੇ ਅਭੇਦ ਰੂਪ ਕਰਨੇ ਵਾਲੇ ਅਨੰਤ ਪ੍ਰਕਾਸ਼ੀ ਪ੍ਰਭੂ ਕੇ ਉਪਰੋਂ ਮੈਂ ਸਦਾ ਹੀ ਵਾਰਨੇ ਕੁਰਬਾਨ ਜਾਤਾ ਹੂੰ।

ਰਾਗੁ ਗਉੜੀ ਬਾਵਨ ਅਖਰੀ ਮ: ੫ ॥ *(ਅੰਗ ੨੫੨/੧੮)*

**ਏਕਹਿ ਆਵਨ ਫਿਰਿ ਜੋਨਿ ਨ ਆਇਆ॥**
**ਨਾਨਕ ਹਰਿ ਕੈ ਦਰਸਿ ਸਮਾਇਆ॥ ੧੩॥**

***ਅਰਥ***—ਮੈਂ ਇਸ ਜਗਤ ਵਿਖੇ ਅਥ ਏਕ ਦਫਾ ਹੀ ਜਨਮ ਲੈ ਕਰਕੇ ਆਇ ਚੁਕਾ ਹੂੰ। ਫਿਰ ਦੁਬਾਰਾ ਜਨਮ ਜੂਨੀਓ ਵਿਖੇ ਨਹੀਂ ਆਊਂਗਾ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ

ਹੈਂ। ਅਬ ਹਮਾਰੀ ਆਤਮਾ ਜੋਤਿ ਹਰਿ ਕੇ ਪ੍ਰਕਾਸ਼ ਰੂਪੀ ਦਰਸ਼ਨ ਵਿਖੇ ਜਲ ਤੁਰੰਗ ਕੀ ਨਿਆਈ ਜੋਤੀ ਜੋਤਿ ਸਮਾਈ ਹੈ।

ਰਾਗੁ ਗੂਜਰੀ ਕੀ ਵਾਰ ਮਃ ੫ ॥ *(ਅੰਗ ੫੨੪/੪)*

ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ॥
ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥
ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥
ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥
ਸੂਖ ਸਹਜ ਆਨੰਦ ਵੁਠੇ ਤਿਤੁ ਘਰਿ ॥
ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥
ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥
ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥ ੨੧ ॥

ਰਾਗ ਬਿਹਾਗੜਾ ਛੰਤੁ ਮ: ੫ ॥ *(ਅੰਗ ੫੪੫/੧੦)*

ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥
ਜਿਸ ਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ॥
ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ॥
ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ ॥

***ਅਰਥ***—ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਆਪਣੇ ਨਿਜ ਸਰੂਪ ਕੀ ਪ੍ਰਾਪਤੀ ਹੋਵਣੇ ਕਰਕੇ ਅਬ ਹਮਾਰੇ ਮਨ ਤਨ ਕਾ ਦੁਵੈਤ ਭਾਵ ਖੀਨ ਹੂਆ ਹੈ ਅਥਵਾ ਹਰਿ ਰੂਪ ਵਿਖੇ ਹਮਾਰਾ ਮਨ ਤਨ ਗਲਤਾਨ ਹੂਆ ਹੈ। ਜਿਸ ਹਰਿ ਕੀ ਪ੍ਰਾਪਤੀ ਕਾ ਬ੍ਰਹਮ ਅਨੰਦੀ ਅਕੈਹ ਰਸ ਮੁਝ ਸੇ ਕਿਛ ਕਹਾ ਨਹੀਂ ਜਾਤਾ। ਜਿਸ ਬ੍ਰਹਮ ਜੋਤਿ ਸੇ ਮੈਂ ਆਤਮਾ ਜੋਤਿ ਉਪਜਿਆ ਥਾ ਫਿਰ ਉਸੀ ਬ੍ਰਹਮ ਜੋਤਿ ਨੇ ਆਪਣੇ ਨਿਜ ਸਰੂਪ ਕੇ ਸਾਥ ਮਿਲਾਇ ਲੀਆ। ਇਸ ਪ੍ਰਕਾਰ ਸੇ ਹਮ ਬ੍ਰਹਮ ਜੋਤਿ ਵਿਖੇ ਜੋਤੀ ਜੋਤਿ ਮਿਲੇ ਹੈਂ। ਜੈਸੇ ਤਾਣੇ ਪੇਟੇ ਕਾ ਸੂਤ੍ਰ ਮਿਲ ਕਰ ਇਕ ਕਪੜਾ ਰੂਪ ਹੋਵੇ ਹੈ। ਔਰ ਜਲ ਵਿਖੇ ਜਲ ਸੁਮਾਵੇ ਹੈ। ਫਿਰ ਜੋਤਿ ਪ੍ਰਕਾਸ਼ੀ ਸਮਦ੍ਰਿਸ਼ਟੀ ਦੁਆਰੇ ਦੇਖਣੇ ਕਰਕੇ ਸਰਬ ਜਲੋਂ ਥਲੋਂ ਵਿਖੇ ਔਰ ਅਕਾਸ਼ ਪਤਾਲ ਵਿਖੇ ਏਕੋ

ਹੀ ਬ੍ਰਹਮ ਲਾਲ ਰਵਿਆ ਹੂਆ ਨਦਰੀ ਆਇਆ ਹੈ।

(ਸਿਖੋਵਾਚ) ਹੇ ਬ੍ਰਹਮ ਜੋਤਿ ਕੇ ਦਰਸਾਣੇ ਵਾਲੇ ਪੂਰਨ ਧਣੀ ਸਤਿਗੁਰ ਦੇਵ ਜੀ! ਆਪਕੇ ਦਾਸ ਨੇ ਗੁਰਮੁਖ ਪੁਰਸ਼ੋ ਕੀ ਬਦੇਹ ਮੁਕਤ ਹੋਣੇ ਵਾਲੀ ਰੁਹਾਨੀ ਆਤਮਾ ਕਾ ਬ੍ਰਹਮ ਲਾਲ ਕੇ ਪ੍ਰਕਾਸ਼ ਵਖੇ ਜੋਤੀ ਜੋਤਿ ਸਮਾਵਨਾ ਗੁਰਬਾਣੀ ਕੇ ਪ੍ਰਮਾਣੋਂ ਸੇ ਸੁਣ ਕਰਕੇ ਜਾਣਿਓ ਹੈ। ਅਬ ਏਕ ਔਰ ਬੇਨਤੀ ਸੁਣੋ ਜੀ। ਇਹ ਜੋ ਗੁਰਮੁਖ ਪੁਰਸ਼ੋਂ ਕੀ ਜੋਤਿ ਆਤਮਾ ਬ੍ਰਹਮ ਜੋਤਿ ਵਿਖੇ ਮਿਲੇ ਹੈਂ ਸੋ ਅੰਮ੍ਰਿ ਅਬਨਾਸ਼ ਪਦਵੀ ਕੋ ਕੈਸੇ ਪ੍ਰਾਪਤ ਹੋਵੇ ਹੈ ਇਸ ਕਾ ਉਤਰ ਭੀ ਕਹੋ ਜੀ ਕੈਸੇ ਹੈ।

(ਸਤਿਗੁਰ ਆਤਮ ਦ੍ਰਸ਼ੀਓ ਵਾਚ) ਹੇ ਪਿਆਰੇ ਸਿਖੋ! ਅਬ ਅਮਰ ਪਦਿ ਕੀ ਪਦਵੀ ਕੇਲਖਣ ਭੀ ਤੇਰੇ ਪ੍ਰਤੀ ਪ੍ਰਗਟ ਕਰਤੇ ਹੈਂ ਤੁਮ ਸ੍ਰਵਣ ਕਰੋ।

ਰਾਗੁ ਗਉੜੀ ਸੁਖਮਨੀ ਮ: ੫ ॥ *(ਅੰਗ ੨੯੩/੧੩)*

**ਅਮਰ ਭਏ ਅਮਰਾ ਪਦੁ ਪਾਇਆ ॥**
**ਸਾਧਸੰਗਿ ਨਾਨਕ ਹਰਿ ਧਿਆਇਆ ॥ ੮ ॥**

***ਅਰਥ***—ਜਬ ਪ੍ਰਕਾਸ਼ ਮਈ ਅੰਮ੍ਰਿਤ ਕੇ ਪਾਨ ਕਰਕੇ ਜੋਤਿ ਆਤਮਾ ਰੂਪੀ ਅਮਰ ਰੂਪ ਹੂਏ। ਤਬ ਹਰਿ ਹੀਰੇ ਲਾਲ ਰੂਪੀ ਸਚਖੰਡੀ ਅਮਰਾ ਪਦ ਕੋ ਪ੍ਰਾਪਤ ਕੀਆ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਜੋਤੀ ਜੋਤਿ ਮਿਲਾਣੇ ਵਾਲੇ ਬ੍ਰਹਮਦਰਸ਼ੀਓ ਕੀ ਸਾਧਿ ਸੰਗਤ ਕੇ ਵਸੀਲੇ ਦੁਆਰੇ ਹਮਨੇ ਹਰਿ ਕਾ ਧਿਆਨ ਰੂਪੀ ਅਰਾਧਨਾ ਕੀਆ ਹੈ।

ਰਾਗੁ ਤਿਲੰਗ ਮਹਲਾ ੧ ॥ *(ਅੰਗ ੭੨੫/੯)*

**ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥**
**ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥ ੧੦ ॥**

***ਅਰਥ***—ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਹੈਂ। ਪ੍ਰਕਾਸ਼ ਰੂਪੀ ਅਜਰੁ ਵਸਤੂ ਜੋ ਅੰਮ੍ਰਿਤ ਨਾਮ ਰਸ ਹੈ ਤਿਸ ਅਪਿਓ ਅੰਮ੍ਰਿਤ ਨਾਮ ਕੋ ਜੋਤੀ ਜੋਤਿ ਮਿਲਾਇ ਕਰਕੇ ਜੋ ਗੁਰਮੁਖ ਜਨ ਪੀਵੇਗਾ ਸੋ ਤਿਸ ਕਾ ਸਰੀਰ ਅਭਮਾਨੀ ਅਵਿਦਕ ਭਰਮ ਜਿਸ ਮਾਇਕ ਭਰਮ ਸੇ ਉਠਿਆ ਥਾ ਫਿਰ ਉਸੀ ਭਰਮ ਵਿਖੇ ਸੁਮਾਵੇਗਾ। ਔਰ ਫਿਰ ਜੋਤਿ ਮੰਤਰ ਕੇ ਅਭਿਆਸ ਦੁਆਰੇ ਸਹਿਜੇ ਸਹਿਜੇ ਬ੍ਰਹਮਲਾਲ ਕੇ ਪ੍ਰਕਾਸ਼ ਰੂਪ ਵਿਖੇ ਮਿਲ ਕਰਕੇ ਸਚਖੰਡੀ ਦਰਬਾਰ ਕੇ ਅਮਰਾ ਪਦਿ ਕੋ ਪ੍ਰਾਪਤ ਕਰੋ।

ਰਾਗੁ ਬਿਲਾਵਲੁ ਮਹਲਾ ੫ ॥ *(ਅੰਗ ੮੪੬/੧੨)*

## ਭਗਤਿ ਠਗਉਰੀ ਪਾਇ ਮੋਹਹ ਅਨਤ ਕਤਹੂ ਨ ਧਾਵਹ॥
## ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ ਅਮਰ ਪਦਵੀ ਪਾਵਹ ॥੨ ॥

***ਅਰਥ***—ਯੇਹ ਜੁਗਿਆਸੂ ਜਨ ਪੁਰਸ਼ ਜੋਤੀ ਜੋਤਿ ਮਿਲਾਣੇ ਵਾਲੀ ਦਰਸ਼ਨੀ ਭਗਤੀ ਕੀ ਪ੍ਰੇਮ ਰੂਪੀ ਠਗਉਰੀ ਪਾਇ ਕਰਕੇ ਉਸ ਬ੍ਰਹਮ ਲਾਲ ਕੋ ਆਪਣੇ ਊਪਰ ਰਿਝਾਏ ਕੇ ਮੋਹਿਤ ਕਰ ਲੇਵੈ। ਔਰ ਆਪਣੇ ਮਨ ਕੋ ਅਨਿ ਹੋਰ ਦੁਵੈਤ ਰੂਪੀ ਫੁਰਨਿਓ ਕੀ ਤਰਫ ਨ ਧਾਵਨੇ ਦੇਵੈ। ਸ੍ਰੀ ਪੰਚਮ ਨਾਨਕ ਦੇਵ ਜੀ ਕਹਿ ਹੈਂ। ਆਪਣੇ ਬ੍ਰਹਮ ਲਾਲ ਸਚੈ ਸਾਜਨ ਕੋ ਜੋਤੀ ਜੋਤਿ ਮਿਲਾਣੇ ਵਾਲੀ ਜੁਗਤੀ ਦੁਆਰੇ ਮਿਲ ਕਰਕੇ ਸਚਖੰਡ ਰੂਪੀ ਅਮਰ ਅਬਨਾਸ਼ੀ ਪਦਵੀ ਕੋ ਪ੍ਰਾਪਤ ਕਰੋ।

ਰਾਗੁ ਮਾਰੂ ਮਹਲਾ ੫ ॥ *(ਅੰਗ ੧੦੭੪/੧੨)*

## ਮਰੈ ਨਾਹੀ ਸਦ ਸਦ ਹੀ ਜੀਵੈ॥ਅਮਰੁ ਭਇਆ ਅਬਿਨਾਸੀ ਥੀਵੈ॥
## ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ॥੧੪॥

***ਅਰਥ***—ਸ੍ਰੀ ਪੰਚਮ ਗੁਰੂ ਜੀ ਕਹਿ ਹੈਂ॥ ਜੋਤਿ ਮੰਤ੍ਰੀ ਗੁਰ ਉਪਦੇਸ਼ ਕੇ ਅਭਿਆਸ ਕਰਨੇ ਦੁਆਰੇ ਹਮਾਰੀ ਜੀਵ ਆਤਮਾ ਅਬ ਨਹੀਂ ਬਾਰੰਬਾਰ ਮਰੇਗੀ। ਔਰ ਸਦਾ ਸਦਾ ਹੀ ਜੀਵਨਤਾ ਕੋ ਪ੍ਰਾਪਤ ਹੋਏ ਕਰਕੇ ਅਮਰ ਅਬਨਾਸ਼ੀ ਬ੍ਰਹਮ ਰੂਪੀ ਹੂਈ ਹੈ। ਔਰ ਫਿਰ ਜਬ ਜੋਤਿ ਪ੍ਰਕਾਸ਼ੀ ਅਭੇਦ ਦ੍ਰਿਸ਼ਟੀ ਦੁਆਰੇ ਦੇਖਾ ਤੋ ਨਾ ਫਿਰ ਕੋਈ ਜਨਮ ਲੇ ਕਰਕੇ ਆਇਆ ਭਾਸਿਆ। ਔਰ ਨਾ ਫਿਰ ਕੋਈ ਮਰ ਕਰਕੇ ਜਾਤਾ ਹੀ ਦੇਖਿਆ ਐਸਾ ਅਵਿਦਕ ਭਰਮ ਹਮਾਰੇ ਸਤਿਗੁਰੋਂ ਨੇ ਦੂਰ ਕੀਆ ਹੈ ਜਿਸ ਸੇ ਅਭੇਦਤਾ ਕੋ ਪ੍ਰਾਪਤ ਹੂਏ ਹੈਂ।

(ਸਿਖ਼ੋਵਾਚ) ਹੇ ਸੂਬਗਤਾ ਕੀ ਬ੍ਰਹਮ ਦ੍ਰਿਸ਼ਟੀ ਵਾਲੇ ਸਤਿਗੁਰ ਦੇਵ ਜੀ। ਆਪਕੇ ਦਾਸ ਨੇ ਗੁਰਮੁਖ ਪੁਰਸ਼ੋਂ ਕੀ ਆਤਮਾ ਜੋਤਿ ਕਾ ਅੰਮ੍ਰਿਤਾ ਪਦਿ ਕੀ ਪਦਵੀ ਕੋ ਪ੍ਰਾਪਤ ਹੋਣਾ ਗੁਰਬਾਣੀ ਕੇ ਪ੍ਰਮਾਣੋਂ ਸੇ ਜਾਨਣਾ ਕੀਓ ਹੈ। ਆਪਕੇ ਅੰਮ੍ਰਿਤ ਭਰੇ ਹਰਿ ਜਸੀ ਗੁਰਵਾਕ ਸੁਣ ਕਰਕੇ ਅਬ ਮੇਰਾ ਸੰਸੇ ਬ੍ਰਿਤੀ ਕਾ ਅਵਿਦਕ ਭਰਮ ਸਭ ਨਾਸ ਹੂਆ ਹੈ। ਔਰ ਆਪਕੇ ਜੋਤਿ ਮੰਤ੍ਰੀ ਉਪਦੇਸ਼ ਦੁਆਰੇ ਬ੍ਰਹਮ ਲਾਲ ਕੇ ਪ੍ਰਦਖ ਰੂਪ ਦੇਖਣੇ ਕਾ ਬ੍ਰਸਮ ਨੇਸ਼ਟੀ ਔਰ ਬ੍ਰਹਮ ਸ੍ਰੋਤੀ ਗਿਆਨ ਅਨੰਤ ਸੂਰਜੋ ਕੀ ਨਿਆਈ ਪ੍ਰਕਾਸ਼ ਹੂਆ ਹੈ।

ਸਲੋਕ ॥

ਪਟ ਬੀਜਨ ਸੰਮ ਮਮਿ ਬੁਧਿ ਥੀਂ ਗੁਰਬਾਣੀ ਰਵ ਪ੍ਰਕਾਸ਼ ॥
ਤੁਮ ਕ੍ਰਿਪਾ ਤੇ ਗੁਰ ਦੇਵ ਜੀ ਹੂਆ ਅਨਭਵ ਲਖਣਾ ਖਾਸ ॥

*ਅਰਥ*—ਹੇ ਸਤਿਗੁਰੋ! ਟਟਹਿਣੇ ਕੀ ਚਮਕ ਕੀ ਨਿਆਈ ਤੁਛ ਹਮਾਰੀ ਬੁਧੀ ਥੀ। ਔਰ ਗੁਰੂ ਗ੍ਰੰਥ ਸਾਹਿਬ ਕੀ ਬਾਣੀ ਗੂਹੜ ਗਤੀ ਵਾਲੀ ਸੂਰਜ ਕੀ ਨਿਆਈ ਪ੍ਰਕਾਸ਼ ਮਾਨ ਹੈ। ਮੈਂ ਇਸਕੀ ਅਗਮ ਗਤੀ ਕਾ ਭੇਦ ਕੈਸੇ ਜਾਨ ਸਕਤਾ ਥਾ। ਸੋ ਆਪ ਕੀ ਕ੍ਰਿਪਾ ਦ੍ਰਿਸ਼ਟੀ ਦੁਆਰੇ ਇਸਕਾ ਯਥਾਰਥੀ ਅਨੁਭਵ ਲਖਣਾ ਕਰਿਆ ਹੈ।

ਰਾਗ ਮਲਾਰ ਕੀ ਵਾਰ ॥ ਸਲੋਕ ਮ: ੧ ॥ *(ਅੰਗ ੧੨੯੧/੧੩)*

ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

ਸਲੋਕ ॥

ਗ੍ਰੰਥਿ ਰਚਨ ਸ਼ੁਭਿ ਗਾਥਿ ਕੀ ਜਨ ਧਿਰਤ ਰਾਮ ਲਿਖੀ ਮਾਪਿ ॥
ਹੋਏ ਭੂਲ ਚੂਕ ਜੋ ਦਾਸ ਕੀ ਗੁਣ ਗਿਜਾਨੀ ਸੋਧੋ ਆਪ ॥
ਬਿਕ੍ਰੰਮ ਉਨੀਸੈ ਸਤੱਤ੍ਰੇ ਮਾਘ ਵਧੀ ਕੀ ਆਠ ॥
ਉਤ੍ਰ ਪ੍ਰਸ਼ਨ ਕੀ ਗਾਥਿ ਕਾ ਹੂਆ ਸੰਪੂਰਨ ਪਾਠ ॥

ਇਤ ਸ੍ਰੀ ਚਾਂਦਨੀ ਜੋਤਿ ਦੇਖਣੇ ਵਾਲੇ ਗਿਆਨ ਨੇਤ੍ਰੋਂ ਕੀ ਹਰਿ ਅੰਮ੍ਰਿਤ ਕਥਾ ਸਮਾਪਤੰ ॥

ਸਲੋਕ ॥

ਆਤਮਦ੍ਰਸ਼ੀ ਸਤਿਗੁਰ ਮੇਰੇ ਬੇਦੀ ਸ਼ਾਹਪੁਰ ਕਰੇ ਨਿਵਾਸ।
ਡਾਕਖਾਨਾ ਔਰ ਜ਼ਿਲਾ ਭੀ ਹੈਈ ਗੁਜਰਾਂ ਵਾਲਾ ਖਾਸ ॥
ਤਿਨ ਕਰਣਾ ਸੇ ਹੂਆ ਗ੍ਰੰਥਿ ਸਮਾਪਤ ਬਣਿਆਂ ਤਰਨ ਜਹਾਜ।
ਸਭ ਸਜਨ ਮਿਤ੍ਰ ਪ੍ਰੇਮ ਸੇ ਤੁਮ ਪੜ੍ਹੋ ਬੇਧ ਕੇ ਕਾਜ ॥

ਸਲੋਕ ॥

ਬੇਦੀ ਕੁਲ ਗੁਰ ਬੰਸ ਮੇ ਜਨ ਉਪਜੇ ਧਿਰਤਾ ਰਾਮ॥
ਗੁਰ ਨਾਨਕ ਡੇਹਰਾ ਨਗਰ ਮੇ ਯੋਗ ਆਸਨ ਲਗੇ ਮਦਾਮ॥

ਸਲੋਕ ॥

ਸੰਤੁ ਮੀਹਾਂ ਸਿੰਘ ਕੀ ਕਰ ਪ੍ਰੇਰਨਾ ਬਣਿਆਂ ਗ੍ਰੰਥਿ ਵਿਚਾਰ।
ਜ਼ਿਲਾ ਅੰਮ੍ਰਿਤਸਰ ਵਿਖੇ ਤਿਨੌਂ ਡੇਰਾ ਨਗਰ ਸ਼ਧਾਰ॥

ਇਸ ਗ੍ਰੰਥਿ ਕੇ ਛਪਵਾਣੇ ਕੀ ਸੇਵਾ ਭੂਖਣ ਕੁਲੀ ਰਾਏ ਸਾਹਿਬ ਲਾਲਾ ਕ੍ਰਿਪਾ ਰਾਮ ਜੀ ਨੇ ਕਰਵਾਈ ਹੈ ਉਤਪਤੀ ਸ਼ਾਹਪੁਰ ਜਾਜਨ ਔਰ ਰਹਿਣੇ ਵਾਲਾ ਡੇਹਰਾ ਬਾਬਾ ਨਾਨਕ ਮੇਂ॥

